# ਪਵਿੱਤਰ ਕੁਰਆਨ

ਅਨੁਵਾਦ ਅਰਬੀ ਤੋਂ ਉਰਦੂ

ਮੌਲਾਨਾ ਵਹੀਦੁਦੀਨ ਖਾਨ

ਅਨੁਵਾਦ ਉਰਦੂ ਤੋਂ ਪੰਜਾਬੀ ਗੁਰਮੁਖੀ

ਡਾ. ਮੁਹੰਮਦ ਹਬੀਬ

ਭਾਈ ਹਰਪ੍ਰੀਤ ਸਿੰਘ

GOODWORD BOOKS

# ਤਤਕਰਾ

# ਧੰਨਵਾਦੀ ਸ਼ਬਦ

ਕੁਰਆਨ ਸ਼ਰੀਫ਼ ਅੱਲਾਹ ਵੱਲੋਂ ਉਤਾਰੀ ਇਕ ਇਲਹਾਮੀ ਕਿਤਾਬ ਹੈ। ਇਹ ਅੱਲਾਹ ਨੇ ਸਤਵੀਂ ਸਦੀ ਵਿਚ ਹਜ਼ਰਤ ਮੁਹੰਮਦ (ਸ.) ਦੇ ਰਾਹੀਂ ਤਕਰੀਬਨ 23 ਸਾਲਾਂ ਵਿਚ ਮਾਨਵੀ ਕਲਿਆਨ ਦੇ ਮਕਸਦ ਲਈ ਧਰਤੀ ਤੇ ਉਤਾਰੀ। ਇਹ ਅੰਤਿਮ ਅਤੇ ਸੰਪੂਰਨ ਆਸਮਾਨੀ ਕਿਤਾਬ ਹੈ। ਕੁਰਆਨ ਸ਼ਰੀਫ਼ ਇਸ ਜੀਵਨ ਅਤੇ ਮਰਨ ਉਪਰੰਤ ਦੇ ਜੀਵਨ ਵਿਚ ਸਫ਼ਲਤਾ ਲਈ ਮਾਰਗ ਦਰਸ਼ਨ ਕਰਦਾ ਹੈ। ਕੁਰਆਨ ਦੇ ਇਸੇ ਮਹੱਤਵ ਕਾਰਨ ਮੁਸਲਮਾਨਾ ਨੇ ਇਸ ਨੂੰ ਮੁੜ ਤੋਂ ਹੀ ਹਿਫਜ਼, ਅਮਲ ਅਤੇ ਲਿਖ ਕੇ ਸੁਰੱਖਿਅਤ ਕੀਤਾ ਹੈ। ਇਸ ਦਾ ਮੂਲ ਪਾਠ ਅਰਬੀ ਵਿਚ ਹੈ ਪਰ ਇਸ ਦੇ ਅਨੁਵਾਦ ਦੁਨੀਆ ਭਰ ਦੀਆਂ ਅਨੇਕਾਂ ਭਾਸ਼ਾਵਾਂ ਵਿਚ ਹੋ ਚੁੱਕੇ ਹਨ। ਇਸੇ ਸਬੰਧ ਵਿੱਚ ਮਸ਼ਹੂਰ ਵਿਦਵਾਨ ਮੌਲਾਣਾ ਵਹੀਦੁਦੀਨ ਖਾਂ ਸਾਹਿਬ ਨੇ ਵੀ ਲੋਕਾਂ ਦੀ ਭਲਾਈ ਲਈ ਕੁਰਆਨ ਦੇ ਉਰਦੂ, ਅੰਗਰੇਜ਼ੀ ਅਤੇ ਹਿੰਦੀ ਅਨੁਵਾਦ ਕੀਤੇ ਹਨ। ਉਨ੍ਹਾਂ ਦੇ ਅਨੁਵਾਦ ਨੂੰ ਲੋਕਾਂ ਨੇ ਬਹੁਤ ਸਲਾਹਿਆ ਹੈ ਕਿਉਂਕਿ ਇਹ ਅਨੁਵਾਦ ਆਮ ਲੋਕਾਂ ਦੀ ਸਮਝ ਅਨੁਸਾਰ ਹੈ। ਇਹੀ ਕਾਰਣ ਹੈ ਕਿ ਡਾ. ਹਬੀਬ ਅਤੇ ਹਰਪ੍ਰੀਤ ਸਿੰਘ ਨੇ ਇਹ ਫੈਸਲਾ ਕੀਤਾ ਹੈ ਕਿ ਇਸ ਅਨੁਵਾਦ ਨੂੰ ਪੰਜਾਬੀ ਪਾਠਕਾਂ ਤਕ ਵੀ ਪਹੁੰਚਾਇਆ ਜਾਵੇ। ਪੰਜਾਬੀ ਸੰਸਕ੍ਰਿਤੀ ਇਕ ਮਿਲੀਜੁਲੀ ਸੰਸਕ੍ਰਿਤੀ ਹੈ। ਗੁਰਮਤਿ ਵੀ ਸਹਿਜ ਮਾਰਗ ਹੈ। ਇਹ ਭਾਰਤੀ ਅਤੇ ਸਾਮੀ ਪਰੰਪਰਾਵਾਂ ਦਾ ਸੁਮੇਲ ਹੈ। ਇਸੇ ਲਈ ਇਸ ਅਨੁਵਾਦ ਨੂੰ ਡਾ. ਮੁਹੰਮਦ ਹਬੀਬ ਅਤੇ ਹਰਪ੍ਰੀਤ ਸਿੰਘ ਨੇ ਮਿਲ ਕੇ ਕੀਤਾ ਹੈ। ਇੱਕ ਇਸਲਾਮ ਨਾਲ ਅਤੇ ਦੂਜਾ ਗੁਰਮਤਿ ਨਾਲ ਸਬੰਧਿਤ ਹੈ। ਦੋਨੋਂ ਪੰਜਾਬੀ ਸੰਸਕ੍ਰਿਤੀ ਨਾਲ ਬਾਖ਼ੂਬੀ ਜਾਣੂ ਹਨ ਅਤੇ ਪੰਜਾਬੀ ਪਾਠਕਾਂ ਦੀ ਮਨੋਬਿਰਤੀ ਨੂੰ ਵੀ ਸਮਝਦੇ ਹਨ। ਇਹ ਅਨੁਵਾਦ ਕਰਦੇ ਸਮੇਂ ਮੌਲਾਣਾ ਸਾਹਿਬ ਦੇ ਉਰਦੂ ਅਤੇ ਹਿੰਦੀ ਅਨੁਵਾਦ ਨੂੰ ਮੁੱਖ ਆਧਾਰ ਬਣਾਇਆ ਹੈ। ਇਸ ਵਿਚ ਕਿਸੇ ਵੀ ਤਰ੍ਹਾਂ ਦੀ ਕੋਈ ਤਬਦੀਲੀ ਨਹੀ ਕੀਤੀ ਗਈ ਹੈ। ਇਹ ਪੰਜਾਬੀ ਵਿਚ ਹੈ ਪਰ ਇਸ ਦਾ ਲਹਿਜਾ ਉਰਦੂ ਜਿਹਾ ਰਖਣ ਦਾ ਯਤਨ ਕੀਤਾ ਗਿਆ ਹੈ। ਨਾਲ ਹੀ ਪੰਜਾਬੀ ਪਾਠਕਾਂ ਨੂੰ ਸਮਝਾਉਣ ਦੇ ਮਕਸਦ ਨੂੰ ਮੁੱਖ ਰਖਦਿਆਂ ਪੰਜਾਬੀ ਵਿਚ ਪ੍ਰਚੱਲਤ ਹਿੰਦੀ ਦੇ ਸ਼ਬਦਾਂ ਦਾ ਵੀ ਇਸਤੇਮਾਲ ਕੀਤਾ ਗਿਆ ਹੈ। ਇਹ ਕੰਮ ਕਰਦਿਆਂ ਡਾ. ਮੁਹੰਮਦ ਯੂਸਫ, ਡਾ. ਸਤਿੰਦਰ ਸਿੰਘ, ਮੁਹੰਮਦ ਇਰਫਾਨ ਅਤੇ ਮਲੇਰਕੋਟਲਾ ਦੇ ਵੱਖ ਵੱਖ ਮਦਰੱਸਿਆਂ ਨਾਲ ਸਬੰਧਿਤ ਉਲਮਾਂ ਹਜ਼ਰਾਤ ਦਾ ਸਹਿਯੋਗ ਵੀ ਲਿਆ

ਹੈ। ਅਸੀਂ ਇਨ੍ਹਾਂ ਸਭ ਦਾ ਬੇਖ਼ਹਦ ਸ਼ੁਕਰਗੁਜ਼ਾਰ ਹਾਂ। ਪੰਜਾਬੀ ਵਿਚ ਕੁਰਆਨ ਦੇ ਇਸ ਤੋਂ ਪਹਿਲਾਂ ਹੋਰ ਵੀ ਅਨੁਵਾਦ ਹੋਏ ਹਨ ਪਰ ਇਹ ਅਨੁਵਾਦ ਇਸ ਲਈ ਅਨੋਖਾ ਹੈ ਕਿ ਇਸ ਨੂੰ ਸੌਖੇ ਤੇ ਸੰਖੇਪ ਸ਼ਬਦਾਂ ਵਿਚ ਰਖਣ ਦਾ ਯਤਨ ਕੀਤਾ ਗਿਆ ਹੈ। ਇਸ ਦੇ ਕਿਤਾਬੀ ਰੂਪ ਦੇ ਆਕਾਰ ਨੂੰ ਵੀ ਛੋਟਾ ਰਖਿਆ ਗਿਆ ਹੈ ਤਾਂ ਕਿ ਹਰ ਕੋਈ ਇਸ ਨੂੰ ਅਸਾਨੀ ਨਾਲ ਪੜ੍ਹ ਸਕੇ ਅਤੇ ਜੇ ਆਪਣੇ ਨਾਲ ਰਖਣਾ ਚਾਹੇ ਤਾਂ ਰੱਖ ਸਕੇ। ਕੁਰਆਨ ਦਾ ਇਹ ਅਨੁਵਾਦ ਗੁੱਡ ਵਰਡਜ਼ ਪ੍ਰੈਸ, ਨਵੀਂ ਦਿੱਲੀ ਦੇ ਸਹਿਯੋਗ ਨਾਲ ਆਪ ਦੇ ਹੱਥਾਂ ਵਿੱਚ ਪਹੁੰਚ ਸਕਿਆ। ਇਸ ਸੇਵਾ ਲਈ ਉਹ ਵਧਾਈ ਦੇ ਪਾਤਰ ਹਨ। ਰੱਬ ਆਪਾਂ ਸਾਰਿਆਂ ਨੂੰ ਆਪਣਾ ਇਹ ਨੂਰ ਆਮ ਕਰਨ ਦਾ ਜ਼ਰੀਆ ਬਣਾਏ।

ਡਾ. ਮੁਹੰਮਦ ਹਬੀਬ
ਐਸੋਸੀਏਟ ਪ੍ਰੋਫੈਸਰ,ਪੰਜਾਬੀ ਯੂਨੀਵਰਸਿਟੀ ਪਟਿਆਲਾ।
ਭਾਈ ਹਰਪ੍ਰੀਤ ਸਿੰਘ
ਹੈਡ ਗ੍ਰੰਥੀ,ਸ੍ਰੀ ਦਰਬਾਰ ਸਾਹਿਬ, ਸ੍ਰੀ ਮੁਕਤਸਰ ਸਾਹਿਬ

# ਜਾਣ ਪਛਾਣ

ਕੁਰਆਨ ਅੱਲਾਹ ਦੀ ਕਿਤਾਬ ਹੈ। ਇਹ ਮੂਲ ਅਰਬੀ ਭਾਸ਼ਾ ਚ ਪੂਰਨ ਰੂਪ ਵਿਚ ਸੁਰੱਖਿਅਤ ਹੈ। ਅਜਿਹੀ ਇਲਹਾਮੀ ਕਿਤਾਬ ਦਾ ਅਨੁਵਾਦ ਕਦੇ ਵੀ ਮੂਲ ਕਿਤਾਬ ਦਾ ਬਦਲ ਨਹੀਂ ਬਣ ਸਕਦਾ। ਕੁਰਆਨ ਦੇ ਅਨੁਵਾਦ ਦਾ ਉਦੇਸ਼ ਉਸ ਨੂੰ ਸਮਝਣ ਯੋਗ ਬਣਾਉਣਾ ਹੈ। ਪਰ ਇਸ ਦਾ ਇਹ ਅਰਥ ਨਹੀਂ ਕਿ ਜਿਹੜਾ ਬੰਦਾ ਅਰਬੀ ਭਾਸ਼ਾ ਨਾ ਜਾਣਦਾ ਹੋਵੇ, ਉਹ ਕੁਰਆਨ ਨੂੰ ਸਮਝ ਹੀ ਨਹੀਂ ਸਕਦਾ। ਕੁਰਆਨ ਅਰਬੀ ਭਾਸ਼ਾ ਨਾ ਸਮਝਣ ਵਾਲੇ ਲਈ ਵੀ ਇੱਕ ਸਮਝਣ ਯੋਗ ਕਿਤਾਬ ਹੈ। ਕੁਰਆਨ ਪ੍ਰਤੱਖ ਅਰਬੀ ਭਾਸ਼ਾ ਵਿਚ ਹੈ। ਪਰ ਅਸਲੀਅਤ ਇਹ ਹੈ ਕਿ ਇਹ ਪ੍ਰਕਿਰਤੀ ਦੀ ਭਾਸ਼ਾ ਵਿਚ ਹੈ। ਭਾਵ ਉਹ ਭਾਸ਼ਾ ਜਿਸ ਵਿਚ ਅੱਲਾਹ ਨੇ ਰਚਨਾ ਦੇ ਸਮੇ ਸਾਰੇ ਮਨੁੱਖਾਂ ਨੂੰ ਪ੍ਰਤੱਖ ਸੰਬੋਧਨ ਕੀਤਾ ਸੀ। ਇਹ ਸੰਬੋਧਨ ਹਰੇਕ ਔਰਤ ਅਤੇ ਮਰਦ ਦੇ ਅੰਦਰ ਸਹਿਜ ਰੂਪ ਵਿਚ ਸਦਾ ਹੀ ਮੌਜੂਦ ਰਹਿੰਦਾ ਹੈ। ਇਸ ਲਈ ਕੁਰਆਨ ਹਰੇਕ ਮਨੁੱਖ ਲਈਂ ਇੱਕ ਸਮਝਣ ਯੋਗ ਕਿਤਾਬ ਹੈ। ਕਿਸੇ ਲਈ ਚੇਤਨ ਰੂਪ ਵਿਚ ਅਤੇ ਕਿਸੇ ਲਈ ਅਚੇਤਨ ਰੂਪ ਵਿਚ।

ਇਸ ਅਸਲੀਅਤ ਦਾ ਉਲੇਖ ਕੁਰਆਨ ਵਿਚ ਇਉਂ ਹੈ, "ਇਹ ਖੁੱਲ੍ਹੀਆਂ ਹੋਈਆਂ ਆਇਤਾਂ ਹਨ, ਉਨ੍ਹਾਂ ਲੋਕਾਂ ਦੇ ਦਿਲ ਅੰਦਰ ਜਿਨ੍ਹਾਂ ਨੂੰ ਗਿਆਨ ਪ੍ਰਾਪਤ ਹੋਇਆ ਹੈ।" (49:49)

ਇਸ ਦਾ ਅਰਥ ਇਹ ਹੈ ਕਿ ਕੁਰਆਨ ਜਿਸ ਅਸਮਾਨੀ ਅਸਲੀਅਤ ਨੂੰ ਚੇਤਨਾ ਦੀ ਭਾਸ਼ਾ ਵਿਚ ਦੱਸ ਰਿਹਾ ਹੈ, ਉਹ ਸਹਿਜ ਭਾਸ਼ਾ ਵਿਚ ਪਹਿਲਾਂ ਤੋ ਹੀ ਮਨੁੱਖ ਦੇ ਅੰਦਰ ਮੌਜੂਦ ਹੈ। ਕੁਰਆਨ ਦਾ ਸੰਦੇਸ਼ ਮਨੁੱਖ ਲਈ ਕੋਈ ਅਨੋਖਾ ਸੰਦੇਸ਼ ਨਹੀਂ ਹੈ, ਸਗੋਂ ਇਹ ਉਸ ਗਿਆਨ ਦੀ ਇੱਕ ਸ਼ਾਬਦਿਕ ਪੇਸ਼ਕਾਰੀ ਹੈ, ਜਿਸ ਨਾਲ ਮਨੁੱਖੀ ਪ੍ਰਕਿਰਤੀ ਦੇ ਪੱਧਰ ਤੇ ਮਨੁੱਖ ਪਹਿਲਾਂ ਤੋਂ ਹੀ ਜਾਣੂ ਹੈ।

ਕੁਰਆਨ ਵਿਚ ਦੱਸਿਆ ਗਿਆ ਹੈ ਕਿ ਜਿਹੜੇ ਮਨੁੱਖ ਬਾਅਦ ਦੇ ਯੁੱਗ ਅੰਦਰ ਪੈਦਾ ਹੋ ਰਹੇ ਹਨ ਉਹ ਸਾਰੇ ਆਰੰਭਿਕ ਰੂਪ ਵਿਚ ਆਦਮ ਦੀ ਰਚਨਾ ਦੇ ਸਮੇ ਹੀ ਪੈਦਾ ਕਰ ਦਿੱਤੇ ਗਏ ਸਨ। ਉਸ ਸਮੇ ਅੱਲਾਹ ਨੇ ਸਾਰੀਆਂ ਮਨੁੱਖੀ ਆਤਮਾਵਾਂ ਨੂੰ ਪ੍ਰਤੱਖ ਸੰਬੋਧਨ ਕੀਤਾ। ਇਸ ਦਾ ਜਿਕਰ ਕੁਰਆਨ ਵਿਚ ਇਉਂ ਕੀਤਾ ਗਿਆ ਹੈ:

*ਅਤੇ ਜਦੋਂ ਤੇਰੇ ਪਾਲਣਹਾਰ ਨੇ ਆਦਮ ਦੀ ਔਲਾਦ ਦੀਆਂ ਪਿੱਠਾਂ ਵਿਚੋਂ ਉਨ੍ਹਾਂ ਦੀ ਸੰਤਾਨ ਨੂੰ ਕੱਢਿਆ ਅਤੇ ਉਨ੍ਹਾਂ ਨੂੰ ਗਵਾਹ ਠਹਿਰਾਇਆ ਖ਼ੁਦ ਉਨ੍ਹਾਂ ਦੇ ਉੱਪਰ "ਕੀ ਮੈਂ ਤੁਹਾਡਾ ਪਾਲਣਹਾਰ ਨਹੀਂ ਹਾਂ। ਉਨ੍ਹਾਂ ਨੇ ਕਿਹਾ ਹਾਂ, ਅਸੀਂ ਪ੍ਰਵਾਨ ਕਰਦੇ ਹਾਂ। ਇਹ ਇਸ ਲਈ ਹੋਇਆ ਕਿ ਕਿਤੇ ਤੁਸੀਂ ਕਿਆਮਤ ਦੇ ਦਿਨ ਕਹਿਣ ਲੱਗ ਜਾਵੋ ਕਿ ਸਾਨੂੰ ਤਾਂ ਇਸ ਗੱਲ ਦੀ ਖ਼ਬਰ ਨਹੀਂ ਸੀ। (7 :172)*

ਅੱਲਾਹ ਅਤੇ ਬੰਦੇ ਵਿਚਕਾਰ ਇੱਕ ਹੋਰ ਵਾਰਤਾ ਦਾ ਉਲੇਖ ਕੁਰਆਨ ਵਿਚ ਇਸ ਤਰਾਂ ਆਇਆ ਹੈ, 'ਅਸੀਂ ਅਮਾਨਤ (ਇੱਛਤ ਕਰਮ) ਨੂੰ ਅਸਮਾਨਾਂ, ਧਰਤੀ ਅਤੇ ਪਹਾੜਾਂ ਦੇ ਸਾਹਮਣੇ ਪੇਸ਼ ਕੀਤਾ ਤਾਂ ਉਨ੍ਹਾਂ ਨੇ ਉਸ ਨੂੰ ਉਠਾਉਣ ਤੋਂ ਮਨ੍ਹਾਂ ਕਰ ਦਿੱਤਾ ਅਤੇ ਉਹ ਇਸ ਗੱਲੋਂ ਡਰ ਗਏ ਅਤੇ ਮਨੁੱਖ ਨੇ ਇਸ ਅਮਾਨਤ ਨੂੰ ਚੁੱਕ ਲਿਆ। ਬੇਸ਼ੱਕ ਉਹ ਅਤਿਆਚਾਰੀ ਅਤੇ ਅਗਿਆਨੀ ਹੈ। ' (33:72) ਇਨ੍ਹਾਂ ਦੋਵਾਂ ਆਇਤਾਂ ਤੋਂ ਪਤਾ ਲਗਦਾ ਹੈ ਕਿ ਰਚਨਾ ਦੇ ਆਰੰਭ ਵਿਚ ਅੱਲਾਹ ਨੇ ਸਾਰੇ ਮਨੁੱਖਾਂ ਨੂੰ ਪ੍ਰਤੱਖ ਰੂਪ ਵਿਚ ਸੰਬੋਧਨ ਕੀਤਾ ਸੀ। ਇਸ ਸੰਬੋਧਨ ਵਿਚ ਜੋ ਗੱਲ ਕਹੀ ਗਈ ਸੀ, ਉਹ ਸਾਰੇ ਮਨੁੱਖਾਂ ਦੇ ਅਚੇਤ ਮਨ ਵਿਚ ਸੁਰੱਖਿਅਤ ਕਰ ਦਿੱਤੀ ਗਈ। ਮਾਨੋ ਅੱਲਾਹ ਦੀ ਜਿਸ ਬਾਣੀ ਨੂੰ ਮਨੁੱਖ ਕੁਰਆਨ ਦੇ ਰੂਪ ਵਿਚ ਪੜ੍ਹ ਰਿਹਾ ਹੈ, ਇਸ ਤੋ ਪਹਿਲਾਂ ਪ੍ਰਤੱਖ ਅੱਲਾਹ ਦੇ ਸੰਬੋਧਨ ਦੇ ਅਨੁਸਾਰ ਉਹ, ਉਸ ਬਾਣੀ ਨੂੰ ਸੁਣ ਚੁੱਕਾ ਹੈ ਅਤੇ ਸਮਝ ਚੁੱਕਾ ਹੈ। ਕੁਰਆਨ ਮਨੁੱਖ ਲਈ ਸਮਝੀ ਹੋਈ ਗੱਲ ਨੂੰ ਸਮਝਣਾ ਹੈ, ਨਾ ਕਿ ਕਿਸੇ ਅਨਜਾਣੀ ਗੱਲ ਨੂੰ ਅਚਾਨਕ ਸੁਣਨਾ। ਅਸਲੀਅਤ ਇਹ ਹੈ ਕਿ ਕੁਰਆਨ ਇਨਸਾਨ ਦੀ ਚੇਤਨਾ ਦਾ ਪ੍ਰਗਟਾਵਾ (unfolding) ਹੈ।

ਜੇਕਰ ਇਸ ਗੱਲ ਨੂੰ ਸਾਹਮਣੇ ਰਖਿਆ ਜਾਵੇ ਤਾਂ ਇਹ ਸਮਝਣਾ ਔਖਾ ਨਹੀਂ ਕਿ ਕੁਰਆਨ ਨੂੰ ਸਮਝਣ ਲਈ ਕੁਰਆਨ ਦਾ ਅਨੁਵਾਦ ਵੀ ਇੱਕ ਅਹਿਮ ਜ਼ਰੀਆ ਹੈ। ਜਿਸ ਵਿਅਕਤੀ ਦੀ ਪ੍ਰਕ੍ਰਿਤੀ ਜਿਉਂਦੀ ਹੋਵੇ ਜਿਸ ਨੇ ਅਪਣੇ ਆਪ ਨੂੰ ਬਾਅਦ ਦੇ ਹਾਲਾਤ (conditioning) ਤੋਂ ਬਚਾਇਆ ਹੋਵੇ, ਉਹ ਜਦੋਂ ਕੁਰਆਨ ਦਾ ਅਨੁਵਾਦ ਪੜ੍ਹੇਗਾ ਤਾਂ ਉਸ ਦੇ ਮਨ ਦੇ ਉਹ ਖਾਨੇ ਖੁੱਲ੍ਹ ਜਾਣਗੇ ਜਿਥੇ ਪੈਦਾਇਸ਼ ਦੇ ਸਮੇਂ ਕੀਤਾ ਗਿਆ ਅੱਲਾਹ ਦਾ ਸੰਬੋਧਨ ਪਹਿਲਾਂ ਤੋਂ ਸੁਰੱਖਿਅਤ ਹੈ। 'ਅੱਲਸਤੁ ਬਿਰਬਿੱਕੁਮ'(ਕੀ ਮੈਂ ਤੇਰਾ ਰੱਬ ਨਹੀਂ ਹਾਂ) ਦੀ ਪ੍ਰਤਿਗਿਆ ਜੇਕਰ ਇਹ ਅੱਲਾਹ ਦਾ ਪਹਿਲਾ ਸੰਬੋਧਨ ਹੈ 'ਤਾਂ ਕੁਰਆਨ ਅੱਲਾਹ ਦਾ ਦੂਸਰਾ ਸੰਬੋਧਨ ਹੈ। ਦੋਵੇਂ ਇੱਕ

ਦੂਸਰੇ ਲਈ ਪੁਸ਼ਟੀ ਦੀ ਹੈਸੀਅਤ ਰਖਦੇ ਹਨ। ਜੇਕਰ ਕੋਈ ਬੰਦਾ ਅਰਬੀ ਭਾਸ਼ਾ ਨਾ ਜਾਣਦਾ ਹੋਵੇ ਜਾਂ ਘੱਟ ਜਾਣਦਾ ਹੋਵੇ ਤਾਂ ਉਹ ਸਿਰਫ਼ ਕੁਰਆਨ ਦਾ ਅਨੁਵਾਦ ਪੜ੍ਹਨ ਦੇ ਸਮਰੱਥ ਹੋਵੇ, ਤਾਂ ਉਸਨੂੰ ਕੁਰਆਨ ਦੇ ਗਿਆਨ ਦੇ ਸਬੰਧ ਵਿਚ ਨਿਰਾਸ਼ਾ ਦਾ ਸ਼ਿਕਾਰ ਨਹੀਂ ਹੋਣਾ ਚਾਹੀਦਾ। ਕੁਰਆਨ ਦੀ ਇਹ ਮਨੁੱਖੀ ਧਾਰਨਾ ਵਰਤਮਾਨ ਸਮੇ ਅੰਦਰ ਇੱਕ ਵਿਗਿਆਨਕ ਤੱਥ ਬਣ ਚੁੱਕੀ ਹੈ। ਵਰਤਮਾਨ ਸਮੇ ਵਿਚ ਜੇਨੇਟਿਕ ਕੋਡ ਦਾ ਵਿਗਿਆਨ ਅਤੇ ਮਾਨਵ ਵਿਗਿਆਨ (anthropology) ਦਾ ਅਧਿਐਨ, ਦੋਵੇਂ ਹੀ ਕੁਰਆਨ ਦੇ ਇਸ ਦ੍ਰਿਸ਼ਟੀਕੋਣ ਦੀ ਪੂਰਨ ਰੂਪ ਵਿਚ ਪੁਸ਼ਟੀ ਕਰਦੇ ਹਨ।

## ਕੁਰਆਨ ਅੱਲਾਹ ਦੀ ਕਿਤਾਬ

ਕੁਰਆਨ ਅੱਲਾਹ ਦੀ ਕਿਤਾਬ ਹੈ ਜੋ ਇਸਲਾਮ ਦੇ ਪੈਗੰਬਰ ਹਜ਼ਰਤ ਮੁਹੰਮਦ (ਸ·) ਤੇ ਨਾਜ਼ਿਲ ਹੋਈ। ਕੁਰਆਨ ਇੱਕ ਸੰਕਲਨ ਦੇ ਰੂਪ ਵਿਚ ਨਹੀਂ ਉਤਰਿਆ ਬਲਕਿ ਇਹ 23 ਸਾਲਾਂ ਦੇ ਸਮੇਂ ਵਿਚ ਵੱਖਰੇ-ਵੱਖਰੇ ਅੰਸ਼ਾਂ ਦੇ ਰੂਪ ਵਿਚ ਉਤਾਰਿਆ ਗਿਆ। ਇਸਲਾਮ ਦੇ ਪੈਗ਼ੰਬਰ ਹਜ਼ਰਤ ਮੁਹੰਮਦ (ਸ.) ਉਸ ਵੇਲੇ ਮੱਕਾ ਵਿਚ ਸਨ, ਜਦੋਂ 610 ਈਸਵੀ ਵਿਚ ਕੁਰਆਨ ਦਾ ਪਹਿਲਾ ਭਾਗ ਉਤਰਿਆ। ਉਸ ਤੋਂ ਬਾਅਦ ਲਗਾਤਾਰ ਉਸ ਦੇ ਵੱਖ ਵੱਖ ਭਾਗ ਆਪ ਜੀ ਉੱਪਰ ਉਤਰਦੇ ਰਹੇ। ਕੁਰਆਨ ਦਾ ਆਖਰੀ ਹਿੱਸਾ ਆਪ ਜੀ ਉੱਪਰ 632 ਈਸਵੀ ਵਿਚ ਉਤਰਿਆ, ਜਦੋਂ ਆਪ ਮਦੀਨੇ ਵਿਚ ਸਨ। ਕੁਰਆਨ ਦਾ ਇਹ ਉਤਰਨਾ ਫ਼ਰਿਸ਼ਤੇ ਜਿਬਰੀਲ ਦੇ ਰਾਹੀਂ ਹੁੰਦਾ ਸੀ। ਅੰਤ ਵਿਚ ਕੁਰਆਨ ਦੇ ਵੱਖ ਵੱਖ ਅੰਸ਼ਾਂ ਨੂੰ ਇੱਕ ਗ੍ਰੰਥ ਦੇ ਰੂਪ ਵਿਚ ਸੰਕਲਿਤ ਕੀਤਾ ਗਿਆ।

ਕੁਰਆਨ ਵਿਚ ਕੁੱਲ 114 ਸੂਰਤਾਂ ਹਨ। ਕੁਝ ਸੂਰਤਾਂ ਵੱਡੀਆਂ ਅਤੇ ਕੁਝ ਛੋਟੀਆਂ ਹਨ। ਆਇਤਾਂ ਦੀ ਕੁੱਲ ਸੰਖਿਆ 6236 ਹੈ। ਤਿਲਾਵਤ (ਪੜ੍ਹਨ) ਦੀ ਸਹੂਲਤ ਲਈ ਕੁਰਆਨ ਨੂੰ 30 ਹਿੱਸਿਆਂ ਅਤੇ ਸੱਤ ਮੰਜ਼ਿਲਾਂ ਦੇ ਰੂਪ ਵਿਚ ਵੰਡਿਆ ਗਿਆ ਹੈ। ਕੁਰਆਨ ਸੱਤਵੀਂ ਸਦੀ ਈਸਵੀ ਦੀ ਪਹਿਲੀ ਚੌਥਾਈ ਵਿਚ ਉਤਰਿਆ। ਉਸ ਵੇਲੇ ਕਾਗਜ਼ ਹੋਂਦ ਵਿਚ ਆ ਚੁੱਕਾ ਸੀ ਇਹ ਕਾਗਜ਼ ਕੁਝ ਵਿਸ਼ੇਸ਼ ਕਿਸਮ ਦੇ ਰੁੱਖਾਂ ਦੇ ਰੇਸ਼ਿਆਂ ਤੋਂ ਹੱਥਾਂ ਨਾਲ ਤਿਆਰ ਕੀਤਾ ਜਾਂਦਾ ਸੀ। ਇਸ ਨੂੰ ਪਾਪੀਰਸ (papyrus) ਕਿਹਾ ਜਾਂਦਾ ਸੀ। ਕੁਰਆਨ ਦਾ ਕੋਈ ਅੰਸ਼ ਜਦੋਂ ਵੀ ਉਤਰਦਾ ਤਾਂ ਉਸ ਨੂੰ ਕਾਗਜ਼ ਉੱਪਰ ਲਿਖ ਲਿਆ ਜਾਂਦਾ ਸੀ। ਇਸ ਨੂੰ ਅਰਬੀ

ਭਾਸ਼ਾ ਵਿਚ ਕਿਰਤਾਸ ਕਿਹਾ ਜਾਂਦਾ ਹੈ। ਇਸ ਦੇ ਨਾਲ ਹੀ ਲੋਕ ਕੁਰਆਨ ਨੂੰ ਜ਼ੁਬਾਨੀ ਕੰਠ ਕਰ ਕੇ ਸੁਰੱਖਿਅਤ ਕਰ ਲੈਂਦੇ ਸਨ। ਕਿਉਂਕਿ ਉਸ ਸਮੇ ਕੁਰਆਨ ਹੀ ਇੱਕ ਮਾਤਰ ਇਸਲਾਮੀ ਸਾਹਿਤ ਸੀ। ਕੁਰਆਨ ਨੂੰ ਨਮਾਜ਼ਾਂ ਵਿਚ ਪੜ੍ਹਿਆ ਜਾਂਦਾ ਸੀ ਅਤੇ ਇਸਲਾਮ ਵੱਲ ਬੁਲਾਉਣ ਲਈ ਉਸ ਨੂੰ ਰੱਬ ਦੇ ਸਨੇਹੇ ਵਜੋਂ ਲੋਕਾਂ ਦੇ ਸਨਮੁੱਖ ਪੜ੍ਹ ਕੇ ਸੁਣਾਇਆ ਜਾਂਦਾ ਸੀ। ਇਸ ਤਰ੍ਹਾਂ ਕੁਰਆਨ ਉਤਰਨ ਵੇਲੇ ਹੀ ਲਿਖਿਆ ਵੀ ਜਾਂਦਾ ਰਿਹਾ ਅਤੇ ਨਾਲ ਹੀ ਕੰਠ ਵੀ ਕੀਤਾ ਜਾਂਦਾ ਰਿਹਾ।

ਪੈਗ਼ੰਬਰ ਹਜ਼ਰਤ ਮੁਹੰਮਦ (ਸ.) ਦੇ ਅੰਤਿਮ ਜੀਵਨ ਕਾਲ ਤੱਕ ਕੁਰਆਨ ਨੂੰ ਸੁਰੱਖਿਅਤ ਕਰਨ ਦਾ ਇਹ ਹੀ ਤਰੀਕਾ ਪ੍ਰਚੱਲਿਤ ਰਿਹਾ। ਆਪ ਜੀ 632 ਈਸਵੀ ਨੂੰ ਰੱਬ ਨੂੰ ਪਿਆਰੇ ਹੋ ਗਏ। ਇਸ ਤੋਂ ਬਾਅਦ ਹਜ਼ਰਤ ਅਬੂ ਬਕਰ ਸਿੱਦੀਕ (ਰਜੀ.) ਇਸਲਾਮ ਦੇ ਪਹਿਲੇ ਖਲੀਫਾ ਬਣੇ। ਉਨ੍ਹਾਂ ਨੇ ਨਿਯਮਤ ਰੂਪ ਵਿਚ ਅਪਣੀ ਦੇਖ ਰੇਖ ਵਿਚ ਕੁਰਆਨ ਦੀ ਇੱਕ ਜਿਲਦ ਤਿਆਰ ਕਰਵਾਈ। ਇਹ ਉਤਾਰਾ ਪ੍ਰਾਚੀਨ ਸਮੇ ਦੇ ਕਾਗਜ਼ ਭਾਵ ਕਿਰਤਾਸ ਉੱਪਰ ਬਣਾਇਆ ਗਿਆ ਸੀ। ਕੁਰਆਨ ਦੇ ਇਸ ਉਤਾਰੇ ਦੀ ਜਿਲਦ ਦਾ ਨਾਪ ਚੌ-ਕੋਨਾ ਸੀ। ਇਸ ਲਈ ਇਸ ਨੂੰ ਰਬਾਅ (ਵਰਗ) ਕਿਹਾ ਜਾਂਦਾ ਸੀ। ਇਸ ਤਰ੍ਹਾਂ ਕੁਰਆਨ ਪਹਿਲੇ ਖਲੀਫ਼ਾ ਦੇ ਯੁੱਗ ਵਿਚ ਇੱਕ ਸਜਿਲਦ ਕਿਤਾਬ ਦੇ ਰੂਪ ਵਿਚ ਸੁਰੱਖਿਅਤ ਹੋ ਗਿਆ। ਤੀਜੇ ਖਲੀਫ਼ਾ ਹਜ਼ਰਤ ਉਸਮਾਨ ਬਿਨ ਅਫ਼ਾਨ (ਰਜੀ.) ਦੇ ਸਮੇ ਵਿਚ ਇਸ ਜਿਲਦ ਵਾਲੇ ਕੁਰਆਨ ਦੇ ਅਨੇਕਾਂ ਉਤਾਰੇ ਤਿਆਰ ਕੀਤੇ ਗਏ ਅਤੇ ਇਨ੍ਹਾਂ ਨੂੰ ਵੱਖ ਵੱਖ ਸ਼ਹਿਰਾਂ ਵਿਚ ਭੇਜ ਦਿੱਤਾ ਗਿਆ। ਇਹ ਉਤਾਰੇ ਨਗਰਾਂ ਦੀਆਂ ਜਾਮਾ ਮਸਜਿਦਾਂ ਅੰਦਰ ਉਪਲਬਧ ਰਹਿੰਦੇ ਸਨ। ਲੋਕ ਇਨ੍ਹਾਂ ਨੂੰ ਪੜ੍ਹਦੇ ਅਤੇ ਇਸ ਦੇ ਹੋਰ ਉਤਾਰੇ ਤਿਆਰ ਕਰਦੇ ਸਨ।

ਕੁਰਆਨ ਨੂੰ ਲਿਖਣ ਦਾ ਇਹ ਸਿਲਸਿਲਾ ਉਨੀਵੀਂ ਸਦੀ ਈਸਵੀ ਤੱਕ ਜਾਰੀ ਰਿਹਾ। 19 ਵੀਂ ਸ਼ਤਾਬਦੀ ਵਿਚ ਪ੍ਰਿੰਟਿੰਗ ਪ੍ਰੈਸ ਦੀ ਖੋਜ ਹੋਈ ਅਤੇ ਨਾਲ ਹੀ ਕਾਗਜ਼ ਵੀ ਆਧੁਨਿਕ ਤੇ ਉਦਯੋਗਿਕ ਢੰਗ ਨਾਲ ਵਧੇਰੇ ਮਾਤਰਾ ਵਿਚ ਤਿਆਰ ਕੀਤਾ ਜਾਣ ਲੱਗ ਪਿਆ। ਇਸ ਤਰ੍ਹਾਂ 19 ਵੀਂ ਸਦੀ ਈ. ਵਿਚ ਨਿਯਮਤ ਰੂਪ ਵਿਚ ਪ੍ਰਿੰਟਿੰਗ ਪ੍ਰੈਸ ਦੇ ਦੁਆਰਾ ਛਪਾਈ ਦਾ ਆਰੰਭ ਹੋ ਗਿਆ। ਛਪਾਈ ਦੀਆਂ ਵਿਧੀਆਂ ਵਿਚ ਨਿਰੰਤਰ ਵਿਕਾਸ ਹੁੰਦਾ ਰਿਹਾ। ਇਸ ਦੇ ਨਾਲ ਹੀ ਕੁਰਆਨ ਦੇ ਵਧੀਆ ਉਤਾਰੇ

ਉੱਚ ਪੱਧਰੀ ਰੂਪ ਵਿਚ ਤਿਆਰ ਹੋਣ ਲੱਗੇ। ਹੁਣ ਕੁਰਆਨ ਦੇ ਸੁੰਦਰ ਉਤਾਰੇ ਆਮ ਹੋ ਗਏ ਹਨ। ਇਹ ਉਤਾਰੇ ਹਰ ਘਰ, ਹਰ ਮਸਜਿਦ, ਹਰ ਲਾਇਬਰੇਰੀ ਅਤੇ ਹਰ ਬਾਜ਼ਾਰ ਵਿਚ ਮੌਜੂਦ ਹਨ। ਕੋਈ ਵੀ ਵਿਅਕਤੀ ਕਿਸੇ ਵੀ ਹਿੱਸੇ ਵਿਚ ਰਹਿੰਦਾ ਹੋਵੇ ਭਾਸ਼ਾ ਵਿਚ ਕੁਰਆਨ ਦੀਆਂ ਪ੍ਰਤੀਆਂ ਪ੍ਰਾਪਤ ਕਰ ਸਕਦਾ ਹੈ। ਚਾਹੇ ਉਹ ਦੁਨੀਆਂ ਦੇ ਕਿਸੇ ਵੀ ਹਿੱਸੇ ਵਿਚ ਰਹਿੰਦਾ ਹੋਵੇ।

## ਅੱਲਾਹ ਦੀ ਸ੍ਰਿਸ਼ਟੀ ਰਚਨਾ ਦੀ ਯੋਜਨਾ

ਹਰ ਪੁਸਤਕ ਦਾ ਕੋਈ ਵਿਸ਼ਾ (subject) ਹੁੰਦਾ ਹੈ। ਕੁਰਆਨ ਦਾ ਵਿਸ਼ਾ ਇਹ ਹੈ ਕਿ ਅੱਲਾਹ ਦੀ ਸ੍ਰਿਸ਼ਟੀ ਰਚਨਾ ਦੀ ਯੋਜਨਾ (Creation plan of God) ਨਾਲ ਮਨੁੱਖ ਨੂੰ ਜਾਣੂ ਕਰਵਾਇਆ ਜਾਵੇ। ਭਾਵ ਮਨੁੱਖ ਨੂੰ ਇਹ ਦੱਸਿਆ ਜਾਵੇ ਕਿ ਅੱਲਾਹ ਨੇ ਇਹ ਸੰਸਾਰ ਕਿਸ ਲਈ ਬਣਾਇਆ ਹੈ। ਮਨੁੱਖ ਨੂੰ ਧਰਤੀ ਤੇ ਵਸਾਉਣ ਦਾ ਉਦੇਸ਼ ਕੀ ਹੈ। ਮੌਤ ਤੋ ਪਹਿਲਾਂ ਦੇ ਜੀਵਨ ਕਾਲ ਵਿਚ ਰੱਬ ਮਨੁੱਖ ਤੋਂ ਕੀ ਚਾਹੁੰਦਾ ਹੈ ਅਤੇ ਮੌਤ ਤੋਂ ਬਾਅਦ ਮਨੁੱਖ ਨਾਲ ਕੀ ਵਾਪਰਨ ਵਾਲਾ ਹੈ। ਮਨੁੱਖ ਇੱਕ ਅਮਰ ਰਚਨਾ ਹੈ। ਇਸਦੀ ਜੀਵਨ ਯਾਤਰਾ ਮੌਤ ਤੋਂ ਬਾਅਦ ਵੀ ਜਾਰੀ ਰਹਿੰਦੀ ਹੈ। ਕੁਰਆਨ ਇਸ ਸੰਪੂਰਨ ਜੀਵਨ ਯਾਤਰਾ ਦੇ ਲਈ ਮਾਰਗ ਦਰਸ਼ਕ ਦੀ ਹੈਸੀਅਤ ਰਖਦਾ ਹੈ। ਮਨੁੱਖ ਨੂੰ ਇਸ ਅਸਲੀਅਤ ਤੋਂ ਜਾਣੂ ਕਰਵਾਉਣਾ ਹੀ ਕੁਰਆਨ ਦਾ ਉਦੇਸ਼ ਹੈ ਅਤੇ ਇਹ ਹੀ ਕੁਰਆਨ ਦੀ ਵਾਰਤਾ ਦਾ ਵਿਸ਼ਾ ਹੈ।

ਅੱਲਾਹ ਨੇ ਇਨਸਾਨ ਨੂੰ ਇਕ ਅਮਰ ਰਚਨਾ ਦੀ ਹੈਸੀਅਤ ਵਿਚ ਪੈਦਾ ਕੀਤਾ ਹੈ। ਫਿਰ ਉਸ ਦੇ ਜੀਵਨ ਕਾਲ ਨੂੰ ਦੋ ਹਿੱਸਿਆਂ ਵਿਚ ਵੰਡ ਦਿੱਤਾ। ਉਸ ਦਾ ਬਹੁਤ ਥੋੜ੍ਹਾ ਭਾਗ ਮੌਤ ਤੋਂ ਪਹਿਲਾਂ ਦੇ ਸਮੇਂ ਵਿਚ ਰਖਿਆ ਅਤੇ ਉਸਦਾ ਵੱਡਾ ਭਾਗ ਮੌਤ ਤੋਂ ਬਾਅਦ ਦੇ ਜੀਵਨ ਕਾਲ ਵਿਚ ਰੱਖ ਦਿੱਤਾ। ਜਿਹੜਾ ਮੌਤ ਤੋਂ ਪਹਿਲਾਂ ਦਾ ਸਮਾਂ ਹੈ, ਉਹ ਪ੍ਰੀਖਿਆ ਕਾਲ ਹੈ ਅਤੇ ਜਿਹੜਾ ਮੌਤ ਤੋਂ ਬਾਅਦ ਦਾ ਸਮਾਂ ਹੈ, ਉਹ ਪ੍ਰੀਖਿਆ ਫ਼ਲ ਦੇ ਅਨੁਸਾਰ ਚੰਗਾ ਜਾਂ ਮਾੜਾ ਨਤੀਜਾ ਪਾਉਣ ਦਾ ਵੇਲਾ ਹੈ। ਕੁਰਆਨ ਜੀਵਨ ਦੀ ਇਸ ਅਸਲੀਅਤ ਲਈ ਇੱਕ ਪਛਾਣਤਮਿਕ ਕਿਤਾਬ ਦਾ ਦਰਜਾ ਰਖਦਾ ਹੈ।

ਕੁਰਆਨ ਇਕ ਤਰ੍ਹਾਂ ਨਾਲ ਉਪਕਾਰ ਕਰਨ ਵਾਲੇ ਖ਼ੁਦਾ ਦੀ ਤਰਫੋਂ ਦਿੱਤੇ ਤੋਹਫ਼ੇ ਦੀ ਯਾਦ ਹੈ। ਅੱਲਾਹ ਨੇ ਮਨੁੱਖ ਨੂੰ ਵਿਸ਼ੇਸ਼ ਗੁਣਾਂ ਨਾਲ ਪੈਦਾ ਕੀਤਾ ਹੈ। ਫਿਰ ਇਸ ਨੂੰ ਧਰਤੀ ਜਿਹੇ ਗ੍ਰਹਿ ਉੱਤੇ ਵਸਾਇਆ, ਜਿਥੇ ਮਨੁੱਖ ਲਈ ਹਰ ਕਿਸਮ

ਦੀ ਸਹੂਲਤ ਦਾ ਸਮਾਨ (life support system) ਮੌਜੂਦ ਹੈ। ਕੁਰਆਨ ਦਾ ਉਦੇਸ਼ ਇਹ ਹੈ ਕਿ ਮਨੁੱਖ, ਪ੍ਰਕਿਤੀ ਦੇ ਇਨ੍ਹਾਂ ਇਨਾਮਾਂ ਤੋ ਲਾਹਾ ਲੈਂਦੇ ਹੋਏ ਉਪਕਾਰ ਕਰਨ ਵਾਲੇ ਨੂੰ ਯਾਦ ਰੱਖੇ। ਉਹ ਇਨ੍ਹਾਂ ਪੁਰਸਕਾਰਾਂ ਦੀ ਰਚਨਾ ਕਰਨ ਵਾਲੇ ਉੱਪਰ ਭਰੋਸਾ ਰੱਖੇ। ਉਸ ਦੀਆਂ ਬਖਸ਼ਿਸ਼ਾਂ ਦੀ ਵਰਤੋਂ ਕਰਦੇ ਹੋਏ ਉਸ ਦਾ ਸ਼ੁਕਰ ਗੁਜ਼ਾਰ ਅਤੇ ਫ਼ਰਮਾਬਰਦਾਰ ਬੰਦਾ ਬਣੇ। ਇਹ ਹੀ ਸਦੀਵ ਰਹਿਣ ਵਾਲੀ ਜੰਨਤ ਦਾ ਸਰਟੀਫਿਕੇਟ (certificate) ਹੈ ਉਸ ਦੇ ਤੋਹਫ਼ਿਆਂ ਦਾ ਉਪਭੋਗ ਕਰਦੇ ਹੋਏ ਅਸਲ ਵਿਚ ਬੰਦੇ ਦਾ ਉਸ ਖ਼ੁਦਾ ਦੇ ਉਪਕਾਰਾਂ ਨੂੰ ਭੁੱਲ ਜਾਣਾ, ਮਨੁੱਖ ਨੂੰ ਨਰਕ (ਜਹੰਨਮ) ਦਾ ਭਾਗੀ ਬਣਾ ਦਿੰਦਾ ਹੈ। ਕੁਰਆਨ ਇਸ ਹਕੀਕਤ ਨੂੰ ਬਾਰ ਬਾਰ ਚੇਤੇ ਕਰਵਾਉਂਦਾ ਹੈ।

ਜਦੋਂ ਤੁਸੀਂ ਕੁਰਆਨ ਨੂੰ ਪੜ੍ਹੋਗੇ ਤਾਂ ਆਪ ਉਸ ਵਿਚ ਬਾਰ ਬਾਰ ਇਸ ਤਰਾਂ ਦਾ ਵਰਨਣ ਪਾਉਗੇ ਕਿ ਇਹ ਅੱਲਾਹ ਦੀ ਉਤਾਰੀ ਹੋਈ ਬਾਣੀ (word of God) ਹੈ। ਜ਼ਾਹਰੀ ਤੌਰ ਤੇ ਇਹ ਇਕ ਸਧਾਰਨ ਜਿਹੀ ਗੱਲ ਲਗਦੀ ਹੈ। ਪਰ ਜਦੋਂ ਇਸ ਨੂੰ ਤੁਲਨਾਤਮਿਕ ਰੂਪ ਤੋਂ ਦੇਖਿਆ ਜਾਵੇ ਤਾਂ ਪਤਾ ਲਗੇਗਾ ਕਿ ਇਹ ਬਹੁਤ ਆਸਾਧਾਰਨ ਗੱਲ ਹੈ। ਸੰਸਾਰ ਵਿਚ ਬਹੁਤ ਸਾਰੀਆਂ ਕਿਤਾਬਾਂ ਹਨ, ਜਿਨ੍ਹਾਂ ਦੇ ਸਬੰਧ ਵਿਚ ਲੋਕਾਂ ਦਾ ਵਿਸ਼ਵਾਸ਼ ਹੈ ਕਿ ਇਹ ਅਸਮਾਨੀ ਕਿਤਾਬਾਂ ਹਨ। ਪਰ ਕੁਰਆਨ ਤੋਂ ਇਲਾਵਾ ਕਿਸੇ ਵੀ ਪਵਿੱਤਰ ਧਰਮ ਗ੍ਰੰਥ ਵਿਚ ਤੁਹਾਨੂੰ ਇਹ ਨਹੀਂ ਲਿਖਿਆ ਹੋਇਆ ਮਿਲੇਗਾ ਕਿ ਇਹ ਅੱਲਾਹ ਦੀ ਬਾਣੀ ਹੈ। ਇਸ ਤਰ੍ਹਾਂ ਦਾ ਵਰਨਣ ਵਿਸ਼ੇਸ਼ ਰੂਪ ਵਿਚ ਸਿਰਫ਼ ਕੁਰਆਨ ਵਿਚ ਹੀ ਪਾਇਆ ਜਾਂਦਾ ਹੈ। ਕੁਰਆਨ ਵਿਚ ਇਸ ਤਰਾਂ ਦੇ ਵਰਨਣ ਆਰੰਭ ਵਿਚ ਹੀ ਪਾਠਕ ਦਾ ਧਿਆਨ ਇਸ ਵੱਲ ਆਕਰਸ਼ਿਕ ਕਰਦਾ ਹੈ ਕਿ ਇਸ ਦਾ ਅਧਿਐਨ ਇੱਕ ਵਿਸ਼ੇਸ ਪ੍ਰਕਾਰ ਦੀ ਪੁਸਤਕ ਦੇ ਰੂਪ ਵਿਚ ਕਰਨਾ ਹੈ, ਨਾ ਕਿ ਸਧਾਰਨ ਮਾਨਵੀ ਪੁਸਤਕ ਦੇ ਰੂਪ ਵਿਚ।

ਕੁਰਆਨ ਦੀ ਸ਼ੈਲੀ ਵੀ ਇੱਕ ਅਨੋਖੀ ਸ਼ੈਲੀ ਹੈ। ਮਾਨਵੀ ਪੁਸਤਕਾਂ ਦਾ ਢੰਗ ਇਹ ਹੁੰਦਾ ਹੈ ਕਿ ਉਸ ਵਿਚ ਚੀਜ਼ਾਂ ਨੂੰ ਇਕ ਵਿਸ਼ੇਸ਼ ਕ੍ਰਮ ਵਿਚ ਰੱਖਿਆ ਜਾਂਦਾ ਹੈ। ਉਸ ਵਿਚ ਅ ਤੋਂ ਗ਼ ਤੱਕ ਕ੍ਰਮ-ਬੱਧ ਰੂਪ ਵਿਚ ਚੀਜ਼ਾਂ ਦਾ ਵਰਨਣ ਕੀਤਾ ਜਾਂਦਾ ਹੈ। ਪਰੰਤੂ ਕੁਰਆਨ ਵਿਚ ਇਸ ਪ੍ਰਕਾਰ ਦੀ ਸ਼ੈਲੀ ਮੋਜੂਦ ਨਹੀਂ ਹੈ। ਸਧਾਰਨ ਮਨੁੱਖ ਲਈ ਕੁਰਆਨ ਇਕ ਅਕ੍ਰਮ-ਬੱਧ ਬਾਣੀ ਜਾਪਦੀ ਹੈ। ਜਦੋਂ ਕਿ ਅਸਲ ਵਿਚ ਇਹ ਇੱਕ ਅਤਿਅੰਤ ਵਿਵਸਥਿਤ ਅਤੇ ਕ੍ਰਮ-ਬੱਧ ਬਾਣੀ ਹੈ। ਕੁਰਆਨ ਦੀ ਵਾਕ ਸ਼ੈਲੀ

ਦੇ ਸਬੰਧ ਵਿਚ ਇਹ ਕਹਿਣਾ ਯੋਗ ਹੋਵੇਗਾ ਕਿ ਉਸ ਦੀ ਸ਼ੈਲੀ ਇੱਕ ਰਾਜਸੀ ਸ਼ੈਲੀ ਹੈ। ਕੁਰਆਨ ਨੂੰ ਪੜ੍ਹਦੇ ਹੋਏ ਇਉਂ ਲਗਦਾ ਹੈ ਜਿਵੇਂ ਉਸਦਾ ਲੇਖਕ ਇੱਕ ਅਜਿਹੇ ਉੱਚੇ ਸਥਾਨ ਤੇ ਹੈ, ਜਿਥੋਂ ਉਹ ਸੰਪੂਰਨ ਮਾਨਵਤਾ ਨੂੰ ਦੇਖ ਰਿਹਾ ਹੈ। ਸੰਪੂਰਨ ਮਾਨਵਤਾ ਨਾਲ ਉਸਦਾ ਕਨਸਰਨ (concern) ਹੈ। ਉਹ ਅਪਣੀ ਮਹਾਨਤਾ ਦੇ ਸਥਾਨ ਤੋਂ ਸੰਪੂਰਨ ਮਾਨਵਜਾਤੀ ਨੂੰ ਸੰਬੋਧਨ ਕਰ ਰਿਹਾ ਹੈ, ਕਦੇ ਇੱਕ ਸਮੂਹ ਵੱਲ ਅਤੇ ਕਦੇ ਦੂਜੇ ਸਮੂਹ ਵੱਲ।

ਕੁਰਆਨ ਦਾ ਇੱਕ ਹੋਰ ਪਹਿਲੂ ਇਹ ਹੈ ਕਿ ਉਸ ਦਾ ਪਾਠਕ ਕਿਸੇ ਵੀ ਪਲ ਉਸ ਦੇ ਲੇਖਕ ਨਾਲ ਗੱਲ (consult) ਕਰ ਸਕਦਾ ਹੈ। ਕੁਰਆਨ ਦਾ ਲੇਖਕ ਅੱਲਾਹ ਹੈ। ਉਹ ਇਕ ਜੀਵੰਤ ਹਸਤੀ ਹੈ। ਉਸ ਨੇ ਸਮੁੱਚੀ ਮਾਨਵਤਾ ਨੂੰ ਘੇਰਿਆ ਹੋਇਆ ਹੈ। ਉਹ ਕਿਸੇ ਵਿਚੋਲੇ ਤੋਂ ਬਿਨਾਂ ਆਦਮੀ ਦੀ ਗੱਲ ਸੁਣਦਾ ਹੈ। ਉਸ ਦਾ ਉੱਤਰ ਦਿੰਦਾ ਹੈ। ਇਸ ਲਈ ਕੁਰਆਨ ਦੇ ਪਾਠਕ ਲਈ ਹਰ ਪਲ ਇਹ ਸੰਭਵ ਹੈ ਕਿ ਉਹ ਅੱਲਾਹ ਨਾਲ ਸੰਪਰਕ ਸਥਾਪਿਤ ਕਰ ਸਕੇ। ਉਹ ਅੱਲਾਹ ਨੂੰ ਪੁੱਛੇ ਅਤੇ ਅੱਲਾਹ ਤੋਂ ਅਪਣੇ ਪ੍ਰਸ਼ਨਾਂ ਦਾ ਉੱਤਰ ਪਾ ਲਵੇ।

ਜੋ ਲੋਕ ਸਿਰਫ਼ ਮੀਡੀਆ ਦੇ ਰਾਹੀਂ ਹੀ ਕੁਰਆਨ ਨੂੰ ਜਾਣਦੇ ਹਨ, ਉਹ ਆਮ ਤੌਰ ਤੇ ਇਹੋ ਹੀ ਜਾਣਦੇ ਹਨ ਕਿ ਕੁਰਆਨ ਜਿਹਾਦ ਦੀ ਕਿਤਾਬ ਹੈ। ਉਨ੍ਹਾਂ ਦੇ ਦ੍ਰਿਸ਼ਟੀਕੋਣ ਅਨੁਸਾਰ ਜਿਹਾਦ ਹਿੰਸਾ ਦੇ ਰਾਹ ਨਾਲ ਅਪਣੇ ਉਦੇਸ਼ ਨੂੰ ਪ੍ਰਾਪਤ ਕਰਨ ਦਾ ਨਾਮ ਹੈ। ਪਰੰਤੂ ਇਹ ਸਿਰਫ਼ ਗ਼ਲਤਫ਼ਹਿਮੀ (ਭ੍ਰਮ) ਹੈ। ਜਿਹੜਾ ਵਿਅਕਤੀ ਵੀ ਕੁਰਆਨ ਨੂੰ ਪ੍ਰਤੱਖ ਰੂਪ ਵਿਚ ਪੜ੍ਹੇ, ਉਸ ਲਈ ਇਹ ਸਮਝਣਾ ਮੁਸ਼ਕਲ ਨਹੀਂ ਹੋਵੇਗਾ ਕਿ ਕੁਰਆਨ ਦਾ ਹਿੰਸਾ ਨਾਲ ਕੋਈ ਸੰਬੰਧ ਨਹੀਂ ਹੈ। ਕੁਰਆਨ ਪੂਰਨ ਰੂਪ ਵਿਚ ਸ਼ਾਂਤੀ ਦੀ ਕਿਤਾਬ ਹੈ। ਇਹ ਹਿੰਸਾ ਦੀ ਪੁਸਤਕ ਨਹੀਂ।

## ਜਿਹਾਦ ਕੀ ਹੈ?

ਇਹ ਇੱਕ ਅਸਲੀਅਤ ਹੈ ਕਿ ਕੁਰਆਨ ਦੀਆਂ ਸਿੱਖਿਆਵਾਂ ਵਿਚੋਂ ਇੱਕ ਸਿੱਖਿਆ ਉਹ ਹੈ, ਜਿਸ ਨੂੰ ਜਿਹਾਦ ਕਿਹਾ ਜਾਂਦਾ ਹੈ। ਪਰ ਜਿਹਾਦ ਸ਼ਾਂਤੀ ਪੂਰਨ ਸੰਘਰਸ਼ ਦਾ ਨਾਮ ਹੈ, ਨਾ ਕਿ ਕਿਸੇ ਤਰ੍ਹਾਂ ਦੀ ਹਿੰਸਾਤਮਕ ਕਾਰਵਾਈ ਦਾ। ਕੁਰਆਨ ਵਿਚ ਬਿਆਨ ਜਿਹਾਦ ਦੀ ਧਾਰਨਾ ਕੁਰਆਨ ਦੀ ਇਸ ਆਇਤ ਤੋਂ

ਜ਼ਾਹਿਰ ਹੁੰਦੀ ਹੈ। ਫ਼ਰਮਾਇਆ ਗਿਆ ਹੈ, 'ਇਸ ਦੇ (ਕੁਰਆਨ) ਰਾਹੀਂ ਤੁਸੀ ਉਨ੍ਹਾਂ ਨਾਲ ਵੱਡਾ ਜਿਹਾਦ ਕਰੋ। (25:52)

ਕੁਰਆਨ ਦੀ ਇਸ ਆਇਤ ਵਿਚ ਕੁਰਆਨ ਦੇ ਰਾਹੀਂ ਜਿਹਾਦ ਕਰਨ ਦੀ ਸਿੱਖਿਆ ਦਿੱਤੀ ਗਈ ਹੈ। ਸਪੱਸ਼ਟ ਹੈ ਕਿ ਕੁਰਆਨ ਕੋਈ ਹਥਿਆਰ ਨਹੀਂ, ਕੁਰਆਨ ਇੱਕ ਵਿਚਾਰਕ ਪੁਸਤਕ ਹੈ। ਕੁਰਆਨ ਅੱਲਾਹ ਦੀ ਵਿਚਾਰਧਾਰਾ (ideology) ਦੀ ਪਹਿਚਾਣ ਹੈ। ਇਸ ਵਿਚ ਜਿਹਾਦ ਦੀ ਧਾਰਨਾ ਸਪੱਸ਼ਟ ਰੂਪ ਵਿਚ ਮੌਜੂਦ ਹੈ। ਕੁਰਆਨ ਦੇ ਅਨੁਸਾਰ ਅਸਲ ਵਿਚ ਜਿਹਾਦ ਸ਼ਾਂਤੀਪੂਰਨ ਵਿਚਾਰਕ ਸੰਘਰਸ਼ (peaceful ideological struggle) ਦਾ ਨਾਮ ਹੈ। ਇਸ ਵਿਚਾਰਕ ਸੰਘਰਸ਼ ਦਾ ਉਦੇਸ਼ ਕੁਰਆਨ ਵਿਚ ਇਹ ਦੱਸਿਆ ਗਿਆ ਹੈ। ਕਿ ਰੱਬ ਦਾ ਸੰਦੇਸ਼ ਉਸ ਦੇ ਬੰਦਿਆਂ ਦੇ ਦਿਲਾਂ ਵਿਚ ਉੱਤਰ ਜਾਏ। (4:63)

ਇਸ ਆਇਤ ਦੇ ਅਨੁਸਾਰ ਕੁਰਆਨ ਦਾ ਲੋੜੀਂਦਾ ਕਥਨ ਉਹ ਹੈ ਜੋ ਕੌਲ-ਏ-ਬਲੀਗ (ਸਮਝਣ ਯੋਗ ਸਪਸ਼ਟ ਕਥਨ) ਹੋਵੇ, ਭਾਵ ਅਜਿਹੀ ਬਾਣੀ ਜੋ ਲੋਕਾਂ ਦੇ ਮਨ ਨੂੰ ਸੰਬੋਧਿਤ ਕਰੇ। ਜੋ ਲੋਕਾਂ ਨੂੰ ਸੰਤੁਸ਼ਟ ਕਰਨ ਵਾਲੀ ਹੋਵੇ। ਜਿਸ ਦੇ ਰਾਹੀਂ ਲੋਕਾਂ ਨੂੰ ਕੁਰਆਨ ਦੀ ਸੱਚਾਈ ਤੇ ਵਿਸ਼ਵਾਸ਼ ਪੈਦਾ ਹੋਵੇ। ਜਿਸ ਦੇ ਰਾਹੀਂ ਵਿਚਾਰਕ ਕਰਾਂਤੀ ਪੈਦਾ ਹੋਵੇ। ਇਹ ਹੀ ਕੁਰਆਨ ਦਾ ਅਸਲ ਮਿਸ਼ਨ ਹੈ। ਇਸ ਪ੍ਰਕਾਰ ਦਾ ਵਿਚਾਰਕ ਸੰਘਰਸ਼ ਸਿਰਫ਼ ਅਮਲਾਂ ਰਾਹੀਂ ਪੈਦਾ ਕੀਤਾ ਜਾ ਸਕਦਾ ਹੈ। ਹਿੰਸਾ ਜਾਂ ਕਿਸੇ ਵੀ ਹਥਿਆਰਬੰਦ ਕਾਰਵਾਈ ਦੇ ਰਾਹੀਂ ਇਸ ਮੰਤਵ ਨੂੰ ਹਾਸਿਲ ਕਰਨਾ ਸੰਭਵ ਨਹੀਂ।

ਇਹ ਸਹੀ ਹੈ ਕਿ ਕੁਰਆਨ ਵਿਚ ਕੁਝ ਅਜਿਹੀਆਂ ਆਇਤਾਂ ਹਨ ਜਿਹੜੀਆਂ ਕਿਤਾਲ (ਜੰਗ) ਦੀ ਆਗਿਆ ਦਿੰਦੀਆਂ ਹਨ। ਪਰ ਇਹ ਆਇਤਾਂ ਸਿਰਫ਼ ਲੜਾਈ ਦੀ ਸਥਿਤੀ ਦੇ ਸਬੰਧ ਵਿਚ ਅਤੇ ਉਸ ਵੇਲੇ ਇਹ ਸਿਰਫ਼ ਹਮਲੇ ਦੇ ਬਚਾਅ ਦੇ ਅਰਥਾਂ ਵਿਚ ਨਾਜ਼ਿਲ ਹੋਈਆਂ ਹਨ। ਰਖਿਆਤਮਕ ਲੜਾਈ ਤੋਂ ਬਿਨਾਂ ਕੋਈ ਜੰਗ ਇਸਲਾਮ ਅਨੁਸਾਰ ਜਾਇਜ਼ ਨਹੀਂ। ਇਹ ਰੱਖਿਆਤਮਕ ਲੜਾਈ ਵੀ ਸਿਰਫ਼ ਇੱਕ ਸਥਾਪਿਤ ਰਾਜ (established state) ਹੀ ਕਰ ਸਕਦਾ ਹੈ। ਰਾਜ ਤੋਂ ਬਿਨਾ ਕਿਸੇ ਵੀ ਵਿਅਕਤੀ ਜਾਂ ਸੰਗਠਨ ਨੂੰ ਜਿਹਾਦ ਛੇੜਨ ਦੀ ਆਗਿਆ ਨਹੀਂ।

ਕੁਰਆਨ ਨੂੰ ਸਮਝਣ ਲਈ ਇੱਕ ਮਹੱਤਵਪੂਰਨ ਗੱਲ ਇਹ ਹੈ ਕਿ ਕੁਰਆਨ ਕੋਈ ਕਨੂੰਨੀ ਕਿਤਾਬ ਨਹੀਂ ਹੈ। ਕੁਰਆਨ ਇੱਕ ਦਾਅਵਤੀ (ਰੱਬ ਵੱਲ ਬੁਲਾਓਣ ਵਾਲੀ) ਕਿਤਾਬ ਹੈ। ਕੁਰਆਨ ਦੀ ਵਾਕ ਸ਼ੈਲੀ ਕਾਨੂੰਨੀ ਨਹੀਂ, ਸਗੋਂ ਦਾਅਵਤੀ ਹੈ। ਕਨੂੰਨ ਦੀ ਭਾਸ਼ਾ ਨਿਰਧਾਰਨ ਕਰਨ ਵਾਲੀ ਹੁੰਦੀ ਹੈ। ਕਾਨੂੰਨੀ ਲੇਖ ਵਿਚ ਵਸਤੂਆਂ ਸ਼ਾਬਦਿਕ ਰੂਪ ਵਿਚ ਲੋੜੀਦੀਆਂ ਹੁੰਦੀਆ ਹਨ। ਜਦੋਂ ਕਿ ਇਲਹਾਮੀ ਲੇਖਣ ਦਾ ਮਾਮਲਾ ਅਜਿਹਾ ਨਹੀਂ ਹੈ। ਇਲਹਾਮੀ ਲੇਖ ਵਿਚ ਉਸ ਦੇ ਅਰਥਾਂ ਤੇ ਵਿਸ਼ੇਸ਼ ਧਿਆਨ ਦਿੱਤਾ ਜਾਂਦਾ ਹੈ। ਇਲਹਾਮੀ ਕਿਤਾਬ ਵਿਚ ਸ਼ਬਦਾਂ ਦੀ ਹੈਸੀਅਤ ਸਿਰਫ਼ ਇੱਕ ਰਸਤੇ (ਵਸੀਲ) ਦੀ ਹੋ ਜਾਂਦੀ ਹੈ। ਜਦ ਕਿ ਕਾਨੂੰਨੀ ਕਿਤਾਬ ਵਿਚ ਸ਼ਬਦ ਖ਼ੁਦ ਅਪਣੇ ਆਪ ਵਿਚ ਜ਼ਰੂਰਤ ਬਣ ਜਾਂਦੇ ਹਨ।

ਇਸ ਦਾ ਇੱਕ ਪੱਖ ਇਹ ਵੀ ਹੈ ਕਿ ਦਾਅਵਤੀ ਲੇਖ ਵਿਚ ਵਿਸ਼ੇਸ਼ ਬਲ ਦੇ ਕੇ ਉਦੇਸ਼ ਨੂੰ ਪ੍ਰਾਪਤ ਕਰਨ ਦੇ ਲਈ ਤੀਬਰਤਾ ਦੀ ਸ਼ੈਲੀ ਨੂੰ ਅਪਣਾਇਆ ਜਾਂਦਾ ਹੈ। ਇਲਹਾਮੀ ਲੇਖ ਵਿਚ ਅਜਿਹੇ ਸ਼ਬਦਾਂ ਦਾ ਪ੍ਰਯੋਗ ਕੀਤਾ ਜਾਂਦਾ ਹੈ ਜੋ ਪ੍ਰਤੱਖ ਰੂਪ ਵਿਚ ਬਹੁਤ ਸਖ਼ਤ ਪ੍ਰਤੀਤ ਹੁੰਦੇ ਹਨ। ਪਰੰਤੂ ਦਾਅਵਤੀ ਬਾਣੀ ਵਿਚ ਇਹ ਕਠੋਰਤਾ ਹਾਲਾਤ ਅਨੁਸਾਰ ਹੁੰਦੀ ਹੈ। ਅਜਿਹੀ ਕਿਸੇ ਬਾਣੀ ਵਿਚ ਕਠੋਰਤਾ ਨੂੰ ਵੇਖਕੇ ਉਸ ਨੂੰ ਕਾਨੂੰਨੀ ਸਖ਼ਤੀ ਦੇ ਅਰਥਾਂ ਵਿਚ ਲੈਣਾ ਆਖ਼ਿਰ ਨਾ-ਸਮਝੀ ਦੀ ਹੀ ਗੱਲ ਹੈ। ਇਹੋ ਹੀ ਕਾਰਨ ਹੈ ਕਿ ਇਲਹਾਮੀ ਭਾਸ਼ਾ ਵਿਚ ਆਮ ਤੌਰ ਤੇ ਅਜਿਹਾ ਹੁੰਦਾ ਹੈ ਕਿ ਉਸ ਵਿਚ ਖਾਸ ਗੱਲ ਜ਼ੋਰ ਦੇ ਕੇ ਕਹੀ ਜਾਂਦੀ ਹੈ, ਜੋ ਕਾਨੂੰਨੀ ਸ਼ੈਲੀ ਦੇ ਅਨੁਸਾਰ ਸਖ਼ਤ ਕਠੋਰ ਜਾਪਦੀ ਹੈ। ਪਰ ਇਲਹਾਮੀ ਸ਼ੈਲੀ ਦੇ ਅਨੁਸਾਰ ਉਹ ਕੇਵਲ ਝੰਜੋੜਨ ਲਈ ਹੁੰਦੀ ਹੈ। ਉਹ ਸਿਰਫ਼ ਇਸ ਲਈ ਹੁੰਦੀ ਹੈ ਕਿ ਇਨਸਾਨ ਦੇ ਜ਼ਮੀਰ ਨੂੰ ਜਗਾਇਆ ਜਾਵੇ। ਉਸ ਦੇ ਅੰਦਰ ਛਿਪੇ ਹੋਏ ਭਾਵਾਂ ਨੂੰ ਗਤੀਸ਼ੀਲ ਕੀਤਾ ਜਾਵੇ। ਇੱਕ ਮਿਸਾਲ ਰਾਹੀਂ ਇਸ ਨੂੰ ਸਪੱਸ਼ਟ ਕਰਦੇ ਹਾਂ।

ਪੈਗੰਬਰ ਹਜ਼ਰਤ ਮੁਹੰਮਦ (ਸ.) ਦੇ ਜੀਵਨ ਕਾਲ ਵਿਚ ਬਦਰ (2 ਹਿਜ਼ਰੀ) ਦਾ ਯੁੱਧ ਹੋਇਆ। ਇਸ ਜੰਗ ਵਿਚ ਪੈਗ਼ੰਬਰ ਅਤੇ ਉਸ ਦੇ ਸਾਥੀ ਆਪਣੇ ਬਚਾਅ ਲਈ ਲੜੇ ਸੀ। ਇਸ ਲੜਾਈ ਵਿਚ ਆਪ ਨੂੰ ਜਿੱਤ ਪ੍ਰਾਪਤ ਹੋਈ। ਵਿਰੋਧੀਆਂ ਦੇ ਸੱਤਰ ਵਿਅਕਤੀਆਂ ਨੂੰ ਬੰਦੀ ਬਣਾ ਲਿਆ ਗਿਆ। ਇਹ ਕੈਦੀ ਮਦੀਨਾ ਲਿਆਂਦੇ ਗਏ। ਇਸ ਘਟਨਾ ਦੇ ਸਬੰਧ ਵਿਚ ਇਹ ਆਇਤ ਨਾਜ਼ਿਲ ਹੋਈ। 'ਕਿਸੇ ਪੈਗ਼ੰਬਰ

ਲਈ ਇਹ ਠੀਕ ਨਹੀਂ ਕਿ ਉਸ ਦੇ ਕੋਲ ਕੈਦੀ ਹੋਣ, ਜਦੋਂ ਤੱਕ ਉਹ ਧਰਤੀ ਉੱਪਰ ਪੂਰੀ ਤਰਾਂ ਖ਼ੂਨ ਖਰਾਬਾ ਨਾ ਕਰ ਲਏ। (8:67)

ਇਸ ਆਇਤ ਦੇ ਸ਼ਬਦਾਂ ਨੂੰ ਜੇਕਰ ਕਾਨੂੰਨੀ ਅਰਥ ਵਿਚ ਲਿਆ ਜਾਏ ਤਾਂ ਇਸ ਦਾ ਅਰਥ ਇਹ ਹੋਵੇਗਾ ਕਿ ਜੰਗੀ ਕੈਦੀਆਂ ਦੀ ਹੱਤਿਆ ਕਰ ਦੇਣੀ ਜਾਣੀ ਚਾਹੀਦੀ ਹੈ। ਜ਼ਾਹਿਰ ਹੈ ਕਿ ਇਹ ਜੰਗੀ ਕੈਦੀ ਉਕਤ ਆਇਤ ਦੇ ਉਤਰਨ ਵੇਲੇ ਪੈਗ਼ੰਬਰ ਹਜ਼ਰਤ ਮੁਹੰਮਦ (ਸ.) ਦੇ ਕਾਬੂ ਵਿਚ ਸਨ। ਇਸ ਸਥਿੱਤੀ ਵਿਚ ਜੇਕਰ ਇਹ ਆਇਤ ਕਾਨੂੰਨ ਦੀ ਭਾਸ਼ਾ ਵਿਚ ਹੁੰਦੀ ਤਾਂ ਇਸ ਵਿਚ ਇਸ ਤਰ੍ਹਾਂ ਦੇ ਸ਼ਬਦ ਹੋਣੇ ਚਹੀਦੇ ਸਨ ਕਿ ਜਿਨ੍ਹਾਂ 70 ਵਿਅਕਤੀਆਂ ਨੂੰ ਤੁਸੀ ਜੰਗ ਦੇ ਮੈਦਾਨ ਵਿਚੋਂ ਗਿਰਫ਼ਤਾਰ ਕਰ ਕੇ ਮਦੀਨਾ ਲਿਆਏ ਹੋ, ਉਹ ਸਾਰੇ ਦੇ ਸਾਰੇ ਅਪਣੇ ਅਪਰਾਧ ਦੇ ਕਾਰਨ ਮੌਤ ਦੀ ਸਜ਼ਾ ਦੇਣ ਦੇ ਯੋਗ ਹਨ। ਇਸ ਲਈ ਤੁਰੰਤ ਇਨ੍ਹਾਂ ਦੀ ਹੱਤਿਆ ਕਰ ਦਿੱਤੀ ਜਾਵੇ। ਪਰੰਤੂ ਨਾ ਤਾਂ ਕੁਰਆਨ ਵਿਚ ਇਸ ਤਰ੍ਹਾਂ ਦੀ ਆਇਤ ਉਤਰੀ ਅਤੇ ਨਾ ਹੀ ਰਸੂਲ (ਸ.) ਨੇ ਇਸ ਆਇਤ ਨੂੰ ਕਾਨੂੰਨੀ ਆਇਤ ਸਮਝ ਕੇ ਇਸ ਦੇ ਸ਼ਾਬਦਿਕ ਰੂਪ ਵਿਚ ਅਮਲ ਕੀਤਾ।

ਇਹ ਘਟਨਾ ਸਪੱਸ਼ਟ ਰੂਪ ਵਿਚ ਦਸਦੀ ਹੈ ਕਿ ਇਹ ਆਇਤ ਅਪਣੇ ਪ੍ਰਗਟ ਅਰਥਾਂ ਦੇ ਅਨੁਸਾਰ ਲੋੜੀਂਦੀ ਨਹੀਂ ਸੀ, ਸਗੋਂ ਇਹ ਆਪਣੇ ਭਾਵ ਦੇ ਅਨੁਸਾਰ ਚਾਹੀਦੀ ਸੀ। ਇਹ ਭਾਸ਼ਾ ਦੀ ਕਠੋਰਤਾ ਦਾ ਮਾਮਲਾ ਸੀ। ਜੋ ਇਸ ਲਈ ਸੀ ਕਿ ਜੰਗੀ ਕੈਦੀਆਂ ਦੇ ਅੰਦਰ ਅਪਣੇ ਸੁਧਾਰ ਦੀ ਭਾਵਨਾ ਪੈਦਾ ਹੋਵੇ। ਦੂਸਰੇ ਸ਼ਬਦਾਂ ਵਿਚ ਇਹ ਕਿ ਕੁਰਆਨ ਦੀ ਉੱਪਰੋਕਤ ਆਇਤ ਵਿਚ ਜਿਹੜੀ ਗੱਲ ਸੀ, ਉਹ ਕੋਈ ਕਾਨੂੰਨੀ ਆਦੇਸ਼ ਨਹੀਂ ਸੀ, ਬਲਕਿ ਉਹ ਸਿਰਫ਼ ਹੈਮਰਿੰਗ ਦੀ ਭਾਸ਼ਾ (language of hammering) ਸੀ। ਇਸ ਆਇਤ ਦਾ ਅਰਥ ਅਪਰਾਧੀਆਂ ਦਾ ਸੁਧਾਰ ਸੀ, ਨਾ ਕਿ ਅਪਰਾਧੀਆਂ ਦੀ ਹੱਤਿਆ। ਆਖਿਰ ਉਨ੍ਹਾਂ ਕੈਦੀਆਂ ਵਿਚੋਂ ਜ਼ਿਆਦਾਤਰ ਲੋਕ ਬਾਅਦ ਵਿਚ ਇਸਲਾਮ ਵਿਚ ਸ਼ਾਮਿਲ ਹੋ ਗਏ, ਜਿਵੇਂ 'ਸੁਹੈਲ ਬਿਨ ਅਮਰ' ਆਦਿ।

## ਕਰਨ ਦਾ ਕੰਮ

ਜੇ ਕੋਈ ਵੀ ਬੰਦਾ ਕੁਰਆਨ ਦੇ ਰਾਹੀਂ ਸਚਾਈ ਦੀ ਖੋਜ ਕਰਨਾ ਚਾਹੇ, ਉਨ੍ਹਾਂ ਨੂੰ ਕੁਰਆਨ ਕੰਮ ਕਰਨ ਦਾ ਦੋ ਸੂਤਰੀ ਕਾਰਜ ਕ੍ਰਮ ਦਿੰਦਾ ਹੈ। ਅਪਣੇ ਜੀਵਨ

ਵਿਚ ਅੱਲਾਹ ਦੇ ਮਾਰਗ ਦਰਸ਼ਨ ਦਾ ਪੂਰਨ ਰੂਪ ਵਿਚ ਆਗਿਆ ਪਾਲਨ ਅਤੇ ਦੂਜੇ ਇਨਸਾਨਾਂ ਨੂੰ ਇਸ ਰੱਬੀ ਮਾਰਗ ਦਰਸ਼ਨ ਤੋਂ ਜਾਣੂ ਕਰਵਾਉਣਾ ਹੈ। ਰੱਬੀ ਮਾਰਗ ਦਰਸ਼ਨ ਦੇ ਆਗਿਆ ਪਾਲਣ ਦਾ ਆਰੰਭ, ਰੂਹਾਨੀ ਗਿਆਨ ਜਾਂ ਰੱਬੀ ਅਸਲੀਅਤ ਨੂੰ ਸਮਝਣ ਦੀ ਖੋਜ ਨਾਲ ਹੁੰਦਾ ਹੈ। ਕੋਈ ਬੰਦਾ, ਜਦੋਂ ਕੁਰਆਨ ਦੇ ਰਾਹੀਂ ਸੱਚਾਈ ਦੀ ਖੋਜ ਕਰਦਾ ਹੈ, ਤਾਂ ਉਸ ਦੇ ਅੰਦਰ ਇੱਕ ਮਾਨਸਿਕ ਕ੍ਰਾਂਤੀ ਪੈਦਾ ਹੁੰਦੀ ਹੈ। ਉਸ ਦੀ ਸੋਚ ਬਦਲ ਜਾਂਦੀ ਹੈ। ਉਸ ਦੇ ਚਾਹੁਣ ਜਾਂ ਨਾ ਚਾਹੁੰਣ ਦੇ ਪੈਮਾਨੇ ਬਦਲ ਜਾਂਦੇ ਹਨ। ਉਸ ਦਾ ਜੀਵਨ ਅੰਦਰ ਤੋਂ ਬਾਹਰ ਤੱਕ ਇੱਕ ਨਵੇਂ ਰੂਹਾਨੀ ਨਕਸ਼ੇ ਵਿਚ ਢਲ ਜਾਂਦਾ ਹੈ।

ਅੱਲਾਹ ਦੇ ਗਿਆਨ ਦੀ ਇਹ ਪ੍ਰਕਾਸ਼ਨਾ ਜਿਨ੍ਹਾਂ ਰੂਪਾਂ ਵਿਚ ਹੁੰਦੀ ਹੈ, ਉਸ ਨੂੰ ਜ਼ਿਕਰ (ਗੁਣਗਾਨ) ਅਤੇ ਇਬਾਦਤ (ਬੰਦਗੀ) ਅਤੇ ਉਚਤਮ ਵਿਹਾਰ ਅਤੇ ਈਰਖਾ ਮੁਕਤ ਜੀਵਨ ਜਿਹੇ ਸ਼ਬਦਾਂ ਵਿਚ ਪੇਸ਼ ਕੀਤਾ ਗਿਆ ਹੈ। ਸੱਚਾਈ ਦੀ ਖੋਜ ਕੋਈ ਮਕੈਨੀਕਲ ਖੋਜ ਨਹੀਂ ਹੈ। ਸੱਚਾਈ ਦੀ ਖੋਜ ਜੀਵਨ ਦੀ ਸਚਾਈ ਦੀ ਖੋਜ ਹੈ, ਜਿਸ ਬੰਦੇ ਨੂੰ ਜੀਵਨ ਦੀ ਅਸਲੀਅਤ ਦਾ ਗਿਆਨ ਹੋ ਜਾਏ, ਉਹ ਖ਼ੁਦ ਅਪਣੀ ਪ੍ਰਕਿਰਤੀ ਦੇ ਬਲ ਤੇ ਇੱਕ ਨਵਾਂ ਇਨਸਾਨ ਬਣ ਜਾਂਦਾ ਹੈ। ਸੱਚਾਈ ਦੀ ਖੋਜ ਕਿਸੇ ਇਨਸਾਨ ਲਈ ਇੱਕ ਜਨਮ ਦੇ ਬਾਅਦ ਦੂਜਾ ਜਨਮ ਲੈਣਾ ਹੈ। ਇਹ ਨਵਾਂ ਜਨਮ ਇੱਕ ਅਜਿਹੇ ਵਿਕਾਸਸ਼ੀਲ ਰੁੱਖ ਜਿਹਾ ਹੈ ਜੋ ਸਦਾ ਵਧਦਾ ਰਹਿੰਦਾ ਹੈ, ਜਿਸ ਦੇ ਵਿਕਾਸ ਦੀ ਯਾਤਰਾ ਕਦੇ ਖ਼ਤਮ ਲਈ ਹੁੰਦੀ।

ਕੁਰਆਨ ਦੇ ਰਾਹੀਂ ਜੋ ਲੋਕ ਸਚਾਈ ਦੀ ਖੋਜ ਕਰਨ ਉਨ੍ਹਾਂ ਦੇ ਵਿਵਹਾਰਿਕ ਕੰਮਾਂ ਦਾ ਦੂਸਰਾ ਭਾਗ ਇਹ ਹੈ। ਜਿਸ ਨੂੰ ਕੁਰਆਨ ਵਿਚ ਅੱਲਾਹ ਦੇ ਬੰਦਿਆਂ ਨੂੰ ਅੱਲਾਹ ਦੀ ਤਰਫ਼ ਬੁਲਾਉਣਾ ਭਾਵ ਦਾਅਵਤ-ਏ-ਇਜ਼ਹਾਰ ਕਿਹਾ ਗਿਆ ਹੈ। ਮਤਲਬ ਖ਼ੁਦਾਈ ਸੱਚਾਈ ਨਾਲ ਦੂਸਰਿਆਂ ਨੂੰ ਜਾਣੂ ਕਰਵਾਉਣਾ। ਇਹ ਇਲਹਾਮੀ ਪ੍ਰਕਿਰਿਆ ਇੱਕ ਅਤਿਅੰਤ ਗੰਭੀਰ ਪ੍ਰਕਿਰਿਆ ਹੈ। ਇਹ ਪੂਰਨ ਸਮਰਪਣ (dedication) ਚਾਹੁੰਦਾ ਹੈ। ਇਸ ਲਈ ਇਸ ਨੂੰ ਜਿਹਾਦ ਵੀ ਕਿਹਾ ਗਿਆ ਹੈ।

ਕੁਰਆਨ ਅਨੁਸਾਰ ਜਿਹਾਦ ਪੂਰਨ ਰੂਪ ਵਿਚ ਇੱਕ ਗ਼ੈਰ ਸਿਆਸੀ (non political) ਪ੍ਰਕਿਰਿਆ ਹੈ। ਦਾਅਵਤ ਵਾਲੇ ਜਿਹਾਦ ਦਾ ਨਿਸ਼ਾਨਾ ਇਨਸਾਨ ਦੇ ਦਿਲ ਨੂੰ ਅਤੇ ਉਸ ਦੇ ਮਨ ਨੂੰ ਬਦਲਣਾ ਹੈ। ਦਿਲ ਅਤੇ ਮਨ ਵਿਚ ਪਰਿਵਰਤਨ

ਸਿਰਫ਼ ਸ਼ਾਂਤੀ ਪੂਰਨ ਪ੍ਰਚਾਰ ਦੇ ਰਾਹੀਂ ਹੁੰਦਾ ਹੈ, ਨਾ ਕਿ ਕਿਸੇ ਤਰ੍ਹਾਂ ਦੇ ਬਲ ਜਾਂ ਹਿੰਸਾਤਮਕ ਕੰਮਾਂ ਦੇ ਰਾਹੀਂ।

ਕੁਰਆਨ ਦੀਆਂ ਸਿੱਖਿਆਵਾਂ ਅਨੁਸਾਰ ਪਸੰਦੀਦਾ ਇਨਸਾਨ ਰੱਬਾਨੀ ਅਤੇ ਰੂਹਾਨੀ ਇਨਸਾਨ (3:79) ਹੈ। ਭਾਵ ਉਹ ਇਨਸਾਨ ਜੋ ਇਸ ਦੁਨੀਆਂ ਵਿਚ ਰੱਬ ਦਾ ਬੰਦਾ ਬਣੇ। ਜਿਹੜਾ ਰੱਬ ਦੀ ਤਰਫ਼ ਇਕਾਗਰ ਰਹਿ ਕੇ ਜੀਵਨ ਬਤੀਤ ਕਰੇ। ਰੱਬ ਦਾ ਪਸੰਦੀਦਾ ਇਨਸਾਨ ਬਣਨ ਦੀ ਇਸ ਪ੍ਰਕਿਰਿਆ ਨੂੰ ਕੁਰਆਨ ਵਿਚ ਤਜ਼ਕਿਆ ਭਾਵ ਸ਼ੁਧੀਕਰਨ (2:129) ਦੀ ਪ੍ਰਕਿਰਿਆ ਕਿਹਾ ਗਿਆ ਹੈ। ਕੁਰਆਨ ਦੇ ਅਨੁਸਾਰ, ਜੰਨਤ ਉਨ੍ਹਾਂ ਵਿਅਕਤੀਆਂ ਲਈ ਹੈ, ਜਿਹੜੇ ਇਸ ਜਗਤ ਵਿਚ ਅਪਣਾ ਸ਼ੁੱਧੀਕਰਨ ਕਰਨ। ਜੋ ਮੁਜੱਕਾ (ਸ਼ੁੱਧ) ਮਨੁੱਖ ਬਣ ਕੇ ਅਗਲੇ ਜੀਵਨ ਵਿਚ ਪ੍ਰਵੇਸ਼ ਹੋਣ।(20:76)

ਤਜ਼ਕਿਆ ਦਾ ਅਰਥ ਹੈ-ਸ਼ੁੱਧੀਕਰਨ (purification) ਭਾਵ ਅਪਣੇ ਵਿਅਕਤੀਤਵ ਨੂੰ ਅਣਲੋੜੀਂਦੀਆਂ ਵਸਤੂਆਂ ਤੋਂ ਬਚਾਉਣਾ। ਵਿਅਕਤੀਤਵ ਨੂੰ ਪਵਿੱਤਰ ਕਰਨ ਦੀ ਇਹ ਪ੍ਰਕਿਰਿਆ ਇੱਕ ਲਗਾਤਾਰ ਪ੍ਰਕਿਰਿਆ ਹੈ। ਇਹ ਕਦੇ ਸਮਾਪਿਤ ਨਹੀਂ ਹੁੰਦੀ। ਕੁਰਆਨ ਨੂੰ ਮੰਨਣ ਵਾਲੇ (ਸ਼ਰਧਾਵਾਨ) ਦੇ ਅੰਦਰ ਇਹ ਪ੍ਰਕਿਰਿਆ ਉਸ ਦੇ ਜੀਵਨ ਦੇ ਅੰਤਿਮ ਪਲ ਤੱਕ ਜਾਰੀ ਰਹਿੰਦੀ ਹੈ।

ਹਕੀਕਤ ਇਹ ਹੈ ਕਿ ਹਰ ਮਨੁੱਖ ਅਪਣੇ ਜਨਮ ਦੇ ਅਨੁਸਾਰ ਸਹੀ ਪ੍ਰਕਿਰਤੀ ਅਨੁਸਾਰ ਪੈਦਾ ਹੁੰਦਾ ਹੈ। ਜਨਮ ਦੇ ਅਨੁਸਾਰ ਹਰ ਮਨੁੱਖ ਮਿਸਟਰ ਨੇਚਰ (Mr. Nature) ਹੁੰਦਾ ਹੈ। ਪਰੰਤੂ ਜੀਵਨ ਵਿਚ ਹਰ ਦਿਨ ਅਜਿਹੇ ਅਨੁਭਵ ਸਾਹਮਣੇ ਆਉਦੇ ਹਨ, ਜੋ ਉਸ ਦੇ ਪ੍ਰਾਕ੍ਰਿਤਕ ਵਿਅਕਤਿਤਵ ਉੱਪਰ ਨਕਾਰਾਤਮਿਕ ਪ੍ਰਭਾਵ ਪਾਉਂਦੇ ਰਹਿੰਦੇ ਹਨ। ਕ੍ਰੋਧ, ਦਵੈਸ਼, ਈਰਖਾ, ਲਾਲਚ, ਭੇਦਭਾਵ, ਹੰਕਾਰ, ਅਸਹਿਣਸ਼ੀਲਤਾ ਅਤੇ ਬਦਲੇ ਦੀ ਭਾਵਨਾ, ਇਹ ਸਾਰੇ ਨਕਾਰਤਮਕ ਦਾਗ ਹਨ। ਜੋ ਮਨੁੱਖ ਦੇ ਪ੍ਰਾਕ੍ਰਿਤਕ ਵਿਅਕਤਿਤਵ ਨੂੰ ਦੂਸ਼ਿਤ ਕਰਦੇ ਰਹਿੰਦੇ ਹਨ। ਅਜਿਹੀ ਸਥਿੱਤੀ ਵਿਚ ਹਰੇਕ ਇਨਸਾਨ ਨੇ ਇਹ ਕਰਨਾ ਹੈ ਕਿ ਉਹ ਆਤਮ ਨਿਰੀਖਣ (introspection) ਦੇ ਰਾਹੀਂ ਅਪਣਾ ਸ਼ੁੱਧੀਕਰਨ ਕਰਦੇ ਰਹਿਣ। ਉਹ ਅਪਣੇ ਮਨ ਵਿਚ ਪਾਏ ਜਾਣ ਵਾਲੇ ਦੂਸ਼ਿਤ ਵਿਅਕਤਿਤਵ ਨੂੰ ਪ੍ਰਕ੍ਰਿਤਕ ਵਿਅਕਤਿਤਵ ਬਣਾਉਂਦੇ ਰਹਿਣ। ਹਰੇਕ ਵਿਅਕਤੀ ਦਾ ਵਾਤਾਵਰਨ ਉਸਨੂੰ ਇੱਕ ਕੰਨਡੀਸ਼ਡ

(conditioned) ਮਨੁੱਖ ਬਣਾ ਦਿੰਦਾ ਹੈ। ਹੁਣ ਹਰੇਕ ਵਿਅਕਤੀ ਨੇ ਇਹ ਕਰਨਾ ਹੈ ਕਿ ਉਹ ਆਪਣੀ ਡੀ-ਕੰਨਡੀਸ਼ਨਿੰਗ (deconditioning) ਦੇ ਰਾਹੀਂ ਅਪਣੇ ਆਪ ਨੂੰ ਫਿਰ ਮਿਸਟਰ ਨੇਚਰ ਬਣਾਏ। ਇਸੇ ਮਿਸਟਰ ਨੇਚਰ ਦਾ ਕੁਰਆਨੀ ਨਾਮ ਹੀ ਰੱਬਾਨੀ ਵਿਅਕਤੀ ਭਾਵ ਅੱਲਾਹ ਦਾ ਪਸੰਦੀਦਾ ਇਨਸਾਨ ਹੈ।

- ਵਹਿਦੁੱਦੀਨ ਖਾਨ
skhan@goodwordbooks.com

# 1 ਸੂਰਤ ਅਲ-ਫ਼ਾਤਿਹਾ

## ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

ਸੰਪੂਰਨ ਪ੍ਰਸੰਸਾ ਅੱਲਾਹ ਦੇ ਲਈ ਹੈ। ਜੋ ਸਾਰੇ ਜਹਾਨਾਂ ਦਾ ਪਾਲਣਹਾਰ ਹੈ। (2) ਅਤਿਅੰਤ ਕਿਰਪਾਲੂ ਅਤੇ ਦਿਆਲੂ ਹੈ। (3) ਇਨਸਾਫ਼ ਦੇ ਦਿਨ ਦਾ ਮਾਲਕ ਹੈ। (4) ਹੇ ਅੱਲਾਹ! ਅਸੀਂ ਤੇਰੀ ਹੀ ਬੰਦਗੀ ਕਰਦੇ ਹਾਂ ਅਤੇ ਤੇਰੇ ਤੋਂ ਹੀ ਮਦਦ ਚਾਹੁੰਦੇ ਹਾਂ। (5) ਸਾਨੂੰ ਸਿੱਧਾ ਰਸਤਾ ਦਿਖਾ। (6) ਉਨ੍ਹਾਂ ਲੋਕਾਂ ਦਾ ਰਸਤਾ (ਦਿਖਾ) ਜਿਨ੍ਹਾਂ ਤੇ ਤੁਹਾਡੀ ਕਿਰਪਾ ਹੋਈ। (7) ਉਨ੍ਹਾਂ ਦਾ ਰਸਤਾ ਨਹੀਂ, ਜਿਨ੍ਹਾਂ ਤੇ ਤੇਰਾ ਕ੍ਰੋਧ ਹੋਇਆ ਅਤੇ ਨਾ ਉਨ੍ਹਾਂ ਲੋਕਾਂ ਦਾ ਜਿਹੜੇ ਸਿੱਧੇ ਰਸਤੇ ਤੋਂ ਭਟਕ ਗਏ।

# 2 ਸੂਰਤ ਅਲ-ਬਕਰਹ

## ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਅਲਿਫ਼.ਲਾਮ.ਮੀਮ. (2) ਇਹ ਅੱਲਾਹ ਦੀ ਕਿਤਾਬ ਹੈ। ਇਸ ਵਿਚ ਕੋਈ ਸ਼ੱਕ ਨਹੀਂ, ਡਰ ਰੱਖਣ ਵਾਲਿਆਂ ਦੇ ਲਈ ਇਹ (ਕੁਰਆਨ) ਰਾਹ ਦਿਖਾਉਣ ਵਾਲਾ ਹੈ। (3) ਜਿਹੜੇ ਵਿਸ਼ਵਾਸ਼ ਕਰਦੇ ਹਨ ਬਿਨਾਂ ਦੇਖੇ ਅਤੇ ਨਮਾਜ਼ ਸਥਾਪਿਤ ਕਰਦੇ ਹਨ। ਜੋ ਕੁਝ ਅਸੀਂ ਉਨ੍ਹਾਂ ਨੂੰ ਦਿੱਤਾ ਹੈ, ਉਸ ਵਿਚੋਂ ਖਰਚ ਕਰਦੇ ਹਨ। (4) ਜੋ ਈਮਾਨ ਲਿਆਉਂਦੇ ਹਨ, ਉਸ ਤੇ ਜਿਹੜਾ ਕੁਝ ਤੁਹਾਡੇ ਤੇ ਉਤਰਿਆ (ਕੁਰਆਨ) ਹੈ। ਅਤੇ ਜਿਹੜਾ ਕੁਝ ਤੁਹਾਡੇ ਤੋਂ ਪਹਿਲਾਂ ਉਤਾਰਿਆ ਗਿਆ। ਅਤੇ ਉਹ ਆਖ਼ਿਰਤ (ਪ੍ਰਲੋਕ) ਉੱਤੇ ਵਿਸ਼ਵਾਸ਼ ਰਖਦੇ ਹਨ। (5) ਉਨ੍ਹਾਂ ਲੋਕਾਂ ਨੂੰ ਅਪਣੇ ਰੱਬ ਦਾ ਰਾਹ ਪ੍ਰਾਪਤ ਹੈ ਅਤੇ ਉਹ ਸਫ਼ਲਤਾ ਪਾਉਣ ਵਾਲੇ ਹਨ।

(6) ਜਿਨ੍ਹਾ ਲੋਕਾਂ ਨੇ (ਇਨ੍ਹਾਂ ਗੱਲਾਂ ਦੀ) ਉਲੰਘਣਾ ਕੀਤੀ, ਉਨ੍ਹਾਂ ਲਈ ਇੱਕ ਸਮਾਨ ਹੈ ਕਿ ਤੁਸੀਂ ਉਨ੍ਹਾਂ ਨੂੰ ਡਰਾਉ ਜਾਂ ਨਾ ਡਰਾਉ, ਉਹ ਮੰਨਣ ਵਾਲੇ ਨਹੀਂ। (7) ਅੱਲਾਹ ਨੇ ਉਨ੍ਹਾਂ ਦੇ ਦਿਲਾਂ ਤੇ ਅਤੇ ਉਨ੍ਹਾਂ ਦੇ ਕੰਨਾਂ ਉੱਤੇ ਮੁਹਰ ਲਗਾ ਦਿੱਤੀ

ਹੈ ਅਤੇ ਉਨ੍ਹਾਂ ਦੀਆਂ ਅੱਖਾਂ ਉੱਪਰ ਪਰਦਾ ਹੈ ਅਤੇ ਉਨ੍ਹਾਂ ਲਈ ਕਠੋਰ ਤਸੀਹਾ
ਹੈ। (8) ਅਤੇ ਲੋਕਾਂ ਵਿਚ ਕੁਝ ਅਜਿਹੇ ਵੀ ਹਨ ਜਿਹੜੇ ਆਖਦੇ ਹਨ ਕਿ ਅਸੀਂ
ਈਮਾਨ ਲਿਆਦਾ (ਵਿਸ਼ਵਾਸ਼ ਕੀਤਾ) ਅੱਲਾਹ ਉੱਪਰ ਅਤੇ ਆਖ਼ਿਰਤ ਦੇ ਦਿਨ
ਉੱਤੇ, ਅਸਲੀਅਤ ਇਹ ਹੈ ਕਿ ਉਹ ਈਮਾਨ ਵਾਲੇ ਨਹੀਂ ਹਨ। (9) ਇਹ ਅੱਲਾਹ
ਨੂੰ ਅਤੇ ਈਮਾਨ ਵਾਲਿਆਂ ਨੂੰ ਧੋਖਾ ਦੇਣਾ ਚਾਹੁੰਦੇ ਹਨ। ਪਰ ਉਹ ਕੇਵਲ ਅਪਣੇ
ਆਪ ਨੂੰ ਧੋਖਾ ਦੇ ਰਹੇ ਹਨ ਅਤੇ ਉਨ੍ਹਾਂ ਨੂੰ ਇਸ ਦਾ ਗਿਆਨ ਨਹੀਂ। (10) ਉਨ੍ਹਾਂ
ਦੇ ਦਿਲਾਂ ਵਿਚ ਰੋਗ ਹੈ 'ਤਾਂ ਅੱਲਾਹ ਨੇ ਉਨ੍ਹਾਂ ਦੇ ਰੋਗ ਨੂੰ ਵਧਾ ਦਿੱਤਾ, ਅਤੇ ਉਨ੍ਹਾਂ
ਲਈ ਦਰਦਨਾਕ ਅਜ਼ਾਬ (ਤਸੀਹਾ) ਹੈ, ਇਸ ਕਾਰਨ ਕਿ ਉਹ ਝੂਠ ਬੋਲਦੇ ਸਨ।
(11) ਅਤੇ ਜਦੋਂ ਉਨ੍ਹਾਂ ਨੂੰ ਕਿਹਾ ਜਾਂਦਾ ਹੈ ਕਿ ਧਰਤੀ ਉੱਤੇ ਫਸਾਦ (ਵਿਗਾੜ) ਨਾ
ਕਰੋ ਤਾਂ ਉਹ ਉਤਰ ਦਿੰਦੇ ਹਨ ਕਿ ਅਸੀਂ ਤਾਂ ਸੁਧਾਰ ਕਰਨ ਵਾਲੇ ਹਾਂ। (12)
ਸਾਵਧਾਨ! ਅਸਲ ਵਿਚ ਇਹੋ ਲੋਕ ਵਿਗਾੜ ਪੈਦਾ ਕਰਨ ਵਾਲੇ ਹਨ, ਪਰ ਉਹ
ਸਮਝ ਨਹੀਂ ਰਖਦੇ। (13)ਅਤੇ ਜਦੋਂ ਉਨ੍ਹਾਂ ਨੂੰ ਕਿਹਾ ਜਾਂਦਾ ਹੈ ਕਿ ਤੁਸੀ ਵੀ ਉਸ
ਤਰ੍ਹਾਂ ਈਮਾਨ ਲਿਆਉ (ਵਿਸ਼ਵਾਸ਼ ਪਾਤਰ ਬਣ ਜਾਉ) ਜਿਸ ਤਰਾਂ ਹੋਰ ਲੋਕ ਈਮਾਨ
ਲਿਆਏ ਹਨ ਤਾਂ ਉਹ ਕਹਿੰਦੇ ਹਨ ਕਿ ਕੀ ਅਸੀਂ ਉਸ ਤਰਾਂ ਈਮਾਨ ਲਿਆਈਏ
ਜਿਸ ਤਰਾਂ ਮੂਰਖ ਲੋਕ ਈਮਾਨ ਲਿਆਏ ਹਨ। ਸਾਵਧਾਨ! ਮੂਰਖ ਖ਼ੁਦ ਇਹੀ ਲੋਕ
ਹਨ, ਪਰ ਉਹ ਨਹੀਂ ਜਾਣਦੇ। (14) ਅਤੇ ਜਦੋਂ ਉਹ ਈਮਾਨ ਵਾਲਿਆਂ ਨੂੰ ਮਿਲਦੇ
ਹਨ ਤਾਂ ਆਖਦੇ ਹਨ ਕਿ ਅਸੀਂ ਈਮਾਨ ਲਿਆਏ ਹਾਂ ਅਤੇ ਜਦੋਂ ਉਹ ਸ਼ੈਤਾਨਾਂ ਦੀ
ਸਭਾ ਵਿਚ ਪਹੁੰਚਦੇ ਹਨ ਤਾਂ ਉਹ ਕਹਿੰਦੇ ਹਨ ਕਿ ਅਸੀਂ ਤੁਹਾਡੇ ਨਾਲ ਹਾਂ। ਅਸੀਂ
ਤਾਂ ਸਿਰਫ਼ ਉਨ੍ਹਾਂ ਨਾਲ ਮਖੌਲ (ਮਜ਼ਾਕ) ਕਰਦੇ ਹਾਂ। (15) ਅੱਲਾਹ ਉਨ੍ਹਾਂ ਨਾਲ
ਮਖੌਲ ਕਰ ਰਿਹਾ ਹੈ ਅਤੇ ਉਹ, ਉਨ੍ਹਾਂ ਨੂੰ, ਉਨ੍ਹਾਂ ਦੀ ਬਗਾਵਤ ਵਿਚ ਢਿੱਲ ਦੇ ਰਿਹਾ
ਹੈ। ਉਹ ਭਟਕਦੇ ਫਿਰ ਰਹੇ ਹਨ। (16) ਇਹ ਉਹ ਲੋਕ ਹਨ ਜਿਨ੍ਹਾਂ ਨੇ ਚੰਗੇ ਰਾਹ
ਦੇ ਬਦਲੇ ਬੁਰਾ ਰਾਹ (ਗੁੰਮਰਾਹੀ) ਖਰੀਦਿਆ 'ਤਾਂ ਉਨ੍ਹਾਂ ਦਾ ਵਪਾਰ ਲਾਭਦਇਕ
ਨਾ ਹੋਇਆ ਅਤੇ ਉਹ ਸ੍ਰੇਸ਼ਟ ਮਾਰਗ ਪ੍ਰਾਪਤ ਕਰਨ ਵਾਲੇ ਨਾ ਹੋਏ। (17) ਉਨ੍ਹਾਂ
ਦੀ ਮਿਸਾਲ ਇਉਂ ਹੈ ਜਿਵੇਂ ਇਕ ਵਿਅਕਤੀ ਨੇ ਅੱਗ ਬਾਲ ਲਈ, ਜਦੋਂ ਅੱਗ ਨੇ
ਉਸ ਦਾ ਆਲਾ ਦੁਆਲਾ ਰੌਸ਼ਨ ਕਰ ਦਿੱਤਾ ਤਾਂ ਅੱਲਾਹ ਨੇ ਉਸ ਦੀਆਂ ਅੱਖਾਂ ਦੀ
ਰੋਸ਼ਨੀ ਖੋਹ ਲਈ ਅਤੇ ਉਨ੍ਹਾਂ ਨੂੰ ਹਨੇਰੇ ਵਿਚ ਛੱਡ ਦਿੱਤਾ ਕਿ ਉਨ੍ਹਾਂ ਨੂੰ ਕੁਝ ਵੀ
ਦਿਖਾਈ ਨਹੀਂ ਦਿੰਦਾ। (18) ਉਹ ਬੋਲੇ ਹਨ, ਗੂੰਗੇ ਹਨ, ਅੰਨ੍ਹੇ ਹਨ, ਹੁਣ ਇਹ

(ਸ੍ਰੇਸ਼ਟ ਰਾਹ ਵੱਲ) ਪਲਟਣ ਵਾਲੇ ਨਹੀਂ। (19) ਭਾਵ ਉਨ੍ਹਾਂ ਦੀ ਮਿਸਾਲ ਇਉਂ ਹੈ, ਜਿਵੇਂ ਅਸਮਾਨ ਵਿੱਚੋਂ ਮੀਂਹ ਪੈ ਰਿਹਾ ਹੋਵੇ ਉਸ ਵਿਚ ਹਨ੍ਹੇਰਾ ਵੀ ਹੋਵੇ ਅਤੇ ਗਰਜ ਚਮਕ ਵੀ, ਉਹ ਗੜਗੜਾਹਟ ਤੋਂ ਡਰ ਕੇ ਮੌਤ ਤੋਂ ਬਚਣ ਲਈ ਅਪਣੀਆਂ ਉਗਲਾਂ ਅਪਣੇ ਕੰਨਾਂ ਵਿਚ ਪਾ ਰਹੇ ਹੋਣ, ਜਦੋਂ ਕਿ ਅੱਲਾਹ ਨੇ ਅਵੱਗਿਆਕਾਰੀਆਂ ਨੂੰ ਅਪਣੇ ਕਲਾਵੇ ਵਿਚ ਲਿਆ ਹੋਇਆ ਹੈ। (20) ਹੋ ਸਕਦਾ ਹੈ ਕਿ ਬਿਜਲੀ ਉਨ੍ਹਾਂ ਦੀਆਂ ਨਜ਼ਰਾਂ ਨੂੰ ਖਿੱਚ ਲਏ, ਜਦ ਵੀ ਉਨ੍ਹਾਂ ਉੱਪਰ ਬਿਜਲੀ ਚਮਕਦੀ ਹੈ, ਉਹ ਉਸ (ਦੀ ਰੋਸ਼ਨੀ) ਵਿਚ ਚੱਲ ਪੈਂਦੇ ਹਨ ਅਤੇ ਜਦ ਉਨ੍ਹਾਂ ਉੱਤੇ ਹਨੇਰਾ ਛਾ ਜਾਂਦਾ ਹੈ, ਤਾਂ ਉਹ ਰੁਕ ਜਾਂਦੇ ਹਨ। ਅਤੇ ਜੇਕਰ ਅੱਲਾਹ ਚਾਹੇ ਤਾ ਉਨ੍ਹਾਂ ਦੇ ਕੰਨ ਅਤੇ ਉਨ੍ਹਾਂ ਦੀਆਂ ਅੱਖਾਂ ਖੋਹ ਲਵੇ। ਅਸਲੀਅਤ ਇਹ ਹੈ ਕਿ ਅੱਲਾਹ ਹਰ ਚੀਜ਼ ਦੀ ਸਮਰੱਥਾ ਰਖਦਾ ਹੈ।

(21) ਹੇ ਲੋਕੋ! ਅਪਣੇ ਰੱਬ ਦੀ ਇਬਾਦਤ ਕਰੋ, ਜਿਸ ਨੇ ਤੁਹਾਨੂੰ ਪੈਦਾ ਕੀਤਾ ਅਤੇ ਉਨ੍ਹਾਂ ਲੋਕਾਂ ਨੂੰ ਵੀ ਜੋ ਤੁਹਾਡੇ ਤੋਂ ਪਹਿਲਾਂ ਗੁਜ਼ਰ ਚੁੱਕੇ ਹਨ, ਤਾਂ ਕਿ ਤੁਸੀਂ (ਜਹੰਨਮ ਦੀ ਅੱਗ) ਤੋਂ ਬਚ ਜਾਉ। (22) ਉਹ ਹੀ ਹਸਤੀ ਹੈ ਜਿਸ ਨੇ ਜ਼ਮੀਨ ਨੂੰ ਤੁਹਾਡੇ ਲਈ ਬਿਛਾਉਣਾ ਬਣਾਇਆ ਅਤੇ ਅਸਮਾਨ ਨੂੰ ਛੱਤ ਬਣਾਇਆ ਅਤੇ ਉਤਾਰਿਆ ਅਸਮਾਨ ਤੋਂ ਪਾਣੀ ਅਤੇ ਉਸ ਤੋਂ ਪੈਦਾ ਕੀਤੇ ਹਰ ਪ੍ਰਕਾਰ ਦੇ ਫ਼ਲ, ਤੁਹਾਡੇ ਰਿਜ਼ਕ ਦੇ ਰੂਪ ਵਿਚ। ਤਾਂ ਤੁਸੀਂ ਕਿਸੇ ਨੂੰ ਅੱਲਾਹ ਦੇ ਬਰਾਬਰ ਨਾ ਠਹਿਰਾਉ, ਜਦੋਂ ਕਿ ਤੁਸੀਂ ਜਾਣਦੇ ਹੋ। (23) ਜੇਕਰ ਤੁਸੀ ਉਸ ਬਾਣੀ (ਕੁਰਆਨ) ਦੇ ਸਬੰਧ ਵਿਚ ਸ਼ੰਕੇ ਵਿਚ ਹੋ ਜੋ ਅਸੀਂ ਅਪਣੇ ਬੰਦੇ (ਪੈਗ਼ੰਬਰ ਮੁਹੰਮਦ) ਦੇ ਉੱਪਰ ਉਤਾਰੀ ਹੈ, ਤਾਂ ਰਚ ਲਿਆਉ ਇਹੋ ਜਿਹੀ ਇੱਕ ਸੂਰਤ ਅਤੇ ਬੁਲਾ ਲਉ ਅਪਣੇ ਸਮਰੱਥਕਾਂ ਨੂੰ ਵੀ, ਅੱਲਾਹ ਤੋਂ ਬਿਨਾ ਜੇਕਰ ਤੁਸੀਂ ਸੱਚੇ ਹੋ। (24) ਅਤੇ ਜੇਕਰ ਤੁਸੀ ਅਜਿਹਾ ਨਾ ਕਰ ਸਕੋ ਅਤੇ ਕਦੇ ਵੀ ਨਾ ਕਰ ਸਕੋਗੇ ਤਾਂ ਉਸ ਅੱਗ ਤੋਂ ਡਰੋ ਜਿਸਦਾ ਬਾਲਣ ਇਨਸਾਨ ਅਤੇ ਪੱਥਰ ਬਣਨਗੇ ਅਤੇ ਜੋ ਅਵੱਗਿਆਕਾਰੀਆਂ ਦੇ ਲਈ ਹੀ ਤਿਆਰ ਕੀਤੀ ਗਈ। (25) ਅਤੇ ਖੁਸ਼ਖ਼ਬਰੀ ਦੇ ਦੇਵੋ ਉਨ੍ਹਾਂ ਲੋਕਾਂ ਨੂੰ ਜੋ ਈਮਾਨ ਲਿਆਏ ਹਨ। ਅਤੇ ਜਿਨ੍ਹਾਂ ਨੇ ਚੰਗੇ ਕੰਮ ਕੀਤੇ ਹਨ, ਇਸ ਗੱਲ ਲਈ ਕਿ ਉਨ੍ਹਾਂ ਲਈ ਇਹੋ ਜਿਹੇ ਬਾਗ਼ ਹੋਣਗੇ, ਜਿਨ੍ਹਾਂ ਦੇ ਥੱਲੇ ਨਹਿਰਾਂ ਵਗਦੀਆਂ ਹੋਣਗੀਆਂ, ਅਤੇ ਜਦੋਂ ਵੀ ਉਨ੍ਹਾਂ ਨੂੰ ਇਨ੍ਹਾਂ ਬਾਗ਼ਾਂ ਵਿਚੋਂ ਕੋਈ ਫ਼ਲ ਖਾਣ ਨੂੰ ਮਿਲੇਗਾ ਤਾਂ ਉਹ ਕਹਿਣਗੇ ਇਹ ਤਾਂ ਉਹ ਹੀ ਹੈ ਜੋ ਇਸ ਤੋਂ ਪਹਿਲਾਂ ਸਾਨੂੰ ਦਿੱਤਾ ਗਿਆ ਸੀ,

ਅਤੇ ਮਿਲੇਗਾ ਉਨ੍ਹਾਂ ਨੂੰ ਇੱਕ ਦੂਜੇ ਨਾਲ ਮਿਲਦਾ-ਜੁਲਦਾ। ਅਤੇ ਉਨ੍ਹਾਂ ਲਈ ਉੱਤੇ ਪਵਿੱਤਰ ਜੋੜੇ ਹੋਣਗੇ ਅਤੇ ਉਹ ਉਸ ਵਿਚ ਹਮੇਸ਼ਾ ਰਹਿਣਗੇ।

(26) ਅੱਲਾਹ ਇਸ ਲਈ ਸ਼ਰਮਾਉਂਦਾ ਕਿ ਉਹ ਮੱਛਰ ਦੀ ਮਿਸਾਲ ਬਿਆਨ ਕਰੇ, ਜਾਂ ਇਸ ਤੋਂ ਵੀ ਕਿਸੇ ਛੋਟੀ ਵਸਤੂ ਦਾ, ਫਿਰ ਜੋ ਈਮਾਨ ਵਾਲੇ ਹਨ ਉਹ ਜਾਣਦੇ ਹਨ ਕਿ ਉਹ ਸੱਚ ਹੈ, ਉਨ੍ਹਾਂ ਦੇ ਰੱਬ ਦੀ ਤਰਫ਼ ਤੋਂ ਅਤੇ ਜਿਹੜੇ ਇੰਨਕਾਰ ਕਰਨ ਵਾਲੇ ਹਨ ਉਹ ਕਹਿੰਦੇ ਹਨ ਕਿ ਇਸ ਮਿਸਾਲ ਨੂੰ ਬਿਆਨ ਕਰਕੇ ਅੱਲਾਹ ਨੇ ਕੀ ਚਾਹਿਆ ਹੈ, ਅੱਲਾਹ ਇਸ ਦੇ ਰਾਹੀਂ ਬਹੁਤਿਆਂ ਨੂੰ ਭਟਕਾ ਦਿੰਦਾ ਹੈ, ਅਤੇ ਬਹੁਤਿਆਂ ਦਾ ਉਹ ਇਸ ਦੇ ਰਾਹੀਂ ਮਾਰਗ ਦਰਸ਼ਨ ਕਰਦਾ ਹੈ, ਅਤੇ ਉਹ ਭਟਕਾਉਂਦਾ ਹੈ ਉਨ੍ਹਾਂ ਲੋਕਾਂ ਨੂੰ ਜਿਹੜੇ ਹੁਕਮ ਨਹੀਂ ਮੰਨਦੇ। (27) ਜਿਹੜੇ ਅੱਲਾਹ ਨਾਲ ਅਪਣੇ ਕੀਤੇ ਹੋਏ ਬਚਨ ਨੂੰ ਤੋੜ ਦਿੰਦੇ ਹਨ ਅਤੇ ਉਸ ਚੀਜ਼ ਨੂੰ ਤੋੜਦੇ ਹਨ, ਜਿਸਨੂੰ ਅੱਲਾਹ ਨੇ ਜੋੜਨ ਦਾ ਹੁਕਮ ਦਿੱਤਾ ਹੈ ਅਤੇ ਧਰਤੀ ਤੇ ਵਿਗਾੜ ਪੈਦਾ ਕਰਦੇ ਹਨ, ਇਹ ਲੋਕ ਹੀ ਘਾਟਾ ਖਾਣ ਵਾਲੇ ਹਨ। (28) ਤੁਸੀਂ ਕਿਸ ਤਰਾਂ ਅੱਲਾਹ ਦਾ ਇਨਕਾਰ ਕਰਦੇ ਹੋ ਜਦ ਕਿ ਤੁਸੀ ਨਿਰਜੀਵ ਸੀ ਤਾਂ ਉਸ ਨੇ ਤੁਹਾਨੂੰ ਜੀਵਨ ਪ੍ਰਦਾਨ ਕੀਤਾ ਫਿਰ ਉਹ ਤੁਹਾਨੂੰ ਮੌਤ ਦੇਵੇਗਾ, ਫਿਰ ਜਿਉਂਦੇ ਕਰੇਗਾ। ਫਿਰ ਤੁਸੀ ਉਸ ਦੀ ਤਰਫ ਪਰਤਾਏ ਜਾਉਗੇ। (29) ਉਹ ਹੀ ਹੈ ਜਿਸਨੇ ਤੁਹਾਡੇ ਲਈ ਉਹ ਸਭ ਕੁਝ ਪੈਦਾ ਕੀਤਾ ਜੋ ਧਰਤੀ ਉੱਪਰ ਹੈ, ਫਿਰ ਉਸ ਨੇ ਅਸਮਾਨ ਦੀ ਤਰਫ਼ ਧਿਆਨ ਦਿੱਤਾ ਅਤੇ ਸੱਤ ਅਸਮਾਨ ਸਾਜੇ ਅਤੇ ਉਹ ਸਭ ਕੁਝ ਜਾਣਨ ਵਾਲਾ ਹੈ।

(30) ਅਤੇ ਜਦੋਂ ਤੇਰੇ ਰੱਬ ਨੇ ਫ਼ਰਿਸ਼ਤਿਆਂ ਨੂੰ ਕਿਹਾ ਕਿ ਮੈਂ ਧਰਤੀ ਤੇ ਇੱਕ ਖਲੀਫ਼ਾ (ਵਾਰਿਸ) ਬਨਾਉਣ ਵਾਲਾ ਹਾਂ। ਫ਼ਰਿਸ਼ਤਿਆਂ ਨੇ ਕਿਹਾ, ਕਿ ਤੁਸੀਂ ਧਰਤੀ ਤੇ ਅਜਿਹੇ ਲੋਕਾਂ ਨੂੰ ਵਸਾਉਗੇ ਜੋ ਉਸ ਨਾਲ ਝਗੜਾ ਕਰਨ ਅਤੇ ਲਹੂ ਵਹਾਉਣ। ਅਤੇ ਅਸੀਂ ਤੇਰੀ ਪ੍ਰਸੰਸਾ ਕਰਦੇ ਹਾਂ ਅਤੇ ਤੇਰੀ ਪਵਿੱਤਰਤਾ ਬਿਆਨ ਕਰਦੇ ਹਾਂ। ਅੱਲਾਹ ਨੇ ਕਿਹਾ ਕਿ ਮੈਂ ਉਹ ਜਾਣਦਾ ਹਾਂ ਜੋ ਤੁਸੀ ਨਹੀਂ ਜਾਣਦੇ। (31) ਅੱਲਾਹ ਨੇ ਆਦਮ ਨੂੰ ਸਾਰੇ ਨਾਮ ਸਿਖਾ ਦਿੱਤੇ, ਫਿਰ ਉਨ੍ਹਾਂ ਚੀਜ਼ਾਂ ਨੂੰ ਫ਼ਰਿਸ਼ਤਿਆਂ ਦੇ ਸਾਹਮਣੇ ਪੇਸ਼ ਕੀਤਾ ਅਤੇ ਕਿਹਾ ਕਿ ਜੇਕਰ ਤੁਸੀਂ ਸੱਚੇ ਹੋ ਤਾਂ ਮੈਨੂੰ ਇਨ੍ਹਾਂ ਦੇ ਨਾਂ ਦੱਸੋ। (32) ਫ਼ਰਿਸ਼ਤਿਆਂ ਨੇ ਕਿਹਾ ਕਿ ਤੂੰ ਪਵਿੱਤਰ ਹੈਂ। ਅਸੀਂ ਤਾਂ ਉਹੀ ਜਾਣਦੇ ਹਾਂ ਜੋ ਤੁਸੀ ਸਾਨੂੰ ਦੱਸਿਆ। ਬਿਨਾਂ ਸ਼ੱਕ, ਤੂੰ ਹੀ ਗਿਆਨ ਵਾਲਾ ਅਤੇ ਹਿਕਮਤ

ਵਾਲਾ ਤੇ ਜਾਣਨ ਵਾਲਾ ਹੈਂ। (33) ਅੱਲਾਹ ਨੇ ਕਿਹਾ ਹੇ ਆਦਮ! ਇਨ੍ਹਾਂ ਨੂੰ ਉਨ੍ਹਾਂ ਚੀਜ਼ਾਂ ਦੇ ਨਾਂ ਦੱਸੋ, ਤਾਂ ਜਦੋਂ ਆਦਮ ਨੇ ਉਨ੍ਹਾਂ ਨੂੰ, ਉਨ੍ਹਾਂ ਚੀਜ਼ਾਂ ਦੇ ਨਾਂ ਦੱਸੇ, ਤਾਂ ਅੱਲਾਹ ਨੇ ਕਿਹਾ ਕਿ ਮੈਂ ਤੁਹਾਨੂੰ ਕਿਹਾ ਨਹੀਂ ਸੀ ਕਿ ਅਸਮਾਨਾਂ ਅਤੇ ਧਰਤੀ ਦੇ ਰਹੱਸ ਨੂੰ ਮੈਂ ਹੀ ਜਾਣਦਾ ਹਾਂ ਅਤੇ ਮੈਂ ਜਾਣਦਾ ਹਾਂ ਜੋ ਕੁਝ ਤੁਸੀਂ ਜ਼ਾਹਿਰ ਕਰਦੇ ਹੋ ਅਤੇ ਜੋ ਕੁਝ ਤੁਸੀ ਛੁਪਾਉਂਦੇ ਹੋ।

(34) ਅਤੇ ਜਦੋਂ ਅਸੀਂ ਫ਼ਰਿਸ਼ਤਿਆਂ ਨੂੰ ਕਿਹਾ ਕਿ ਆਦਮ ਅੱਗੇ ਸਿਜਦਾ ਕਰੋ ਤਾਂ ਉਨ੍ਹਾਂ ਸਿਜਦਾ ਕੀਤਾ, ਪਰ ਇਬਲੀਸ ਨੇ ਸਿਜਦਾ ਕਰਨ ਤੋਂ ਇਨਕਾਰ ਕਰ ਦਿੱਤਾ। ਉਸ ਨੇ ਅਵੱਗਿਆ ਕੀਤੀ, ਹੰਕਾਰ ਕੀਤਾ ਅਤੇ ਅਵੱਗਿਆਕਾਰੀਆਂ ਵਿਚ ਹੋ ਗਿਆ। (35) ਅਸੀਂ ਕਿਹਾ ਹੇ ਆਦਮ! ਤੂੰ ਅਤੇ ਤੇਰੀ ਪਤਨੀ ਦੋਵੇਂ ਜੰਨਤ ਵਿਚ ਰਹੋ, ਅਤੇ ਉਸ ਵਿਚੋਂ ਖਾਉ ਇੱਛਾ ਅਨੁਸਾਰ, ਜਿੱਥੋਂ ਚਾਹੋ। ਅਤੇ ਉਸ ਰੁੱਖ ਦੇ ਨੇੜੇ ਨਾ ਜਾਣਾ ਨਹੀਂ ਤਾਂ ਤੁਸੀਂ ਅੱਤਿਆਚਾਰੀਆਂ (ਜ਼ਾਲਿਮਾਂ) ਵਿਚ ਹੋ ਜਾਵੋਗੇ। (36) ਫਿਰ ਸ਼ੈਤਾਨ (ਇਬਲੀਸ) ਨੇ ਉਸ ਰੁੱਖ ਦੇ ਰਾਹੀਂ ਦੋਵਾਂ ਨੂੰ ਗੁੰਮਰਾਹ ਕਰ ਦਿੱਤਾ ਅਤੇ ਉਨ੍ਹਾਂ ਨੂੰ ਉਸ ਅਨੰਦਮਈ ਜੀਵਨ ਵਿਚੋਂ ਕੱਢ ਦਿੱਤਾ। ਜਿਸ ਵਿਚ ਉਹ ਸਨ। ਅਤੇ ਅਸੀਂ ਕਿਹਾ ਤੁਸੀਂ ਸਾਰੇ ਉਤਰੋ ਇਥੋਂ। ਤੁਸੀ ਇੱਕ ਦੂਜੇ ਦੇ ਵੈਰੀ ਹੋ ਅਤੇ ਤੁਹਾਡੇ ਲਈ ਧਰਤੀ ਤੇ ਰਿਹਾਇਸ਼ ਅਤੇ ਕੰਮ ਚਲਾਉਣਾ ਇੱਕ ਖਾਸ ਸਮੇ ਤੱਕ ਨਿਸ਼ਚਤ ਕਰ ਦਿੱਤਾ ਗਿਆ ਹੈ। (37) ਫਿਰ ਆਦਮ ਨੇ ਅਪਣੇ ਰੱਬ ਤੋਂ ਕੁਝ ਬੋਲ (ਸ਼ਬਦ) ਸਿੱਖ ਲਏ ਤਾਂ ਅੱਲਾਹ ਨੇ ਉਸ ਉੱਪਰ ਰਹਿਮਤ ਕੀਤੀ। ਬਿਨਾ ਸ਼ੱਕ ਉਹ ਤੌਬਾ (ਖ਼ਿਮਾ ਜਾਚਨਾ) ਨੂੰ ਸਵੀਕਾਰ ਕਰਨ ਵਾਲਾ, ਰਹਿਮਤ ਕਰਨ ਵਾਲਾ ਹੈ। (38) ਫਿਰ ਅਸੀਂ ਕਿਹਾ ਤੁਸੀਂ ਸਾਰੇ ਇਥੋਂ ਉੱਤਰੋ। ਫਿਰ ਜਦੋਂ ਤੁਹਾਡੇ ਕੋਲ ਮੇਰੀ ਤਰਫ਼ ਤੋਂ ਕੋਈ ਰਾਹ ਦਸੇਰਾ ਆਏ 'ਤਾਂ ਜੋ ਲੋਕ ਮੇਰੇ ਮਾਰਗ ਦਰਸ਼ਨ ਨੂੰ ਅਪਨਾਉਣਗੇ, ਉਨ੍ਹਾਂ ਲਈ ਨਾ ਕੋਈ ਡਰ ਹੋਵੇਗਾ ਅਤੇ ਨਾ ਹੀ ਉਹ ਗ਼ਮਗੀਨ ਹੋਣਗੇ। (39) ਅਤੇ ਜੋ ਲੋਕ ਉਲੰਘਣਾ ਕਰਨਗੇ ਅਤੇ ਸਾਡੀ ਨਿਸ਼ਾਨੀਆਂ ਨੂੰ ਝੁਠਲਾਉਣਗੇ ਤਾਂ ਉਹੀ ਲੋਕ ਨਰਕ ਵਾਲੇ ਹਨ, ਉਹ ਉਸ ਵਿਚ ਹਮੇਸ਼ਾਂ ਰਹਿਣਗੇ।

(40) ਹੇ ਇਸਰਾਈਲ ਦੀ ਔਲਾਦ! ਚੇਤੇ ਕਰੋ ਮੇਰੇ ਉਸ ਉਪਕਾਰ ਨੂੰ ਜਿਹੜਾ ਮੈਂ ਤੁਹਾਡੇ ਉੱਪਰ ਕੀਤਾ ਅਤੇ ਮੇਰੇ ਬਚਨ ਨੂੰ ਪੂਰਾ ਕਰੋ, ਮੈਂ ਤੁਹਾਡੇ ਵਚਨ ਨੂੰ ਪੂਰਾ ਕਰਾਂਗਾ। ਅਤੇ ਮੇਰਾ ਹੀ ਡਰ ਰੱਖੋ। (41) ਅਤੇ ਈਮਾਨ ਲੈ ਆਉ ਉਸ ਚੀਜ਼

(ਕੁਰਆਨ) ਉੱਪਰ,ਜੋ ਮੈਂ ਭੇਜੀ ਹੈ। ਪੁਸ਼ਟੀ ਕਰਦੀ ਹੋਈ ਉਸ ਕਿਤਾਬ ਦੀ ਜੋ
ਤੁਹਾਡੇ ਕੋਲ ਹੈ। ਤੁਸੀਂ ਸਭ ਤੋਂ ਪਹਿਲਾਂ ਇਸ ਨੂੰ ਝੁਠਲਾਉਣ ਵਾਲੇ ਨਾ ਬਣੋ ਅਤੇ
ਮੇਰੀਆਂ ਆਇਤਾਂ ਦਾ ਕੋਈ ਮੁੱਲ ਨਾ ਲਉ ਅਤੇ ਮੇਰੇ ਤੋਂ ਹੀ ਡਰੋ। (42) ਅਤੇ
ਸੱਚ ਵਿਚ ਝੂਠ ਨੂੰ ਨਾ ਰਲਾਉ ਅਤੇ ਸੱਚ ਨੂੰ ਨਾ ਛੁਪਾਉ ਜਦ ਕਿ ਤੁਸੀਂ ਜਾਣਦੇ ਹੋ।
(43) ਅਤੇ ਨਮਾਜ਼ ਸਥਾਪਿਤ ਕਰੋ ਅਤੇ ਜ਼ਕਾਤ ਅਦਾ ਕਰੋ ਅਤੇ ਝੁਕਣ ਵਾਲਿਆਂ
ਦੇ ਨਾਲ ਝੁਕ ਜਾਵੋ। (44) ਤੁਸੀਂ ਲੋਕਾਂ ਨੂੰ ਭਲਾ ਕੰਮ ਕਰਨ ਲਈ ਆਖਦੇ ਹੋ ਪਰ
ਅਪਣੇ ਆਪ ਨੂੰ ਭੁੱਲ ਜਾਂਦੇ ਹੋ। ਹਾਲਾਂਕਿ ਤੁਸੀ ਕਿਤਾਬ ਨੂੰ ਪੜ੍ਹਦੇ ਹੋ, ਪਰ ਕੀ
ਤੁਸੀ ਸਮਝਦੇ ਨਹੀਂ। (45) ਧੀਰਜ ਅਤੇ ਨਮਾਜ਼ ਤੋਂ ਸਹਾਇਤਾ ਹਾਸਲ ਕਰੋ ਅਤੇ
ਬੇਸ਼ੱਕ ਉਹ ਭਾਰੀ ਹੈ। ਪਰ ਉਨ੍ਹਾਂ ਲੋਕਾਂ ਤੇ ਨਹੀਂ ਜਿਹੜੇ ਡਰਨ ਵਾਲੇ ਹਨ। (46)
ਜਿਹੜੇ ਸਮਝਦੇ ਹਨ ਕਿ ਉਨ੍ਹਾਂ ਨੇ ਅਪਣੇ ਰੱਬ ਨਾਲ ਮਿਲਣਾ ਹੈ ਅਤੇ ਉਹ ਉਸ ਦੇ
ਵੱਲ ਮੁੜਨ ਵਾਲੇ ਹਨ।

(47) ਹੇ ਇਸਰਾਈਲ ਦੀ ਔਲਾਦ! ਮੇਰੇ ਉਸ ਉਪਕਾਰ ਨੂੰ ਯਾਦ ਕਰੋ
ਜਿਹੜਾ ਮੈਂ ਤੁਹਾਡੇ ਉੱਤੇ ਕੀਤਾ ਅਤੇ ਇਸ ਗੱਲ ਨੂੰ ਵੀ ਕਿ ਮੈਂ ਤੁਹਾਨੂੰ ਜਗਤ
ਵਾਲਿਆਂ ਉੱਪਰ ਪਹਿਲ ਦਿੱਤੀ। (48) ਅਤੇ ਡਰੋ ਉਸ ਦਿਨ ਤੋਂ ਜਦੋਂ ਕੋਈ
ਵਿਅਕਤੀ ਕਿਸੇ ਦੂਜੇ ਇਨਸਾਨ ਦੇ ਕੰਮ ਨਾ ਆਏਗਾ। ਨਾ ਉਸ ਦੀ ਤਰਫ ਤੋਂ
ਕੋਈ ਸਿਫਾਰਸ਼ (Recommendation) ਸਵੀਕਾਰ ਹੋਵੇਗੀ। ਅਤੇ ਨਾ ਉਸ ਦੇ
ਬਦਲੇ ਵਿਚ ਕੁਝ ਲਿਆ ਜਾਵੇਗਾ ਅਤੇ ਨਾ ਉਨ੍ਹਾਂ (ਅਪਰਾਧੀਆਂ) ਦੀ ਕੋਈ ਮਦਦ
ਕੀਤੀ ਜਾਵੇਗੀ। (49) ਅਤੇ (ਯਾਦ ਕਰੋ) ਜਦੋਂ ਅਸੀਂ ਤੁਹਾਨੂੰ ਫਿਰਔਨ ਦੇ ਲੋਕਾਂ
ਤੋਂ ਛੁਟਕਾਰਾ ਦਿਵਾਇਆ, ਉਹ ਤੁਹਾਨੂੰ ਬਹੁਤ ਦੁਖ ਦਿੰਦੇ ਸਨ, ਤੁਹਾਡੇ ਪੁੱਤਰਾਂ ਦੀ
ਹੱਤਿਆ ਕਰਦੇ ਅਤੇ ਤੁਹਾਡੀਆਂ ਧੀਆਂ ਨੂੰ ਜਿਉਂਦੀਆਂ ਰਖਦੇ। ਅਤੇ ਇਸ ਵਿਚ
ਤੁਹਾਡੇ ਰੱਬ ਦੀ ਤਰਫੋਂ ਵੱਡਾ ਇਮਤਿਹਾਨ ਸੀ। (50) ਅਤੇ (ਯਾਦ ਕਰੋ ਉਹ ਵੇਲਾ)
ਜਦੋਂ ਅਸੀਂ ਨਦੀ ਨੂੰ ਚੀਰ ਕੇ ਤੁਹਾਨੂੰ ਪਾਰ ਲੰਘਾਇਆ। ਫਿਰ ਬਚਾਇਆ ਤੁਹਾਨੂੰ
ਅਤੇ ਫਿਰਔਨ ਦੇ ਬੰਦਿਆਂ ਨੂੰ ਡੋਬ ਦਿੱਤਾ ਅਤੇ ਤੁਸੀ ਵੇਖ ਰਹੇ ਸੀ। (51) ਅਤੇ
ਜਦੋਂ ਅਸੀਂ ਬੁਲਾਇਆ ਮੂਸਾ ਨੂੰ ਚਾਲ੍ਹੀਆਂ ਰਾਤਾਂ ਦੇ ਵਾਅਦੇ ਤੇ ਫਿਰ ਤੁਸੀਂ ਉਸ
ਦੀ ਗ਼ੈਰਹਾਜ਼ਰੀ ਵਿਚ ਵੱਛੇ ਨੂੰ ਪੂਜਣਾ ਸ਼ੁਰੂ ਕਰ ਦਿੱਤਾ ਅਤੇ ਤੁਸੀਂ ਅੱਤਿਆਚਾਰੀ
(ਜ਼ਾਲਿਮ) ਸੀ। (52) ਫਿਰ ਅਸੀਂ ਉਸ ਤੋਂ ਬਾਅਦ ਤੁਹਾਨੂੰ ਮੁਆਫ਼ ਕਰ ਦਿੱਤਾ
ਤਾਂ ਕਿ ਤੁਸੀ ਸ਼ੁਕਰ-ਗੁਜ਼ਾਰ ਬਣੋ। (53) ਅਤੇ ਜਦੋਂ ਅਸੀਂ ਮੂਸਾ ਨੂੰ ਕਿਤਾਬ

ਦਿੱਤੀ ਅਤੇ ਫ਼ੈਸਲਾ ਕਰਨ ਵਾਲੀ ਚੀਜ਼ 'ਤਾਂ ਕਿ ਤੁਸੀਂ ਰਸਤਾ ਪਾ ਸਕੋ। (54) ਅਤੇ ਜਦੋਂ ਮੂਸਾ ਨੇ ਅਪਣੀ ਕੌਮ ਨੂੰ ਕਿਹਾ, ਹੇ ਮੇਰੀ ਕੌਮ! ਤੁਸੀ ਵੱਛੇ ਨੂੰ ਰੱਬ ਬਣਾ ਕੇ ਆਪਣੇ ਆਪ ਤੇ ਭਾਰੀ ਜ਼ੁਲਮ ਕੀਤਾ ਹੈ। ਹੁਣ ਅਪਣੇ ਪੈਦਾ ਕਰਨ ਵਾਲੇ ਵੱਲ ਅਪਣਾ ਧਿਆਨ ਕਰੋ ਅਤੇ ਅਪਣੇ ਅਪਰਾਧੀਆਂ ਦੀ ਆਪਣੇ ਹੱਥਾਂ ਨਾਲ ਹੱਤਿਆ ਕਰੋ ਇਹ ਤੁਹਾਡੇ ਲਈ ਤੁਹਾਡੇ ਪੈਦਾ ਕਰਨ ਵਾਲੇ ਅਨੁਸਾਰ ਚੰਗਾ ਹੈ, ਤਾਂ ਅੱਲਾਹ ਨੇ ਤੁਹਾਡੀ ਤੌਬਾ (ਖ਼ਿਮਾ ਜਾਚਨਾ) ਸਵੀਕਾਰ ਕੀਤੀ। ਬੇਸ਼ੱਕ ਉਹ ਭਾਰੀ ਤੌਬਾ ਸਵੀਕਾਰ ਕਰਨ ਵਾਲਾ, ਬਹੁਤ ਰਹਿਮਤ ਵਾਲਾ ਹੈ। (55) ਅਤੇ ਜਦੋਂ ਤੁਸੀ ਕਿਹਾ ਕਿ ਹੇ ਮੂਸਾ! ਅਸੀਂ ਤੁਹਾਡਾ ਵਿਸ਼ਵਾਸ਼ ਨਹੀਂ ਕਰਾਂਗੇ ਜਦੋਂ ਤੱਕ ਕਿ ਅਸੀਂ ਅੱਲਾਹ ਨੂੰ ਪ੍ਰਤੱਖ ਅਪਣੇ ਸਾਹਮਣੇ ਦੇਖ ਨਹੀਂ ਲੈਂਦੇ, ਤਾਂ ਤੁਹਾਨੂੰ ਬਿਜਲੀ ਦੇ ਕੜਾਕੇ ਨੇ ਪਕੜ ਲਿਆ ਅਤੇ ਤੁਸੀ ਦੇਖ ਰਹੇ ਸੀ। (56) ਫਿਰ ਅਸੀਂ ਤੁਹਾਡੀ ਮੌਤ ਤੋਂ ਬਾਅਦ ਤੁਹਾਨੂੰ ਉਠਾਇਆ ਤਾਂ ਕਿ ਤੁਸੀ ਅਹਿਸਾਨ ਮੰਦ ਬਣੋ। (57) ਅਤੇ ਅਸੀਂ ਤੁਹਾਡੇ ਉੱਪਰ ਬੱਦਲਾਂ ਦੀ ਛਾਂ ਕੀਤੀ ਅਤੇ ਤੁਹਾਡੇ ਉੱਤੇ ਮੰਨ (ਬਟੇਰ ਜਿਹਾ ਪੰਛੀ) ਅਤੇ ਸਲਵਾ (ਇੱਕ ਵਿਸ਼ੇਸ਼ ਖੁਰਾਕ) ਉਤਾਰਿਆ। ਖਾਉ ਸੁਥਰੀਆਂ ਚੀਜ਼ਾਂ ਵਿੱਚੋਂ ਜੋ ਅਸੀਂ ਤੁਹਾਨੂੰ ਦਿੱਤੀਆਂ ਹਨ ਅਤੇ ਉਨ੍ਹਾਂ ਨੇ ਸਾਡਾ ਕੁਝ ਨਹੀਂ ਵਿਗਾੜਿਆ ਸਗੋਂ ਉਹ ਅਪਣਾ ਹੀ ਨੁਕਸਾਨ ਕਰਦੇ ਰਹੇ।

(58) ਅਤੇ ਜਦੋਂ ਅਸੀਂ ਕਿਹਾ ਕਿ ਪ੍ਰਵੇਸ਼ ਕਰੋ ਇਸ ਨਗਰ ਵਿਚ ਅਤੇ ਖਾਉ ਇਸ ਵਿਚੋਂ ਜਿਥੋਂ ਚਾਹੋ, ਆਪਣੀ ਇੱਛਾ ਅਨੁਸਾਰ ਦੁਆਰ ਵਿਚ ਸਿਰ ਝੁਕਾਏ ਹੋਏ ਦਾਖ਼ਿਲ ਹੋਵੋ ਅਤੇ ਕਹੋ ਕਿ ਹੇ ਪਾਲਣਹਾਰ! ਸਾਡੇ ਪਾਪ ਬਖਸ਼ ਦੇ। ਅਸੀਂ ਤੁਹਾਡੇ ਪਾਪਾਂ ਨੂੰ ਬਖਸ਼ ਦੇਵਾਂਗੇ ਅਤੇ ਨੇਕੀ ਕਰਨ ਵਾਲਿਆਂ ਨੂੰ ਜ਼ਿਆਦਾ ਵੀ ਦੇਵਾਂਗੇ। (59) ਤਾਂ ਜ਼ਾਲਿਮਾਂ ਨੇ ਉਸ ਗੱਲ ਨੂੰ ਬਦਲ ਦਿੱਤਾ, ਜਿਹੜੀ ਉਨ੍ਹਾਂ ਨੂੰ ਕਹੀ ਗਈ ਸੀ, ਇੱਕ ਦੂਜੀ ਗੱਲ ਨਾਲ। ਇਸ ਕਰਕੇ ਅਸੀਂ ਉਨ੍ਹਾਂ ਲੋਕਾਂ ਦੇ ਉੱਪਰ , ਜਿਨ੍ਹਾ ਨੇ ਅੱਤਿਆਚਾਰ ਕੀਤਾ, ਉਨ੍ਹਾਂ ਦੀ ਨਾ-ਫ਼ਰਮਾਨੀ ਦੇ ਕਾਰਨ ਆਕਾਸ਼ ਵਿਚੋਂ ਆਫ਼ਤ ਭੇਜੀ। (60) ਅਤੇ ਯਾਦ ਕਰੋ ਉਹ ਸਮਾਂ ਜਦੋਂ ਮੂਸਾ ਨੇ ਅਪਣੀ ਕੌਮ ਲਈ ਪਾਣੀ ਮੰਗਿਆ। ਮੈਂ ਕਿਹਾ ਕਿ ਅਪਣੀ ਸੋਟੀ (ਡਾਂਗ) ਪੱਥਰ ਤੇ ਮਾਰੋ, ਤਾਂ ਉਸ ਵਿਚੋਂ ਬਾਰਾਂ ਝਰਨੇ ਵਗ ਨਿਕਲੇ। ਹਰ ਇੱਕ ਵਰਗ ਨੇ ਅਪਣਾ ਅਪਣਾ ਪੱਤਣ ਪਛਾਣ ਲਿਆ। ਖਾਉ ਅਤੇ ਪੀਉ ਅੱਲਾਹ ਦੇ ਦਿੱਤੇ ਹੋਏ ਰਿਜ਼ਕ ਚੋਂ ਅਤੇ ਧਰਤੀ ਤੇ ਵਿਗਾੜ ਫੈਲਾਉਣ ਵਾਲੇ ਬਣ ਕੇ ਨਾ ਫਿਰੋ। (61) ਅਤੇ ਯਾਦ ਕਰੋ, ਜਦੋਂ ਤੁਸੀ ਕਿਹਾ ਕਿ

ਅਸੀਂ ਇੱਕ ਹੀ ਪ੍ਰਕਾਰ ਦੇ ਖਾਣੇ ਤੇ ਕਦੇ ਸਬਰ ਨਹੀਂ ਕਰ ਸਕਦੇ। ਆਪਣੇ ਰੱਬ ਨੂੰ ਸਾਡੇ ਲਈ ਪੁਕਾਰੋ ਕਿ ਉਹ ਸਾਡੇ ਲਈ ਸਾਗ, ਕੱਕੜੀ, ਕਣਕ ਮਸੁਰ ਅਤੇ ਪਿਆਜ਼ ਪੈਦਾ ਕਰੇ ਜੋ ਧਰਤੀ ਵਿਚ ਉਗਦਾ ਹੈ। ਮੂਸਾ ਨੇ ਕਿਹਾ, ਕੀ ਤੁਸੀਂ ਇੱਕ ਉਤਮ ਵਸਤੂ ਦੇ ਬਦਲੇ ਇੱਕ ਮਾਮੂਲੀ ਚੀਜ਼ ਲੈਣਾ ਚਾਹੁੰਦੇ ਹੋ। ਕਿਸੇ ਸ਼ਹਿਰ ਵਿਚ ਉੱਤਰੋ ਤਾਂ ਤੁਹਾਨੂੰ ਉਹ ਚੀਜ਼ਾਂ ਮਿਲਣਗੀਆਂ, ਜਿਹੜੀਆਂ ਤੁਸੀਂ ਮੰਗਦੇ ਹੋ। ਅਤੇ ਉਨ੍ਹਾਂ ਉੱਪਰ ਅਪਮਾਨ ਤੇ ਕੰਗਾਲੀ ਪਾ ਦਿੱਤੀ ਗਈ। ਅਤੇ ਉਹ ਅੱਲਾਹ ਦੇ ਕ੍ਰੋਧ ਦੇ ਭਾਗੀ ਹੋ ਗਏ। ਇਹ ਇਸ ਲਈ ਹੋਇਆ ਕਿ ਉਹ ਅੱਲਾਹ ਦੀਆਂ ਨਿਸ਼ਾਨੀਆਂ ਨੂੰ ਝੁਠਲਾਉਂਦੇ ਸਨ ਅਤੇ ਪੈਗ਼ੰਬਰਾਂ ਦੀ ਬਿਨਾਂ ਕਿਸੇ ਕਾਰਨ ਹੱਤਿਆ ਕਰਦੇ ਸਨ। ਇਹ ਇਸ ਲਈ ਵੀ ਕਿ ਉਨ੍ਹਾਂ ਨੇ ਅਵੱਗਿਆ ਕੀਤੀ ਅਤੇ ਉਹ ਹੱਦ ਤੋਂ ਵਧਣ ਵਾਲੇ ਸਨ। ?

(62) ਬੇਸ਼ੱਕ ਜਿਹੜੇ ਲੋਕ ਈਮਾਨ ਲਿਆਏ ਅਤੇ ਜੋ ਲੋਕ ਯਹੂਦੀ ਹੋਏ ਅਤੇ ਨਸਾਰਾ (ਈਸਾਈ) ਅਤੇ ਸਾਬੀ, ਇਨ੍ਹਾਂ ਵਿਚੋਂ ਜਿਹੜਾ ਵੀ ਬੰਦਾ ਅੱਲਾਹ ਤੇ ਅਤੇ ਆਖ਼ਿਰਤ (ਪ੍ਰਲੋਕ) ਦੇ ਦਿਨ ਤੇ ਈਮਾਨ ਲਿਆਇਆ ਅਤੇ ਉਸ ਨੇ ਚੰਗੇ ਕੰਮ ਕੀਤੇ ਤਾਂ ਉਸ ਲਈ ਉਸ ਦੇ ਰੱਬ ਦੇ ਕੋਲ ਚੰਗਾ ਬਦਲਾ ਹੈ ਅਤੇ ਉਨ੍ਹਾਂ ਲਈ ਨਾ ਕੋਈ ਡਰ ਹੈ ਅਤੇ ਨਾ ਹੀ ਉਹ ਦੁਖੀ ਹੋਣਗੇ। (63) ਜਦੋਂ ਅਸੀਂ ਤੁਹਾਡੇ ਤੋਂ ਤੁਹਾਡਾ ਵਚਨ ਲਿਆ ਅਤੇ ਤੂਰ ਪਹਾੜ ਨੂੰ ਤੁਹਾਡੇ ਉੱਪਰ ਉਠਾਇਆ। ਦ੍ਰਿੜਤਾ ਦੇ ਨਾਲ ਫੜੋ ਉਸ ਵਸਤੂ (ਤੌਰੇਤ) ਨੂੰ ਜਿਹੜੀ ਅਸੀਂ ਤੁਹਾਨੂੰ ਦਿੱਤੀ ਅਤੇ ਜੋ ਕੁਝ ਇਸ ਵਿਚ ਹੈ, ਉਸ ਨੂੰ ਯਾਦ ਰੱਖੋ ਤਾਂ ਕਿ ਤੁਸੀਂ ਬਚੋ। (64) ਇਸ ਤੇ ਬਾਅਦ ਤੁਸੀਂ ਇਸ ਤੋਂ ਫਿਰ ਗਏ। ਜੇਕਰ ਅੱਲਾਹ ਦੀ ਕਿਰਪਾ ਅਤੇ ਉਸ ਦੀ ਰਹਿਮਤ ਤੁਹਾਡੇ ਤੇ ਨਾ ਹੁੰਦੀ ਤਾਂ ਜ਼ਰੂਰ ਤੁਸੀਂ ਨਸ਼ਟ ਹੋ ਜਾਂਦੇ। (65) ਅਤੇ ਉਨ੍ਹਾਂ ਲੋਕਾਂ ਦੀ ਹਾਲਤ ਤੁਸੀਂ ਜਾਣਦੇ ਹੋ ਜਿਨ੍ਹਾਂ ਨੇ ਸਬਤ (ਸ਼ਨੀਵਾਰ) ਦੇ ਸਬੰਧ ਵਿਚ ਅੱਲਾਹ ਦੇ ਆਦੇਸ਼ਾਂ ਨੂੰ ਤੋੜਿਆ, ਤਾਂ ਅਸੀਂ ਉਨ੍ਹਾਂ ਨੂੰ ਕਿਹਾ ਤੁਸੀ ਲੋਕ ਬੇਇੱਜ਼ਤ ਬਾਂਦਰ ਬਣ ਜਾਉ। (66) ਫਿਰ ਅਸੀਂ ਇਸ ਨੂੰ ਸਿਖਿਆ ਦੇਣ ਵਾਲਾ ਬਣਾ ਦਿੱਤਾ। ਉਨ੍ਹਾਂ ਲੋਕਾਂ ਲਈ ਜੋ ਆਉਣ ਵਾਲੀਆਂ ਪੀੜ੍ਹੀਆਂ ਲਈ ਉਸ ਦੇ ਸਾਹਮਣੇ ਸਨ। ਇਸ ਵਿਚ ਅਸੀਂ ਡਰਨ ਵਾਲਿਆਂ ਲਈ ਸਿੱਖਿਆ ਰੱਖ ਦਿੱਤੀ।

(67) ਜਦੋਂ ਮੂਸਾ ਨੇ ਅਪਣੀ ਕੌਮ ਨੂੰ ਕਿਹਾ ਕਿ ਅੱਲਾਹ ਤੁਹਾਨੂੰ ਹੁਕਮ ਦਿੰਦਾ ਹੈ ਕਿ ਤੁਸੀਂ ਇੱਕ ਬੱਕਰਾ ਜਿਬ੍ਹਾ ਕਰੋ। ਉਨ੍ਹਾਂ ਨੇ ਕਿਹਾ ਕਿ ਤੁਸੀ ਸਾਡੇ ਨਾਲ ਮਜ਼ਾਕ ਕਰ ਰਹੇ ਹੋ? ਮੂਸਾ ਨੇ ਕਿਹਾ ਕਿ ਮੈਂ ਅੱਲਾਹ ਦੀ ਸ਼ਰਣ ਮੰਗਦਾ ਹਾਂ ਕਿ ਮੈ ਅਜਿਹਾ ਅਗਿਆਨੀ ਬਣਾਂ। (68) ਉਨ੍ਹਾਂ ਨੇ ਕਿਹਾ, ਆਪਣੇ ਰੱਬ ਨੂੰ ਬੇਨਤੀ ਕਰੋ ਕਿ ਉਹ ਸਾਨੂੰ ਵਰਨਣ ਕਰ ਕੇ ਦੱਸੇ ਕਿ ਉਹ ਬੱਕਰਾ ਕਿਹੋ ਜਿਹਾ ਹੋਵੇ। ਮੂਸਾ ਨੇ ਆਖਿਆ ਕਿ ਉਹ ਬੱਕਰਾ ਬੁੱਢਾ ਨਾ ਹੋਵੇ, ਨਾ ਬੱਚਾ, ਇਨ੍ਹਾਂ ਦੇ ਵਿਚਾਕਾਰਲਾ ਹੋਵੇ। ਹੁਣ ਉਹ ਕਰੋ ਜਿਹੜਾ ਹੁਕਮ ਤੁਹਾਨੂੰ ਮਿਲਿਆ ਹੈ। (69 ਉਨ੍ਹਾਂ ਨੇ ਕਿਹਾ, ਆਪਣੇ ਰੱਬ ਅੱਗੇ ਬੇਨਤੀ ਕਰੋ, ਕਿ ਉਹ ਦੱਸੇ ਕਿ ਉਸ ਦਾ ਰੰਗ ਕਿਹੋ ਜਿਹਾ ਹੋਵੇ। ਮੂਸਾ ਨੇ ਕਿਹਾ, ਅੱਲਾਹ ਕਹਿੰਦਾ ਹੈ ਕਿ ਉਹ ਗਹਿਰੇ ਪੀਲੇ ਰੰਗ ਦਾ ਹੋਵੇ, ਦੇਖਣ ਵਾਲਿਆਂ ਨੂੰ ਭਲਾ ਲਗਦਾ ਹੋਵੇ। (70) ਫਿਰ ਉਹ ਕਹਿਣ ਲੱਗੇ, ਅਪਣੇ ਰੱਬ ਤੋਂ ਪੁਛੋ ਕਿ ਉਹ ਸਾਨੂੰ ਦੱਸੇ ਕਿ ਉਹ ਕਿਹੋ ਜਿਹਾ ਹੋਵੇ। ਕਿਉਂਕਿ ਗਾਂ ਤੇ ਸਾਨੂੰ ਸ਼ੱਕ ਹੋ ਗਿਆ ਹੈ ਅਤੇ ਅੱਲਾਹ ਨੇ ਚਾਹਿਆ ਤਾਂ ਅਸੀਂ ਰਾਹ ਪ੍ਰਪਾਤ ਕਰ ਲਵਾਂਗੇ। (71) ਮੂਸਾ ਨੇ ਕਿਹਾ ਕਿ ਅੱਲਾਹ ਆਖਦਾ ਹੈ ਕਿ ਉਹ ਇਹੋ ਜਿਹੀ ਗਾਂ ਹੋਵੇ ਕਿ ਮਿਹਨਤ ਕਰਨ ਵਾਲੀ ਨਾ ਹੋਵੇ, ਜ਼ਮੀਨ ਜੋਤਣ ਵਾਲੀ ਅਤੇ ਖੇਤਾਂ ਨੂੰ ਪਾਣੀ ਦੇਣ ਵਾਲੀ ਨਾ ਹੋਵੇ। ਉਹ ਪੂਰਨ ਤੰਦਰੁਸਤ ਹੋਵੇ, ਉਸ ਤੇ ਕੋਈ ਦਾਗ਼ ਨਾ ਹੋਵੇ। (ਉਹਨਾ) ਕਿਹਾ ਕਿ ਹੁਣ ਤੁਸੀਂ ਸਪੱਸ਼ਟ ਗੱਲ ਕਹੀ ਹੈ। ਫਿਰ ਉਨ੍ਹਾਂ ਨੇ ਉਸ ਨੂੰ ਜ਼ਿਬ੍ਹਾ ਕੀਤਾ ਅਤੇ ਉਹ ਜ਼ਿਬ੍ਹਾ ਕਰਦੇ ਵਿਖਾਈ ਨਹੀਂ ਦਿੰਦੇ ਸਨ। (72) ਅਤੇ ਜਦੋਂ ਤੁਸੀਂ ਇੱਕ ਆਦਮੀ ਨੂੰ ਮਾਰ ਦਿੱਤਾ, ਫਿਰ ਤੁਸੀ ਇੱਕ ਦੂਜੇ ਤੇ ਇਸ ਦਾ ਦੋਸ਼ ਲਾਉਣ ਲੱਗੇ, ਜਦੋਂ ਕਿ ਅੱਲਾਹ ਪ੍ਰਗਟ ਕਰ ਦੇਣਾ ਚਾਹੁੰਦਾ ਸੀ, ਜੋ ਕੁਝ ਤੁਸੀਂ ਛਿਪਾਉਣਾ ਚਾਹੁੰਦੇ ਸੀ। (73) ਤਾਂ ਅਸੀਂ ਹੁਕਮ ਦਿੱਤਾ ਕਿ ਉਸ ਮੁਰਦੇ (ਦੀ ਲਾਸ਼) ਤੇ, ਇਸ ਗਾਂ ਦਾ ਇੱਕ ਟੁਕੜਾ ਮਾਰੋ। ਇਸੇ ਤਰ੍ਹਾਂ ਅੱਲਾਹ ਮੁਰਦਿਆਂ ਨੂੰ ਜੀਉਂਦੇ ਕਰਦਾ ਹੈ ਅਤੇ ਉਹ ਤੁਹਾਨੂੰ ਅਪਣੀਆਂ ਨਿਸ਼ਾਨੀਆਂ ਦਿਖਾਉਦਾ ਹੈ, ਤਾਂ ਕਿ ਤੁਸੀਂ ਸਮਝ ਸਕੋ।

(74) ਫਿਰ ਇਸ ਤੋਂ ਬਾਅਦ ਤੁਹਾਡੇ ਦਿਲ ਸਖ਼ਤ ਹੋ ਗਏ। ਅਖ਼ੀਰ ਉਹ ਪੱਥਰ ਵਰਗੇ ਹੋ ਗਏ ਜਾਂ ਉਸ ਤੋਂ ਵੀ ਜ਼ਿਆਦਾ ਸਖ਼ਤ। ਪੱਥਰਾਂ ਵਿਚ ਕੁਝ ਅਜਿਹੇ ਵੀ ਹੁੰਦੇ ਹਨ ਜਿਨ੍ਹਾਂ ਚੋਂ ਨਹਿਰਾਂ ਫੁੱਟ ਨਿਕਲਦੀਆਂ ਹਨ, ਕੁਝ ਪੱਥਰ ਪਾਟ ਜਾਂਦੇ ਹਨ ਅਤੇ ਉਨ੍ਹਾਂ ਵਿਚੋਂ ਪਾਣੀ ਨਿਕਲ ਆਉਂਦਾ ਹੈ ਅਤੇ ਕੁਝ ਪੱਥਰ ਅਜਿਹੇ ਵੀ ਹੁੰਦੇ ਹਨ

ਜਿਹੜੇ ਅੱਲਾਹ ਦੇ ਡਰ ਨਾਲ ਡਿੱਗ ਪੈਂਦੇ ਹਨ। ਅਤੇ ਅੱਲਾਹ ਉਸ ਤੋਂ ਅਨਜਾਣ ਨਹੀਂ ਹੈ ਜੋ ਕੁਝ ਤੁਸੀਂ ਕਰਦੇ ਹੋ।

(75) ਕੀ ਤੁਸੀ ਇਹ ਉਮੀਦ ਰਖਦੇ ਹੋ ਕਿ ਇਹ ਯਹੂਦੀ ਤੁਹਾਡੇ ਕਹਿਣ ਤੇ ਈਮਾਨ ਲੈ ਆਉਣਗੇ। ਹਾਲਾਂ ਕਿ ਉਨ੍ਹਾਂ ਵਿਚੋਂ ਕੁਝ ਲੋਕ ਅਜਿਹੇ ਹਨ ਜਿਹੜੇ ਉਸ ਅੱਲਾਹ ਦੀ ਬਾਣੀ ਨੂੰ ਸੁਣਦੇ ਸਨ ਅਤੇ ਸਮਝਣ ਤੋਂ ਬਾਅਦ ਫਿਰ ਉਸ ਨੂੰ ਬਦਲ ਦਿੰਦੇ ਸਨ ਅਤੇ ਉਹ ਜਾਣਦੇ ਹਨ। (76) ਜਦ ਉਹ ਈਮਾਨ ਵਾਲਿਆਂ ਨੂੰ ਮਿਲਦੇ ਹਨ ਤਾਂ ਕਹਿੰਦੇ ਹਨ ਕਿ ਅਸੀਂ ਈਮਾਨ ਲੈ ਆਏ ਹਾਂ। ਅਤੇ ਜਦੋਂ ਉਹ ਆਪਸ ਵਿਚ ਇੱਕ ਦੂਸਰੇ ਨੂੰ ਮਿਲਦੇ ਹਨ ਤਾਂ ਆਖਦੇ ਹਨ-ਕੀ ਤੁਸੀਂ ਉਨ੍ਹਾਂ ਨੂੰ ਉਹ ਗੱਲਾਂ ਦਸਦੇ ਹੋ, ਜਿਹੜੀਆਂ ਅੱਲਾਹ ਨੇ ਤੁਹਾਡੇ ਪਾਸ ਖੋਲ੍ਹੀਆਂ ਹਨ। ਉਹ ਤੁਹਾਡੇ ਵਿਰੁੱਧ, ਤੁਹਾਡੇ ਰੱਬ ਦੇ ਕੋਲ ਤੁਹਾਡੇ ਤੇ ਦੋਸ਼ ਲਾਉਣ। ਕੀ ਤੁਸੀਂ ਸਮਝਦੇ ਨਹੀਂ? (77) ਕੀ ਉਹ ਨਹੀਂ ਜਾਣਦੇ ਕਿ ਅੱਲਾਹ ਨੂੰ ਪਤਾ ਹੈ, ਜੋ ਕੁਝ ਉਹ ਛਿਪਾਉਂਦੇ ਹਨ ਅਤੇ ਜੋ ਕੁਝ ਉਹ ਪ੍ਰਗਟ ਕਰਦੇ ਹਨ।

(78) ਅਤੇ ਉਨ੍ਹਾਂ ਵਿਚ ਅਨਪੜ੍ਹ ਹਨ ਜੋ ਕਿਤਾਬ ਨੂੰ ਨਹੀਂ ਜਾਣਦੇ ਪਰ ਇੱਛਾਵਾਂ ਵਿਚ ਉਨ੍ਹਾਂ ਦੇ ਕੋਲ ਕਲਪਨਾ ਤੋਂ ਇਲਾਵਾ ਹੋਰ ਕੁਝ ਵੀ ਨਹੀਂ। (79) ਅੰਤ ਵਿਨਾਸ਼ ਹੈ ਉਨਾਂ ਲੋਕਾਂ ਦੇ ਲਈ ਜੋ ਆਪਣੇ ਹੱਥ ਨਾਲ ਕਿਤਾਬ ਲਿਖਦੇ ਹਨ ਫਿਰ ਕਹਿੰਦੇ ਹਨ ਕਿ ਇਹ ਅਲਾਹ ਵੱਲੋਂ ਹੈ ਤਾਂ ਕਿ ਉਸ ਦੇ ਰਾਹੀਂ ਉਹ ਥੋੜ੍ਹਾ ਜਿਹਾ ਧਨ ਪ੍ਰਾਪਤ ਕਰ ਲੈਣ। ਅੰਤ ਵਿਨਾਸ਼ ਹੈ ਉਸ ਚੀਜ਼ ਦੇ ਕਾਰਨ ਜੋ ਇਨ੍ਹਾਂ ਦੇ ਹੱਥਾਂ ਨੇ ਲਿਖੀ ਅਤੇ ਉਨਾਂ ਲਈ ਅਜਿਹੀ ਕਮਾਈ ਤੋਂ ਵਿਨਾਸ਼ ਹੈ। (80) ਅਤੇ ਉਹ ਕਹਿੰਦੇ ਹਨ ਕਿ ਸਾਨੂੰ ਨਰਕ (ਜਹੰਨੁਮ) ਦੀ ਅੱਗ ਪਰੰਤੂ ਗਿਣਤੀ ਦੇ ਕੁਝ ਦਿਨ ਹੀ ਛੂਹੇਗੀ ਆਖੋ ਕਿ ਤੁਸੀਂ ਅੱਲਾਹ ਦੇ ਪਾਸੋਂ ਕੋਈ ਵਚਨ ਲੈ ਲਿਆ ਹੈ ਕਿ ਅੱਲਾਹ ਆਪਣੇ ਵਚਨ ਦੇ ਵਿਰੁੱਧ ਨਹੀਂ ਕਰੇਗਾ। ਜਾਂ ਅੱਲਾਹ ਲਈ ਅਜਿਹੀ ਗੱਲ ਕਹਿੰਦੇ ਹੋ ਜਿਸ ਦਾ ਤੁਹਾਨੂੰ ਗਿਆਨ ਨਹੀਂ (81) ਹਾਂ ਜਿਸ ਨੇ ਕੋਈ ਬੁਰਾਈ ਕੀਤੀ ਅਤੇ ਉਸ ਦੇ ਪਾਪ ਨੇ ਉਸ ਨੂੰ ਆਪਣੇ ਘੇਰੇ ਵਿਚ ਲੈ ਲਿਆ ਤਾਂ ਉਹੀ ਲੋਕ ਨਰਕ ਵਾਲੇ ਹਨ ਉਹ ਉਸ ਵਿਚ ਹਮੇਸ਼ਾ ਰਹਿਣਗੇ। (82) ਅਤੇ ਜਿਹੜੇ ਲੋਕ ਈਮਾਨ ਲਿਆਏ ਅਤੇ ਜਿਨ੍ਹਾਂ ਨੇ ਭਲੇ ਕੰਮ ਕੀਤੇ ਉਹ ਸਵਰਗ (ਜੰਨਤ) ਵਾਲੇ ਲੋਕ ਹਨ ਉਹ ਉਹਦੇ ਵਿਚ ਹਮੇਸ਼ਾ ਰਹਿਣਗੇ।

(83) ਅਤੇ ਜਦੋਂ ਅਸੀਂ ਇਸਰਾਈਲ ਦੀ ਔਲਾਦ ਤੋਂ ਵਚਨ ਲਿਆ ਕਿ ਤੁਸੀਂ ਅੱਲਾਹ ਤੋਂ ਇਲਾਵਾ ਕਿਸੇ ਹੋਰ ਦੀ ਬੰਦਗੀ ਨਹੀਂ ਕਰੋਗੇ ਅਤੇ ਤੁਸੀਂ ਭਲਾ ਵਿਹਾਰ ਕਰੋਗੇ, ਮਾਤਾ-ਪਿਤਾ ਦੇ ਨਾਲ, ਰਿਸ਼ਤੇਦਾਰਾਂ ਦੇ ਨਾਲ, ਅਨਾਥਾਂ ਅਤੇ ਕੰਗਾਲਾਂ ਦੇ ਨਾਲ ਅਤੇ ਇਹ ਕਿ ਲੋਕਾਂ ਨੂੰ ਚੰਗੀ ਗੱਲ ਕਹੋ ਅਤੇ ਨਮਾਜ਼ ਸਥਾਪਿਤ ਕਰੋ ਅਤੇ ਜ਼ਕਾਤ ਅਦਾ ਕਰੋ ਫਿਰ ਤੁਸੀਂ ਉਸ ਤੋਂ ਮੁੱਕਰ ਗਏ ਸਿਵਾਏ ਕੁਝ ਲੋਕਾਂ ਦੇ ਅਤੇ ਤੁਸੀਂ ਵਚਨ ਦੇ ਕੇ ਉਸ ਤੋਂ ਪਿੱਛੇ ਹੱਟ ਜਾਣ ਵਾਲੇ ਲੋਕ ਹੋ।

(84) ਅਤੇ ਜਦੋਂ ਅਸੀਂ ਤੁਹਾਡੇ ਤੋਂ ਇਹ ਵਚਨ ਲਿਆ ਕਿ ਤੁਸੀਂ ਆਪਣਿਆਂ ਦਾ ਲਹੂ ਨਹੀਂ ਵਹਾਉਗੇ ਅਤੇ ਆਪਣੇ ਲੋਕਾਂ ਨੂੰ ਆਪਣੀਆਂ ਬਸਤੀਆਂ ਵਿੱਚੋਂ ਨਹੀਂ ਕੱਢੋਗੇ। ਫਿਰ ਤੁਸੀਂ ਵਚਨ ਦਿੱਤਾ ਅਤੇ ਤੁਸੀਂ ਇਸ ਦੇ ਗਵਾਹ ਹੋ (85) ਫਿਰ ਤੁਸੀਂ ਹੀਂ ਉਹ ਲੋਕ ਹੋ ਜੋ ਆਪਣਿਆਂ ਦੀ ਹੱਤਿਆ ਕਰਦੇ ਹੋ ਅਤੇ ਆਪਣੇ ਹੀ ਇੱਕ ਵਰਗ ਨੂੰ ਉਨ੍ਹਾਂ ਦੇ ਨਗਰਾਂ ਵਿੱਚੋਂ ਕੱਢਦੇ ਹੋ। ਉਨ੍ਹਾਂ ਦੇ ਵਿਰੁੱਧ ਉਨ੍ਹਾਂ ਦੇ ਦੁਸ਼ਮਣਾਂ ਦੀ ਮਦਦ ਕਰਦੇ ਹੋ, ਪਾਪ ਅਤੇ ਅਨਿਆਇ ਦੇ ਨਾਲ, ਫਿਰ ਜਦੋਂ ਉਹ ਤੁਹਾਡੇ ਕੋਲ ਕੈਦੀ ਬਣ ਕੇ ਆਉਂਦੇ ਹਨ ਤਾਂ ਤੁਸੀਂ ਫਿਦੀਆ (ਅਰਥ ਦੰਡ) ਅਦਾ ਕਰਕੇ ਉਨ੍ਹਾਂ ਨੂੰ ਛੁਡਾਉਂਦੇ ਹੋ ਜਦੋਂ ਕਿ ਖੁਦ ਉਨ੍ਹਾਂ ਨੂੰ ਰਿਹਾਅ ਕਰਨਾ ਤੁਹਾਡੇ ਉੱਪਰ ਹਰਾਮ (ਨਜਾਇਜ਼) ਸੀ, ਕੀ ਤੁਸੀਂ ਅੱਲਾਹ ਦੀ ਕਿਤਾਬ ਦੇ ਇੱਕ ਭਾਗ ਨੂੰ ਮੰਨਦੇ ਹੋ, ਅਤੇ ਇੱਕ ਭਾਗ ਨੂੰ ਝੁਠਲਾਉਂਦੇ ਹੋ। ਆਖ਼ਿਰ ਤੁਹਾਡੇ ਵਿਚੋਂ ਜੋ ਲੋਕ ਅਜਿਹਾ ਕਰਨ ਉਨ੍ਹਾਂ ਦਾ ਦੰਡ ਇਸ ਤੋਂ ਬਿਨਾਂ ਕੀ ਹੈ, ਕਿ ਉਨ੍ਹਾਂ ਦੀ ਸੰਸਾਰਿਕ ਜੀਵਨ ਵਿਚ ਬੇਇੱਜ਼ਤੀ ਹੋਵੇ ਅਤੇ ਕਿਆਮਤ (ਚੁੱਕੇ ਜਾਣ ਦਾ ਦਿਨ) ਉਪਰੰਤ ਉਨ੍ਹਾਂ ਨੂੰ ਸਖ਼ਤ ਅਜ਼ਾਬ ਦੇ ਵਿਚ ਸੁੱਟ ਦਿੱਤਾ ਜਾਵੇ। ਅਤੇ ਅੱਲਾਹ ਉਸ ਗੱਲ ਤੋਂ ਅਗਿਆਤ ਨਹੀਂ ਹੈ, ਜੋ ਤੁਸੀਂ ਕਰ ਰਹੇ ਹੋ (86) ਇਹੋ ਹੀ ਹਨ ਉਹ ਲੋਕ, ਜਿਨ੍ਹਾਂ ਨੇ ਪਰਲੋਕ ਦੇ ਬਦਲੇ ਸੰਸਾਰਿਕ ਜੀਵਨ ਖਰੀਦਿਆ। ਅੰਤ ਨਾ ਉਨ੍ਹਾਂ ਦੇ ਦੁਖਾਂ ਵਿਚ ਕਮੀ ਕੀਤੀ ਜਾਵੇਗੀ ਅਤੇ ਨਾ ਹੀ ਉਨ੍ਹਾਂ ਨੂੰ ਸਹਾਇਤਾ ਪਹੁੰਚੇਗੀ।

(87) ਅਤੇ ਅਸੀਂ ਮੂਸਾ ਨੂੰ ਕਿਤਾਬ ਦਿੱਤੀ ਅਤੇ ਫਿਰ ਇੱਕ ਤੋਂ ਬਾਅਦ ਇੱਕ ਰਸੂਲ (ਸੰਦੇਸ਼ ਵਾਹਕ) ਭੇਜੇ। ਅਤੇ ਮਰੀਅਮ ਦੇ ਪੁੱਤਰ ਈਸਾ ਨੂੰ ਖੁੱਲ੍ਹੀਆਂ ਖੁੱਲ੍ਹੀਆਂ ਨਿਸ਼ਾਨੀਆਂ ਦਿੱਤੀਆ ਅਤੇ ਪਵਿੱਤਰ ਆਤਮਾ (ਰੂਹ-ਉਲ-ਕੁਦਸ) ਨਾਲ ਉਨ੍ਹਾਂ ਦੀ ਸਹਾਇਤਾ ਕੀਤੀ ਤਾਂ ਜਦੋਂ ਵੀ ਕੋਈ ਰਸੂਲ (ਸੰਦੇਸ਼ ਵਾਹਕ) ਤੁਹਾਡੇ ਕੋਲ ਉਹ

ਚੀਜ਼ ਲੈ ਕੇ ਆਇਆ ਜਿਹੜੀ ਤੁਹਾਡੇ ਚਿੱਤ ਨੂੰ ਪਸੰਦ ਨਹੀਂ ਸੀ, ਤਾਂ ਤੁਸੀਂ ਹੰਕਾਰ ਕੀਤਾ, ਫਿਰ ਤੁਸੀਂ (ਪੈਗ਼ੰਬਰਾਂ ਦੇ) ਇੱਕ ਸਮੂਹ ਨੂੰ ਝੂਠਾ ਕੀਤਾ ਅਤੇ ਇੱਕ ਸਮੂਹ ਦੀ ਹੱਤਿਆ ਕਰ ਦਿੱਤੀ। (88) ਅਤੇ ਯਹੂਦੀ ਕਹਿੰਦੇ ਹਨ ਕਿ ਸਾਡੇ ਹਿਰਦੇ ਬੰਦ ਹਨ। ਨਹੀਂ ਸਗੋਂ ਅੱਲਾਹ ਨੇ ਉਨ੍ਹਾਂ ਦੀ ਅਵੱਗਿਆ ਦੇ ਕਾਰਨ ਉਨ੍ਹਾਂ ਉੱਪਰ ਲਾਹਣਤ ਭੇਜੀ ਹੈ, ਇਸ ਲਈ ਉਹ ਬਹੁਤ ਘੱਟ ਈਮਾਨ ਲਿਆਉਂਦੇ ਹਨ। (89) ਅਤੇ ਜਦੋਂ ਉਨ੍ਹਾਂ ਦੇ ਕੋਲ ਅੱਲਾਹ ਦੀ ਤਰਫ਼ ਤੋਂ ਇੱਕ ਕਿਤਾਬ ਆਈ, ਜਿਹੜੀ ਉਸ ਦੀ ਪੁਸ਼ਟੀ ਕਰਨ ਵਾਲੀ ਹੈ, ਜੋ ਉਨ੍ਹਾਂ ਦੇ ਕੋਲ ਹੈ ਅਤੇ ਇਸ ਤੋਂ ਪਹਿਲਾਂ ਉਹ ਖੁਦ ਨਾ ਮੰਨਣ ਵਾਲਿਆ ਉੱਪਰ ਜਿੱਤ ਮੰਗਿਆ ਕਰਦੇ ਸਨ, ਫਿਰ ਜਦੋਂ ਉਨ੍ਹਾਂ ਦੇ ਕੋਲ ਉਹ ਚੀਜ਼ ਆਈ ਜਿਸ ਨੂੰ ਉਨ੍ਹਾਂ ਨੇ ਪਛਾਣ ਲਿਆ ਤਾਂ ਉਨ੍ਹਾਂ ਨੇ ਉਸ ਨੂੰ ਝੁਠਲਾ ਦਿੱਤਾ। ਅੰਤ ਝੁਠਲਾਉਣ ਵਾਲਿਆ ਉੱਪਰ ਅੱਲਾਹ ਦੀ ਲਾਹਣਤ ਹੈ। (90) ਕਿੰਨੀ ਬੁਰੀ ਹੈ ਉਹ ਚੀਜ਼, ਜਿਸ ਨਾਲ ਉਨ੍ਹਾਂ ਨੇ ਆਪਣੇ ਪ੍ਰਾਣਾਂ ਦਾ ਸੌਦਾ ਕੀਤਾ ਤਾਂ ਉਹ ਅੱਲਾਹ ਦੀ ਉਤਾਰੀ ਹੋਈ ਬਾਣੀ ਦੀ ਅਵੱਗਿਆ ਕਰ ਰਹੇ ਹਨ, ਇਸ ਜ਼ਿੱਦ ਦੇ ਕਾਰਨ ਅੱਲਾਹ ਆਪਣੀ ਕਿਰਪਾ ਅਤੇ ਰਹਿਮਤ ਆਪਣੇ ਬੰਦਿਆਂ ਵਿਚੋਂ ਜਿਸ ਉੱਪਰ ਚਾਹੇ ਉਤਾਰ ਦੇਵੇ। ਅਖੀਰ ਉਹ ਕ੍ਰੋਧ ਉੱਪਰ ਕ੍ਰੋਧ ਕਮਾ ਕੇ ਲਿਆਏ ਅਤੇ ਅਵੱਗਿਆਕਾਰੀਆਂ ਲਈ ਅਪਮਾਨ ਜਨਕ ਅਜ਼ਾਬ ਹੈ।

(91) ਅਤੇ ਜਦੋਂ ਉਨ੍ਹਾਂ ਨੂੰ ਕਿਹਾ ਜਾਂਦਾ ਹੈ ਕਿ ਉਹ ਉਸ ਬਾਣੀ ਤੇ ਈਮਾਨ ਲਿਆਉਣ ਜਿਹੜੀ ਅੱਲਾਹ ਨੇ ਉਤਾਰੀ ਹੈ। ਤਾਂ ਉਹ ਕਹਿੰਦੇ ਹਨ ਕਿ ਅਸੀਂ ਉਸ ਤੇ ਈਮਾਨ ਰੱਖਦੇ ਹਾਂ ਜੋ ਸਾਡੇ ਉੱਪਰ ਉਤਰਿਆ ਹੈ ਅਤੇ ਉਹ ਉਸ ਨੂੰ ਝੁਠਲਾਉਂਦੇ ਹਨ, ਜੋ ਉਨ੍ਹਾਂ ਤੋਂ ਪਿੱਛੋਂ ਆਇਆ, ਹਾਲਾਂ ਕਿ ਇਹ ਸੱਚ ਹੈ ਅਤੇ ਪੁਸ਼ਟੀ ਅਤੇ ਉਸ ਦਾ ਸਮਰਥਨ ਕਰਨ ਵਾਲਾ ਹੈ, ਜੋ ਉਨ੍ਹਾਂ ਦੇ ਕੋਲ ਹੈ। ਆਖੋ, ਜੇਕਰ ਤੁਸੀਂ ਈਮਾਨ ਵਾਲੇ ਹੋ ਤਾਂ ਤੁਸੀਂ ਇਸ ਤੋਂ ਪਹਿਲੋਂ ਅੱਲਾਹ ਦੇ ਪੈਗ਼ੰਬਰਾਂ ਦੀ ਹੱਤਿਆ ਕਿਉਂ ਕਰਦੇ ਰਹੇ ਹੋ? (92) ਅਤੇ ਮੂਸਾ ਤੁਹਾਡੇ ਕੋਲ ਖੁੱਲ੍ਹੀਆਂ ਨਿਸ਼ਾਨੀਆਂ ਲੈ ਕੇ ਆਇਆ। ਫਿਰ ਤੁਸੀਂ ਉਸਦੇ ਪਿੱਛੇ ਵੱਛੇ ਨੂੰ ਪੂਜ ਬਣਾ ਲਿਆ ਅਤੇ ਤੁਸੀਂ ਜ਼ੁਲਮ ਕਰਨ ਵਾਲੇ ਹੋ। (93) ਅਤੇ ਜਦੋਂ ਅਸੀਂ ਤੁਹਾਡੇ ਤੋਂ ਵਚਨ ਲਿਆ ਅਤੇ ਤੂਰ ਪਹਾੜ ਨੂੰ ਤੁਹਾਡੇ ਉੱਪਰ ਖੜ੍ਹਾ ਕੀਤਾ। ਜੋ ਆਦੇਸ਼ ਅਸੀਂ ਤੁਹਾਨੂੰ ਦਿੱਤਾ ਹੈ, ਉਸ ਨੂੰ ਦ੍ਰਿੜ੍ਹਤਾ ਦੇ ਨਾਲ ਪਕੜੋ ਅਤੇ ਸੁਣੋ। ਉਨਾਂ ਨੇ ਕਿਹਾ ਅਸੀਂ ਸੁਣਿਆ ਪਰ ਅਸੀਂ ਨਹੀਂ ਮੰਨਿਆ। ਅਤੇ ਉਨ੍ਹਾਂ ਦੀ ਅਵੱਗਿਆ ਦੇ ਕਾਰਨ ਵੱਛਾ ਉਨ੍ਹਾਂ ਦੇ ਦਿਲਾਂ ਵਿਚ ਘੁਲ-ਮਿਲ

ਗਿਆ। ਕਹੋ, ਜੇਕਰ ਤੁਸੀਂ ਈਮਾਨ ਵਾਲੇ ਹੋ, ਤਾਂ ਉਹ ਚੀਜ਼ ਕਿੰਨੀ ਬੁਰੀ ਹੈ, ਜੋ ਤੁਹਾਡਾ ਈਮਾਨ ਤੁਹਾਨੂੰ ਸਿਖਾਉਂਦਾ ਹੈ। (94) ਆਖੋ ਜੇਕਰ ਅੱਲਾਹ ਦੇ ਕੋਲ ਪ੍ਰਲੋਕ ਦਾ ਘਰ ਵਿਸ਼ੇਸ਼ ਰੂਪ ਨਾਲ ਤੁਹਾਡੇ ਲਈ ਹੈ, ਦੂਸਰਿਆ ਨੂੰ ਛੱਡ ਕੇ, ਤਾਂ ਤੁਸੀਂ ਮਰਨ ਦੀ ਇੱਛਾ ਕਰੋ, ਜੇਕਰ ਤੁਸੀਂ ਸੱਚੇ ਹੋ (95) ਪਰ ਉਨ੍ਹਾਂ ਕਰਮਾਂ ਕਾਰਨ ਕਦੇ ਵੀ ਇਸ ਦੀ ਕਾਮਨਾ ਨਹੀਂ ਕਰਨਗੇ, ਜਿਹੜੇ ਕਰਮ ਉਹ ਆਪਣੇ ਅੱਗੇ ਭੇਜ ਚੁੱਕੇ ਹਨ। ਅਤੇ ਅੱਲਾਹ ਜ਼ੁਲਮ ਕਰਨ ਵਾਲਿਆਂ ਨੂੰ ਭਲੀ-ਭਾਂਤ ਜਾਣਦਾ ਹੈ। (96) ਅਤੇ ਤੁਸੀਂ ਉਨ੍ਹਾਂ ਨੂੰ ਜੀਵਨ ਦੇ ਸਭ ਤੋਂ ਵੱਧ ਲੋਭੀ ਪਾਉਗੇ, ਉਨ੍ਹਾਂ ਲੋਕਾਂ ਤੋਂ ਵੀ ਜ਼ਿਆਦਾ, ਜੋ ਸ਼ਿਕਾਰ ਕਰਨ ਵਾਲੇ ਹਨ। ਉਨ੍ਹਾਂ ਵਿਚੋਂ ਹਰੇਕ ਇਹ ਚਾਹੁੰਦਾ ਹੈ ਕਿ ਉਹ ਹਜ਼ਾਰ ਸਾਲ ਦੀ ਉਮਰ ਪਾਵੇ, ਹਾਲਾਂਕਿ ਇਨ੍ਹਾਂ ਜਿਉਣਾ ਵੀ ਉਨ੍ਹਾਂ ਨੂੰ ਅਜ਼ਾਬ ਤੋਂ ਨਹੀਂ ਬਚਾ ਸਕਦਾ। ਅਤੇ ਅੱਲਾਹ ਦੇਖਦਾ ਹੈ ਜੋ ਕੁਝ ਉਹ ਕਰ ਰਹੇ ਹਨ।

(97) ਆਖੋ ਕਿ ਜੋ ਕੋਈ ਜਿਬਰਾਈਲ (ਰੱਬ ਦਾ ਕਲਾਮ ਪੈਗ਼ੰਬਰ ਤੱਕ ਲਿਆਉਣ ਵਾਲਾ ਫ਼ਰਸ਼ਿਤਾ) ਦਾ ਵਿਰੋਧੀ ਹੈ, ਤਾਂ ਉਸ ਨੇ ਇਸ ਬਾਣੀ ਨੂੰ ਤੁਹਾਡੇ ਦਿਲਾਂ ਵਿਚ ਅੱਲਾਹ ਦੇ ਹੁਕਮ ਨਾਲ ਉਤਾਰਿਆ ਹੈ, ਉਹ ਉਸ ਦੀ ਪੁਸ਼ਟੀ ਕਰਨ ਵਾਲਾ ਹੈ, ਜੋ ਉਸ ਦੇ ਅੱਗੇ ਹੈ ਅਤੇ ਉਹ ਈਮਾਨ ਵਾਲਿਆਂ ਲਈ ਨਸੀਹਤ ਅਤੇ ਖ਼ੁਸ਼ਖਬਰੀ ਹੈ। (98) ਜਿਹੜਾ ਕੋਈ ਅੱਲਾਹ ਦੇ ਫ਼ਰਿਸ਼ਤਿਆਂ ਦਾ ਅਤੇ ਉਸ ਦੇ ਰਸੂਲਾਂ (ਸੰਦੇਸ਼ ਵਾਹਕ) ਅਤੇ ਜਿਬਰਾਇਲ ਅਤੇ ਮੀਕਾਇਲ (ਇੱਕ ਫ਼ਰਿਸ਼ਤਾ) ਦਾ ਵੈਰੀ ਹੋਵੇ ਤਾਂ ਅੱਲਾਹ ਅਜਿਹੇ ਅਵੱਗਾਕਾਰੀਆਂ ਦਾ ਦੁਸ਼ਮਣ ਹੈ। (99) ਅਤੇ ਅਸੀਂ ਤੁਹਾਡੇ ਉੱਪਰ ਸਪੱਸ਼ਟ ਨਿਸ਼ਾਨੀਆਂ ਉਤਾਰੀਆਂ ਅਤੇ ਕੋਈ ਉਨ੍ਹਾਂ ਨੂੰ ਨਹੀਂ ਝੁਠਲਾਉਂਦਾ, ਪਰ ਉਹ ਹੀ ਲੋਕ ਜਿਹੜੇ ਹੱਦ ਤੋਂ ਨਿੱਕਲ ਜਾਣ ਵਾਲੇ ਹਨ (100) ਜਦੋਂ ਵੀ ਉਹ ਕੋਈ ਵਚਨ ਦੇਣਗੇ ਤਾਂ ਉਨ੍ਹਾਂ ਦਾ ਇੱਕ ਵਰਗ ਉਸ ਨੂੰ ਤੋੜ ਸੁਟੇਗਾ। ਸਗੋਂ ਉਨ੍ਹਾਂ ਵਿੱਚੋਂ ਜ਼ਿਆਦਾਤਰ ਲੋਕ ਈਮਾਨ ਨਹੀਂ ਰੱਖਦੇ (101) ਅਤੇ ਜਦੋਂ ਉਨ੍ਹਾਂ ਦੇ ਪਾਸ ਅੱਲਾਹ ਵੱਲੋਂ ਇੱਕ ਰਸੂਲ ਆਇਆ, ਜੋ ਉਸ ਚੀਜ਼ ਦੀ ਪੁਸ਼ਟੀ ਕਰਨ ਵਾਲਾ ਸੀ, ਜੋ ਉਨ੍ਹਾਂ ਦੇ ਕੋਲ ਹੈ ਤਾਂ ਉਨ੍ਹਾਂ ਲੋਕਾਂ ਨੇ ਅੱਲਾਹ ਦੀ ਕਿਤਾਬ ਨੂੰ ਜਿਨ੍ਹਾਂ ਨੂੰ ਇਹ ਕਿਤਾਬ ਦਿੱਤੀ ਗਈ ਸੀ, ਇਸ ਤਰ੍ਹਾਂ ਪਿੱਠ ਪਿੱਛੇ ਸੁੱਟ ਦਿੱਤਾ, ਜਿਵੇਂ ਉਹ ਇਸ ਨੂੰ ਜਾਣਦੇ ਹੀ ਨਹੀਂ।

(102) ਅਤੇ ਉਹ ਉਸ ਚੀਜ਼ ਦੇ ਪਿੱਛੇ ਪੈ ਗਏ ਜਿਸ ਨੂੰ ਸ਼ੈਤਾਨ, ਸੁਲੇਮਾਨ (ਅਲੈ.) ਦੇ ਰਾਜ ਦਾ ਨਾਮ ਲੈ ਕੇ ਪੜ੍ਹਦੇ ਸੀ, ਹਾਲਾਂਕਿ ਸੁਲੇਮਾਨ (ਅਲੈ.) ਨੇ ਅਵੱਗਿਆ ਨਹੀਂ ਕੀਤੀ, ਸਗੋਂ ਇਹ ਸ਼ੈਤਾਨ ਸਨ, ਜਿਨ੍ਹਾਂ ਨੇ ਅਵੱਗਿਆ ਕੀਤੀ। ਉਹ ਲੋਕਾਂ ਨੂੰ ਜਾਦੂ ਸਿਖਾਉਂਦੇ ਸਨ। ਅਤੇ ਉਹ ਉਸ ਚੀਜ਼ ਵਿਚ ਪੈ ਗਏ ਜਿਹੜੀ ਬਾਬਲ ਵਿਚ ਦੋ ਫਰਿਸ਼ਤਿਆਂ ਹਾਰੂਤ ਅਤੇ ਮਾਰੂਤ ਉੱਤੇ ਉਤਾਰੀ ਗਈ। ਜਦੋਂ ਕਿ ਉਨ੍ਹਾਂ ਦਾ ਮਾਮਲਾ ਇਹ ਸੀ ਕਿ ਉਹ ਜਦੋਂ ਵੀ ਕਿਸੇ ਨੂੰ ਇਹ ਸਿਖਾਉਂਦੇ ਤਾਂ ਉਹ ਕਹਿ ਦਿੰਦੇ ਸਨ ਕਿ ਅਸੀਂ ਤਾਂ ਪ੍ਰੀਖਿਆ ਦੇ ਲਈ ਹਾਂ। ਆਖ਼ਿਰ ਤੁਸੀਂ ਅਵੱਗਿਆਕਾਰੀ ਨਾ ਬਣੋ ਪਰੰਤੂ ਉਹ ਉਨ੍ਹਾਂ ਤੋਂ ਉਹ ਚੀਜ਼ ਸਿੱਖਦੇ, ਜਿਸ ਨਾਲ ਉਹ ਇੱਕ ਪੁਰਸ਼ ਅਤੇ ਉਸਦੀ ਪਤਨੀ ਵਿਚ ਵਖਰੇਵਾਂ ਪੈਦਾ ਕਰ ਦੇਣ। ਹਾਲਾਂਕਿ ਉਹ ਅੱਲਾਹ ਦੇ ਆਦੇਸ਼ ਤੋਂ ਬਿਨਾਂ ਇਸ ਨਾਲ ਕਿਸੇ ਦਾ ਕੁਝ ਵਿਗਾੜ ਨਹੀਂ ਸਕਦੇ ਸਨ। ਅਤੇ ਉਹ ਅਜਿਹੀ ਚੀਜ਼ ਸਿੱਖਦੇ ਜੋ ਉਨ੍ਹਾਂ ਨੂੰ ਹਾਨੀ ਪਹੁੰਚਾਵੇ ਅਤੇ ਲਾਭ ਨਾ ਪਹੁੰਚਾਵੇ। ਅਤੇ ਉਹ ਜਾਣਦੇ ਸਨ ਕਿ ਜਿਹੜਾ ਕੋਈ ਉਸ ਚੀਜ਼ ਦਾ ਖ਼ਰੀਦਦਾਰ ਹੋਵੇਗਾ, ਪ੍ਰਲੋਕ ਵਿਚ ਉਸਦਾ ਕੋਈ ਹਿੱਸਾ ਨਹੀਂ। ਕਿਹੋ ਜਿਹੀ ਬੁਰੀ ਚੀਜ਼ ਹੈ ਜਿਸ ਦੇ ਬਦਲੇ ਉਨ੍ਹਾਂ ਨੇ ਆਪਣੇ ਪ੍ਰਾਣਾਂ ਨੂੰ ਵੇਚ ਦਿੱਤਾ ਕਾਸ਼! ਉਹ ਇਸ ਨੂੰ ਸਮਝਦੇ

(103) ਅਤੇ ਜੇਕਰ ਉਹ ਈਮਾਨ ਲਿਆਉਣ ਵਾਲੇ ਬਣਦੇ ਅਤੇ ਅੱਲਾਹ ਦਾ ਡਰ ਅਪਣਾਉਂਦੇ ਤਾਂ ਅੱਲਾਹ ਦਾ ਬਦਲਾ ਉਨ੍ਹਾਂ ਲਈ ਬਹੁਤ ਚੰਗਾ ਸੀ, ਕਾਸ਼! ਉਹ ਇਸ ਨੂੰ ਸਮਝਦੇ। (104) ਹੇ ਈਮਾਨ ਵਾਲਿਓ! ਤੁਸੀਂ ਰਾਇਨਾ (ਸਾਡੇ ਵੱਲ ਵੀ ਧਿਆਨ ਕਰੋ, ਅਵੱਗਿਆਕਾਰੀ ਇਸ ਸ਼ਬਦ ਨੂੰ ਬਦਲ ਕੇ ਰਾਇਨਾ ਭਾਵ ਸਾਡਾ ਚਰਵਾਹਾ ਕਹਿੰਦੇ ਸਨ) ਨਾ ਕਹੋ, ਸਗੋਂ ਉਨਜ਼ੁਰਨਾ (ਸਾਡੇ ਵੱਲ ਧਿਆਨ ਦਿਉ) ਕਹੋ ਅਤੇ ਸੁਣੋ ਅਤੇ ਅਵੱਗਿਆ ਕਰਨ ਵਾਲਿਆਂ ਦੇ ਲਈ ਦਰਦਨਾਕ ਸਜ਼ਾ ਹੈ (105) ਜਿਨ੍ਹਾਂ ਲੋਕਾਂ ਨੇ ਅਵੱਗਿਆ ਕੀਤੀ ਚਾਹੇ ਉਹ ਕਿਤਾਬ ਵਾਲੇ ਹਨ ਜਾਂ ਬਹੁਦੇਵਵਾਦੀ, ਉਹ ਨਹੀਂ ਚਾਹੁੰਦੇ ਕਿ ਤੁਹਾਡੇ ਰੱਬ ਵੱਲੋਂ ਕੋਈ ਨੇਕੀ ਉਤਰੇ ਅਤੇ ਅੱਲਾਹ ਜਿਸ ਨੂੰ ਚਾਹੁੰਦਾ ਹੈ ਆਪਣੀ ਰਹਿਮਤ ਲਈ ਚੁਣ ਲੈਂਦਾ ਹੈ ਅੱਲਾਹ ਬਹੁਤ ਰਹਿਮਤ ਵਾਲਾ ਹੈ (106) ਅਸੀਂ ਜਿਸ ਆਇਤ ਨੂੰ ਰੱਦ ਕਰਦੇ ਹਾਂ ਜਾਂ ਭੁਲਾ ਦਿੰਦੇ ਹਾਂ ਤਾਂ ਉਸ ਤੋਂ ਵਧੀਆ ਜਾਂ ਉਸ ਦੇ ਬਰਾਬਰ ਆਇਤ ਲਿਆਉਂਦੇ ਹਾਂ। ਕੀ ਤੁਸੀਂ ਨਹੀਂ ਜਾਣਦੇ ਕਿ ਅੱਲਾਹ ਹਰ ਚੀਜ਼ ਦੀ ਸਮਰੱਥਾ ਰੱਖਦਾ ਹੈ। (107) ਕੀ ਤੁਸੀਂ ਨਹੀਂ ਜਾਣਦੇ ਕਿ ਅੱਲਾਹ ਲਈ ਹੀ ਆਕਾਸ਼ ਅਤੇ ਧਰਤੀ ਦਾ ਸਾਮਰਾਜ ਹੈ ਅਤੇ ਤੁਹਾਡੇ ਲਈ

ਅੱਲਾਹ ਤੋਂ ਬਿਨਾਂ ਨਾ ਕੋਈ ਮਿੱਤਰ ਹੈ ਅਤੇ ਨਾ ਕੋਈ ਸਹਾਇਕ। (108) ਕੀ ਤੁਸੀਂ ਚਾਹੁੰਦੇ ਹੋ ਕਿ ਤੁਸੀਂ ਆਪਣੇ ਰਸੂਲ ਨੂੰ ਪ੍ਰਸ਼ਨ ਕਰੋ, ਜਿਸ ਤਰ੍ਹਾਂ ਇਸ ਤੋਂ ਪਹਿਲਾਂ ਮੂਸਾ (ਅਲੈ.) ਨੂੰ ਸਵਾਲ ਕੀਤੇ ਗਏ ਸਨ। ਅਤੇ ਜਿਸ ਬੰਦੇ ਨੇ ਈਮਾਨ ਨੂੰ ਕੁਫਰ ਵਿਚ ਬਦਲ ਲਿਆ, ਉਹ ਨਿਸ਼ਚਿਤ ਰੂਪ ਨਾਲ ਚੰਗੇ ਮਾਰਗ ਤੋਂ ਭਟਕ ਗਿਆ।

(109) ਬਹੁਤ ਜ਼ਿਆਦਾ ਕਿਤਾਬ ਵਾਲੇ ਦਿਲੋਂ ਚਾਹੁੰਦੇ ਹਨ ਕਿ ਤੁਹਾਡੇ ਮੋਮਿਨ (ਈਮਾਨ ਵਾਲੇ) ਹੋ ਜਾਣ ਤੋਂ ਬਾਅਦ, ਇਸੇ ਤਰ੍ਹਾਂ ਉਹ ਫਿਰ ਤੁਹਾਨੂੰ ਮੁਨਕਰ (ਅਵੱਗਿਆਕਾਰੀ) ਬਣਾ ਦੇਣ, ਆਪਣੀ ਈਰਖਾ ਦੇ ਕਾਰਨ, ਇਸ ਦੇ ਬਾਵਜੂਦ ਕਿ ਸੱਚਾਈ ਉਨ੍ਹਾਂ ਦੇ ਸਾਹਮਣੇ ਸਪੱਸ਼ਟ ਹੋ ਚੁੱਕੀ ਹੈ। ਅੰਤ ਮਾਫ਼ ਕਰੋ ਅਤੇ ਅਣਡਿੱਠ ਕਰੋ ਇਥੋਂ ਤੱਕ ਕਿ ਅੱਲਾਹ ਦਾ ਫ਼ੈਸਲਾ ਆ ਜਾਏ। ਬੇਸ਼ੱਕ ਅੱਲਾਹ ਨੂੰ ਹਰ ਚੀਜ਼ ਤੇ ਸਮੱਰਥਾ ਪ੍ਰਾਪਤ ਹੈ। (110) ਅਤੇ ਨਮਾਜ਼ ਕਾਇਮ ਕਰੋ, ਜ਼ਕਾਤ ਦੇਵੋ। ਅਤੇ ਜੋ ਨੇਕੀ ਤੁਸੀਂ ਆਪਣੇ ਲਈ ਅੱਗੇ ਭੇਜੋਗੇ, ਉਸਨੂੰ ਤੁਸੀਂ ਅੱਲਾਹ ਦੇ ਕੋਲ ਪਾਉਗੇ ਜੋ ਕੁਝ ਤੁਸੀਂ ਕਰਦੇ ਹੋ। ਅੱਲਾਹ ਨਿਸ਼ਚਿਤ ਰੂਪ ਵਿਚ ਉਸ ਨੂੰ ਦੇਖ ਰਿਹਾ ਹੈ। (111) ਅਤੇ ਉਹ ਕਹਿੰਦੇ ਹਨ ਕਿ ਜੰਨਤ ਵਿਚ ਸਿਰਫ਼ ਉਹੀ ਲੋਕ ਜਾਣਗੇ ਜਿਹੜੇ ਯਹੂਦੀ ਜਾਂ ਈਸਾਈ ਹੋਣ, ਇਹ ਸਿਰਫ਼ ਉਨ੍ਹਾਂ ਦੀਆਂ ਇੱਛਾਵਾਂ ਹਨ। ਕਹੋ ਕਿ ਜੇਕਰ ਤੁਸੀਂ ਸੱਚੇ ਹੋ, ਤਾਂ ਲਿਆਉ ਆਪਣਾ ਤਰਕ। (112) ਸਗੋਂ ਜਿਸ ਨੇ ਆਪਣੇ ਆਪ ਨੂੰ ਅੱਲਾਹ ਦੀ ਆਗਿਆ ਪਾਲਣ ਲਈ ਸਮਰਪਿਤ ਕਰ ਦਿੱਤਾ ਅਤੇ ਉਹ ਪਵਿੱਤਰ ਹਿਰਦੇ ਵਾਲਾ ਵੀ ਹੈ ਤਾਂ ਏਸੇ ਬੰਦੇ ਲਈ, ਉਸ ਦੇ ਰੱਬ ਦੇ ਕੋਲ ਚੰਗਾ ਬਦਲਾ ਹੈ, ਉਸ ਲਈ ਨਾ ਕੋਈ ਡਰ ਹੈ ਅਤੇ ਨਾ ਹੀ ਕੋਈ ਦੁੱਖ।

(113) ਅਤੇ ਯਹੂਦੀਆਂ ਨੇ ਕਿਹਾ ਕਿ ਨਸਾਰਾ (ਈਸਾਈ) ਕਿਸੇ ਚੀਜ਼ ਉੱਪਰ ਨਹੀਂ ਅਤੇ ਨਸਾਰਾ ਨੇ ਕਿਹਾ ਕਿ ਯਹੂਦੀ ਕਿਸੇ ਚੀਜ਼ ਉੱਪਰ ਨਹੀਂ। ਅਤੇ ਉਹ ਸਭ ਅਸਮਾਨੀ ਗ੍ਰੰਥ ਪੜ੍ਹਦੇ ਹਨ, ਉਸੇ ਤਰ੍ਹਾਂ ਉਨ੍ਹਾਂ ਲੋਕਾਂ ਨੇ ਕਿਹਾ ਜਿਨ੍ਹਾਂ ਕੋਲ ਗਿਆਨ ਨਹੀਂ, ਉਨ੍ਹਾਂ ਦਾ ਹੀ ਕਥਨ ਸੀ। ਅੰਤ ਅੱਲਾਹ ਕਿਆਮਤ ਦੇ ਦਿਨ ਉਨ੍ਹਾਂ ਦੇ ਵਿਚਕਾਰ ਉਸ ਗੱਲ ਦਾ ਨਿਰਣਾ ਕਰੇਗਾ ਜਿਸ ਲਈ ਉਹ ਝਗੜ ਰਹੇ ਸਨ। (114) ਅਤੇ ਉਸ ਤੋਂ ਵੱਧ ਕੇ ਜ਼ਾਲਿਮ ਹੋਰ ਕੌਣ ਹੋਵੇਗਾ ਜੋ ਅੱਲਾਹ ਦੀਆ ਮਸਜਿਦਾਂ ਵਿਚ ਅੱਲਾਹ ਦੇ ਨਾਮ ਦਾ ਜਾਪ ਕੀਤੇ ਜਾਣ ਤੋਂ ਰੋਕੇ ਅਤੇ ਉਹ ਉਨ੍ਹਾਂ ਨੂੰ ਉਜਾੜਣ ਦੀ ਕੋਸ਼ਿਸ਼ ਕਰੇ। ਉਨ੍ਹਾਂ ਦਾ ਹਾਲ ਤਾਂ ਇਹ ਹੋਣਾ ਚਾਹੀਦਾ ਹੈ ਕਿ ਉਹ ਮਸਜਿਦਾਂ ਵਿਚ

ਅੱਲਾਹ ਤੋਂ ਡਰਦੇ ਹੋਏ ਦਾਖ਼ਿਲ ਹੁੰਦੇ। ਉਨ੍ਹਾਂ ਦੇ ਲਈ ਸੰਸਾਰ ਵਿਚ ਅਪਮਾਨ ਹੈ ਅਤੇ ਪ੍ਰਲੋਕ ਵਿਚ ਉਨ੍ਹਾਂ ਲਈ ਵੱਡਾ ਦਰਦ। (115) ਅਤੇ ਪੂਰਬ-ਪੱਛਮ ਅੱਲਾਹ ਦੇ ਹੀ ਲਈ ਹੈ, ਤੁਸੀਂ ਜਿੱਧਰ ਮੂੰਹ ਕਰੋਗੇ ਉਸ ਵੱਲ ਹੀ ਅੱਲਾਹ ਹੈ, ਨਿਸ਼ਚਤ ਤੌਰ ਤੇ ਅੱਲਾਹ ਵਿਆਪਕਤਾ ਵਾਲਾ ਹੈ। ਗਿਆਨ ਵਾਲਾ ਹੈ। (116) ਅਤੇ ਉਹ ਕਹਿੰਦੇ ਹਨ ਕਿ ਅੱਲਾਹ ਨੇ ਪੁੱਤਰ ਬਣਾਇਆ ਹੈ। ਅੱਲਾਹ ਇਸ ਤੋਂ ਪਾਕ ਹੈ। ਸਗੋਂ ਆਕਾਸ਼ ਅਤੇ ਧਰਤੀ ਵਿਚ ਜੋ ਵੀ ਹੈ, ਸਭ ਉਸੇ ਦਾ ਹੀ ਹੈ, ਉਸੇ ਦੇ ਸਾਰੇ ਅਗਿਆਕਾਰੀ ਹਨ। (117) ਉਹ ਆਕਾਸ਼ਾਂ ਅਤੇ ਧਰਤੀ ਨੂੰ ਬਣਾਉਣ ਵਾਲਾ ਹੈ। ਉਹ ਜਦੋਂ ਕਿਸੇ ਕੰਮ ਨੂੰ ਕਰਨ ਦਾ ਇਰਾਦਾ ਕਰ ਲੈਂਦਾ ਹੈ ਤਾਂ ਉਸਦੇ ਲਈ ਕਹਿ ਦਿੰਦਾ ਹੈ, ਹੋ ਜਾ। ਬਸ ਉਹ ਹੋ ਜਾਂਦਾ ਹੈ।

(118) ਅਤੇ ਜਿਹੜੇ ਲੋਕ ਗਿਆਨ ਨਹੀਂ ਰੱਖਦੇ ਉਨ੍ਹਾਂ ਨੇ ਕਿਹਾ ਅੱਲਾਹ ਸਾਡੇ ਨਾਲ ਕਿਉਂ ਨਹੀਂ ਗੱਲ ਕਰਦਾ ਜਾਂ ਸਾਡੇ ਪਾਸ ਕੋਈ ਨਿਸ਼ਾਨੀ ਕਿਉਂ ਨਹੀਂ ਆਉਂਦੀ। ਇਸ ਤਰ੍ਹਾਂ ਉਨ੍ਹਾਂ ਤੋਂ ਪਹਿਲਾਂ ਦੇ ਲੋਕ ਵੀ ਇਨ੍ਹਾਂ ਵਰਗੀ ਹੀ ਗੱਲ ਕਹਿ ਚੁੱਕੇ ਹਨ, ਉਨ੍ਹਾਂ ਸਾਰਿਆਂ ਦੇ ਦਿਲ ਇੱਕੋ ਜਿਹੇ ਹਨ, ਅਸੀਂ ਨਿਸ਼ਾਨੀਆਂ ਸਪੱਸ਼ਟ ਕਰ ਦਿੱਤੀਆਂ ਹਨ ਉਨ੍ਹਾਂ ਲੋਕਾਂ ਦੇ ਲਈ ਜਿਹੜੇ ਵਿਸ਼ਵਾਸ਼ ਕਰਨ ਵਾਲੇ ਹਨ (119) ਅਸੀਂ ਤੁਹਾਨੂੰ ਸੱਚ ਦੇ ਨਾਲ ਭੇਜਿਆ ਹੈ ਖ਼ੁਸ਼ਖ਼ਬਰੀ ਸੁਨਾਉਣ ਵਾਲਾ ਅਤੇ ਡਰਾਉਣ ਵਾਲਾ ਬਣਾ ਕੇ। ਅਤੇ ਤੁਹਾਡੇ ਤੋਂ ਜਹੰਨੁਮ (ਨਰਕ) ਵਿਚ ਜਾਣ ਵਾਲਿਆਂ ਦੇ ਬਾਰੇ ਚ ਕੋਈ ਪੁੱਛਗਿੱਛ ਨਹੀਂ ਹੋਵੇਗੀ (120) ਅਤੇ ਯਹੂਦੀ ਅਤੇ ਈਸਾਈ ਤੁਹਾਡੇ ਤੋਂ ਕਦੇ ਸੰਤੁਸ਼ਟ ਨਹੀਂ ਹੋਣਗੇ ਜਦੋਂ ਤੱਕ ਤੁਸੀਂ ਉਨ੍ਹਾਂ ਦੇ ਪੰਥ ਦੇ ਅਨੁਯਾਈ ਨਾ ਬਣ ਜਾਉ। ਤੁਸੀਂ ਕਹੋ ਕਿ ਜਿਹੜਾ ਰਾਹ ਅੱਲਾਹ ਵਿਖਾਉਦਾ ਹੈ ਉਹ ਹੀ ਸੱਚਾ ਰਾਹ ਹੈ। ਅਤੇ ਇਸ ਗਿਆਨ ਦੇ ਬਾਅਦ ਜੋ ਤੁਹਾਡੇ ਕੋਲ ਪਹੁੰਚ ਚੁੱਕਾ ਹੈ, ਜੇਕਰ ਤੁਸੀਂ ਉਨ੍ਹਾਂ ਦੀਆਂ ਇੱਛਾਵਾਂ ਦਾ ਪਾਲਣ ਕੀਤਾ ਤਾਂ ਅੱਲਾਹ ਦੇ ਮੁਕਾਬਲੇ ਵਿਚ ਨਾ ਤੁਹਾਡਾ ਕੋਈ ਮਿੱਤਰ ਹੋਵੇਗਾ ਅਤੇ ਨਾ ਕੋਈ ਸਾਥੀ। (121) ਜਿਨ੍ਹਾਂ ਲੋਕਾਂ ਨੂੰ ਅਸੀਂ ਕਿਤਾਬ ਦਿੱਤੀ ਹੈ ਉਹ ਉਸ ਨੂੰ ਪੜ੍ਹਦੇ ਹਨ ਜਿਵੇਂ ਕਿ ਉਨ੍ਹਾਂ ਨੂੰ ਪੜ੍ਹਣ ਦਾ ਹੱਕ ਹੈ, ਇਹ ਹੀ ਲੋਕ ਈਮਾਨ ਲਿਆਉਣ ਵਾਲੇ ਹਨ, ਇਸ (ਕੁਰਆਨ) ਉੱਪਰ ਅਤੇ ਜੋ ਇਸ ਨੂੰ ਝੁਠਲਾਏ ਤਾਂ ਉਹ ਘਾਟੇ ਵਿਚ ਰਹਿਣ ਵਾਲੇ ਹਨ (122) ਹੇ ਇਜ਼ਰਾਈਲ ਦੀ ਸੰਤਾਨ! ਮੇਰੇ ਉਸ ਉਪਕਾਰ ਨੂੰ ਯਾਦ ਕਰੋ ਜਿਹੜਾ ਮੈਂ ਤੁਹਾਡੇ ਉੱਪਰ ਕੀਤਾ ਅਤੇ ਇਸ ਗੱਲ ਨੂੰ ਕਿ ਮੈਂ ਤੁਹਾਨੂੰ ਸਾਰੇ ਸੰਸਾਰ ਵਾਲਿਆਂ ਨਾਲੋਂ ਉੱਤਮਤਾ ਬਖਸ਼ੀ।

(123) ਅਤੇ ਉਸ ਦਿਨ ਤੋਂ ਡਰੋ ਜਿਸ ਦਿਨ ਕੋਈ ਬੰਦਾ ਕਿਸੇ ਬੰਦੇ ਦੇ ਕੰਮ ਨਾ ਆਵੇਗਾ ਅਤੇ ਨਾ ਕਿਸੇ ਦੇ ਵਲੋਂ ਕੋਈ ਅਰਥਦੰਡ ਸਵੀਕਾਰ ਕੀਤਾ ਜਾਵੇਗਾ ਅਤੇ ਨਾ ਕਿਸੇ ਨੂੰ ਕੋਈ ਸਿਫ਼ਾਰਿਸ਼ ਲਾਭ ਦੇਵੇਗੀ ਅਤੇ ਨਾ ਕਿਤੋਂ ਉਨ੍ਹਾਂ ਨੂੰ ਸਹਾਇਤਾ ਪਹੁੰਚੇਗੀ (124) ਅਤੇ ਜਦੋਂ ਇਬਰਾਹੀਮ ਨੂੰ ਉਸ ਦੇ ਰੱਬ ਨੇ ਕੁਝ ਗੱਲਾਂ ਦੇ ਰਾਹੀਂ ਇਮਤਿਹਾਨ ਵਿਚ ਪਾਇਆ ਤਾਂ ਉਸ ਨੇ ਪੂਰਾ ਕਰ ਦਿਖਾਇਆ। ਅੱਲਾਹ ਨੇ ਕਿਹਾ ਮੈਂ ਤੁਹਾਨੂੰ ਸਭ ਲੋਕਾਂ ਦਾ ਇਮਾਮ ਬਣਾਵਾਂਗਾ। ਇਬਰਾਹੀਮ ਨੇ ਕਿਹਾ ਅਤੇ ਮੇਰੀ ਸੰਤਾਨ ਵਿਚੋਂ ਵੀ। ਅੱਲਾਹ ਨੇ ਕਿਹਾ ਕਿ ਮੇਰਾ ਵਚਨ ਜ਼ਾਲਿਮਾਂ ਦੇ ਲਈ ਨਹੀ ਹੈ।

(125) ਅਤੇ ਜਦੋਂ ਅਸੀਂ ਕਾਅਬਾ ਲੋਕਾਂ ਦੇ ਇੱਕਠੇ ਹੋਣ ਦੀ ਜਗ੍ਹਾ ਅਤੇ ਸ਼ਾਂਤੀ ਦਾ ਥਾਂ ਘੋਸ਼ਿਤ ਕੀਤਾ। ਅਤੇ ਆਦੇਸ਼ ਦਿੱਤਾ ਮੁਕਾਮ-ਏ-ਇਬਰਾਹੀਮ (ਇਬਰਾਹੀਮ ਦੇ ਖੜ੍ਹੇ ਹੋਣ ਦੀ ਥਾਂ) ਨੂੰ ਨਮਾਜ਼ ਪੜ੍ਹਣ ਦਾ ਸਥਾਨ ਬਣਾ ਲਉ। ਅਤੇ ਅਸੀਂ ਇਬਰਾਹੀਮ ਅਤੇ ਇਸਮਾਈਲ ਨੂੰ ਹੁਕਮ ਦਿੱਤਾ ਕਿ ਮੇਰੇ ਘਰ ਦੀ ਪਰਿਕਰਮਾ ਕਰਨ ਵਾਲਿਆਂ, ਇਅਤਕਾਫ਼ (ਬੈਠ ਕੇ ਉਪਮਾ) ਕਰਨ ਵਾਲਿਆਂ ਅਤੇ ਝੁਕਣ (ਰੁਕੂ) ਅਤੇ ਸਿਜਦਾ ਕਰਨ ਵਾਲਿਆਂ ਦੇ ਲਈ ਪਵਿੱਤਰ ਰੱਖੋ (126) ਅਤੇ ਜਦੋਂ ਇਬਰਾਹੀਮ ਨੇ ਕਿਹਾ ਹੇ ਮੇਰੇ ਰੱਬ! ਇਸ ਨਗਰ ਨੂੰ ਸ਼ਾਂਤੀ ਦਾ ਨਗਰ ਬਣਾ ਦੇ ਅਤੇ ਉਸ ਦੇ ਵਾਸੀਆਂ ਨੂੰ, ਜੋ ਇਨ੍ਹਾਂ ਵਿਚੋਂ ਅੱਲਾਹ ਅਤੇ ਪ੍ਰਲੋਕ ਦੇ ਦਿਨ ਉੱਪਰ ਭਰੋਸਾ ਰੱਖਣ, ਉਨ੍ਹਾਂ ਨੂੰ ਫ਼ਲਾਂ ਦਾ ਰਿਜ਼ਕ ਪ੍ਰਦਾਨ ਕਰ। ਅੱਲਾਹ ਨੇ ਕਿਹਾ ਕਿ ਜਿਹੜਾ ਅਵੱਗਿਆ ਕਰੇਗਾ ਮੈਂ ਉਸ ਨੂੰ ਵੀ ਥੋੜ੍ਹੇ ਦਿਨਾਂ ਦਾ ਲਾਭ ਦੇਵਾਂਗਾ। ਫਿਰ ਉਸ ਨੂੰ ਅੱਗ ਦੇ ਅਜ਼ਾਬ ਵੱਲ ਧੱਕਾ ਦੇ ਦੇਵਾਂਗਾ ਅਤੇ ਉਹ ਬਹੁਤ ਬੁਰਾ ਟਿਕਾਣਾ ਹੈ।

(127) ਅਤੇ ਜਦੋਂ ਇਹ ਇਬਰਾਹੀਮ (ਅਲੈ.) ਅਤੇ ਇਸਮਾਈਲ (ਅਲੈ.) ਅੱਲਾਹ ਦੇ ਘਰ (ਕਾਅਬਾ) ਦੀਆਂ ਕੰਧਾਂ ਉਠਾ ਰਹੇ ਸਨ ਅਤੇ ਇਹ ਕਹਿੰਦੇ ਜਾਂਦੇ ਸਨ ਹੇ ਮੇਰੇ ਰੱਬ! ਸਵੀਕਾਰ ਕਰ ਲੈ ਸਾਡੇ ਪਾਸੋਂ ਬੇਸ਼ੱਕ ਤੂੰ ਹੀ ਸੁਣਨ ਵਾਲਾ ਤੇ ਜਾਣਨ ਵਾਲਾ ਹੈਂ। (128) ਹੇ ਸਾਡੇ ਰੱਬ! ਸਾਨੂੰ ਆਪਣਾ ਅਹਿਸਾਨ ਮੰਦ ਬਣਾ ਅਤੇ ਸਾਡੀ ਸੰਤਾਨ ਵਿਚੋਂ ਆਪਣੀ ਇੱਕ ਅਹਿਸਾਨ ਮੰਨਣ ਵਾਲੀ ਕੌਮ ਉਠਾ ਅਤੇ ਸਾਨੂੰ ਸਾਡੀ ਬੰਦਗੀ ਦੇ ਤਰੀਕੇ ਦੱਸ ਅਤੇ ਸਾਨੂੰ ਮੁਆਫ਼ ਕਰ ਦੇ ਤੂੰ ਹੀਂ ਮੁਆਫ਼ ਕਰਨ ਵਾਲਾ, ਰਹਿਮਤ ਕਰਨ ਵਾਲਾ ਹੈ। (129) ਹੇ ਸਾਡੇ ਰੱਬ! ਅਤੇ ਇਨ੍ਹਾਂ ਵਿਚੋਂ ਇਕ ਰਸੂਲ ਉਠਾ ਜੋ ਉਨ੍ਹਾਂ ਨੂੰ ਤੇਰੀਆਂ ਆਇਤਾਂ ਸੁਣਾਵੇ ਅਤੇ ਉਨ੍ਹਾਂ ਨੂੰ

ਕਿਤਾਬ ਅਤੇ ਬਿਬੇਕ ਦੀ ਸਿੱਖਿਆ ਦੇ ਅਤੇ ਉਨ੍ਹਾਂ ਦਾ ਤਜ਼ਕੀਅ (ਸ਼ੁੱਧੀ ਕਰਨ ਅਤੇ ਅਧਿਆਤਮਕ ਵਿਕਾਸ) ਕਰੇ। ਬੇਸ਼ੱਕ ਤੂੰ ਬੜਾ ਪ੍ਰਭਾਵਸ਼ਾਲੀ ਅਤੇ ਸਭ ਕੁਝ ਜਾਣਨ ਵਾਲਾ ਹੈਂ।

(130) ਹੋਰ ਕੌਣ ਹੈ ਜੋ ਇਬਰਾਹੀਮ ਦੇ ਦੀਨ ਨੂੰ ਪਸੰਦ ਨਾ ਕਰੇ, ਪਰ ਉਹ ਜਿਸ ਨੇ ਆਪਣੇ ਆਪ ਨੂੰ ਮੂਰਖ ਬਣਾ ਲਿਆ ਹੋਵੇ ਹਾਲਾਂਕਿ ਅਸੀਂ ਇਬਰਾਹੀਮ ਨੂੰ ਸੰਸਾਰ ਵਿਚੋਂ ਚੁਣ ਲਿਆ ਸੀ ਅਤੇ ਪ੍ਰਲੋਕ ਵਿਚ ਉਹ ਭਲੇ ਲੋਕਾਂ ਵਿੱਚੋਂ ਹੋਵੇਗਾ। (131) ਜਦੋਂ ਉਸ ਦੇ ਰੱਬ ਨੇ ਕਿਹਾ ਕਿ ਆਪਣੇ ਆਪ ਨੂੰ ਰੱਬ ਦੇ ਹਵਾਲੇ ਕਰ ਦੇਵੋ, ਤਾਂ ਉਸ ਨੇ ਕਿਹਾ ਮੈਂ ਆਪਣੇ ਆਪ ਨੂੰ ਜਗਤ ਦੇ ਮਾਲਕ ਦੇ ਹਵਾਲੇ ਕੀਤਾ ਹੈ (132) ਅਤੇ ਇਸ ਦਾ ਹੀ ਉਪਦੇਸ਼ ਦਿੱਤਾ ਇਬਰਾਹੀਮ ਨੇ ਆਪਣੀ ਔਲਾਦ ਨੂੰ ਅਤੇ ਇਸੇ ਦਾ ਉਪਦੇਸ਼ ਯਾਕੂਬ ਨੇ ਆਪਣੀ ਸੰਤਾਨ ਨੂੰ ਦਿੱਤਾ। ਹੇ ਮੇਰੇ ਪੁੱਤਰੋ! ਅੱਲਾਹ ਨੇ ਤੁਹਾਡੇ ਲਈ ਇਸ ਦੀਨ ਨੂੰ ਚੁਣ ਲਿਆ। ਅੰਤ ਇਸਲਾਮ ਤੋਂ ਬਿਨਾਂ ਕਿਸੇ ਹੋਰ ਹਾਲਾਤ ਵਿਚ ਤੁਹਾਨੂੰ ਮੌਤ ਨਾ ਆਏ (133) ਕੀ ਤੁਸੀਂ ਹਾਜ਼ਰ ਸੀ ਜਦੋਂ ਯਾਕੂਬ ਦੀ ਮੌਤ ਦਾ ਸਮਾਂ ਆਇਆ। ਜਦੋਂ ਉਸ ਨੇ ਆਪਣੇ ਬੇਟਿਆਂ ਨੂੰ ਕਿਹਾ ਕਿ ਮੇਰੇ ਤੋਂ ਬਾਅਦ ਤੁਸੀਂ ਕਿਸ ਦੀ ਇਬਾਦਤ ਕਰੋਗੇ? ਉਨ੍ਹਾਂ ਨੇ ਕਿਹਾ, ਅਸੀਂ ਉਸੇ ਅੱਲਾਹ ਦੀ ਇਬਾਦਤ ਕਰਾਂਗੇ, ਜਿਸ ਦੀ ਇਬਾਦਤ ਤੁਸੀਂ ਆਪ ਅਤੇ ਤੁਹਾਡੇ ਵਡੇਰੇ ਇਬਰਾਹੀਮ, ਇਸਮਾਈਲ, ਇਸਹਾਕ ਕਰਦੇ ਆਏ ਹਨ, ਉਹੀ ਇੱਕ ਮੰਨਣ ਯੋਗ ਹੈ ਅਤੇ ਅਸੀਂ ਉਸ ਦੇ ਆਗਿਆਕਾਰੀ ਹਾਂ। (134) ਇਹ ਇੱਕ ਪੀੜ੍ਹੀ ਸੀ ਜਿਹੜੀ ਗੁਜ਼ਰ ਚੁੱਕੀ ਹੈ। ਉਸ ਨੂੰ ਮਿਲੇਗਾ ਜੋ ਉਸ ਨੇ ਕਮਾਇਆ ਅਤੇ ਤੁਹਾਨੂੰ ਮਿਲੇਗਾ ਜੋ ਤੁਸੀਂ ਕਮਾਇਆ। ਅਤੇ ਤੁਹਾਡੇ ਤੋਂ ਉਨ੍ਹਾਂ ਬਾਰੇ ਕੋਈ ਪੁੱਛ ਨਹੀਂ ਹੋਵੇਗੀ।

(135) ਉਹ ਕਹਿੰਦੇ ਹਨ ਕਿ ਯਹੂਦੀ ਜਾਂ ਈਸਾਈ ਬਣ ਜਾਉ ਤਾਂ ਚੰਗਾ ਰਾਹ ਪਾਉਗੇ। ਕਹੋ ਕਿ ਨਹੀਂ, ਸਗੋਂ ਅਸੀਂ ਤਾਂ ਇਬਰਾਹੀਮ ਦੇ ਦੀਨ ਦਾ ਪਾਲਣ ਕਰਦੇ ਹਾਂ ਜਿਹੜਾ ਇੱਕ ਅੱਲਾਹ ਨੂੰ ਮੰਨਣ ਵਾਲਾ ਸੀ ਅਤੇ ਉਹ ਬਹੁ-ਦੇਵਵਾਦੀਆਂ ਵਿਚੋਂ ਨਹੀਂ ਸੀ। (136) ਕਹੋ ਕਿ ਅਸੀਂ ਅੱਲਾਹ ਉੱਪਰ ਈਮਾਨ ਲਿਆਏ ਅਤੇ ਉਸ ਮਾਰਗ ਦਰਸ਼ਨ ਉੱਪਰ ਜੋ ਸਾਡੇ ਵੱਲ ਉਤਾਰਿਆ ਗਿਆ ਅਤੇ ਉਸ ਉੱਪਰ ਵੀ ਜਿਹੜਾ ਇਬਰਾਹੀਮ, ਇਸਮਾਈਲ, ਇਸਹਾਕ, ਯਾਕੂਬ ਅਤੇ ਉਸ ਦੀ ਸੰਤਾਨ ਉੱਪਰ ਉਤਾਰਿਆ ਗਿਆ ਅਤੇ ਜਿਹੜਾ ਦਿੱਤਾ ਗਿਆ ਮੂਸਾ ਅਤੇ ਈਸਾ ਨੂੰ ਵੀ

ਅਤੇ ਜਿਹੜਾ ਦਿੱਤਾ ਗਿਆ ਸਾਰੇ ਪੈਗ਼ੰਬਰਾਂ ਨੂੰ ਉਨ੍ਹਾਂ ਦੇ ਰੱਬ ਦੇ ਵੱਲੋਂ। ਅਸੀਂ ਉਨ੍ਹਾਂ ਵਿਚੋਂ ਕਿਸੇ ਵਿਚ ਫ਼ਰਕ ਨਹੀਂ ਕਰਦੇ, ਅਤੇ ਅਸੀਂ ਅੱਲਾਹ ਦੇ ਹੀ ਅਗਿਆਕਾਰੀ, (ਮੁਸਲਿਮ) ਹਾਂ (137) ਫਿਰ ਜੇਕਰ ਉਹ ਈਮਾਨ ਲਿਆਉਣ ਜਿਸ ਤਰ੍ਹਾਂ ਤੁਸੀਂ ਲੈ ਆਏ ਹੋ ਤਾਂ ਬੇਸ਼ੱਕ ਉਹ ਸ੍ਰੇਸ਼ਟ ਰਾਹ ਪਾ ਗਏ ਅਤੇ ਜੇਕਰ ਉਹ ਫਿਰ ਗਏ ਤਾਂ ਹੁਣ ਉਹ ਹੱਠ ਧਰਮੀ ਅਪਣਾ ਰਹੇ ਹਨ। ਅੰਤ ਤੁਹਾਡੇ ਵਲੋਂ ਅੱਲਾਹ ਉਨ੍ਹਾਂ ਦੇ ਲਈ ਹਾਜ਼ਿਰ ਹੈ ਅਤੇ ਉਹ ਸੁਣਨ ਵਾਲਾ, ਜਾਣਨ ਵਾਲਾ ਹੈ (138) ਕਹੋ ਅਸੀਂ ਅਪਣਾਇਆ ਅਲਾਹ ਦਾ ਰੰਗ ਅਤੇ ਅੱਲਾਹ ਦੇ ਰੰਗ ਤੋਂ ਕਿਸ ਦਾ ਰੰਗ ਵਧੀਆ ਹੈ ਅਤੇ ਅਸੀਂ ਉਸੇ ਦੀ ਇਬਾਦਤ ਕਰਨ ਵਾਲੇ ਹਾਂ। (139) ਕਹੋ ਕੀ ਤੁਸੀਂ ਅੱਲਾਹ ਦੇ ਸਬੰਧ ਵਿਚ ਸਾਡੇ ਨਾਲ ਲੜਦੇ ਹੋ, ਹਾਲਾਂਕਿ ਉਹ ਸਾਡਾ ਵੀ ਪਾਲਣਹਾਰ ਹੈ ਅਤੇ ਤੁਹਾਡਾ ਵੀ ਪਾਲਣਹਾਰ ਹੈ। ਸਾਡੇ ਲਈ ਸਾਡੇ ਕਰਮ ਹਨ ਅਤੇ ਤੁਹਾਡੇ ਲਈ ਤੁਹਾਡੇ ਕਰਮ ਅਤੇ ਅਸੀਂ ਪੂਰਨ ਰੂਪ ਵਿਚ ਉਸ ਦੇ ਲਈ ਹਾਂ (140) ਕੀ ਤੁਸੀਂ ਕਹਿੰਦੇ ਹੋ ਇਬਰਾਹੀਮ, ਇਸਮਾਈਲ ਅਤੇ ਇਸਹਾਕ ਅਤੇ ਯਾਕੂਬ ਅਤੇ ਉਸ ਦੀ ਸੰਤਾਨ ਸਭ ਯਹੂਦੀ ਜਾਂ ਈਸਾਈ ਸੀ ਆਖੋ ਕੀ ਤੁਸੀਂ ਜ਼ਿਆਦਾ ਜਾਣਦੇ ਹੋ ਜਾਂ ਅੱਲਾਹ। ਅਤੇ ਉਸ ਤੋਂ ਵੱਡਾ ਅਤਿਆਚਾਰੀ ਹੋਰ ਕੌਣ ਹੋਵੇਗਾ ਜੋ ਉਸ ਗਵਾਹੀ ਨੂੰ ਛੁਪਾਏ ਜਿਹੜੀ ਅੱਲਾਹ ਦੇ ਵੱਲੋਂ ਉਸ ਦੇ ਪਾਸ ਆਈ ਹੋਈ ਹੈ ਅਤੇ ਜੋ ਕੁਝ ਤੁਸੀਂ ਕਰਦੇ ਹੋਂ ਅੱਲਾਹ ਉਸ ਤੋਂ ਅਣਜਾਣ ਨਹੀਂ। (141) ਇਹ ਇਕ ਪੀੜ੍ਹੀ ਸੀ ਜਿਹੜੀ ਗੁਜ਼ਰ ਚੁੱਕੀ, ਉਸ ਨੂੰ ਮਿਲੇਗਾ ਜੋ ਉਸ ਨੇ ਕਮਾਇਆ ਅਤੇ ਤੁਹਾਨੂੰ ਮਿਲੇਗਾ, ਜਿਹੜਾ ਤੁਸੀਂ ਕਮਾਇਆ ਅਤੇ ਤੁਹਾਡੇ ਤੋਂ ਉਨ੍ਹਾਂ ਦੁਆਰਾ ਕੀਤੇ ਕੀਤੇ ਕੰਮਾਂ ਦੀ ਪੁੱਛਗਿੱਛ ਨਾ ਹੋਵੇਗੀ।

(142) ਹੁਣ ਬੇਵਕੂਫ਼ ਲੋਕ ਆਖਣਗੇ ਕਿ ਮੁਸਲਮਾਨਾਂ ਨੂੰ ਕਿਸ ਚੀਜ਼ ਨੇ ਉਨ੍ਹਾਂ ਦੇ ਕਿਬਲੇ (ਕੇਂਦਰ) ਤੋਂ ਮੌੜ ਦਿੱਤਾ। ਕਹੋ ਪੂਰਬ ਅਤੇ ਪੱਛਮ ਅੱਲਾਹ ਦੇ ਹੀ ਹਨ। ਉਹ ਜਿਸ ਨੂੰ ਚਾਹੁੰਦਾ ਹੈ ਸਿੱਧਾ ਮਾਰਗ ਦਿਖਾਉਂਦਾ ਹੈ। (143) ਅਤੇ ਇਸ ਤਰ੍ਹਾਂ ਅਸੀਂ ਤੁਹਾਨੂੰ ਵਿਚਕਾਰ ਦੀ ਪੀੜ੍ਹੀ ਬਣਾ ਦਿੱਤਾ ਹੈ, ਤਾਂ ਕਿ ਤੁਸੀਂ ਹੋਵੋ ਦੱਸਣ ਵਾਲੇ ਲੋਕਾਂ ਉੱਪਰ ਅਤੇ ਰਸੂਲ (ਮੁਹਮੰਦ) ਹੋਵੇ ਤੁਹਾਡੇ ਉੱਪਰ ਦੱਸਣ ਵਾਲਾ। ਅਤੇ ਜਿਸ ਕਿਬਲੇ ਵਿਚ ਤੁਸੀਂ ਸੀ, ਅਸੀਂ ਉਸ ਨੂੰ ਸਿਰਫ਼ ਇਸ ਲਈ ਠਹਿਰਾਇਆ ਸੀ ਕਿ ਅਸੀਂ ਜਾਣ ਲਈਏ ਕਿ ਕਿਹੜਾ ਰਸੂਲ ਦਾ ਪਾਲਣ ਕਰਦਾ ਹੈ ਅਤੇ ਕਿਹੜਾ ਇਸ ਤੋਂ ਉਲਟੇ ਪੈਰੀ ਫਿਰ ਜਾਂਦਾ ਹੈ ਅਤੇ ਬਿਨਾਂ ਸ਼ੱਕ, ਇਹ ਗੱਲ ਭਾਰੀ ਹੈ। ਪਰ ਉਨ੍ਹਾਂ

ਲੋਕਾਂ ਉੱਪਰ ਜਿਨ੍ਹਾਂ ਨੂੰ ਅੱਲਾਹ ਨੇ ਸਿੱਧਾ ਰਸਤਾ ਦਿਖਾ ਦਿੱਤਾ ਹੈ ਅਤੇ ਅੱਲਾਹ ਅਜਿਹਾ ਨਹੀਂ ਕਿ ਉਹ ਤੁਹਾਡੇ ਈਮਾਨ ਨੂੰ ਨਸ਼ਟ ਕਰ ਦੇਵੇ, ਬੇਸ਼ੱਕ ਅੱਲਾਹ ਲੋਕਾਂ ਦੇ ਨਾਲ ਸਨੇਹ ਕਰਨ ਵਾਲਾ ਰਹਿਮਤ ਕਰਨ ਵਾਲਾ ਹੈ।

(144) ਅਸੀਂ ਤੁਹਾਡੇ ਚਿਹਰੇ ਦਾ ਆਕਾਸ਼ ਵੱਲ ਵਾਰ-ਵਾਰ ਉਠਣਾ ਵੇਖ ਰਹੇ ਹਾਂ ਅੰਤ ਅਸੀਂ ਤੁਹਾਨੂੰ ਉਸੇ ਕਿਬਲੇ ਦੇ ਵੱਲ ਫੇਰ ਦੇਵਾਂਗੇ ਜਿਸਨੂੰ ਤੁਸੀਂ ਪਸੰਦ ਕਰਦੇ ਹੋ। ਹੁਣ ਆਪਣਾ ਮੂੰਹ ਮਸਜਿਦ-ਏ-ਹਰਾਮ (ਕਾਅਬਾ) ਦੇ ਵੱਲ ਫੇਰ ਦੇਵੋ ਅਤੇ ਤੁਸੀਂ ਜਿਥੇ ਕਿਤੇ ਵੀ ਹੋ, ਆਪਣੇ ਮੂੰਹਾਂ ਨੂੰ ਉਸ ਵੱਲ ਹੀ ਕਰੋ। ਅਤੇ ਜਿਨ੍ਹਾਂ ਲੋਕਾਂ ਨੂੰ ਕਿਤਾਬ ਦਿੱਤੀ ਗਈ, ਉਹ ਭਲੀਭਾਂਤ ਜਾਣਦੇ ਹਨ ਕਿ ਇਹ ਹੱਕ ਹੈ ਅਤੇ ਉਨ੍ਹਾਂ ਦੇ ਰੱਬ ਵੱਲੋਂ ਹੈ। ਅਤੇ ਅੱਲਾਹ ਅਨਜਾਣ ਨਹੀਂ ਉਸ ਤੋਂ ਜੋ ਉਹ ਕਹਿ ਰਹੇ ਹਨ (145) ਅਤੇ ਜੇਕਰ ਤੁਸੀਂ ਇਨ੍ਹਾਂ ਕਿਤਾਬ ਵਾਲਿਆਂ ਦੇ ਸਾਹਮਣੇ ਸਾਰੇ ਤਰਕ ਪੇਸ਼ ਕਰਦੇ ਹੋ, ਤਾਂ ਵੀ ਉਹ ਤੁਹਾਡੇ ਕਿਬਲੇ ਨੂੰ ਨਹੀਂ ਮੰਨਣਗੇ ਅਤੇ ਨਾਂ ਤੁਸੀਂ ਉਨ੍ਹਾਂ ਦੇ ਕਿਬਲੇ ਦਾ ਪਾਲਣ ਕਰ ਸਕਦੇ ਹੋ ਅਤੇ ਨਾ ਉਹ ਖੁਦ ਇੱਕ ਦੂਸਰੇ ਦੇ ਕਿਬਲੇ ਨੂੰ ਮੰਨਦੇ ਹਨ ਅਤੇ ਇਸ ਗਿਆਨ ਦੇ ਪ੍ਰਾਪਤ ਹੋ ਜਾਣ ਦੇ ਬਾਅਦ ਜੋ ਤੁਹਾਡੇ ਕੋਲ ਆ ਚੁੱਕਾ ਹੈ ਜੇਕਰ ਤੁਸੀਂ ਉਨ੍ਹਾਂ ਦੀਆਂ ਇੱਛਾਵਾਂ ਦਾ ਪਾਲਣ ਕਰੋਗੇ ਤਾਂ ਨਿਸ਼ਚਿਤ ਹੀ ਤੁਸੀਂ ਜ਼ਾਲਿਮ ਹੋ ਜਾਵੋਗੇ। (146) ਜਿਨ੍ਹਾਂ ਨੂੰ ਅਸੀਂ ਕਿਤਾਬ ਦਿੱਤੀ ਹੈ ਉਹ ਉਸਨੂੰ ਉਸੇ ਤਰ੍ਹਾਂ ਪਛਾਣਦੇ ਹਨ ਜਿਸ ਤਰ੍ਹਾਂ ਉਹ ਆਪਣੇ ਪੁੱਤਰਾਂ ਨੂੰ ਪਛਾਣਦੇ ਹਨ। ਅਤੇ ਉਨ੍ਹਾਂ ਵਿਚੋਂ ਇੱਕ ਵਰਗ ਸੱਚ ਨੂੰ ਛੁਪਾ ਰਿਹਾ ਹੈ ਹਾਲਾਂਕਿ ਉਹ ਉਸ ਨੂੰ ਜਾਣਦਾ ਹੈ। ਸੱਚ ਉਹ ਹੈ ਜੋ ਤੇਰਾ ਰੱਬ ਕਹੇ। (147) ਅੰਤ ਤੁਸੀਂ ਕਦੇ ਵੀ ਸ਼ੱਕ ਕਰਨ ਵਾਲਿਆਂ ਵਿਚੋਂ ਨਾ ਬਣੋ।

(148) ਹਰ ਇੱਕ ਦੇ ਲਈ ਇੱਕ ਦਿਸ਼ਾ ਹੈ ਜਿਧਰ ਉਹ ਅਪਣਾ ਚਿਹਰਾ ਕਰਦਾ ਹੈ। ਅੰਤ ਤੁਸੀਂ ਨੇਕੀਆਂ ਦੇ ਵੱਲ ਦੌੜੋ। ਤੁਸੀ ਜਿਥੇ ਕਿਤੇ ਵੀ ਹੋਵੋਗੇ, ਅੱਲਾਹ ਤੁਹਾਨੂੰ ਸਾਰਿਆਂ ਨੂੰ ਲੈ ਆਵੇਗਾ। ਬੇਸ਼ੱਕ ਅੱਲਾਹ ਸੱਭ ਕੁਝ ਕਰ ਸਕਦਾ ਹੈ। (149)ਅਤੇ ਤੁਸੀਂ ਜਿਥੋਂ ਵੀ ਨਿਕਲੋ, ਅਪਣਾ ਮੂੰਹ ਮਸਜਿਦ-ਏ-ਹਰਾਮ ਵੱਲ ਕਰੋ। ਬੇਸ਼ੱਕ ਇਹ ਸਤਿ ਹੈ। ਤੁਹਾਡੇ ਰੱਬ ਦੇ ਵੱਲੋਂ ਹੈ ਅਤੇ ਜੋ ਕੁਝ ਤੁਸੀਂ ਕਰਦੇ ਹੋ, ਅੱਲਾਹ ਉਸ ਤੋਂ ਅਣਜਾਣ ਨਹੀਂ। (150) ਅਤੇ ਤੁਸੀਂ ਜਿਥੋਂ ਵੀ ਨਿਕਲੋਂ, ਆਪਣਾ ਮੁੱਖੜਾ ਮਸਜਿਦ-ਏ-ਹਰਾਮ ਦੇ ਵੱਲ ਕਰੋ। ਅਤੇ ਤੁਸੀਂ ਜਿਥੇ ਵੀ ਹੋਵੋ। ਅਪਣਾ

ਮੂੰਹ ਉਸੇ ਵੱਲ ਰੱਖੋ। ਤਾਂ ਕਿ ਲੋਕਾਂ ਨੂੰ ਤੁਹਾਡੇ ਉੱਤੇ ਕੋਈ ਹੁੱਜਤ (ਤਰਕ) ਬਾਕੀ ਨਾ ਰਹੇ। ਸਿਵਾਏ ਉਨ੍ਹਾਂ ਲੋਕਾਂ ਦੇ ਜੋ ਉਨ੍ਹਾਂ ਦੇ ਵਿਚ ਅਨੁਯਾਈ ਹਨ। ਬਸ ਤੁਸੀਂ ਉਨ੍ਹਾਂ ਤੋਂ ਨਾ ਡਰੋ ਅਤੇ ਮੇਰੇ ਤੋਂ ਡਰੋ। ਤਾਂ ਜੋ ਮੈਂ ਅਪਣੀ ਕਿਰਪਾ ਤੁਹਾਡੇ ਉੱਪਰ ਪੂਰੀ ਕਰ ਦੇਵਾਂ। ਅਤੇ ਤਾਂ ਜੋ ਤੁਸੀਂ ਚੰਗਾ ਰਾਹ ਪਾ ਸਕੋ। (151) ਜਿਸ ਤਰਾਂ ਅਸੀਂ ਤੁਹਾਡੇ ਵਿਚ ਇੱਕ ਰਸੂਲ (ਸੰਦੇਸ਼ ਵਾਹਕ) ਤੁਹਾਡੇ ਵਿਚੋਂ ਹੀ ਭੇਜਿਆ, ਜਿਹੜਾ ਤੁਹਾਨੂੰ ਸਾਡੀਆਂ ਆਇਤਾਂ ਪੜ੍ਹ ਕੇ ਸੁਣਾਉਂਦਾ ਹੈ ਅਤੇ ਉਹ ਤੁਹਾਨੂੰ ਪਵਿੱਤਰ ਕਰਦਾ ਹੈ ਅਤੇ ਤੁਹਾਨੂੰ ਕਿਤਾਬ (ਕੁਰਆਨ) ਦੇ ਵੱਲ ਹਿਕਮਤ (ਤਤਵ-ਦਰਸ਼ਤਾ) ਦੀ ਸਿੱਖਿਆ ਦਿੰਦਾ ਹੈ। ਅਤੇ ਤੁਹਾਨੂੰ ਉਹ ਚੀਜ਼ਾਂ ਸਿਖਾ ਰਿਹਾ ਹੈ, ਜਿਸ ਨੂੰ ਤੁਸੀਂ ਨਹੀ ਜਾਣਦੇ ਸੀ। (152) ਅੰਤ ਤੁਸੀਂ ਮੈਨੂੰ ਯਾਦ ਰੱਖੋ, ਮੈਂ ਤੁਹਾਨੂੰ ਯਾਦ ਰੱਖਾਂਗਾ। ਅਤੇ ਮੇਰੇ ਉਪਕਾਰ ਦੇ ਅਹਿਸਾਨਮੰਦ ਬਣੋਂ, ਮੇਰੇ ਨਾਸ਼ੁਕਰੇ ਨਾ ਬਣੋ।

(153) ਹੇ ਈਮਾਨ ਵਾਲਿਓ! ਸਬਰ (ਧੀਰਜ) ਅਤੇ ਨਮਾਜ਼ ਦੇ ਰਾਹੀਂ ਸਹਾਇਤਾ ਪ੍ਰਾਪਤ ਕਰੋ। ਯਕੀਨਨ ਹੀ ਅੱਲਾਹ ਸਬਰ ਰਖਣ ਵਾਲਿਆਂ ਦੇ ਨਾਲ ਹੈ। (154) ਅਤੇ ਜਿਹੜੇ ਲੋਕ ਅੱਲਾਹ ਦੇ ਰਾਹ ਵਿਚ ਮਾਰੇ ਜਾਣ। ਉਨ੍ਹਾਂ ਨੂੰ ਮ੍ਰਿਤਕ ਨਾ ਕਹੋ। ਉਹ ਜੀਵਤ ਹਨ। ਪਰੰਤੂ ਤੁਹਾਨੂੰ ਗਿਆਨ ਨਹੀਂ। (155) ਅਤੇ ਅਸੀਂ ਜ਼ਰੂਰ ਤੁਹਾਨੂੰ ਇਮਤਿਹਾਨ ਵਿਚ ਪਾਵਾਂਗੇ, ਕੁਝ ਡਰ ਅਤੇ ਭੁੱਖ ਨਾਲ ਅਤੇ ਸੰਪਤੀ ਅਤੇ ਪ੍ਰਾਣਾਂ ਅਤੇ ਫ਼ਲਾਂ ਦੀ ਕਮੀ ਨਾਲ ਦ੍ਰਿੜ ਰਹਿਣ ਵਾਲਿਆਂ ਨੂੰ ਖ਼ੁਸ਼ਖ਼ਬਰੀ ਦੇ ਦੇਵੋ। (156) ਜਿਸ ਦਾ ਹਾਲ ਇਹ ਹੈ ਕਿ ਜਦੋਂ ਉਨ੍ਹਾਂ ਉੱਪਰ ਕੋਈ ਮੁਸ਼ਕਲ ਆਉਂਦੀ ਹੈ ਤਾਂ ਉਹ ਕਹਿੰਦੇ ਹਨ, ਅਸੀਂ ਅੱਲਾਹ ਦੇ ਹਾਂ ਅਤੇ ਉਸੇ ਦੀ ਤਰਫ਼ ਪਰਤਨ ਵਾਲੇ ਹਾਂ। (157) ਇਹੋ ਹੀ ਲੋਕ ਹਨ ਜਿਨ੍ਹਾਂ ਉੱਪਰ ਉਨ੍ਹਾਂ ਦੇ ਰੱਬ ਵੱਲੋਂ ਵਿਸ਼ੇਸ਼ ਕਿਰਪਾ ਅਤੇ ਰਹਿਮਤ ਹੈ। ਅਤੇ ਇਹੋ ਲੋਕ ਹਨ, ਜੋ ਵਧੀਆ ਰਾਹ ਤੇ ਹਨ।

(158) ਸਫ਼ਾ ਅਤੇ ਮਰਵਾ (ਮੱਕੇ ਦੀਆ ਦੋ ਪਹਾੜੀਆਂ) ਬੇਸ਼ੱਕ ਅੱਲਾਹ ਦੀਆਂ ਯਾਦਾਂ ਵਿਚੋਂ ਹਨ। ਜਿਹੜਾ ਵਿਅਕਤੀ ਅੱਲਾਹ ਦੇ ਘਰ ਦਾ ਹੱਜ ਕਰੇ ਜਾਂ ਉਮਰਾ ਕਰੇ ਤਾਂ ਉਸ ਨੂੰ ਚਾਹੀਦਾ ਹੈ ਕਿ ਉਨ੍ਹਾਂ ਦੀ ਪਰਿਕਰਮਾ ਕਰੇ ਅਤੇ ਜਿਹੜਾ ਕੋਈ ਉਤਸ਼ਾਹ ਪੂਰਬਕ ਨੇਕੀ ਕਰੇ ਤਾਂ ਅੱਲਾਹ ਕਦਰ ਕਰਨ ਵਾਲਾ, ਜਾਣਨ ਵਾਲਾ ਹੈ। (159) ਜਿਹੜੇ ਲੋਕ, ਸਾਡੀਆਂ ਉਤਾਰੀਆਂ ਹੋਈਆਂ ਖ਼ੁੱਲ੍ਹੀਆਂ ਨਿਸ਼ਾਨੀਆਂ

ਅਤੇ ਸਾਡੇ ਮਾਰਗ ਦਰਸ਼ਨ ਨੂੰ ਲੁਕਾਉਂਦੇ ਹਨ, ਇਸ ਤੋਂ ਬਾਅਦ ਕਿ ਅਸੀਂ ਲੋਕਾਂ ਨੂੰ ਕਿਤਾਬ ਵਿਚ ਦੱਸ ਚੁੱਕੇ ਹਾਂ ਤਾਂ ਇਹ ਉਹੀ ਲੋਕ ਹਨ ਜਿਨ੍ਹਾਂ ਨੂੰ ਅੱਲਾਹ ਠੁਕਰਾ ਦੇਵੇਗਾ, ਅਤੇ ਉਨ੍ਹਾਂ ਉੱਪਰ ਲਾਹਣਤ ਪਾਉਣ ਵਾਲੇ ਲਾਹਣਤ ਪਾਉਂਦੇ ਹਨ। (160) ਹਾਂ ਜਿਨ੍ਹਾਂ ਨੇ ਤੌਬਾ (ਖਿਮਾ ਜਾਚਨਾ) ਦਾ ਹੋਰ ਸੁਧਾਰ ਕਰ ਲਿਆ ਅਤੇ ਸਪੱਸ਼ਟ ਰੂਪ ਨਾਲ ਵਰਨਣ ਕਰ ਦਿੱਤਾ ਤਾਂ ਮੈਂ ਉਨ੍ਹਾਂ ਨੂੰ ਮੁਆਫ਼ ਕਰ ਦੇਵਾਗਾਂ ਅਤੇ ਮੈਂ ਹਾਂ ਮੁਆਫ਼ ਕਰਨ ਵਾਲਾ, ਰਹਿਮਤ ਵਾਲਾ। (161) ਬੇਸ਼ੱਕ ਜਿਨ੍ਹਾਂ ਲੋਕਾਂ ਨੇ ਝੁਠਲਾਇਆ ਅਤੇ ਉਹ ਉਸੇ ਹਾਲਤ ਵਿਚ ਮਰ ਗਏ ਤਾਂ ਉਹੀ ਲੋਕ ਹਨ ਕਿ ਜਿਨ੍ਹਾ ਉੱਪਰ ਅੱਲਾਹ ਦੀ ਅਤੇ ਫ਼ਰਿਸ਼ਤਿਆ ਦੀ ਅਤੇ ਮਨੁੱਖਾਂ ਦੀ ਸਭ ਦੀ ਫਟਕਾਰ ਹੈ। (162) ਇਸ ਹਾਲਤ ਵਿਚ ਉਹ ਹਮੇਸ਼ਾ ਰਹਿਣਗੇ। ਉਨ੍ਹਾਂ ਉੱਪਰੋਂ ਅਜ਼ਾਬ ਘੱਟ ਨਹੀ ਕੀਤਾ ਜਾਵੇਗਾ ਅਤੇ ਨਾ ਹੀ ਉਨ੍ਹਾਂ ਨੂੰ ਢਿੱਲ ਦਿੱਤੀ ਜਾਵੇਗੀ।

(163) ਅਤੇ ਤੁਹਾਡੇ ਲਈ ਇਬਾਦਤ ਦੇ ਯੋਗ ਇੱਕ (ਰੱਬ) ਹੀ ਹੈ, ਉਸ ਦੇ ਬਿਨਾਂ ਕੋਈ ਬੰਦਗੀ ਯੋਗ ਨਹੀਂ। ਉਹ ਬਹੁਤ ਰਹਿਮਤ ਵਾਲਾ ਅਤੇ ਅਤਿਅੰਤ ਕਿਰਪਾਸ਼ੀਲ ਹੈ। (164) ਬੇਸ਼ੱਕ, ਅਸਮਾਨ ਅਤੇ ਜ਼ਮੀਨ ਦੇ ਪੈਦਾ ਕਰਨ ਅਤੇ ਦਿਨ ਅਤੇ ਰਾਤ ਦੇ ਆਉਣ ਜਾਣ ਵਿਚ ਅਤੇ ਉਨ੍ਹਾਂ ਬੇੜੀਆਂ ਵਿਚ ਜੋ ਮਨੁੱਖਾਂ ਦੇ ਕੰਮ ਆਉਣ ਵਾਲੀਆਂ ਚੀਜ਼ਾਂ ਲੈ ਕੇ ਸੰਮੁਦਰ ਵਿਚ ਚਲਦੀਆਂ ਹਨ ਅਤੇ ਉਸ ਪਾਣੀ ਵਿਚ ਜਿਹੜਾ ਅੱਲਾਹ ਨੇ ਅਸਮਾਨੋਂ ਉਤਾਰਿਆ, ਫਿਰ ਉਸ ਨੇ ਮੁਰਦਾ ਧਰਤੀ ਨੂੰ ਜੀਵਨ ਪ੍ਰਦਾਨ ਕੀਤਾ। ਅਤੇ ਅੱਲਾਹ ਨੇ ਧਰਤੀ ਅੰਦਰ ਅਨੇਕਾਂ ਪ੍ਰਕਾਰ ਦੇ ਜੀਵਨਧਾਰੀ ਫੈਲਾ ਦਿੱਤੇ। ਅਤੇ ਹਵਾਵਾਂ ਦੀ ਚਾਲ ਅਤੇ ਬੱਦਲਾਂ ਵਿਚ ਜਿਹੜੇ ਅਸਮਾਨ ਅਤੇ ਧਰਤੀ ਦੇ ਵਿਚ ਹੁਕਮ ਦੇ ਅਧੀਨ ਹਨ, ਉਨ੍ਹਾਂ ਲੋਕਾਂ ਲਈ ਨਿਸ਼ਾਨੀਆਂ ਹੈ, ਜੋ ਬੁੱਧੀ ਤੋਂ ਕੰਮ ਲੈਂਦੇ ਹਨ।

(165) ਕੁਝ ਲੋਕ ਅਜਿਹੇ ਹਨ ਜਿਹੜੇ ਅੱਲਾਹ ਤੋਂ ਬਿਨਾ ਦੂਸਰਿਆਂ ਨੂੰ ਉਸ ਦੇ ਬਰਾਬਰ ਖੜ੍ਹਾ ਕਰਦੇ ਹਨ। ਉਹ ਉਹਨਾ ਨਾਲ ਅਜਿਹਾ ਪ੍ਰੇਮ ਰਖਦੇ ਹਨ ਜਿਹੋ ਜਿਹਾ ਪਿਆਰ ਅੱਲਾਹ ਨਾਲ ਰੱਖਣਾ ਚਾਹੀਦਾ ਹੈ। ਅਤੇ ਜੋ ਈਮਾਨ ਵਾਲੇ ਹਨ, ਉਹ ਸਭ ਤੋਂ ਵੱਧ ਅੱਲਾਹ ਨੂੰ ਹੀ ਪਿਆਰ ਕਰਦੇ ਹਨ। ਅਤੇ ਜੇਕਰ ਉਹ ਅੱਤਿਆਚਾਰੀ ਉਸ ਸਮੇਂ ਨੂੰ ਦੇਖ ਲੈਣ, ਜਦੋਂ ਓਹ ਸਜ਼ਾ ਵਿਚ ਜਕੜੇ ਹੋਣਗੇ, ਤਾਂ ਉਹ ਸਮਝ ਲੈਂਦੇ ਕਿ ਸਾਰੀ ਦੀ ਸਾਰੀ ਸ਼ਕਤੀ ਅੱਲਾਹ ਦੀ ਹੀ ਹੈ। ਅਤੇ ਅੱਲਾਹ

ਬਹੁਤ ਸਖ਼ਤ ਸਜ਼ਾ ਦੇਣ ਵਾਲਾ ਹੈ। (166) ਜਦੋਂ ਸਜ਼ਾ ਉਨ੍ਹਾਂ ਦੇ ਸਾਹਮਣੇ ਹੋਵੇਗੀ ਤਾਂ ਉਹ ਲੋਕ ਜਿਨ੍ਹਾਂ ਦੇ ਕਹਿਣ ਤੇ ਉਹ ਚਲਦੇ ਸਨ, ਉਨ੍ਹਾਂ ਲੋਕਾਂ ਨਾਲੋਂ ਉਹ ਅਲੱਗ ਹੋ ਜਾਣਗੇ ਅਤੇ ਉਨ੍ਹਾਂ ਦੇ ਹਰ ਤਰ੍ਹਾਂ ਰਿਸ਼ਤੇ ਟੁੱਟ ਚੁੱਕੇ ਹੋਣਗੇ। (167) ਉਹ ਲੋਕ ਜੋ ਦੁਨੀਆਂ ਵਿਚ ਉਨ੍ਹਾਂ ਦੇ ਪਿੱਛੇ ਚਲੇ ਸਨ। ਕਹਿਣਗੇ ਕਾਸ਼! ਸਾਨੂੰ ਦੁਨੀਆ ਵੱਲ ਵਾਪਸੀ ਮਿਲ ਜਾਂਦੀ ਤਾਂ ਅਸੀਂ ਵੀ ਉਨ੍ਹਾਂ ਤੋਂ ਅਲੱਗ ਹੋ ਜਾਂਦੇ ਜਿਵੇਂ ਉਹ ਸਾਡੇ ਤੋਂ ਅਲੱਗ ਹੋ ਗਏ। ਇਸ ਤਰਾਂ ਅੱਲਾਹ ਉਨਾ ਦੇ ਕਰਮਾਂ ਨੂੰ, ਉਨ੍ਹਾਂ ਦਾ ਪਸਚਾਤਾਪ ਬਣਾ ਕੇ ਦਿਖਾਏਗਾ। ਅਤੇ ਉਹ ਅੱਗ ਵਿਚੋਂ ਬਚ ਨਹੀਂ ਸਕਣਗੇ।

(168) ਲੋਕੋ! ਧਰਤੀ ਦੀਆਂ ਹਲਾਲ ਚੀਜ਼ਾਂ ਵਸਤੂਆਂ ਖਾਉ ਅਤੇ ਸ਼ੈਤਾਨ ਦੇ ਪਦ-ਚਿੰਨਾਂ ਦਾ ਪਾਲਣ ਨਾ ਕਰੋ। ਕੋਈ ਸ਼ੱਕ ਨਹੀਂ ਸ਼ੈਤਾਨ ਤੁਹਾਡਾ ਪ੍ਰਤੱਖ ਦੁਸ਼ਮਣ ਹੈ। (169) ਉਹ ਤੁਹਾਨੂੰ ਸਿਰਫ਼ ਬੁਰੇ ਕੰਮਾਂ ਅਤੇ ਨਿਰਲੱਜਤਾ ਦਾ ਆਦੇਸ਼ ਦਿੰਦਾ ਹੈ ਅਤੇ ਇਸ ਗੱਲ ਦਾ ਕਿ ਤੁਸੀਂ ਅੱਲਾਹ ਦੇ ਬਾਰੇ ਉਹ ਗੱਲਾਂ ਕਰੋ, ਜਿਨ੍ਹਾਂ ਦੇ ਸਬੰਧ ਵਿਚ ਤੁਹਾਨੂੰ ਕੋਈ ਗਿਆਨ ਨਹੀਂ। (170) ਅਤੇ ਜਦੋਂ ਉਨ੍ਹਾਂ ਨੂੰ ਕਿਹਾ ਜਾਂਦਾ ਹੈ। ਕਿ ਉਸ (ਧਰਮ ਮਾਰਗ) ਉੱਪਰ ਚੱਲੋ ਜੋ ਅੱਲਾਹ ਨੇ ਉਤਾਰਿਆ ਹੈ, ਤਾਂ ਉਹ ਕਹਿੰਦੇ ਹਨ ਕਿ ਅਸੀਂ ਉਸ ਉੱਪਰ ਚਲਾਂਗੇ। ਜਿਸ ਉੱਪਰ ਅਸੀਂ ਅਪਣੇ ਬਜ਼ੁਰਗਾਂ (ਪਿਉ ਦਾਦਿਆਂ) ਨੂੰ ਚਲਦੇ ਵੇਖਿਆ ਹੈ। ਕੀ ਉਸ ਹਾਲਤ ਵਿਚ ਵੀ ਕਿ ਉਨ੍ਹਾਂ ਦੇ ਬਾਪ ਦਾਦੇ ਨਾ ਬੁੱਧੀ ਰਖਦੇ ਹੋਣ ਅਤੇ ਨਾ ਹੀ ਸੱਚਾ ਰਾਹ ਜਾਣਦੇ ਹੋਣ। (171) ਅਤੇ ਉਨ੍ਹਾਂ ਝੁਠਲਾਉਣ ਵਾਲਿਆਂ ਦੀ ਮਿਸਾਲ ਇਹੋ ਜਿਹੀ ਹੈ, ਜਿਵੇਂ ਕੋਈ ਬੰਦਾ ਅਜਿਹੇ ਪਸ਼ੂ ਦੇ ਪਿੱਛੇ ਚੀਕ ਰਿਹਾ ਹੋਵੇ ਜੋ ਬੁਲਾਉਣ ਅਤੇ ਪੁਕਾਰਨ ਤੋਂ ਬਿਨਾ ਕੁਝ ਨਹੀਂ ਸੁਣਦਾ। ਇਹ ਬੋਲੇ ਹਨ, ਗੂੰਗੇ ਹਨ, ਅੰਨ੍ਹੇ ਹਨ, ਇਹ ਕੁਝ ਨਹੀਂ ਸਮਝਦੇ।

(172) ਹੇ ਈਮਾਨ ਵਾਲਿਓ! ਸਾਡੀਆਂ ਦਿੱਤੀਆਂ ਹੋਈਆਂ ਪਵਿੱਤਰ ਚੀਜ਼ਾਂ ਨੂੰ ਖਾਉ ਅਤੇ ਅੱਲਾਹ ਦਾ ਸ਼ੁਕਰ ਕਰੋ ਜੇਕਰ ਤੁਸੀਂ ਉਸ ਦੀ ਬੰਦਗੀ ਕਰਨ ਵਾਲੇ ਹੋ। (173) ਅੱਲਾਹ ਨੇ ਤੁਹਾਡੇ ਉੱਤੇ ਹਰਾਮ (ਨਜਾਇਜ਼) ਕੀਤਾ ਹੈ ਕੇਵਲ ਮੁਰਦਾਰ ਅਤੇ ਖੂਨ ਨੂੰ ਅਤੇ ਸੂਰ ਦੇ ਮਾਸ ਨੂੰ ਅਤੇ ਜਿਸ ਤੇ ਅੱਲਾਹ ਤੋਂ ਬਿਨਾਂ ਕਿਸੇ ਹੋਰ ਦਾ ਨਾਮ ਲਿਆ ਗਿਆ ਹੋਵੇ। ਫਿਰ ਜਿਹੜਾ ਬੰਦਾ ਮਜਬੂਰ ਹੋ ਜਾਵੇ, ਉਹ ਨਾ ਇੱਛੁਕ ਹੋਵੇ ਅਤੇ ਨਾ ਹੀ ਸੀਮਾ ਦਾ ਉਲੰਘਣ ਕਰਨ ਵਾਲਾ ਹੋਵੇ ਤਾਂ ਉਸ ਉੱਪਰ ਕੋਈ ਪਾਪ ਨਹੀਂ। ਬੇਸ਼ੱਕ ਅੱਲਾਹ ਮੁਆਫ਼ ਕਰਨ ਵਾਲਾ ਹੈ, ਰਹਿਮਤ ਵਾਲਾ ਹੈ।

(174) ਜਿਹੜੇ ਲੋਕ ਉਸ ਚੀਜ਼ ਨੂੰ ਛੁਪਾਉਂਦੇ ਹਨ, ਜੋ ਅੱਲਾਹ ਨੇ ਆਪਣੀ ਕਿਤਾਬ ਵਿਚ ਉਤਾਰੀ ਹੈ ਅਤੇ ਉਸ ਦੇ ਬਦਲੇ ਥੋੜ੍ਹਾ ਮੁੱਲ ਲੈਂਦੇ ਹਨ, ਉਹ ਆਪਣੇ ਪੇਟ ਵਿਚ ਸਿਰਫ਼ ਅੱਗ ਭਰ ਰਹੇ ਹਨ। ਕਿਆਮਤ (ਉਠਾਏ ਜਾਣ ਦਾ ਦਿਨ) ਵਾਲੇ ਦਿਨ ਅੱਲਾਹ ਨਾ ਉਨ੍ਹਾਂ ਨਾਲ ਗੱਲ ਕਰੇਗਾ ਅਤੇ ਨਾ ਉਨ੍ਹਾਂ ਨੂੰ ਪਵਿੱਤਰ ਕਰੇਗਾ ਅਤੇ ਉਨ੍ਹਾਂ ਦੇ ਲਈ ਦਰਦਨਾਕ ਸਜ਼ਾ ਹੈ। (175) ਇਹੋ ਹੀ ਉਹ ਲੋਕ ਹਨ ਜਿਨ੍ਹਾਂ ਨੇ ਚੰਗੇ ਮਾਰਗ ਦੇ ਬਦਲੇ ਬੁਰੇ ਰਾਹ ਦਾ ਸੌਦਾ ਕੀਤਾ ਤੇ ਖਿਮਾ ਦੇ ਬਦਲੇ ਸਜ਼ਾ ਦਾ, ਤਾਂ ਅੱਗ ਨੂੰ ਸਹਿਣ ਕਰਨ ਦੀ ਉਨ੍ਹਾਂ ਵਿਚ ਕਿੰਨੀ ਸ਼ਕਤੀ ਹੈ। (176) ਇਹ ਇਸ ਲਈ ਕਿ ਅੱਲਾਹ ਨੇ ਆਪਣੀ ਕਿਤਾਬ ਨੂੰ ਠੀਕ-ਠੀਕ ਉਤਾਰਿਆ। ਪਰੰਤੂ ਜਿਨ੍ਹਾਂ ਲੋਕਾਂ ਨੇ ਕਿਤਾਬ ਵਿਚੋਂ ਕਈ ਰਸਤੇ (ਮਤਭੇਦ) ਕੱਢ ਲਏ ਉਹ ਹੱਠਧਰਮੀ ਨਾਲ ਦੂਰ ਜਾ ਡਿਗੇ।

(177) ਨੇਕੀ (ਪੁੰਨ) ਇਹ ਨਹੀਂ ਕਿ ਤੁਸੀਂ ਆਪਣੇ ਚਿਹਰੇ ਪੂਰਬ ਅਤੇ ਪੱਛਮ ਵੱਲ ਕਰ ਲਉ, ਸਗੋਂ ਨੇਕੀ ਇਹ ਹੈ ਕਿ ਮਨੁੱਖ ਈਮਾਨ ਲਿਆਏ ਅੱਲਾਹ ਉੱਤੇ ਅਤੇ ਪ੍ਰਲੋਕ ਦੇ ਦਿਨ ਉੱਤੇ ਅਤੇ ਫ਼ਰਿਸ਼ਤਿਆਂ ਉੱਤੇ ਅਤੇ ਕਿਤਾਬ ਉੱਤੇ ਅਤੇ ਪੈਗ਼ੰਬਰਾਂ ਉੱਤੇ। ਅਤੇ ਧਨ ਦੇਵੇ ਅੱਲਾਹ ਦੇ ਪ੍ਰੇਮ ਵਿਚ ਸਬੰਧੀਆਂ ਨੂੰ, ਅਨਾਥਾਂ ਨੂੰ, ਮੁਹਤਾਜ਼ਾਂ ਨੂੰ, ਰਾਹੀਆਂ ਨੂੰ, ਮੰਗਤਿਆਂ ਨੂੰ ਅਤੇ ਗਰਦਨਾਂ ਛੁਡਾਉਣ ਵਾਲਿਆਂ ਨੂੰ। ਅਤੇ ਨਮਾਜ਼ ਕਾਇਮ ਕਰੇ ਅਤੇ ਜ਼ਕਾਤ ਦੇਵੇ ਅਤੇ ਜਦੋਂ ਵਾਅਦਾ ਕਰੇ ਤਾਂ ਉਸ ਨੂੰ ਪੂਰਾ ਕਰੇ। ਅਤੇ ਸਬਰ ਰੱਖੇ ਕਠਿਨਾਈ ਵਿਚ ਮੁਸ਼ਕਿਲ ਵਿਚ ਅਤੇ ਕਸ਼ਟ ਵਿਚ ਅਤੇ ਯੁੱਧ ਦੇ ਸਮੇਂ। ਇਹੀ ਲੋਕ ਹਨ ਜਿਹੜੇ ਸੱਚੇ ਹਨ ਅਤੇ ਇਹ ਲੋਕ (ਖ਼ੁਦਾ ਦਾ) ਡਰ ਰੱਖਣ ਵਾਲੇ ਹਨ।

(178) ਹੇ ਈਮਾਨ ਵਾਲਿਓ! ਤੁਹਾਡੇ ਉੱਪਰ ਹੱਤਿਆ ਦਾ ਕੱਸਾਸ (ਬਦਲਾ) ਲੈਣਾ ਜ਼ਰੂਰੀ ਕੀਤਾ ਜਾਂਦਾ ਹੈ। ਸੁਤੰਤਰ ਵਿਅਕਤੀ ਦੇ ਬਦਲੇ ਸੁਤੰਤਰ ਵਿਅਕਤੀ, ਦਾਸ ਦੇ ਬਦਲੇ ਦਾਸ, ਔਰਤ ਦੇ ਬਦਲੇ ਔਰਤ। ਫਿਰ ਜਿਸ ਨੂੰ ਉਸ ਦੇ ਭਰਾ ਦੀ ਤਰਫ਼ ਤੋਂ ਕੁਝ ਮੁਆਫ਼ੀ ਪ੍ਰਾਪਤ ਹੋ ਜਾਵੇ ਤਾਂ ਉਸ ਨੂੰ ਚਾਹੀਦਾ ਹੈ ਕਿ ਉਹ ਚੰਗੇ ਮਾਰਗ ਦਾ ਪਾਲਣ ਕਰੇ ਅਤੇ ਨੇਕੀ ਦੇ ਨਾਲ ਉਸ ਨੂੰ ਅਦਾ ਕਰੇ। ਇਹ ਤੁਹਾਡੇ ਰੱਬ ਵੱਲੋਂ ਇੱਕ ਸਹੂਲਤ ਅਤੇ ਰਹਿਮਤ ਹੈ। ਹੁਣ ਇਸ ਤੋਂ ਬਾਅਦ ਵੀ ਜਿਹੜਾ ਬੰਦਾ ਹੱਦਾਂ ਦਾ ਉਲੰਘਣ ਕਰੇ, ਉਸ ਲਈ ਕਸ਼ਟਦਾਇਕ ਸਜ਼ਾ ਹੈ (179) ਅਤੇ ਹੇ ਬੁੱਧੀ

ਵਾਲਿਓ! ਕੱਸਾਸ (ਬਦਲਾ) ਵਿਚ ਤੁਹਾਡੇ ਲਈ ਜੀਵਨ ਹੈ, ਤਾਂ ਕਿ ਤੁਸੀਂ ਬਚੋ। (180) ਤੁਹਾਡੇ ਉੱਪਰ ਫ਼ਰਜ਼ (ਜ਼ਰੂਰੀ) ਕੀਤਾ ਜਾਂਦਾ ਹੈ ਕਿ ਜਦੋਂ ਤੁਹਾਡੇ ਵਿੱਚੋਂ ਕਿਸੇ ਦੀ ਮੌਤ ਦਾ ਸਮਾਂ ਆ ਜਾਏ ਅਤੇ ਉਹ ਆਪਣੇ ਪਿੱਛੋਂ ਜਾਇਦਾਦ ਛੱਡ ਰਿਹਾ ਹੋਵੇ ਤਾਂ ਉਹ ਨਿਯਮ ਦੇ ਅਨੁਸਾਰ ਆਪਣੇ ਮਾਤਾ-ਪਿਤਾ ਦੇ ਲਈ ਅਤੇ ਰਿਸ਼ਤੇਦਾਰਾਂ ਦੇ ਲਈ ਵਸੀਅਤ ਕਰ ਦੇਵੇ। ਇਹ ਅੱਲਾਹ ਤੋਂ ਡਰਨ ਵਾਲਿਆਂ ਲਈ ਜ਼ਰੂਰੀ ਹੈ। (181) ਫਿਰ ਜਿਹੜਾ ਬੰਦਾ ਵਸੀਅਤ ਨੂੰ ਸੁਣਨ ਤੋਂ ਬਾਅਦ ਉਸ ਨੂੰ ਬਦਲ ਦੇਵੇ ਤਾਂ ਉਸ ਦਾ ਪਾਪ ਉਸ ਉੱਪਰ ਹੋਵੇਗਾ, ਜਿਸ ਨੇ, ਇਸ ਨੂੰ ਬਦਲਿਆ ਹੈ, ਯਕੀਨਨ ਹੀ ਅੱਲਾਹ ਸੁਣਨ ਵਾਲਾ, ਜਾਣਨ ਵਾਲਾ ਹੈ। (182) ਹਾਂ ਜਿਸ ਨੂੰ ਵਸੀਅਤ ਕਰਨ ਵਾਲੇ ਦੇ ਸਬੰਧ ਵਿਚ ਇਹ ਸ਼ੱਕ ਹੋਵੇ ਕਿ ਉਸ ਨੇ ਪੱਖਪਾਤ ਕੀਤਾ ਹੈ ਜਾਂ ਹੱਕ ਮਾਰਿਆ ਹੈ ਅਤੇ ਉਹ ਆਪਸ ਵਿਚ ਸਮਝੌਤਾ ਕਰਾ ਦੇਵੇ ਤਾਂ ਉਸ ਉੱਪਰ ਕੋਈ ਪਾਪ ਨਹੀਂ, ਅੱਲਾਹ ਮੁਆਫ਼ ਕਰਨ ਵਾਲਾ ਰਹਿਮਤ ਕਰਨ ਵਾਲਾ ਹੈ।

(183) ਹੇ ਈਮਾਨ ਵਾਲਿਓ! ਤੁਹਾਡੇ ਉੱਪਰ ਰੋਜ਼ਾ ਫਰਜ਼ (ਜ਼ਰੂਰੀ) ਕੀਤਾ ਗਿਆ ਹੈ ਜਿਸ ਤਰ੍ਹਾਂ ਤੁਹਾਡੇ ਤੋਂ ਪਹਿਲਾਂ ਦੇ ਲੋਕਾਂ ਉੱਪਰ ਰੋਜ਼ਾ ਫਰਜ਼ ਕੀਤਾ ਗਿਆ ਸੀ ਤਾਂ ਜੋ ਤੁਸੀਂ ਪ੍ਰਹੇਜ਼ਗਾਰ (ਸੰਜਮੀ) ਬਣੋ। (184) ਗਿਣਤੀ ਦੇ ਕੁਝ ਦਿਨ, ਫਿਰ ਜਿਹੜਾ ਕੋਈ ਤੁਹਾਡੇ ਵਿੱਚੋਂ ਬਿਮਾਰ ਹੋਵੇ ਜਾਂ ਉਹ ਸਫ਼ਰ ਦੇ ਵਿਚ ਹੋਵੇ ਤਾਂ ਉਹ ਬਾਕੀ ਦਿਨਾਂ ਵਿਚ ਸੰਖਿਆ ਪੂਰੀ ਕਰ ਲਵੇ। ਅਤੇ ਜਿਨ੍ਹਾਂ ਵਿਚ ਤਾਕਤ ਨਾ ਹੋਵੇ ਤਾਂ ਉਨਾਂ ਦੇ ਉੱਪਰ ਇੱਕ ਰੋਜ਼ੇ ਦਾ ਪ੍ਰਤੀ ਦਿਨ ਇੱਕ ਗਰੀਬ ਨੂੰ ਖਾਣਾ ਖਵਾਉਣਾ (ਲਾਜ਼ਮੀ) ਹੈ। ਜੇ ਕੋਈ ਜ਼ਿਆਦਾ ਨੇਕੀ (ਪੁੰਨ) ਕਰੇ ਤਾਂ ਉਹ ਉਸ ਲਈ ਵਧੀਆ ਹੈ। ਅਤੇ ਤੁਸੀਂ ਰੋਜ਼ਾ ਰੱਖੋ, ਇਹ ਤੁਹਾਡੇ ਲਈ ਜ਼ਿਆਦਾ ਚੰਗਾ ਹੈ, ਜੇਕਰ ਤੁਸੀਂ ਸਮਝੋ (185) ਰਮਜ਼ਾਨ ਦਾ ਮਹੀਨਾਂ ਜਿਸ ਵਿਚ ਕੁਰਆਨ ਉਤਾਰਿਆ ਗਿਆ, ਉਹ ਲੋਕਾਂ ਲਈ ਮਾਰਗ ਦਰਸ਼ਨ ਹੈ ਅਤੇ ਪ੍ਰਤੱਖ ਮਾਰਗ ਦੀਆਂ ਨਿਸ਼ਾਨੀਆਂ ਹਨ। ਅਤੇ (ਇਹ) ਸੱਤ ਅਤੇ ਅਸੱਤ ਦੇ ਵਿਚ ਨਿਰਣਾ ਕਰਨ ਵਾਲਾ ਹੈ। ਜਾਂ ਤੁਹਾਡੇ ਵਿਚੋਂ ਜਿਹੜਾ ਕੋਈ ਵੀ ਇਸ ਮਹੀਨੇ ਨੂੰ ਪਾਏ, ਉਹ ਉਸ ਵਿਚ ਰੋਜ਼ੇ ਰੱਖੇ ਅਤੇ ਜਿਹੜਾ ਬਿਮਾਰ ਹੋਵੇ ਜਾਂ ਉਹ ਸਫ਼ਰ ਵਿਚ ਹੋਵੇ ਤਾਂ ਉਹ ਹੋਰ ਦਿਨਾਂ ਵਿਚ ਇਸ ਦੀ ਗਿਣਤੀ ਪੂਰੀ ਕਰ ਲਵੇ। ਅੱਲਾਹ ਤੁਹਾਡੇ ਲਈ ਸਹੂਲਤ ਚਾਹੁੰਦਾ ਹੈ, ਉਹ ਤੁਹਾਡੇ ਨਾਲ ਸਖ਼ਤੀ ਨਹੀਂ ਕਰਨੀ ਚਾਹੁੰਦਾ ਅਤੇ ਉਹ ਚਾਹੁੰਦਾ ਹੈ ਕਿ ਤੁਸੀਂ ਗਿਣਤੀ ਪੂਰੀ ਕਰ

ਲਵੋ ਅਤੇ ਅੱਲਾਹ ਦੀ ਵਡਿਆਈ ਕਰੋ, ਇਸ ਗੱਲ ਲਈ ਕਿ ਉਸ ਨੇ ਤੁਹਾਨੂੰ ਰਾਹ ਵਿਖਾਇਆ ਹੈ ਅਤੇ ਤਾਂ ਜੋ ਤੁਸੀਂ ਉਸ ਦੇ ਸ਼ੁਕਰਗੁਜ਼ਾਰ ਬਣੋ।

(186) ਅਤੇ ਜਦੋਂ ਮੇਰੇ ਬੰਦੇ ਤੁਹਾਡੇ ਤੋਂ ਮੇਰੇ ਸਬੰਧ ਵਿਚ ਪੁੱਛਣ ਤਾਂ ਮੈਂ ਨੇੜੇ ਹਾਂ, ਪੁਕਾਰਨ ਵਾਲੇ ਦੀ ਪੁਕਾਰ ਦਾ ਉੱਤਰ ਦਿੰਦਾ ਹਾਂ, ਜਦੋਂ ਉਹ ਮੈਨੂੰ ਪੁਕਾਰਦਾ ਹੈ। ਤਾਂ ਚਾਹੀਦਾ ਹੈ ਕਿ ਉਹ ਮੇਰਾ ਹੁਕਮ ਮੰਨੇ ਅਤੇ ਮੇਰੇ ਉੱਪਰ ਵਿਸ਼ਵਾਸ਼ ਰੱਖੇ। ਤਾਂ ਉਹ ਚੰਗਾ ਰਾਹ ਪਾਵੇ। (187) ਤੁਹਾਡੇ ਲਈ ਰੋਜ਼ਿਆਂ ਦੀਆਂ ਰਾਤਾਂ ਵਿਚ ਆਪਣੀਆਂ ਪਤਨੀਆਂ ਦੇ ਕੋਲ ਜਾਣਾ ਜਾਇਜ਼ ਕੀਤਾ ਗਿਆ। ਉਹ ਤੁਹਾਡੇ ਲਈ ਲਿਬਾਸ ਹਨ ਅਤੇ ਤੁਸੀਂ ਉਨ੍ਹਾਂ ਲਈ ਲਿਬਾਸ ਹੋ। ਅੱਲਾਹ ਨੇ ਸਮਝਿਆ ਕਿ ਤੁਸੀਂ ਆਪਣੇ ਆਪ ਨਾਲ ਧੋਖਾ ਕਰ ਰਹੇ ਸੀ, ਤਾਂ ਉਸ ਨੇ ਤੁਹਾਡੇ ਉੱਪਰ ਕਿਰਪਾ ਕੀਤੀ ਅਤੇ ਤੁਹਾਨੂੰ ਮੁਆਫ਼ ਕਰ ਦਿੱਤਾ। ਤਾਂ ਹੁਣ ਤੁਸੀਂ ਉਨ੍ਹਾਂ ਨੂੰ ਮਿਲੋ ਅਤੇ ਚਾਹੋ ਜਿਹੜਾ ਅੱਲਾਹ ਨੇ ਤੁਹਾਡੇ ਲਈ ਲਿਖ ਦਿੱਤਾ ਹੈ। ਅਤੇ ਖਾਓ ਅਤੇ ਪੀਓ ਅਤੇ ਇਥੋਂ ਤੱਕ ਕਿ ਸਵੇਰ ਦੀ ਸਫੇਦਧਾਰੀ ਕਾਲੀਧਾਰੀ ਨਾਲੋਂ ਅਲੱਗ ਸਪੱਸ਼ਟ ਹੋ ਜਾਵੇ ਫਿਰ ਰਾਤ ਤੱਕ ਰੋਜ਼ਾ ਪੂਰਾ ਕਰੋ। ਅਤੇ ਜਦੋਂ ਤੁਸੀਂ ਮਸਜ਼ਿਦ ਵਿਚ ਇਅਤਕਾਫ਼ ਵਿਚ ਹੋਵੋ ਤਾਂ ਪਤਨੀਆਂ ਨਾਲ ਸੰਭੋਗ ਨਾ ਕਰੋ। ਇਹ ਅੱਲਾਹ ਦੀਆਂ ਬਣਾਈਆ ਹੋਈਆਂ ਹੱਦਾਂ ਹਨ ਤੁਸੀਂ ਇਨਾਂ ਦੇ ਨੇੜੇ ਨਾ ਜਾਓ। ਇਸ ਤਰ੍ਹਾਂ ਅੱਲਾਹ ਆਪਣੀਆਂ ਨਿਸ਼ਾਨੀਆਂ ਲੋਕਾਂ ਲਈ ਬਿਆਨ ਕਰਦਾ ਹੈ ਤਾਂ ਕਿ ਉਹ ਬਚਣ। (188) ਅਤੇ ਤੁਸੀਂ ਆਪਸ ਵਿਚ ਇੱਕ ਦੂਸਰੇ ਦੇ ਧਨ ਨੂੰ ਨਜਾਇਜ਼ ਰੂਪ ਨਾਲ ਨਾ ਖਾਓ ਅਤੇ ਨਾ ਹੀ ਉਸ ਨੂੰ ਹਾਕਮਾਂ ਤੱਕ ਪਹੁੰਚਾਉ ਤਾਂ ਕਿ ਦੂਸਰਿਆਂ ਦਾ ਧਨ ਦਾ ਕੋਈ ਭਾਗ ਨਜਾਇਜ਼ (ਬਤਰੀਕ-ਏ-ਗੁਨਾਹ) ਖਾ ਜਾਓ, ਹਾਲਾਂਕਿ ਤੁਸੀਂ ਇਸ ਨੂੰ ਜਾਣਦੇ ਹੋ।

(189) ਉਹ ਤੁਹਾਨੂੰ ਚੰਨ ਦੇ ਘਟਣ ਅਤੇ ਵਧਣ ਦੇ ਸਬੰਧ ਵਿਚ ਸਵਾਲ ਕਰਦੇ ਹਨ। ਕਹਿ ਦੇਵੋ ਕਿ ਉਹ ਹੱਜ ਲਈ ਲੋਕਾਂ ਵਾਸਤੇ ਸਮਾਂ ਜਾਂ ਤਾਰੀਕ (ਦੱਸਣ) ਵਾਲੇ ਹਨ ਅਤੇ ਨੇਕੀ ਇਹ ਨਹੀਂ ਕਿ ਤੁਸੀਂ ਛੱਤ ਉੱਪਰੋਂ ਘਰਾਂ ਵਿਚ ਆਓ ਬਲਕਿ ਨੇਕੀ ਇਹ ਹੈ ਕਿ ਮਨੁੱਖ ਸੰਜਮੀ ਬਣੇ। ਅਤੇ ਘਰਾਂ ਵਿਚ ਦਰਵਾਜ਼ਿਆਂ ਵਿੱਚੋਂ ਦੀ ਆਉ ਅਤੇ ਅੱਲਾਹ ਤੋਂ ਡਰੋ ਤਾਂ ਕਿ ਤੁਸੀਂ ਸਫ਼ਲ ਹੋਵੋ। (190) ਅਤੇ ਅੱਲਾਹ ਦੇ ਮਾਰਗ ਵਿਚ ਉਨ੍ਹਾਂ ਲੋਕਾਂ ਨਾਲ ਲੜੋ ਜਿਹੜੇ ਤੁਹਾਡੇ ਨਾਲ ਲੜਦੇ ਹਨ। ਅਤੇ ਅੱਤਿਆਚਾਰ ਨਾ ਕਰੋ। ਅੱਲਾਹ ਜ਼ੁਲਮ ਕਰਨ ਵਾਲਿਆਂ ਨੂੰ ਪਸੰਦ ਨਹੀਂ ਕਰਦਾ। (191) ਅਤੇ

ਉਨ੍ਹਾਂ ਨੂੰ ਜਿਸ ਜਗ੍ਹਾ ਤੇ ਪਾਉ, ਮਾਰੋ ਅਤੇ ਉਨ੍ਹਾਂ ਨੂੰ ਉਸ ਜਗ੍ਹਾ ਤੋਂ ਕੱਢ ਦੇਵੋ। ਜਿਥੋਂ ਉਨ੍ਹਾਂ ਨੇ ਤੁਹਾਨੂੰ ਕੱਢਿਆ ਹੈ। ਅਤੇ ਫ਼ਿਤਨਾ (ਫਸਾਦ) ਹੱਤਿਆ ਤੋਂ ਵੀ ਵੱਧ ਕੇ ਹੈ ਅਤੇ ਉਨ੍ਹਾਂ ਨਾਲ ਮਸਜ਼ਿਦ-ਏ-ਹਰਾਮ ਦੇ ਕੋਲ ਨਾ ਲੜੋ, ਜਦੋਂ ਤੱਕ ਕਿ ਉਹ ਤੁਹਾਡੇ ਨਾਲ ਉੱਤੇ ਲੜਾਈ ਨਾ ਛੇੜਨ ਜੇਕਰ ਉਹ ਤੁਹਾਡੇ ਨਾਲ ਯੁੱਧ ਛੇੜਨ ਤਾਂ ਉਨ੍ਹਾਂ ਦਾ ਨਾਸ਼ ਕਰੋ। ਇਹੀ ਸਜ਼ਾ ਹੈ ਅਵੱਗਿਆਕਾਰੀਆਂ ਦੀ। (192) ਫਿਰ ਜੇਕਰ ਉਹ ਮੰਨ ਜਾਣ ਤਾਂ ਅੱਲਾਹ ਮੁਆਫ਼ ਕਰਨ ਵਾਲਾ, ਰਹਿਮਤ ਵਾਲਾ ਹੈ। (193) ਅਤੇ ਉਨ੍ਹਾਂ ਨਾਲ ਯੁੱਧ ਕਰੋ ਇਥੋ ਤੱਕ ਕਿ ਫ਼ਿਤਨਾ (ਧਾਰਮਿਕ ਜ਼ੁਲਮ) ਬਾਕੀ ਨਾ ਰਹੇ ਅਤੇ ਦੀਨ ਅੱਲਾਹ ਦਾ ਹੋ ਜਾਵੇ, ਫਿਰ ਜੇਕਰ ਉਹ ਮੰਨ ਜਾਣ ਤਾਂ ਇਸ ਤੋਂ ਬਾਅਦ ਸਖ਼ਤੀ ਨਹੀਂ, ਪਰ ਕੇਵਲ ਅਤਿਆਚਾਰੀਆਂ ਉੱਤੇ।

(194) ਹੁਰਮਤ ਵਾਲਾ (ਵਿਸ਼ੇਸ਼) ਮਹੀਨਾ, ਹੁਰਮਤ ਵਾਲੇ ਮਹੀਨਿਆਂ ਦਾ ਬਦਲਾ ਹੈ ਅਤੇ ਹੁਰਮਤਾਂ ਦਾ ਵੀ ਕੱਸਾਸ (ਬਦਲਾ) ਹੈ ਜਾਂ ਜਿਸ ਨੇ ਤੁਹਾਡੇ ਉੱਪਰ ਅੱਤਿਆਚਾਰ ਕੀਤਾ, ਤੁਸੀਂ ਵੀ ਉਨ੍ਹਾਂ ਉੱਪਰ ਅੱਤਿਆਚਾਰ ਕਰੋ, ਜਿਹੋ ਜਿਹਾ ਤੁਹਾਡੇ ਉੱਪਰ ਅੱਤਿਆਚਾਰ ਕੀਤਾ ਹੈ। ਅਤੇ ਅੱਲਾਹ ਤੋਂ ਡਰੋ ਅਤੇ ਜਾਣ ਲਵੋ ਕਿ ਅੱਲਾਹ ਪ੍ਰਹੇਜ਼ਗਾਰਾਂ ਦੇ ਨਾਲ ਹੈ। (195) ਅਤੇ ਅੱਲਾਹ ਦੇ ਰਾਹ ਵਿਚ ਖ਼ਰਚ ਕਰੋ ਅਤੇ ਆਪਣੇ ਆਪ ਨੂੰ ਹਲਾਕਤ (ਮੁਸੀਬਤ) ਵਿਚ ਨਾ ਪਾਉ ਅਤੇ ਕੰਮ ਚੰਗੀ ਤਰ੍ਹਾਂ ਕਰੋ, ਬੇਸ਼ੱਕ ਅੱਲਾਹ ਚੰਗੀ ਤਰ੍ਹਾਂ ਕੰਮ ਕਰਨ ਵਾਲਿਆਂ ਨੂੰ ਪਸੰਦ ਕਰਦਾ ਹੈ।

(196) ਅਤੇ ਹੱਜ ਅਤੇ ਉਮਰਾ ਅੱਲਾਹ ਦੇ ਲਈ ਪੂਰਾ ਕਰੋ ਫਿਰ ਜੇਕਰ ਤੁਸੀਂ ਘਰ ਜਾਉ ਤਾਂ ਜੋ ਕੁਰਬਾਨੀ (ਜਾਨਵਰ) ਉਪਲੱਬਧ ਹੋਵੇ, ਉਹ ਹਾਜ਼ਿਰ ਕਰ ਦੇਵੋ ਅਤੇ ਆਪਣੇ ਸਿਰਾਂ ਦੇ ਮੁੰਡਣ ਨਾ ਕਰਾਉ ਜਦੋਂ ਤੱਕ ਕੁਰਬਾਨੀ ਆਪਣੇ ਪਤੇ ਤੇ ਨਾ ਪਹੁੰਚ ਜਾਵੇ ਤੁਹਾਡੇ ਵਿਚੋਂ ਜਿਹੜੇ ਲੋਕ ਬਿਮਾਰ ਹੋਣ ਅਤੇ ਉਨ੍ਹਾਂ ਦੇ ਸਿਰ ਵਿਚ ਕੋਈ ਦਰਦ ਹੋਵੇ ਤਾਂ ਉਹ ਫਿਦੀਆ (ਅਰਥ ਦੰਡ) ਦੇਵੇ ਰੋਜ਼ਾ ਜਾਂ ਦਾਨ ਜਾਂ ਕੁਰਬਾਨੀ ਦਾ, ਜਦੋਂ ਸ਼ਾਂਤੀ ਦੀ ਹਾਲਤ ਹੋਵੇ ਅਤੇ ਕੋਈ ਹੱਜ ਤੱਕ ਉਮਰਾ ਦਾ ਲਾਭ ਪ੍ਰਾਪਤ ਕਰਨਾ ਚਾਹੇ ਤਾਂ ਉਹ ਕੁਰਬਾਨੀ ਹਾਜ਼ਰ ਕਰੇ ਜੋ ਉਸ ਨੂੰ ਉਪਲਬੱਧ ਹੋਵੇ। ਫਿਰ ਜਿਸ ਦੇ ਕੋਲ ਉਪਲਬੱਧ ਨਾ ਹੋਵੇ ਤਾਂ ਉਹ ਹੱਜ ਦੇ ਦਿਨਾਂ ਵਿਚ ਤਿੰਨ ਦਿਨ ਰੋਜੇ ਰੱਖੇ ਅਤੇ ਸੱਤ ਦਿਨ ਦੇ ਰੋਜ਼ੇ ਜਦੋਂ ਤੁਸੀਂ ਘਰਾਂ ਨੂੰ ਪਰਤੋ। ਇਹ ਪੂਰੇ ਦਸ ਦਿਨ ਹੋਏ ਇਹ ਉਸ ਬੰਦੇ ਦੇ ਲਈ ਹੈ ਜਿਸ ਦਾ ਪਰਿਵਾਰ ਮਸਜਿਦ-ਏ-ਹਰਾਮ ਦੇ

ਕੋਲ ਨਾ ਵਸਿਆ ਹੋਵੇ। ਅੱਲਾਹ ਤੋਂ ਡਰੋ ਅਤੇ ਜਾਣ ਲਵੋ ਕਿ ਅੱਲਾਹ ਸਖ਼ਤ ਸਜ਼ਾ ਦੇਣ ਵਾਲਾ ਹੈ। (197) ਹੱਜ ਦੇ ਨਿਰਧਾਰਿਤ ਮਹੀਨੇ ਹਨ। ਇਸ ਲਈ ਜਿਸ ਨੇ ਇਨ੍ਹਾਂ ਨਿਰਧਾਰਿਤ ਮਹੀਨਿਆਂ ਵਿਚ ਹੱਜ ਦਾ ਇਰਾਦਾ ਕਰ ਲਿਆ ਤਾਂ ਫਿਰ ਉਸ ਨੇ ਹੱਜ ਦੇ ਦੌਰਾਨ ਨਾ ਕੋਈ ਗੰਦੀ ਗੱਲ ਕਰਨੀ ਹੈ ਅਤੇ ਨਾ ਪਾਪ ਦੀ, ਨਾ ਲੜਾਈ ਝਗੜੇ ਦੀ ਗੱਲ। ਅਤੇ ਜੋ ਭਲੇ ਕਰਮ ਤੁਸੀਂ ਕਰੋਗੇ, ਅੱਲਾਹ ਨੂੰ ਉਸ ਦਾ ਗਿਆਨ ਹੋ ਜਾਵੇਗਾ ਅਤੇ ਤੁਸੀਂ ਸਫ਼ਰ ਦਾ ਖ਼ਰਚ ਲਵੋ। ਸਭ ਤੋਂ ਵਧੀਆ ਖ਼ਰਚ ਤਕਵਾ (ਪਰਹੇਜ਼ਗਾਰੀ) ਦਾ ਹੈ ਅਤੇ ਹੇ ਬੁੱਧੀ ਵਾਲਿਓ! ਮੇਰੇ ਤੋਂ ਡਰੋ।

(198) ਇਸ ਵਿਚ ਕੋਈ ਪਾਪ ਨਹੀਂ ਕਿ ਤੁਸੀਂ ਆਪਣੇ ਰੱਬ ਦਾ ਫ਼ਜ਼ਲ (ਕਿਰਪਾ) ਤਲਾਸ਼ ਕਰੋ। ਫਿਰ ਜਦੋਂ ਤੁਸੀਂ ਲੋਕ "ਅਰਾਫਾਤ"ਤੋਂ ਵਾਪਿਸ ਹੋਵੋ ਤਾਂ ਅੱਲਾਹ ਨੂੰ ਮਸ਼ਅਰੇ-ਏ-ਹਰਾਮ ਦੇ ਨੇੜੇ ਯਾਦ ਕਰੋ ਅਤੇ ਉਸ ਨੂੰ ਯਾਦ ਕਰੋ ਜਿਸ ਤਰ੍ਹਾਂ ਅੱਲਾਹ ਨੇ ਤੁਹਾਨੂੰ ਦੱਸਿਆ ਹੈ ਇਸ ਤੋਂ ਪਹਿਲਾਂ ਨਿਸ਼ਚਿਤ ਹੀਂ ਤੁਸੀਂ ਭਟਕੇ ਹੋਏ ਲੋਕਾਂ ਵਿਚੋਂ ਸੀ। (199) ਫਿਰ ਪਰਿਕਰਮਾ ਸ਼ੁਰੂ ਕਰੋ। ਜਿਥੋਂ ਸਭ ਲੋਕ ਚੱਲਣ ਅਤੇ ਅੱਲਾਹ ਤੋਂ ਮੁਆਫ਼ੀ ਮੰਗੋ ਅਸਲ ਵਿਚ ਅੱਲਾਹ ਖਿਮਾ ਦੇਣ ਵਾਲਾ ਹੈ, ਰਹਿਮ ਕਰਨ ਵਾਲਾ ਹੈ। (200) ਫਿਰ ਜਦੋਂ ਤੁਸੀਂ ਆਪਣੇ ਹੱਜ ਦੇ ਮਨਾਸਿਕ (ਹੱਜ ਦੀ ਪਰਿਕ੍ਰਿਆ) ਪੂਰਾ ਕਰ ਲਵੋ ਤਾਂ ਅੱਲਾਹ ਨੂੰ ਯਾਦ ਕਰੋ ਜਿਸ ਤਰ੍ਹਾਂ ਤੁਸੀਂ ਪਹਿਲਾਂ ਆਪਣੇ ਬਾਪ ਦਾਦਿਆਂ ਨੂੰ ਯਾਦ ਕਰਦੇ ਸੀ। ਸਗੋਂ ਉਸ ਤੋਂ ਵੀ ਜ਼ਿਆਦਾ। ਲੋਕਾਂ ਵਿਚੋਂ ਕੋਈ ਮਨੁੱਖ ਕਹਿੰਦਾ ਹੈ, ਹੇ ਸਾਡੇ ਰੱਬ! ਸਾਨੂੰ ਵੈਸੇ ਸੰਸਾਰ ਵਿਚ ਸਭ ਕੁਝ ਦੇ ਅਤੇ ਪ੍ਰਲੋਕ ਵਿਚ ਉਸ ਦਾ ਕੁਝ ਹਿੱਸਾ ਨਹੀਂ। (201) ਅਤੇ ਕੋਈ ਬੰਦਾ ਹੈ, ਜਿਹੜਾ ਕਹਿੰਦਾ ਹੈ, ਹੇ ਸਾਡੇ ਪਾਲਣਹਾਰ! ਸਾਨੂੰ ਸੰਸਾਰ ਵਿਚ ਨੇਕੀ ਦੇ ਅਤੇ ਪ੍ਰਲੋਕ ਵਿਚ ਵੀ ਨੇਕੀ ਦੇ ਅਤੇ ਸਾਨੂੰ ਅੱਗ ਦੇ ਅਜ਼ਾਬ ਤੋਂ ਬਚਾ। (202) ਉਨ੍ਹਾਂ ਲੋਕਾਂ ਦੇ ਲਈ ਹਿੱਸਾ ਹੈ, ਉਨ੍ਹਾਂ ਦੇ ਕੀਤੇ ਦਾ (ਦੋਵਾਂ ਸਥਾਨਾਂ-ਲੋਕ ਤੇ ਪ੍ਰਲੋਕ) ਲਈ ਅਤੇ ਅੱਲਾਹ ਜਲਦੀ ਹੀ ਹਿਸਾਬ ਲੈਣ ਵਾਲਾ ਹੈ। (203) ਅਤੇ ਅੱਲਾਹ ਨੂੰ ਨਿਰਧਾਰਿਤ ਕੀਤੇ ਦਿਨਾ ਵਿਚ ਯਾਦ ਕਰੋ। ਫਿਰ ਜਿਹੜਾ ਬੰਦਾ ਜਲਦੀ ਹੀ ਦੋ ਦਿਨਾਂ ਵਿਚ ਮੱਕਾ ਵਾਪਸ ਆ ਜਾਵੇ। ਉਸ ਉੱਪਰ ਕੋਈ ਪਾਪ ਨਹੀਂ ਅਤੇ ਜਿਹੜਾ ਬੰਦਾ ਰੁਕ ਜਾਵੇ ਉਸ ਉੱਪਰ ਵੀ ਕੋਈ ਪਾਪ ਨਹੀਂ। ਇਹ ਉਸ ਲਈ ਹੈ ਜਿਹੜਾ ਅੱਲਾਹ ਤੋਂ ਡਰੇ ਅਤੇ ਤੁਸੀਂ ਅੱਲਾਹ ਤੋਂ ਡਰਦੇ ਰਹੋ ਅਤੇ ਚੰਗੀ ਤਰ੍ਹਾਂ ਜਾਣ ਲਵੋ ਕਿ ਤੁਸੀਂ ਉਸ ਦੇ ਕੋਲ ਇੱਕਠੇ ਕੀਤੇ ਜਾਵੋਗੇ।

(204) ਅਤੇ ਲੋਕਾਂ ਵਿਚੋਂ ਕੋਈ ਅਜਿਹਾ ਹੈ ਕਿ ਉਸ ਦੀ ਗੱਲ ਇਸ ਸੰਸਾਰਿਕ ਜੀਵਨ ਵਿਚ ਤੁਹਾਨੂੰ ਭਲੀ ਪ੍ਰਤੀਤ ਹੁੰਦੀ ਹੈ ਅਤੇ ਉਹ ਆਪਣੇ ਦਿਲ ਦੀ ਗੱਲ ਉੱਪਰ ਅੱਲਾਹ ਨੂੰ ਗਵਾਹ ਬਣਾਉਂਦਾ ਹੈ, ਹਾਲਾਂਕਿ ਉਹ ਬਹੁਤ ਝਗੜਾਲੂ ਹੈ। (205) ਅਤੇ ਜਦੋਂ ਉਹ ਮੂੰਹ ਫੇਰਦਾ ਹੈ ਤਾਂ ਉਹ ਇਸ ਯਤਨ ਵਿਚ ਰਹਿੰਦਾ ਹੈ ਕਿ ਉਹ ਧਰਤੀ ਉੱਪਰ ਫਸਾਦ ਫੈਲਾਵੇ ਅਤੇ ਖੇਤਾਂ ਅਤੇ ਪ੍ਰਾਣਾਂ ਨੂੰ ਨਸ਼ਟ ਕਰੇ, ਹਾਲਾਂਕਿ ਅੱਲਾਹ ਫਸਾਦ ਨੂੰ ਪਸੰਦ ਨਹੀਂ ਕਰਦਾ। (206) ਅਤੇ ਜਦੋਂ ਉਸ ਨੂੰ ਕਿਹਾ ਜਾਂਦਾ ਹੈ ਕਿ ਅੱਲਾਹ ਤੋਂ ਡਰ। ਤਾਂ ਹੰਕਾਰ ਉਸ ਨੂੰ ਪਾਪ ਉੱਪਰ ਜਮਾ ਦਿੰਦਾ ਹੈ, ਅਜਿਹੇ ਬੰਦੇ ਲਈ ਨਰਕ ਨਿਸ਼ਚਤ ਹੈ ਅਤੇ ਉਹ ਬਹੁਤ ਬੁਰਾ ਟਿਕਾਣਾ ਹੈ। (207) ਅਤੇ ਲੋਕਾਂ ਵਿੱਚੋਂ ਕੋਈ ਅਜਿਹਾ ਹੈ ਕਿ ਅੱਲਾਹ ਦੀ ਪ੍ਰਸੰਨਤਾ ਦੀ ਤਲਾਸ਼ ਵਿਚ ਉਹ ਆਪਣੇ ਪ੍ਰਾਣਾਂ ਨੂੰ ਨਿਛਾਵਰ ਕਰ ਦਿੰਦਾ ਹੈ ਅਤੇ ਅੱਲਾਹ ਆਪਣੇ ਬੰਦਿਆਂ ਉੱਪਰ ਬਹੁਤ ਰਹਿਮ ਵਾਲਾ ਹੈ।

(208) ਹੇ ਈਮਾਨ ਵਾਲਿਓ! ਇਸਲਾਮ ਵਿਚ ਪੂਰੇ ਦੇ ਪੂਰੇ ਲੀਨ ਹੋ ਜਾਉ ਅਤੇ ਸ਼ੈਤਾਨ ਦੇ ਪਦ-ਚਿੰਨ੍ਹਾਂ ਉੱਪਰ ਨਾ ਚੱਲੋ ਉਹ ਤੁਹਾਡਾ ਪ੍ਰਤੱਖ ਦੁਸ਼ਮਣ ਹੈ। (209) ਜੇਕਰ ਤੁਸੀਂ ਤਿਲ੍ਹਕ ਜਾਉ ਇਸ ਤੋਂ ਬਾਅਦ ਕਿ ਤੁਹਾਡੇ ਕੋਲ ਸਪੱਸ਼ਟ ਤਰਕ ਆ ਚੁੱਕੇ ਹਨ ਤਾਂ ਜਾਣ ਲਵੋ ਅੱਲਾਹ ਅਸੀਮ ਸ਼ਕਤੀਸ਼ਾਲੀ ਹੈ ਅਤੇ ਸਰਵ-ਗਿਆਤਾ ਹੈ। (210) ਕੀ ਲੋਕ ਇਸ ਉਡੀਕ ਵਿਚ ਹਨ ਕਿ ਅੱਲਾਹ (ਖ਼ੁਦ) ਬੱਦਲਾਂ ਦੀ ਛਾਂ ਵਿਚ ਆਵੇ ਅਤੇ ਫ਼ਰਿਸ਼ਤੇ ਵੀ ਆ ਜਾਣ ਅਤੇ ਮਾਮਲੇ ਦਾ ਫੈਸਲਾ ਕਰ ਦਿੱਤਾ ਜਾਵੇ ਅਤੇ ਸਾਰੇ ਮਾਮਲੇ ਅੱਲਾਹ ਵੱਲ ਹੀ ਮੋੜੇ ਜਾਂਦੇ ਹਨ। (211) ਇਸਰਾਈਲ ਦੀ ਔਲਾਦ ਨੂੰ ਪੁੱਛੋ ਕਿ ਅਸੀਂ ਉਨ੍ਹਾਂ ਨੂੰ ਕਿੰਨੀਆਂ ਖੁੱਲ੍ਹੀਆਂ-ਖੁੱਲ੍ਹੀਆਂ ਨਿਸ਼ਾਨੀਆਂ ਦਿੱਤੀਆ ਅਤੇ ਜੋ ਬੰਦਾ ਅੱਲਾਹ ਦੀ ਨਿਅਮਤ (ਕਿਰਪਾ) ਨੂੰ ਬਦਲ ਦੇਵੇ, ਜਦੋਂ ਕਿ ਉਹ ਉਸਦੇ ਕੋਲ ਆ ਚੁੱਕੀ ਹੋਵੇ ਤਾਂ ਅੱਲਾਹ ਯਕੀਨਨ ਕਠੋਰ ਸਜ਼ਾ ਦੇਣ ਵਾਲਾ ਹੈ। (212) ਦੁਨਿਆਵੀ ਜੀਵਨ ਉਨ੍ਹਾਂ ਲੋਕਾਂ ਦੀ ਨਜ਼ਰ ਵਿਚ ਮਨਮੋਹਕ ਬਣਾ ਦਿੱਤਾ ਗਿਆ ਹੈ, ਜੋ ਅਵੱਗਿਆਕਾਰੀ ਹਨ ਅਤੇ ਉਹ ਈਮਾਨ ਵਾਲਿਆਂ ਉੱਪਰ ਹੱਸਦੇ ਹਨ, ਜਦੋਂ ਕਿ ਜੋ ਪ੍ਰਹੇਜ਼ਗਾਰ ਹਨ ਉਹ ਕਿਆਮਤ ਦੇ ਦਿਨ ਉਨ੍ਹਾਂ ਦੀ ਤੁਲਨਾ ਵਿਚ ਉੱਚੇ ਹੋਣਗੇ ਅਤੇ ਅੱਲਾਹ ਜਿਸ ਨੂੰ ਚਾਹੁੰਦਾ ਹੈ ਬੇ-ਹਿਸਾਬ ਰਿਜ਼ਕ ਦਿੰਦਾ ਹੈ।

(213) ਲੋਕ ਇੱਕ ਉੱਮਤ ਸਨ। ਉਨ੍ਹਾਂ ਨੇ ਮੱਤਭੇਦ ਕੀਤਾ ਤਾਂ ਅੱਲਾਹ ਨੇ ਪੈਗ਼ੰਬਰਾਂ ਨੂੰ ਭੇਜਿਆ ਖ਼ੁਸ਼ਖ਼ਬਰੀ ਦੇਣ ਵਾਲੇ ਅਤੇ ਭੈਅ ਭੀਤ ਕਰਨ ਵਾਲੇ ਬਣਾ ਕੇ ਅਤੇ ਉਨ੍ਹਾਂ ਦੇ ਨਾਲ ਕਿਤਾਬ ਉਤਾਰੀ ਸੱਚ ਦੇ ਨਾਲ, ਤਾਂ ਜੋ ਉਹ ਉਨ੍ਹਾਂ ਗੱਲਾਂ ਦਾ ਫ਼ੈਸਲਾ ਕਰਨ, ਜਿਨ੍ਹਾਂ ਵਿਚ ਲੋਕ ਮੱਤਭੇਦ ਕਰ ਰਹੇ ਹਨ। ਅਤੇ ਇਹ ਮੱਤਭੇਦ ਉਨ੍ਹਾਂ ਲੋਕਾਂ ਨੇ ਕੀਤੇ, ਜਿਨਾਂ ਨੂੰ ਸੱਚ ਦਿੱਤਾ ਗਿਆ ਸੀ, ਇਸ ਤੋਂ ਬਾਅਦ ਕਿ ਉਨ੍ਹਾਂ ਕੋਲ ਸਪੱਸ਼ਟ ਮਾਰਗ ਦਰਸ਼ਨ ਆ ਚੁੱਕਿਆ ਸੀ। ਫਿਰ ਅੱਲਾਹ ਨੇ ਆਪਣੀ ਕਿਰਪਾ ਨਾਲ ਸੱਚਾਈ ਦੇ ਮਾਮਲੇ ਵਿਚ ਈਮਾਨ ਵਾਲਿਆਂ ਨੂੰ ਰਾਹ ਦਿਖਾਇਆ ਜਿਸ ਵਿਚ ਉਹ ਲੜ ਰਹੇ ਸਨ ਅਤੇ ਅੱਲਾਹ ਜਿਸ ਨੂੰ ਚਾਹੁੰਦਾ ਹੈ ਸਿੱਧਾ ਰਾਹ ਦਿਖਾ ਦਿੰਦਾ ਹੈ। (214) ਕੀ ਤੁਸੀਂ ਇਹ ਸਮਝ ਰੱਖਿਆ ਹੈ ਕਿ ਤੁਸੀਂ ਜੰਨਤ ਵਿਚ ਪ੍ਰਵੇਸ਼ ਕਰ ਪਾਉਗੇ ਜਦੋਂ ਕਿ ਅਜੇ ਤੁਹਾਡੇ ਉੱਪਰ ਉਹ ਹਾਲਾਤ ਹੀ ਨਹੀਂ ਆਏ ਜੋ ਤੁਹਾਡੇ ਤੋਂ ਪਹਿਲੇ ਲੋਕਾਂ ਉੱਪਰ ਆਏ ਸਨ। ਉਨ੍ਹਾਂ ਨੂੰ ਅਤਿਅੰਤ ਦੁੱਖ ਪਹੁੰਚਿਆ ਅਤੇ ਉਹ ਹਿਲਾ ਕੇ ਰੱਖ ਦਿੱਤੇ ਗਏ, ਇੱਥੋਂ ਤੱਕ ਕਿ ਰਸੂਲ ਅਤੇ ਉਨ੍ਹਾਂ ਨਾਲ ਈਮਾਨ ਲਿਆਉਣ ਵਾਲੇ ਪੁਕਾਰ ਉਠੇ ਕਿ ਅੱਲਾਹ ਦੀ ਸਹਾਇਤਾ ਕਦੋਂ ਆਏਗੀ। ਯਾਦ ਰੱਖੋ ਅੱਲਾਹ ਦੀ ਸਹਾਇਤਾ ਨਜ਼ਦੀਕ ਹੈ।

(215) ਲੋਕ ਤੁਹਾਨੂੰ ਪੁੱਛਦੇ ਹਨ ਕਿ ਉਹ ਕੀ ਖ਼ਰਚ ਕਰਨ। ਕਹਿ ਦੇਵੋ ਕਿ ਜਿਹੜਾ ਧਨ ਤੁਸੀਂ ਖਰਚ ਕਰੋ ਤਾਂ ਉਸ ਵਿਚ ਤੁਹਾਡੇ ਮਾਤਾ-ਪਿਤਾ ਦਾ ਅਤੇ ਰਿਸ਼ਤੇਦਾਰਾਂ ਦਾ ਅਤੇ ਅਨਾਥਾਂ ਦਾ, ਕੰਗਾਲਾਂ ਦਾ ਅਤੇ ਰਾਹੀਆਂ ਦਾ ਹੱਕ ਹੈ। ਅਤੇ ਜਿਹੜੀ ਨੇਕੀ ਤੁਸੀਂ ਕਰੋਗੇ ਉਹ ਅੱਲਾਹ ਨੂੰ ਪਤਾ ਹੈ। (216) ਤੁਹਾਡੇ ਉੱਪਰ ਯੁੱਧ ਦਾ ਹੁਕਮ ਹੋਇਆ ਹੈ ਅਤੇ ਉਹ ਤੁਹਾਨੂੰ ਭਾਰੀ ਜਾਪਦਾ ਹੈ। ਹੋ ਸਕਦਾ ਹੈ ਤੁਸੀਂ ਇਕ ਚੀਜ਼ ਨੂੰ ਨਾ ਪਸੰਦ ਕਰੋ ਅਤੇ ਉਹ ਤੁਹਾਡੇ ਲਈ ਭਲੀ ਹੋਵੇ। ਅਤੇ ਹੋ ਸਕਦਾ ਕਿ ਤੁਸੀਂ ਇੱਕ ਚੀਜ਼ ਨੂੰ ਪਸੰਦ ਕਰੋ ਅਤੇ ਉਹ ਤੁਹਾਡੇ ਲਈ ਮਾੜੀ ਹੋਵੇ। ਅਤੇ ਅੱਲਾਹ ਜਾਣਦਾ ਹੈ ਤੁਸੀਂ ਨਹੀਂ ਜਾਣਦੇ (217) ਲੋਕ ਤੁਹਾਡੇ ਤੋਂ ਹੁਰਮਤ (ਅਦਬ) ਵਾਲੇ ਮਹੀਨੇ ਦੇ ਸਬੰਧ ਵਿਚ ਪੁੱਛਦੇ ਹਨ ਕਿ ਉਸ ਵਿਚ ਯੁੱਧ ਕਰਨਾ ਕਿਹੋ ਜਿਹਾ ਹੈ। ਕਹਿ ਦੇਵੋ ਕਿ ਉਸ ਵਿਚ ਯੁੱਧ ਕਰਨਾ ਬਹੁਤ ਬੁਰਾ ਹੈ। ਪਰ ਅੱਲਾਹ ਦੇ ਰਾਹ ਤੋਂ ਰੋਕਣਾ ਅਤੇ ਉਸ ਨੂੰ ਝੁਠਲਾਉਣਾ ਅਤੇ ਮਸਜਿਦ-ਏ-ਹਰਾਮ ਤੋਂ ਰੋਕਣਾ ਅਤੇ ਉਨ੍ਹਾਂ ਲੋਕਾਂ ਨੂੰ ਉਸ ਵਿਚੋਂ ਕੱਢਣਾ ਅੱਲਾਹ ਦੀ ਨਜ਼ਰ ਵਿਚ ਇਸ ਤੋਂ ਵੀ ਜ਼ਿਆਦਾ ਬੁਰਾ ਹੈ ਅਤੇ ਫ਼ਿਤਨਾ (ਫਸਾਦ) ਹੱਤਿਆ ਤੋਂ ਵੀ ਜ਼ਿਆਦਾ ਵੱਡੀ ਬੁਰਾਈ ਹੈ ਅਤੇ

ਇਹ ਲੋਕ ਤੁਹਾਡੇ ਨਾਲ ਨਿਰੰਤਰ ਲੜਦੇ ਰਹਿਣਗੇ ਇਥੋਂ ਤੱਕ ਕਿ ਤੁਹਾਨੂੰ ਤੁਹਾਡੇ ਦੀਨ ਤੋਂ ਫੇਰ ਦੇਣ, ਜੇਕਰ ਉਹ ਸਮਰੱਥ ਹੋਣ। ਅਤੇ ਤੁਹਾਡੇ ਵਿਚੋਂ ਜਿਹੜਾ ਕੋਈ ਆਪਣੇ ਦੀਨ ਤੋਂ ਫਿਰੇਗਾ ਅਤੇ ਉਹ ਕੁਫ਼ਰ (ਅਵੱਗਿਆ) ਦੀ ਸਥਿਤੀ ਵਿਚ ਮਰ ਜਾਏ ਤਾਂ ਅਜਿਹੇ ਲੋਕਾਂ ਦੇ ਕਰਮ ਨਸ਼ਟ ਹੋ ਗਏ (ਇਸ ਸੰਸਾਰ ਵਿਚ ਅਤੇ ਪ੍ਰਲੋਕ ਵਿੱਚ) ਅਤੇ ਉਹ ਅੱਗ ਵਿਚ ਪੈਣ ਵਾਲੇ ਹਨ ਅਤੇ ਉਹ ਉਸ ਵਿਚ ਹਮੇਸ਼ਾਂ ਰਹਿਣਗੇ। (218) ਉਹ ਲੋਕ ਜਿਹੜੇ ਈਮਾਨ ਲਿਆਏ ਅਤੇ ਜਿਨ੍ਹਾਂ ਨੇ ਹਿਜਰਤ (ਅੱਲਾਹ ਦੇ ਰਾਹ ਵਿਚ ਆਪਣਾ ਘਰ ਬਾਰ ਛੱਡਿਆ) ਕੀਤੀ ਅਤੇ ਅੱਲਾਹ ਦੇ ਰਾਹ ਵਿਚ ਸੰਘਰਸ਼ ਕੀਤਾ ਉਹ ਅੱਲਾਹ ਦੀ ਰਹਿਮਤ ਦੀ ਆਸ ਰੱਖਦੇ ਹਨ ਅਤੇ ਅੱਲਾਹ ਖਿਮਾ ਕਰਨ ਵਾਲਾ ਹੈ, ਰਹਿਮ ਕਰਨ ਵਾਲਾ ਹੈ।

(219) ਲੋਕ ਤੁਹਾਡੇ ਤੋਂ ਸ਼ਰਾਬ ਅਤੇ ਜੂਏ ਬਾਬਤ ਪੁੱਛਦੇ ਹਨ। ਕਹਿ ਦੇਵੋ ਕਿ ਇਨ੍ਹਾਂ ਚੀਜ਼ਾਂ ਵਿਚ ਬੜਾ ਵੱਡਾ ਪਾਪ ਹੈ ਅਤੇ ਲੋਕਾਂ ਲਈ ਕੁਝ ਲਾਭ ਵੀ (ਹੋ ਸਕਦੇ ਹਨ) ਅਤੇ ਉਨ੍ਹਾਂ ਦੇ ਲਾਭ ਨਾਲੋਂ ਉਨ੍ਹਾਂ ਦਾ ਪਾਪ ਬਹੁਤ ਜ਼ਿਆਦਾ ਹੈ। ਉਹ ਤੁਹਾਨੂੰ ਪੁੱਛਦੇ ਹਨ ਕਿ ਉਹ ਕੀ ਖ਼ਰਚ ਕਰਨ। ਕਹਿ ਦਿਉ ਜਿਹੜਾ ਜ਼ਰੂਰਤ ਤੋਂ ਜ਼ਿਆਦਾ ਹੋਵੇ। ਇਸ ਤਰ੍ਹਾਂ ਅੱਲਾਹ ਤੁਹਾਡੇ ਲਈ ਆਦੇਸ਼ਾਂ ਦਾ ਵਰਨਣ ਕਰਦਾ ਹੈ ਤਾਂ ਕਿ ਤੁਸੀਂ ਚਿੰਤਨ ਕਰੋ। (220) ਸੰਸਾਰ ਅਤੇ ਪ੍ਰਲੋਕ ਦੇ ਮਾਮਲਿਆਂ ਵਿੱਚ। ਅਤੇ ਉਹ ਤੁਹਾਡੇ ਤੋਂ ਅਨਾਥਾਂ ਦੇ ਸਬੰਧ ਵਿਚ ਪੁਛਦੇ ਹਨ। ਕਹਿ ਦਿਉ ਕਿ ਜਿਸ ਵਿਚ ਉਨ੍ਹਾਂ ਦੀ ਨੇਕੀ ਹੋਵੇ ਉਹ ਹੀ ਸਹੀ ਹੈ। ਅਤੇ ਜੇਕਰ ਤੁਸੀਂ ਉਨ੍ਹਾਂ ਨੂੰ ਆਪਣੇ ਨਾਲ ਮਿਲਾ ਲਵੋ ਤਾਂ ਉਹ ਤੁਹਾਡੇ ਭਰਾ ਹਨ ਅਤੇ ਅੱਲਾਹ ਨੂੰ ਪਤਾ ਹੈ ਕਿ ਕੌਣ ਵਿਗਾੜ ਕਰਨ ਵਾਲਾ ਹੈ ਅਤੇ ਕੋਣ ਸੁਧਾਰ ਕਰਨ ਵਾਲਾ ਹੈ। ਅਤੇ ਜੇਕਰ ਅੱਲਾਹ ਚਾਹੁੰਦਾ ਤਾਂ ਤੁਹਾਨੂੰ ਮੁਸ਼ਕਲ ਵਿਚ ਪਾ ਦਿੰਦਾ। ਅੱਲਾਹ ਅਸੀਮ ਸ਼ਕਤੀਸ਼ਾਲੀ ਅਤੇ ਤੱਤਵੇਤਾ ਹੈ।

(221) ਮੁਸ਼ਰਿਕ (ਬਹੁਦੇਵ-ਵਾਦੀ) ਔਰਤਾਂ ਨਾਲ ਵਿਆਹ ਨਾ ਕਰੋ। ਜਦੋਂ ਤੱਕ ਉਹ ਈਮਾਨ ਨਾ ਲੈ ਆਉਣ, ਇੱਕ ਮੋਮਿਨ ਦਾਸੀ ਜ਼ਿਆਦਾ ਚੰਗੀ ਹੈ, ਇੱਕ ਮੁਸ਼ਰਿਕ ਔਰਤ ਨਾਲੋਂ। ਭਾਵੇਂ ਉਹ ਤੁਹਾਨੂੰ ਜ਼ਿਆਦਾ ਚੰਗੀ ਲਗਦੀ ਹੋਵੇ। ਅਪਣੀਆਂ ਇਸਤਰੀਆਂ ਨੂੰ ਮੁਸ਼ਰਿਕ ਮਰਦਾਂ ਨਾਲ ਨਿਕਾਹ ਨਾ ਕਰਨ ਦੇਵੋ। ਜਦੋਂ ਤੱਕ ਉਹ ਈਮਾਨ ਨਾ ਲੈ ਆਉਣ। ਮੋਮਿਨ ਦਾਸ ਚੰਗਾ ਹੈ। ਇੱਕ ਸੁਤੰਤਰ ਮੁਸ਼ਰਿਕ ਨਾਲੋਂ। ਭਾਵੇਂ ਉਹ ਤੁਹਾਨੂੰ ਚੰਗਾ ਲੱਗਦਾ ਹੋਵੇ, ਇਹ ਲੋਕ ਅੱਗ ਦੇ ਵੱਲ

ਬਲਾਉਂਦੇ ਹਨ ਅਤੇ ਅੱਲਾਹ ਜੰਨਤ (ਸਵਰਗ) ਅਤੇ ਆਪਣੀ ਮੁਆਫ਼ੀ ਦੇ ਵੱਲ ਬੁਲਾਉਂਦਾ ਹੈ ਉਹ ਆਪਣੇ ਆਦੇਸ਼ ਲੋਕਾਂ ਲਈ ਸਪੱਸ਼ਟ ਕਰਕੇ ਬਿਆਨ ਕਰਦਾ ਹੈ ਤਾਂ ਕਿ ਉਹ ਨਸੀਹਤ ਨੂੰ ਲੈਣ। (222) ਉਹ ਤੁਹਾਡੇ ਤੋਂ ਹੈਜ਼ (ਮਾਹਾਵਾਰੀ) ਦੇ ਵਿਸ਼ੇ ਵਿਚ ਪੁੱਛਦੇ ਹਨ। ਕਹਿ ਦਿਉ ਕਿ ਉਹ ਇੱਕ ਗੰਦਗੀ ਹੈ। ਉਸ ਵਿਚ ਤੁਸੀਂ ਔਰਤਾਂ ਤੋਂ ਦੂਰ ਰਹੋ ਜਦੋਂ ਤੱਕ ਉਹ ਪਵਿੱਤਰ ਨਾ ਹੋ ਜਾਣ ਉਨ੍ਹਾਂ ਦੇ ਨੇੜੇ ਨਾ ਜਾਉ। ਫਿਰ ਜਦੋਂ ਉਹ ਚੰਗੀ ਤਰ੍ਹਾਂ ਪਵਿੱਤਰ ਹੋ ਜਾਣ ਤਾਂ ਉਸ ਵਿਧੀ ਨਾਲ ਉਨ੍ਹਾਂ ਦੇ ਨੇੜੇ ਜਾਉ, ਜਿਸ ਦਾ ਅੱਲਾਹ ਨੇ ਤੁਹਾਨੂੰ ਹੁਕਮ ਦਿੱਤਾ ਹੈ। ਅੱਲਾਹ ਤੌਬਾ ਕਰਨ ਵਾਲਿਆ ਨੂੰ ਮਿੱਤਰ ਰੱਖਦਾ ਹੈ ਅਤੇ ਉਹ ਪਵਿੱਤਰ ਰਹਿਣ ਵਾਲਿਆਂ ਨੂੰ ਮਿੱਤਰ ਰੱਖਦਾ ਹੈ। (223) ਤੁਹਾਡੀਆਂ ਔਰਤਾਂ ਤੁਹਾਡੀਆਂ ਖੇਤੀਆਂ ਹਨ ਭਾਵ ਆਪਣੀ ਖੇਤੀ ਵਿਚ ਜਿਸ ਤਰ੍ਹਾਂ ਚਾਹੋ ਜਾਉ ਅਤੇ ਆਪਣੇ ਲਈ (ਨੇਕ ਕਰਮ) ਅੱਗੇ ਭੇਜੋ। ਅੱਲਾਹ ਤੋਂ ਡਰੋ ਅਤੇ ਜਾਣ ਲਉ ਕਿ ਤੁਸੀਂ ਉਸ ਨੂੰ ਜ਼ਰੂਰ ਮਿਲਣਾ ਹੈ। ਈਮਾਨ ਵਾਲਿਆਂ ਨੂੰ ਖੁਸ਼ਖ਼ਬਰੀ ਦੇ ਦਿਉ। (224) ਅੱਲਾਹ ਨੂੰ ਆਪਣੀਆਂ ਸਹੁੰਆਂ ਦੀ ਓਟ ਨਾ ਬਣਾਉ ਕਿ ਤੁਸੀਂ ਨੇਕੀ ਨਾ ਕਰੋ, ਪਰਿਹੇਜ਼ਗਾਰੀ ਨਾ ਕਰੋ ਅਤੇ ਲੋਕਾਂ ਦੇ ਵਿਚ ਸਮਝੌਤਾ ਨਾ ਕਰਾਉ। ਅੱਲਾਹ ਸੁਣਨ ਵਾਲਾ, ਜਾਣਨ ਵਾਲਾ ਹੈ। (225) ਅੱਲਾਹ ਤੁਹਾਡੀਆਂ ਅਨਜਾਣੀਆਂ ਸਹੁੰਆਂ ਉੱਪਰ ਤੁਹਾਨੂੰ ਨਹੀਂ ਫੜ੍ਹਦਾ ਸਗੋਂ ਉਹ ਉਸ ਸੰਕਲਪ ਨੂੰ ਫੜਦਾ ਹੈ ਜੋ ਤੁਹਾਡੇ ਹਿਰਦੇ ਕਰਦੇ ਹਨ। ਅੱਲਾਹ ਮੁਆਫ਼ ਕਰਨ ਵਾਲਾ ਅਤੇ ਸਹਿਣਸ਼ੀਲ ਹੈ। (226) ਜਿਹੜੇ ਲੋਕ ਆਪਣੀਆਂ ਪਤਨੀਆਂ ਨੂੰ ਨਾ ਮਿਲਣ ਦੀ ਸਹੁੰ ਖਾ ਲੈਣ ਉਨ੍ਹਾਂ ਨੂੰ ਚਾਰ ਮਹੀਨੇ ਤੱਕ ਦਾ ਮੌਕਾ ਹੈ ਫਿਰ ਜੇਕਰ ਉਹ (ਆਪਣੀਆਂ ਪਤਨੀਆਂ ਦੇ ਵੱਲ) ਵਾਪਿਸ ਆ ਜਾਣ ਤਾਂ ਅੱਲਾਹ ਮੁਆਫ਼ ਕਰਨ ਵਾਲਾ ਅਤੇ ਰਹਿਮਤ ਵਾਲਾ ਹੈ। (227) ਜੇਕਰ ਉਹ ਤਲਾਕ ਦਾ ਨਿਰਣਾ ਕਰ ਲੈਣ ਤਾਂ ਅਸਲ ਵਿਚ ਅੱਲਾਹ ਸੁਣਨ ਵਾਲਾ ਹੈ ਅਤੇ ਜਾਣਨ ਵਾਲਾ ਹੈ। (228) ਤਲਾਕ ਦਿੱਤੀਆਂ ਹੋਈਆਂ ਔਰਤਾਂ ਆਪਣੇ ਆਪ ਨੂੰ ਤਿੰਨ ਹੈਜ (ਮਾਹਾਵਾਰੀ) ਤੱਕ ਰੋਕੀ ਰੱਖਣ, ਜੇਕਰ ਉਹ ਅੱਲਾਹ ਅਤੇ ਪ੍ਰਲੋਕ ਦੇ ਦਿਨ ਉੱਪਰ ਵਿਸ਼ਵਾਸ ਰੱਖਦੀਆਂ ਹਨ ਤਾਂ ਉਨ੍ਹਾਂ ਲਈ ਜਾਇਜ਼ ਨਹੀਂ ਕਿ ਉਹ ਉਸ ਚੀਜ਼ ਨੂੰ ਛੁਪਾਉਣ ਜੋ ਅੱਲਾਹ ਨੇ ਉਨ੍ਹਾਂ ਦੇ ਪੇਟ ਵਿਚ ਪੈਦਾ ਕੀਤਾ ਹੈ। ਇਸ ਸਮੇਂ ਵਿਚ ਉਨ੍ਹਾਂ ਦੇ ਪਤੀ ਉਨ੍ਹਾਂ ਨੂੰ ਵਾਪਿਸ ਲੈਣ ਦਾ ਅਧਿਕਾਰ ਰੱਖਦੇ ਹਨ। ਜੇਕਰ ਉਹ ਸੰਬੰਧਾਂ ਨੂੰ ਠੀਕ ਕਰਨਾ ਚਾਹੁਣ। ਉਨ੍ਹਾਂ ਔਰਤਾਂ ਲਈ ਨਿਯਮ ਅਨੁਸਾਰ ਉਸੇ ਤਰ੍ਹਾਂ ਅਧਿਕਾਰ ਹੈ। ਜਿਸ ਤਰ੍ਹਾਂ ਨਿਯਮ ਦੇ

ਅਨੁਸਾਰ ਉਨ੍ਹਾਂ ਤੇ ਜ਼ਿੰਮੇਵਾਰੀ ਹੈ। ਮਰਦਾਂ ਨੂੰ ਉਨ੍ਹਾਂ ਉੱਪਰ ਇੱਕ ਦਰਜਾ ਪ੍ਰਾਪਤ ਹੈ ਅੱਲਾਹ ਸ਼ਕਤੀਸ਼ਾਲੀ ਅਤੇ ਤੱਤਦਰਸ਼ੀ ਹੈ।

(229) ਤਲਾਕ ਦੋ ਵਾਰ ਹੈ ਫਿਰ ਜਾਂ ਤਾਂ ਕਨੂੰਨ ਦੇ ਅਨੁਸਾਰ ਰੱਖ ਲੈਣਾ ਹੈ, ਜਾਂ ਚੰਗੇ ਵਤੀਰੇ ਦੇ ਨਾਲ ਵਿਦਾ ਕਰ ਦੇਣਾ ਹੈ। ਤੁਹਾਡੇ ਲਈ ਇਹ ਗੱਲ ਜਾਇਜ਼ ਨਹੀਂ ਕਿ ਤੁਸੀਂ ਜੋ ਕੁਝ ਉਨ੍ਹਾਂ ਔਰਤਾਂ ਨੂੰ ਦਿੱਤਾ ਹੈ, ਉਨ੍ਹਾਂ ਤੋਂ ਕੁਝ ਲੈ ਲਉ। ਪਰੰਤੂ ਇਹ ਕਿ ਦੋਵਾਂ ਨੂੰ ਡਰ ਹੋਵੇ ਕਿ ਉਹ ਅੱਲਾਹ ਦੀਆਂ ਹੱਦਾਂ ਉੱਪਰ ਟਿਕੇ ਨਾ ਰਹਿ ਸਕਣਗੇ। ਤਾਂ ਦੋਵਾਂ ਲਈ ਕੋਈ ਗੁਨਾਹ ਨਹੀਂ ਕਿ ਉਹ ਜਾਇਦਾਦ ਵਿੱਚੋਂ ਕੁਝ ਮੁਆਵਜ਼ਾ ਦੇ ਕੇ ਉਸ ਤੋਂ ਅਲੱਗ ਹੋ ਜਾਣ। ਅੱਲਾਹ ਦੀਆਂ ਬੰਨ੍ਹੀਆਂ ਹੋਈਆਂ ਸੀਮਾਵਾਂ ਹਨ ਤਾਂ ਉਨ੍ਹਾਂ ਤੋਂ ਬਾਹਰ ਨਾ ਨਿਕਲੋ ਜਿਹੜਾ ਬੰਦਾ ਅੱਲਾਹ ਦੀਆਂ ਸੀਮਾਵਾਂ ਦਾ ਉਲੰਘਣ ਕਰੇ ਤਾਂ ਉਹੀ ਜ਼ੁਲਮੀ ਹੈ। (230) ਜੇਕਰ ਉਹ ਉਸ ਨੂੰ ਤਲਾਕ ਦੇ ਦੇਵੇ ਤਾਂ ਉਸ ਦੇ ਬਾਅਦ ਉਹ ਔਰਤ, ਉਸ ਦੇ ਲਈ ਹਲਾਲ (ਜਾਇਜ਼) ਨਹੀਂ ਜਦੋਂ ਤੱਕ ਕਿ ਉਹ ਕਿਸੇ ਦੂਸਰੇ ਮਰਦ ਨਾਲ ਨਿਕਾਹ ਨਾ ਕਰ ਲਵੇ। ਫਿਰ ਜੇਕਰ ਉਹ ਮਰਦ ਉਸ ਨੂੰ ਤਲਾਕ ਦੇ ਦੇਵੇ ਉਸ ਵਕਤ ਉਨ੍ਹਾਂ ਦੋਵਾਂ ਉੱਪਰ ਗੁਨਾਹ ਨਹੀਂ। ਜੇ ਉਹ ਫਿਰ ਮਿਲ ਜਾਣ, ਸ਼ਰਤ ਇਹ ਹੈ ਕਿ ਉਨ੍ਹਾਂ ਵਿਚ ਅੱਲਾਹ ਦੀਆਂ ਹੱਦਾਂ ਉੱਪਰ ਟਿਕੇ ਰਹਿਣ ਦੀ ਆਸ਼ਾ ਹੋਵੇ ਇਹ ਅੱਲਾਹ ਦੇ ਦਿੱਤੇ ਹੋਏ ਨਿਯਮ ਹਨ, ਜਿਨ੍ਹਾਂ ਨੂੰ ਉਹ ਬਿਆਨ ਕਰ ਰਿਹਾ ਹੈ, ਉਨ੍ਹਾਂ ਲੋਕਾਂ ਨੂੰ ਜਿਹੜੇ ਬੁੱਧੀ ਵਾਲੇ ਹਨ। (231) ਜਦੋਂ ਤੁਸੀਂ ਔਰਤਾਂ ਨੂੰ ਤਲਾਕ ਦੇ ਦੇਵੋ ਤਾਂ ਉਹ ਆਪਣੀ ਇੱਦਤ (ਤਿੰਨ ਮਹੀਨੇ ਦੱਸ ਦਿਨ ਜਾਂ ਪ੍ਰਸੂਤੀ ਤੱਕ ਦਾ ਸਮਾਂ) ਤੱਕ ਪਹੁੰਚ ਜਾਣ ਤਾਂ ਉਨ੍ਹਾਂ ਨੂੰ ਜਾਂ ਤਾਂ ਨਿਯਮ ਦੇ ਅਨੁਸਾਰ ਰੱਖ ਲਉ ਜਾਂ ਉਨ੍ਹਾਂ ਨੂੰ ਨਿਯਮ ਦੇ ਅਨੁਸਾਰ ਵਿਦਾ ਕਰ ਦਿਉ। ਪੀੜ ਪਹੁੰਚਾਉਣ ਦੇ ਆਦੇਸ਼ ਨਾਲ ਨਾ ਰੋਕੋ ਕਿ ਉਨ੍ਹਾਂ ਉੱਪਰ ਜ਼ੁਲਮ ਕਰੋ। ਜਿਹੜਾ ਇਸ ਤਰ੍ਹਾਂ ਕਰੇਗਾ, ਉਸ ਨੇ ਆਪਣਾ ਹੀ ਬੁਰਾ ਕੀਤਾ ਹੈ। ਅੱਲਾਹ ਦੀਆਂ ਆਇਤਾਂ ਦਾ ਮਜ਼ਾਕ ਨਾ ਬਣਾਉ। ਯਾਦ ਕਰੋ ਆਪਣੇ ਉੱਪਰ ਅੱਲਾਹ ਦੀ ਬਖਸ਼ਿਸ਼ ਨੂੰ ਅਤੇ ਇਸ ਕਿਤਾਬ ਅਤੇ ਹਿਕਮਤ ਨੂੰ ਜੋ ਤੁਹਾਡੇ ਲਈ ਨਸੀਹਤ ਵਜੋਂ ਉਤਾਰੀ ਗਈ ਹੈ ਅੱਲਾਹ ਤੋਂ ਡਰੋ ਅਤੇ ਜਾਣ ਲਉ ਕਿ ਅੱਲਾਹ ਹਰ ਚੀਜ਼ ਨੂੰ ਜਾਣਨ ਵਾਲਾ ਹੈ।

(232) ਜਦੋਂ ਤੁਸੀਂ ਆਪਣੀਆਂ ਔਰਤਾਂ ਨੂੰ ਤਲਾਕ ਦੇ ਦੇਵੋ ਅਤੇ ਉਹ ਆਪਣੀ ਇੱਦਤ ਪੂਰੀ ਕਰ ਲੈਣ ਤਾਂ ਉਨ੍ਹਾਂ ਨੂੰ ਨਾ ਰੋਕੋ ਕਿ ਉਹ ਆਪਣੇ ਪਤੀਆਂ

ਨਾਲ ਨਿਕਾਹ ਕਰ ਲੈਣ। ਜਦੋਂ ਕਿ ਉਹ ਨਿਯਮ ਅਨੁਸਾਰ ਆਪਸ ਵਿਚ ਸਹਿਮਤ ਹੋ ਜਾਣ। ਇਹ ਨਸੀਹਤ ਦਿੱਤੀ ਜਾਂਦੀ ਹੈ ਉਸ ਬੰਦੇ ਨੂੰ ਜੋ ਤੁਹਾਡੇ ਵਿੱਚੋਂ ਅੱਲਾਹ ਅਤੇ ਪ੍ਰਲੋਕ ਦੇ ਦਿਨ ਵਿਚ ਵਿਸ਼ਵਾਸ ਰੱਖਦਾ ਹੋਵੇ, ਇਹ ਤੁਹਾਡੇ ਲਈ ਜ਼ਿਆਦਾ ਪਵਿੱਤਰ ਅਤੇ ਸਾਫ਼ ਨਿਯਮ ਹੈ। ਅੱਲਾਹ ਜਾਣਦਾ ਹੈ, ਤੁਸੀਂ ਨਹੀਂ ਜਾਣਦੇ। (233) ਮਾਂਵਾ ਆਪਣੇ ਬੱਚਿਆਂ ਨੂੰ ਪੂਰੇ ਦੋ ਸਾਲ ਤੱਕ ਉਨ੍ਹਾਂ ਲੋਕਾਂ ਦੇ ਲਈ ਦੁੱਧ ਪਿਲਾਉਣ ਜੋ ਪੂਰੇ ਸਮੇਂ ਤੱਕ ਦੁੱਧ ਪਿਲਾਉਣਾ ਚਾਹੁੰਦੇ ਹੋਣ। ਜਿਸ ਦਾ ਬੱਚਾ ਹੈ, ਉਨ੍ਹਾਂ ਮਾਂਵਾ ਨੂੰ ਖਾਣੇ ਅਤੇ ਪਹਿਨਣ (ਲਈ ਕਪੜੇ ਦੇਣੇ) ਰੀਤ ਦੇ ਅਨੁਸਾਰ ਉਸ (ਪਤੀ) ਦੀ ਜ਼ਿੰਮੇਵਾਰੀ ਹੈ। ਕਿਸੇ ਨੂੰ ਹੁਕਮ ਨਹੀਂ ਦਿੱਤਾ ਜਾਂਦਾ ਪਰ ਉਸ (ਪਤੀ) ਦੀ ਸਮੱਰਥਾ ਦੇ ਅਨੁਸਾਰ (ਜ਼ਿੰਮੇਵਾਰੀ ਹੈ)। ਨਾ ਕਿਸੇ ਮਾਂ ਨੂੰ ਉਸ ਦੇ ਬੱਚੇ ਦੇ ਕਾਰਨ ਦੁੱਖ ਦਿੱਤਾ ਜਾਵੇ ਅਤੇ ਨਾ ਕਿਸੇ ਪਿਤਾ ਨੂੰ ਉਸ ਦੇ ਬੱਚੇ ਦੇ ਕਾਰਣ। ਇਹ ਜ਼ਿੰਮੇਵਾਰੀ ਵਾਰਿਸ (ਉਤਰਾਧਿਕਾਰੀ) ਉੱਪਰ ਵੀ ਹੈ, ਫਿਰ ਜੇਕਰ ਦੋਵੇਂ ਪ੍ਰੰਪਰਾ ਅਨੁਸਾਰ ਸਹਿਮਤੀ ਨਾਲ ਦੁੱਧ ਛਡਾਉਣਾ ਚਾਹੁੰਣ ਤਾਂ ਦੋਵਾਂ ਉੱਪਰ ਕੋਈ ਪਾਪ ਨਹੀਂ, ਜੇਕਰ ਤੁਸੀਂ ਚਾਹੋਂ ਆਪਣੇ ਬੱਚੇ ਨੂੰ ਕਿਸੇ ਹੋਰ ਤੋਂ ਦੁੱਧ ਪਿਆਉ ਤਾਂ ਵੀ ਤੁਹਾਡੇ ਉੱਪਰ ਕੋਈ ਪਾਪ ਨਹੀਂ, ਸ਼ਰਤ ਇਹ ਹੈ ਕਿ ਤੁਸੀਂ ਨਿਯਮ ਦੇ ਅਨੁਸਾਰ ਉਹ (ਹੱਕ) ਅਦਾ ਕਰ ਦਿਉ, ਜਿਹੜਾ ਤੁਸੀਂ ਉਸ ਨੂੰ ਦੇਣਾ ਤਹਿ ਕੀਤਾ ਸੀ। ਅੱਲਾਹ ਤੋਂ ਡਰੋ ਅਤੇ ਸਮਝ ਲਵੋ ਕਿ ਜੋ ਕੁਝ ਤੁਸੀਂ ਕਰਦੇ ਹੋ ਅੱਲਾਹ ਉਸ ਨੂੰ ਵੇਖ ਰਿਹਾ ਹੈ।

(234) ਤੁਹਾਡੇ ਵਿਚੋਂ ਜੋ ਲੋਕ ਮ੍ਰਿਤਕ ਹੋ ਜਾਣ ਅਤੇ ਪਤਨੀਆਂ ਛੱਡ ਜਾਣ ਤਾਂ ਉਹ ਪਤਨੀਆਂ ਆਪਣੇ ਆਪ ਨੂੰ ਚਾਰ ਮਹੀਨੇ ਦਸ ਦਿਨ ਤੱਕ ਉਡੀਕ ਵਿਚ ਰੱਖਣ ਫਿਰ ਜਦੋਂ ਉਹ ਆਪਣੀ ਇੱਦਤ ਨੂੰ ਪਹੁੰਚਣ ਤਾਂ ਜੋ ਕੁਝ ਉਹ ਆਪਣੇ ਆਪ ਦੇ ਬਾਰੇ ਵਿਚ ਰੀਤ ਦੇ ਅਨੁਸਾਰ ਕਰਨ ਉਸ ਦਾ ਤੁਹਾਡੇ ਉੱਪਰ ਕੋਈ ਗੁਨਾਹ ਨਹੀਂ। ਅੱਲਾਹ ਤੁਹਾਡੇ ਕਰਮਾਂ ਨੂੰ ਪੂਰਨ ਤੌਰ ਤੇ ਸਮਝਦਾ ਹੈ। (235) ਤੁਹਾਡੇ ਲਈ ਇਸ ਗੱਲ ਵਿਚ ਕੋਈ ਗੁਨਾਹ ਨਹੀਂ ਕਿ ਉਨ੍ਹਾਂ ਔਰਤਾਂ ਨੂੰ (ਵਿਆਹ ਦਾ) ਸੰਦੇਸ਼ ਦੇਣ ਵਿਚ ਕੋਈ ਗੱਲ ਸੰਕੇਤ ਰੂਪ ਵਿਚ ਕਹੋ ਜਾਂ ਉਸ ਨੂੰ ਆਪਣੇ ਦਿਲ ਵਿਚ ਛੁਪਾ ਰੱਖੋ। ਅੱਲਾਹ ਨੂੰ ਪਤਾ ਹੈ ਕਿ ਤੁਸੀਂ ਜ਼ਰੂਰ ਉਸ ਦਾ ਧਿਆਨ ਰੱਖੋਗੇ। ਪਰੰਤੂ ਛੁਪ ਕੇ ਉਸ ਨਾਲ ਵਾਅਦੇ ਨਾ ਕਰੋ, ਤੁਸੀਂ ਉਨ੍ਹਾਂ ਨਾਲ ਸਧਾਰਨ ਰੀਤ ਦੇ ਅਨੁਸਾਰ ਕੋਈ ਗੱਲ ਕਰ ਸਕਦੇ ਹੋ। ਵਿਆਹ ਦਾ ਇਰਾਦਾ ਉਸ ਸਮੇਂ ਤੱਕ ਨਾ ਕਰੋ ਜਦੋਂ ਤੱਕ ਉਹ ਆਪਣੀ ਨਿਰਧਾਰਿਤ ਸਮਾਂ (ਇੱਦਤ) ਨੂੰ ਪੂਰਾ ਨਾ ਕਰ ਲਵੇ

ਜਾਣ ਲਓ ਕਿ ਅੱਲਾਹ ਜਾਣਦਾ ਹੈ। ਜੋ ਕੁਝ ਤੁਹਾਡੇ ਦਿਲਾਂ ਵਿਚ ਹੈ। ਫਿਰ ਉਸ ਤੋਂ ਡਰੋ ਅਤੇ ਜਾਣ ਲਵੋ ਕਿ ਅੱਲਾਹ ਮੁਆਫ਼ ਕਰਨ ਵਾਲਾ, ਸਹਿਣਸ਼ੀਲ ਹੈ। (236) ਜੇਕਰ ਤੁਸੀਂ ਔਰਤਾਂ ਨੂੰ ਅਜਿਹੀ ਹਾਲਤ ਵਿਚ ਤਲਾਕ ਦੇਵੋ ਕਿ ਨਾ ਉਨ੍ਹਾਂ ਨੂੰ ਤੁਸੀਂ ਹੱਥ ਲਗਾਇਆ ਹੈ ਅਤੇ ਨਾ ਉਨ੍ਹਾਂ ਲਈ ਮਹਿਰ ਨਿਰਧਾਰਿਤ ਕੀਤਾ ਹੈ ਤਾਂ ਉਨ੍ਹਾਂ ਦੇ ਮਹਿਰ ਦੇ ਸੰਬੰਧ ਵਿਚ ਤੁਹਾਡੇ ਉੱਪਰ ਕੋਈ ਪਕੜ ਨਹੀਂ। ਹਾਂ ਉਨ੍ਹਾਂ ਨੂੰ ਰੀਤ ਦੇ ਅਨੁਸਾਰ ਕੁਝ ਸਮਾਨ ਦੇ ਦਿਓ। ਆਪਣੀ ਹੈਸੀਅਤ ਦੇ ਅਨੁਸਾਰ ਸਮਰੱਥਾ ਰੱਖਣ ਵਾਲੇ ਅਤੇ ਆਪਣੀ ਹੈਸੀਅਤ ਦੇ ਅਨੁਸਾਰ ਸਮਰੱਥਾ ਨਾ ਰੱਖਣ ਵਾਲੇ। ਇਹ ਨੇਕੀ ਕਰਨ ਵਾਲਿਆ ਲਈ ਜ਼ਰੂਰੀ ਹੈ। (237) ਜੇਕਰ ਤੁਸੀਂ ਉਨ੍ਹਾਂ ਨੂੰ ਤਲਾਕ ਦਿਓ ਇਸ ਤੋਂ ਪਹਿਲਾਂ ਉਨ੍ਹਾਂ ਨੂੰ ਹੱਥ ਲਗਾਉਂ ਅਤੇ ਤੁਸੀਂ ਉਨ੍ਹਾਂ ਲਈ ਕੁਝ ਮਹਿਰ ਵੀ ਨਿਰਧਾਰਿਤ ਕਰ ਚੁੱਕੇ ਸੀ ਤਾਂ ਜਿਨ੍ਹਾਂ ਮਹਿਰ ਤੁਸੀਂ ਨਿਰਧਾਰਿਤ ਕੀਤਾ ਹੈ, ਉਸ ਦਾ ਅੱਧਾ ਮਹਿਰ ਅਦਾ ਕਰ ਦਿਓ ਸਿਵਾਏ ਇਹ ਕਿ ਉਹ ਮੁਆਫ਼ ਕਰ ਦੇਵੇ ਜਾਂ ਉਹ ਮਰਦ ਮੁਆਫ਼ ਕਰ ਦੇਵੇ ਜਿਸ ਦੇ ਹੱਥ ਨਿਕਾਹ ਦੀ ਗੰਢ ਹੈ। ਤੁਹਾਡਾ ਮੁਆਫ਼ ਕਰ ਦੇਣਾ ਪ੍ਰਹੇਜ਼ਗਾਰੀ ਤੋਂ ਜ਼ਿਆਦਾ ਨੇੜੇ ਹੈ। ਆਪਿਸ ਵਿਚ ਉਪਕਾਰ ਕਰਨਾ ਨਾ ਭੁਲੋ ਕਿਉਂਕਿ ਜੋ ਕੁਝ ਤੁਸੀਂ ਕਰਦੇ ਹੋ, ਅੱਲਾਹ ਉਸ ਨੂੰ ਦੇਖ ਰਿਹਾ ਹੈ

(238) ਪਾਬੰਦੀ ਕਰੋ ਨਮਾਜ਼ਾਂ ਦੀ ਅਤੇ ਪਾਬੰਦੀ ਕਰੋ ਵਿਚਕਾਰ ਦੀ ਨਮਾਜ਼ ਦੀ (239) ਅਤੇ ਨਿਮਰਤਾ ਸਹਿਤ ਅੱਲਾਹ ਦੇ ਸਾਹਮਣੇ ਖੜ੍ਹੇ ਹੋਵੋ। ਜੇਕਰ ਤੁਹਾਨੂੰ ਸ਼ੱਕ ਹੈ ਤਾਂ ਪੈਦਲ ਜਾਂ ਸਵਾਰੀ ਉੱਪਰ ਨਮਾਜ਼ ਪੜ੍ਹ ਲਵੋ। ਫਿਰ ਜਦੋਂ ਸ਼ਾਂਤੀ ਦੀ ਹਾਲਤ ਆ ਜਾਵੇ ਤਾਂ ਅੱਲਾਹ ਨੂੰ ਉਸ ਢੰਗ ਨਾਲ ਯਾਦ ਕਰੋ ਜੋ ਉਸ ਨੇ ਤੁਹਾਨੂੰ ਸਿਖਾਇਆ ਹੈ, ਜਿਸ ਨੂੰ ਤੁਸੀਂ ਨਹੀਂ ਜਾਣਦੇ ਸੀ। (240) ਤੁਹਾਡੇ ਵਿਚੋਂ ਜੋ ਲੋਕ ਮਰ ਜਾਣ ਅਤੇ ਆਪਣੀਆਂ ਪਤਨੀਆਂ ਛੱਡ ਰਹੇ ਹੋਣ ਉਹ ਆਪਣੀਆਂ ਪਤਨੀਆਂ ਦੇ ਸਬੰਧ ਵਿਚ ਵਸੀਅਤ ਕਰ ਦੇਣ ਕਿ ਇੱਕ ਸਾਲ ਤੱਕ ਉਨ੍ਹਾਂ ਨੂੰ ਘਰ ਵਿਚ ਰੱਖ ਕੇ ਖਰਚ ਦਿੱਤਾ ਜਾਏ। ਫਿਰ ਜੇਕਰ ਉਹ ਖੁਦ ਘਰ ਛੱਡ ਜਾਣ ਤਾਂ ਜੋ ਕੁਝ ਉਹ ਆਪਣੇ ਸੰਬੰਧ ਵਿਚ ਰੀਤ ਦੇ ਅਨੁਸਾਰ ਕਰਨ, ਉਸ ਦਾ ਤੁਹਾਡੇ ਉੱਪਰ ਕੋਈ ਦੋਸ਼ ਨਹੀਂ। ਅੱਲਾਹ ਸ਼ਕਤੀਸ਼ਾਲੀ ਅਤੇ ਤੱਤਵਦਰਸ਼ੀ ਹੈ। (241) ਤਲਾਕ ਦਿੱਤੀਆਂ ਹੋਈਆਂ ਔਰਤਾਂ ਨੂੰ ਵੀ ਰੀਤ ਦੇ ਅਨੁਸਾਰ ਖਰਚ ਦੇਣਾ ਹੈ, ਇਹ ਪ੍ਰਹੇਜ਼ਗਾਰਾਂ ਲਈ ਜ਼ਰੂਰੀ ਹੈ। (242) ਇਸ ਤਰ੍ਹਾਂ ਤੁਹਾਡੇ ਲਈ ਆਪਣੇ ਆਦੇਸ਼ ਦਾ ਸਪੱਸ਼ਟ ਵਰਨਣ ਕਰਦਾ ਹੈ। ਤਾਂ ਕਿ ਤੁਸੀਂ ਸਮਝੋ।

(243) ਕੀ ਤੁਸੀਂ ਉਨ੍ਹਾਂ ਲੋਕਾਂ ਨੂੰ ਨਹੀਂ ਦੇਖਿਆ ਜੋ ਆਪਣੇ ਘਰਾਂ ਤੋਂ ਮੌਤ ਦੇ ਡਰ ਕਾਰਨ ਭੱਜ ਖੜ੍ਹੇ ਹੋਏ, ਉਹ ਹਜ਼ਾਰਾਂ ਦੀ ਸੰਖਿਆਂ ਵਿਚ ਸਨ। ਤਾਂ ਅੱਲਾਹ ਨੇ ਉਨ੍ਹਾਂ ਨੂੰ ਕਿਹਾ ਮਰ ਜਾਉ, ਫਿਰ ਅੱਲਾਹ ਨੇ ਉਨ੍ਹਾਂ ਨੂੰ ਜੀਵਿਤ ਕੀਤਾ। ਬੇਸ਼ੱਕ ਅੱਲਾਹ ਲੋਕਾਂ ਉੱਪਰ ਰਹਿਮਤ ਕਰਨ ਵਾਲਾ ਹੈ ਪਰ ਜ਼ਿਆਦਾਤਰ ਲੋਕ ਸ਼ੁਕਰ ਅਦਾ ਨਹੀਂ ਕਰਦੇ। (244) ਅਤੇ ਅੱਲਾਹ ਦੇ ਰਾਹ ਵਿਚ ਲੜੋ ਅਤੇ ਜਾਣ ਲਵੋ ਕਿ ਅੱਲਾਹ ਸੁਣਨ ਵਾਲਾ ਹੈ ਜਾਣਨ ਵਾਲਾ ਹੈ। (245) ਕੌਣ ਹੈ, ਜਿਹੜਾ ਅੱਲਾਹ ਨੂੰ ਕਰਜ਼-ਏ-ਹੁਸਨ (ਬੇਹਤਰੀਨ ਰਿਣ) ਦੇਵੇ ਕਿ ਅੱਲਾਹ ਉਸ ਨੂੰ ਵਧਾ ਕੇ ਉਸ ਲਈ ਕਈ ਗੁਣਾ ਕਰ ਦੇਵੇ। ਅੱਲਾਹ ਤੰਗੀ ਵੀ ਪੈਦਾ ਕਰਦਾ ਹੈ ਅਤੇ ਸੰਪਨਤਾ ਵੀ। ਤੁਸੀਂ ਸਾਰੇ ਉਸ ਦੇ ਵੱਲ ਮੋੜੇ ਜਾਉਗੇ।

(246) ਕੀ ਤੁਸੀਂ ਮੂਸਾ ਤੋਂ ਬਾਅਦ ਇਸਰਾਈਲ ਦੀ ਸੰਤਾਨ ਦੇ ਸਰਦਾਰਾਂ ਨੂੰ ਨਹੀਂ ਦੇਖਿਆ ਜਦ ਉਨ੍ਹਾਂ ਨੇ ਅਪਣੇ ਪੈਗ਼ੰਬਰ ਨੂੰ ਕਿਹਾ, ਕਿ ਸਾਡੇ ਲਈ ਇੱਕ ਰਾਜਾ ਨਿਯੁਕਤ ਕਰ ਦੇਵੋ, ਤਾਂ ਕਿ ਅਸੀਂ ਅੱਲਾਹ ਦੇ ਰਾਹ ਵਿਚ ਲੜੀਏ। ਪੈਗ਼ੰਬਰ ਨੇ ਉੱਤਰ ਦਿੱਤਾ ਅਜਿਹਾ ਨਾ ਹੋਵੇ ਕਿ ਤੁਹਾਨੂੰ ਯੁੱਧ ਦਾ ਹੁਕਮ ਦਿੱਤਾ ਜਾਵੇ ਅਤੇ ਤੁਸੀਂ ਨਾ ਲੜੋ। ਉਨ੍ਹਾਂ ਨੇ ਕਿਹਾ ਇਹ ਕਿਵੇਂ ਹੋ ਸਕਦਾ ਹੈ ਕਿ ਅਸੀਂ ਅੱਲਾਹ ਦੇ ਰਾਹ ਵਿਚ ਨਾ ਲੜੀਏ ਹਾਲਾਕਿ ਸਾਨੂੰ ਸਾਡੇ ਘਰਾਂ ਵਿਚੋਂ ਕੱਢਿਆ ਗਿਆ ਹੈ ਅਤੇ ਸਾਨੂੰ ਸਾਡੇ ਬੱਚਿਆਂ ਤੋਂ ਅਲੱਗ ਕੀਤਾ ਗਿਆ ਹੈ। ਫਿਰ ਜਦੋਂ ਉਨ੍ਹਾਂ ਨੂੰ ਲੜਾਈ ਦਾ ਹੁਕਮ ਹੋਇਆ ਤਾਂ ਥੋੜ੍ਹੇ ਲੋਕਾਂ ਤੋਂ ਬਿਨਾਂ ਸਭ ਉਸ ਤੋਂ ਫਿਰ ਗਏ। ਅੱਲਾਹ ਜ਼ਾਲਿਮਾਂ ਨੂੰ ਭਲੀ ਭਾਂਤ ਜਾਣਦਾ ਹੈ। (247) ਉਨ੍ਹਾਂ ਦੇ ਪੈਗ਼ੰਬਰ ਨੇ ਉਨ੍ਹਾਂ ਨੂੰ ਕਿਹਾ ਕਿ ਅੱਲਾਹ ਨੇ ਤਾਲੂਤ ਨੂੰ ਤੁਹਾਡੇ ਲਈ ਰਾਜਾ ਨਿਯੁਕਤ ਕੀਤਾ ਹੈ। ਉਨ੍ਹਾਂ ਨੇ ਕਿਹਾ ਕਿ ਉਸਨੂੰ ਸਾਡੇ ਉੱਪਰ ਰਾਜ ਕਿਵੇਂ ਮਿਲ ਸਕਦਾ ਹੈ, ਜਦੋਂ ਕਿ ਉਸ ਦੀ ਤੁਲਨਾ ਵਿਚ ਅਸੀਂ ਰਾਜ ਕਰਨ ਦੇ ਵਧੇਰੇ ਹੱਕਦਾਰ ਹਾਂ, ਉਸ ਨੂੰ ਜ਼ਿਆਦਾ ਦੌਲਤ ਵੀ ਪ੍ਰਾਪਤ ਨਹੀਂ। ਪੈਗ਼ੰਬਰ ਨੇ ਕਿਹਾ ਕਿ ਅੱਲਾਹ ਨੇ ਤੁਹਾਡੀ ਤੁਲਨਾ ਵਿਚ ਤਾਲੂਤ ਨੂੰ ਚੁਣਿਆ ਹੈ। ਗਿਆਨ ਅਤੇ ਸਰੀਰਕ ਬਲ ਵਿਚ ਉਸ ਨੂੰ ਪ੍ਰਧਾਨਤਾ ਦਿੱਤੀ ਹੈ। ਅੱਲਾਹ ਆਪਣੀ ਸੱਤਾ ਜਿਸ ਨੂੰ ਚਾਹੁੰਦਾ ਹੈ ਦਿੰਦਾ ਹੈ ਅੱਲਾਹ ਬਹੁਤ ਵਿਆਪਕਤਾ ਰੱਖਣ ਵਾਲਾ ਅਤੇ ਜਾਣਨ ਵਾਲਾ ਹੈ (248) ਉਨ੍ਹਾਂ ਦੇ ਪੈਗ਼ੰਬਰ ਨੇ ਉਨ੍ਹਾਂ ਨੂੰ ਕਿਹਾ ਕਿ ਤਾਲੂਤ ਦੇ ਰਾਜਾ ਹੋਣ ਦੀ ਪਹਿਚਾਣ ਇਹ ਹੈ ਕਿ ਤੁਹਾਡੇ ਪਾਸ ਉਹ ਸੰਦੂਕ ਆ ਜਾਏਗਾ ਜਿਸ ਵਿਚ ਤੁਹਾਡੇ ਰੱਬ ਦੇ ਵੱਲੋਂ ਤੁਹਾਡੇ ਲਈ ਤਸੱਲੀ ਹੈ, ਅਤੇ ਉਸ ਵਿਚ ਮੂਸਾ ਅਤੇ ਹਾਰੂਨ

ਦੇ ਅਨਿਆਈਆਂ ਦੀਆਂ ਛੱਡੀਆਂ ਹੋਈਆਂ ਸਿਮਰਤੀਆਂ ਹਨ। ਇਸ ਸੰਦੂਕ ਨੂੰ ਫ਼ਰਿਸ਼ਤੇ ਲੈ ਆਉਣਗੇ। ਉਸ ਵਿਚ ਤੁਹਾਡੇ ਲਈ ਵੱਡੀ ਨਿਸ਼ਾਨੀ ਹੈ, ਜੇਕਰ ਤੁਸੀਂ ਵਿਸ਼ਵਾਸ਼ ਰੱਖਣ ਵਾਲੇ ਹੋ।

(249) ਫਿਰ ਜਦੋਂ ਤਾਲੂਤ ਫੌਜਾਂ ਨੂੰ ਲੈ ਕੇ ਚੱਲਿਆ ਤਾਂ ਉਸ ਨੇ ਕਿਹਾ ਕਿ ਅੱਲਾਹ ਇੱਕ ਨਦੀ ਦੇ ਰਾਹੀਂ ਤੁਹਾਡੀ ਪ੍ਰੀਖਿਆ ਲੈਣ ਵਾਲਾ ਹੈ। ਫਿਰ ਜਿਸ ਨੇ ਉਸ ਦਾ ਪਾਣੀ ਪੀਤਾ ਉਹ ਮੇਰਾ ਸਾਥੀ ਨਹੀਂ ਅਤੇ ਜਿਸ ਨੇ ਉਸ ਨੂੰ ਨਾ ਚਖਿਆ ਉਹ ਮੇਰਾ ਸਾਥੀ ਹੈ। ਪਰੰਤੂ ਇਹ ਕਿ ਕੋਈ ਆਪਣੇ ਹੱਥ ਨਾਲ ਇੱਕ ਚੂਲੀ ਭਰ ਲਵੇ। ਤਾਂ ਉਨ੍ਹਾਂ ਨੇ ਉਸ ਵਿਚੋਂ ਥੋੜ੍ਹੇ ਲੋਕਾਂ ਤੋਂ ਬਿਨਾ ਭਰਪੂਰ ਪਾਣੀ ਪੀਤਾ। ਫਿਰ ਜਦੋਂ ਤਾਲੂਤ ਅਤੇ ਜਿਹੜੇ, ਉਸ ਦੇ ਨਾਲ ਈਮਾਨ ਉੱਪਰ ਜੰਮੇ ਰਹੇ ਸੀ, ਨਦੀ ਪਾਰ ਕਰ ਚੁੱਕੇ ਤਾਂ ਉਹ ਲੋਕ ਬੋਲੇ ਕਿ ਅੱਜ ਸਾਡੇ ਵਿਚ ਜਾਲੂਤ ਅਤੇ ਉਸਦੀਆਂ ਫੌਜਾਂ ਨਾਲ ਲੜਨ ਦੀ ਸ਼ਕਤੀ ਨਹੀਂ ਹੈ। ਜਿਹੜੇ ਲੋਕ ਇਹ ਜਾਣਦੇ ਸੀ ਕਿ ਉਹ ਅੱਲਾਹ ਨੂੰ ਮਿਲਣ ਵਾਲੇ ਹਨ, ਉਨ੍ਹਾਂ ਨੇ ਕਿਹਾ ਕਿ ਕਿੰਨੇ ਹੀ ਛੋਟੇ ਸਮੂਹ ਅੱਲਾਹ ਦੇ ਹੁਕਮ ਨਾਲ ਵੱਡੇ ਸਮੂਹਾਂ ਉੱਪਰ ਫ਼ਤਿਹ ਪ੍ਰਾਪਤ ਕਰ ਚੁੱਕੇ ਹਨ। ਅੱਲਾਹ ਟਿਕੇ ਰਹਿਣ ਵਾਲਿਆ ਦੇ ਨਾਲ ਹੈ। (250) ਜਦੋਂ ਜਾਲੂਤ ਅਤੇ ਉਸ ਦੀਆਂ ਫੌਜਾਂ ਨਾਲ ਉਨ੍ਹਾਂ ਦਾ ਸਾਹਮਣਾ ਹੋਇਆ ਤਾਂ ਉਨ੍ਹਾਂ ਨੇ ਕਿਹਾ ਕਿ ਹੇ ਸਾਡੇ ਰੱਬ! ਸਾਨੂੰ ਧੀਰਜ ਬਖਸ਼ ਦੇ ਅਤੇ ਸਾਡੇ ਪੈਰਾਂ ਨੂੰ ਜਮਾ ਦੇ ਅਤੇ ਇਨ੍ਹਾਂ ਅਵੱਗਿਆਕਾਰੀਆਂ ਦੇ ਵਿਰੁੱਧ ਸਾਡੀ ਸਹਾਇਤਾ ਕਰ। (251) ਫਿਰ ਉਨ੍ਹਾਂ ਨੇ ਅੱਲਾਹ ਦੇ ਹੁਕਮ ਨਾਲ ਉਨ੍ਹਾਂ ਨੂੰ ਹਰਾ ਦਿੱਤਾ। ਦਾਊਦ ਨੇ ਜਾਲੂਤ ਦਾ ਖਾਤਮਾ ਕਰ ਦਿੱਤਾ। ਅੱਲਾਹ ਨੇ ਦਾਊਦ ਨੂੰ ਰਾਜ ਅਤੇ ਬਿਬੇਕ ਪ੍ਰਦਾਨ ਕੀਤਾ ਅਤੇ ਜਿਨ੍ਹਾਂ ਚੀਜ਼ਾਂ ਨੂੰ ਚਾਹਿਆ, ਗਿਆਨ ਬਖਸ਼ ਦਿੱਤਾ। ਜੇਕਰ ਅੱਲਾਹ ਕੁਝ ਲੋਕਾਂ ਨੂੰ ਕੁਝ ਲੋਕਾਂ ਤੋਂ ਨਾ ਬਚਾਉਂਦਾ ਰਹੇ ਤਾਂ ਧਰਤੀ ਗੰਦਗੀ ਨਾਲ ਭਰ ਜਾਏ। ਪਰੰਤੂ ਅੱਲਾਹ ਸੰਸਾਰ ਵਾਲਿਆਂ ਉੱਪਰ ਬਹੁਤ ਰਹਿਮ ਕਰਨ ਵਾਲਾ ਹੈ।

(252) ਇਹ ਅੱਲਾਹ ਦੀਆਂ ਆਇਤਾ ਹਨ ਜੋ ਅਸੀਂ ਤੁਹਾਨੂੰ ਠੀਕ ਠੀਕ ਸੁਣਾਉਂਦੇ ਹਾਂ। ਬੇਸ਼ੱਕ ਤੁਸੀਂ ਪੈਗ਼ੰਬਰਾਂ ਵਿਚੋਂ ਹੋ। (253) ਉਨ੍ਹਾਂ ਪੈਗ਼ੰਬਰਾਂ ਵਿਚੋਂ ਅਸੀਂ ਕੁਝ ਨੂੰ ਕਈਆਂ ਉੱਪਰ ਪ੍ਰਧਾਨਤਾ ਦਿੱਤੀ। ਉਨ੍ਹਾਂ ਵਿਚੋਂ ਕੁਝ ਨਾਲ ਅੱਲਾਹ ਨੇ ਗੱਲ ਕੀਤੀ। ਕਈਆਂ ਦੇ ਦਰਜੇ ਉੱਚੇ ਕੀਤੇ। ਅਸੀਂ ਮਰੀਅਮ ਦੇ ਬੇਟੇ ਈਸਾ

ਨੂੰ ਖੱਲ੍ਹੀਆਂ ਨਿਸ਼ਾਨੀਆ ਪ੍ਰਦਾਨ ਕੀਤੀਆਂ ਅਤੇ ਅਸੀਂ ਰੂਹੁਲ ਕੁਦਸ (ਫ਼ਰਿਸ਼ਤਾ) ਦੇ ਰਾਹੀਂ ਉਸ ਦੀ ਮਦਦ ਕੀਤੀ। ਅੱਲਾਹ ਜੇਕਰ ਚਾਹੁੰਦਾ ਤਾਂ ਉਨ੍ਹਾਂ ਤੋਂ ਬਾਅਦ ਵਾਲੇ ਸਪੱਸ਼ਟ ਹੁਕਮ ਆ ਜਾਣ ਤੋਂ ਬਾਅਦ (ਉਹ) ਨਾ ਲੜਦੇ। ਪਰ ਉਨ੍ਹਾਂ ਨੇ ਮੱਤਭੇਦ ਕੀਤਾ। ਫਿਰ ਉਨ੍ਹਾਂ ਵਿਚੋਂ ਕੋਈ ਈਮਾਨ ਲਿਆਇਆ ਅਤੇ ਕਿਸੇ ਨੇ ਝੁਠਲਾਇਆ। ਜੇਕਰ ਅੱਲਾਹ ਚਾਹੁੰਦਾ ਤਾਂ ਉਹ ਨਾ ਲੜਦੇ ਪਰੰਤੂ ਅੱਲਾਹ ਜੋ ਚਾਹੁੰਦਾ ਹੈ, ਉਹ ਕਰਦਾ ਹੈ। (254) ਹੇ ਈਮਾਨ ਵਾਲਿਓ! ਉਨਾਂ ਚੀਜ਼ਾਂ ਵਿਚੋਂ ਖਰਚ ਕਰੋ ਜਿਹੜੀਆਂ ਅਸੀਂ ਤੁਹਾਨੂੰ ਦਿੱਤੀਆਂ ਹਨ ਅਤੇ ਉਸ ਦਿਨ ਦੇ ਆਉਣ ਤੋਂ ਪਹਿਲਾਂ ਜਿਸ ਵਿਚ ਨਾ ਲੈਣ ਦੇਣ ਹੈ, ਨਾ ਮਿੱਤਰਤਾ ਅਤੇ ਨਾ ਸਿਫ਼ਾਰਿਸ਼। ਜੋ ਅਵੱਗਿਆਕਾਰੀ ਹਨ, ਉਹੀ ਜ਼ੁਲਮ ਕਰਨ ਵਾਲੇ ਹਨ। (255) ਅੱਲਾਹ ਤੋਂ ਬਿਨਾ ਕੋਈ ਬੰਦਗੀ ਕਰਨ ਦੇ ਯੋਗ ਨਹੀਂ, ਉਹ ਜੀਵਤ ਹੈ, ਸੰਪੂਰਨ ਜਗਤ ਨੂੰ ਸੰਭਾਲਣ ਵਾਲਾ ਹੈ। ਉਸ ਨੂੰ ਨਾ ਊਂਘ ਆਉਂਦੀ ਹੈ ਨਾ ਨੀਂਦ। ਜੋ ਅਕਾਸ਼ਾਂ ਅਤੇ ਧਰਤੀ ਵਿਚ ਹੈ। ਸਭ ਕੁਝ ਉਸ ਦਾ ਹੀ ਹੈ। ਕੌਣ ਹੈ ਜੋ ਉਸ ਦੇ ਕੋਲ ਉਸ ਦੀ ਆਗਿਆ ਤੋਂ ਬਿਨਾਂ ਸਿਫ਼ਾਰਿਸ਼ ਕਰ ਸਕੇ। ਉਹ ਜਾਣਦਾ ਹੈ ਜੋ ਕੁਝ ਉਸ ਦੇ ਅੱਗੇ ਹੈ ਅਤੇ ਜੋ ਕੁਝ ਉਨ੍ਹਾਂ ਦੇ ਪਿੱਛੇ ਹੈ। ਉਹ ਅੱਲਾਹ ਦੇ ਗਿਆਨ ਵਿਚੋਂ ਕਿਸੇ ਚੀਜ਼ ਨੂੰ ਘੇਰੇ ਵਿਚ ਨਹੀਂ ਲੈ ਸਕਦੇ, ਪਰੰਤੂ ਜੋ ਉਹ ਚਾਹੇ। ਉਸ ਦੀ ਹਕੂਮਤ ਆਕਾਸ਼ਾਂ ਅਤੇ ਧਰਤੀ ਉੱਤੇ ਛਾਈ ਹੋਈ ਹੈ। ਉਨ੍ਹਾਂ ਦੇ ਥੰਮਣ ਨਾਲ ਉਹ ਥੱਕਦਾ ਨਹੀਂ। ਉਹੀ ਉਚ ਪ੍ਰਤਿਸ਼ਟਾ ਦਾ ਮਾਲਕ ਅਤੇ ਮਹਾਨ ਹੈ (256) ਦੀਨ ਦੇ ਸਬੰਧ ਵਿਚ ਕੋਈ ਜ਼ਬਰਦਸਤੀ ਨਹੀਂ। ਚੰਗਾ ਰਾਹ ਮਾੜੇ ਰਾਹ ਤੋਂ ਅਲੱਗ ਹੋ ਚੁੱਕਾ ਹੈ। ਫਿਰ ਜੋ ਬੰਦਾ ਸ਼ੈਤਾਨ ਨੂੰ ਝੁਠਲਾਏ ਅਤੇ ਈਮਾਨ ਲਿਆਏ ਉਸ ਨੇ ਅਜਿਹਾ ਠੋਸ ਸਹਾਰਾ ਫੜ ਲਿਆ ਜੋ ਟੁੱਟਣ ਵਾਲਾ ਨਹੀਂ ਹੈ। ਅੱਲਾਹ ਸੁਣਨ ਵਾਲਾ ਅਤੇ ਜਾਣਨ ਵਾਲਾ ਹੈ। (257) ਅੱਲਾਹ ਈਮਾਨ ਵਾਲਿਆ ਦਾ ਰੱਖਿਅਕ ਹੈ, ਉਹ ਉਨ੍ਹਾਂ ਨੂੰ ਹਨੇਰੇ ਵਿਚੋਂ ਕੱਢ ਕੇ ਪ੍ਰਕਾਸ਼ ਵੱਲ ਲਿਆਉਂਦਾ ਹੈ ਅਤੇ ਜਿਨ੍ਹਾਂ ਲੋਕਾਂ ਨੇ ਝੁਠਲਾਇਆ, ਉਨ੍ਹਾਂ ਦੇ ਮਿੱਤਰ ਸ਼ੈਤਾਨ ਹਨ ਉਹ ਉਨ੍ਹਾਂ ਨੂੰ ਪ੍ਰਕਾਸ਼ ਵਿਚੋਂ ਕੱਢ ਕੇ ਹਨੇਰੇ ਵੱਲ ਲੈ ਜਾਂਦੇ ਹਨ। ਇਹ ਅੱਗ ਵਿਚ ਜਾਣ ਵਾਲੇ ਲੋਕ ਹਨ ਅਤੇ ਉਸ ਵਿਚ ਹਮੇਸ਼ਾ ਰਹਿਣਗੇ।

(258) ਕੀ ਤੁਸੀਂ ਉਸ ਬੰਦੇ ਨੂੰ ਨਹੀਂ ਦੇਖਿਆ ਜਿਸ ਨੇ ਉਸ ਦੇ ਰੱਬ ਦੇ ਸਬੰਧ ਵਿਚ ਇਬਰਾਹੀਮ ਨਾਲ ਤਰਕ-ਵਿਤਰਕ ਕੀਤਾ, ਕਿਉਂਕਿ ਅੱਲਾਹ ਨੇ ਉਸ ਨੂੰ ਹਕੂਮਤ ਦਿੱਤੀ ਸੀ। ਜਦੋਂ ਇਬਰਾਹੀਮ ਨੇ ਕਿਹਾ ਕਿ ਮੇਰਾ ਰੱਬ ਉਹ ਹੈ ਜੋ ਜੀਵਤ

ਕਰਦਾ ਹੈ ਅਤੇ ਮੌਤ ਦਿੰਦਾ ਹੈ। ਉਹ ਬੋਲਿਆ ਕਿ ਮੈਂ ਵੀ ਜੀਵਨ ਦਿੰਦਾ ਹਾਂ ਅਤੇ ਮੌਤ ਦਿੰਦਾ ਹਾਂ। ਇਬਰਾਹੀਮ ਨੇ ਕਿਹਾ ਕਿ ਅੱਲਾਹ ਸੂਰਜ ਨੂੰ ਪੂਰਬ ਵਿਚੋਂ ਕੱਢਦਾ ਹੈ ਤੁਸੀਂ ਉਸ ਨੂੰ ਪੱਛਮ ਵਿਚੋਂ ਕੱਢ ਦੇਵੋ। ਤਾਂ ਉਹ ਅਵੱਗਿਆਕਾਰੀ ਹੱਕਾ-ਬੱਕਾ ਰਹਿ ਗਿਆ। ਅੱਲਾਹ ਅਤਿਆਚਾਰੀਆਂ ਨੂੰ ਰਾਹ ਨਹੀਂ ਦਿਖਾਉਂਦਾ।

(259) ਜਾਂ ਜਿਵੇਂ ਉਹ ਬੰਦਾ ਜਿਹੜਾ ਇੱਕ ਬਸਤੀ ਵਿਚੋਂ ਗੁਜ਼ਰਿਆ। ਉਹ ਬਸਤੀ ਆਪਣੀਆਂ ਛੱਤਾਂ ਦੇ ਭਾਰ ਡਿੱਗੀ ਹੋਈ ਸੀ। ਉਸ ਨੇ ਕਿਹਾ ਕਿ ਇਸ ਦੇ ਮਰ ਜਾਣ ਦੇ ਬਾਅਦ ਅੱਲਾਹ ਇਸ ਬਸਤੀ ਨੂੰ ਫਿਰ ਕਿਵੇਂ ਜੀਵਤ ਕਰੇਗਾ। ਫਿਰ ਅੱਲਾਹ ਨੇ ਉਸ ਨੂੰ ਸੌ ਸਾਲ ਤੱਕ ਦੇ ਲਈ ਮੌਤ ਦੇ ਦਿੱਤੀ। ਫਿਰ ਉਸ ਨੂੰ ਦੁਬਾਰਾ ਜੀਵਤ ਕੀਤਾ। ਅੱਲਾਹ ਨੇ ਪੁੱਛਿਆ ਤੁਸੀਂ ਕਿੰਨੀ ਦੇਰ ਤੱਕ ਇਸ ਹਾਲਤ ਵਿਚ ਰਹੇ। ਉਸ ਨੇ ਕਿਹਾ ਇੱਕ ਦਿਨ ਜਾਂ ਇੱਕ ਦਿਨ ਤੋਂ ਵੀ ਕੁਝ ਘੱਟ। ਅੱਲਾਹ ਨੇ ਕਿਹਾ ਨਹੀਂ ਸਗੋਂ ਤੁਸੀਂ ਸੌ ਸਾਲ ਇਸ ਹਾਲਤ ਵਿਚ ਰਹੇ ਹੋ। ਹੁਣ ਤੁਸੀਂ ਆਪਣੇ ਖਾਣ-ਪੀਣ ਦੀਆਂ ਵਸਤੂਆਂ ਨੂੰ ਦੇਖੋ ਕਿ ਉਹ ਸੜੀਆਂ ਨਹੀਂ ਹਨ ਅਤੇ ਆਪਣੇ ਗਧਿਆਂ ਨੂੰ ਦੇਖੋ। ਤਾਂ ਕਿ ਅਸੀਂ ਤੁਹਾਨੂੰ ਲੋਕਾਂ ਦੇ ਲਈ ਇੱਕ ਨਿਸ਼ਾਨੀ ਬਣਾ ਦਈਏ। ਹੱਡੀਆਂ ਦੇ ਵੱਲ ਦੇਖੋ ਕਿਸ ਤਰ੍ਹਾਂ ਅਸੀਂ ਉਨ੍ਹਾਂ ਦਾ ਢਾਂਚਾ ਖੜਾ ਕਰਦੇ ਹਾਂ ਫਿਰ ਉਸ ਉੱਪਰ ਮਾਸ ਚੜ੍ਹਾਉਂਦੇ ਹਾਂ ਫਿਰ ਜਦੋਂ ਉਸ ਉੱਪਰ ਸਪੱਸ਼ਟ ਹੋ ਗਿਆ ਤਾਂ ਉਸ ਨੇ ਕਿਹਾ, ਮੈਂ ਜਾਣਦਾ ਹਾਂ ਕਿ ਬੇਸ਼ੱਕ ਅੱਲਾਹ ਹਰ ਗੱਲ ਦੀ ਸਮੱਰਥਾ ਰੱਖਦਾ ਹੈ। (260) ਜਦੋਂ ਇਬਰਾਹੀਮ ਨੇ ਕਿਹਾ ਹੇ ਮੇਰੇ ਪਾਲਣਹਾਰ! ਮੈਨੂੰ ਦਿਖਾ ਕਿ ਤੂੰ ਮੁਰਦਿਆਂ ਨੂੰ ਕਿਸ ਪ੍ਰਕਾਰ ਜਿਉਂਦੇ ਕਰੇਗਾ। ਅੱਲਾਹ ਨੇ ਕਿਹਾ ਕੀ ਤੁਹਾਨੂੰ ਵਿਸ਼ਵਾਸ਼ ਨਹੀਂ। ਇਬਰਾਹੀਮ ਨੇ ਕਿਹਾ ਕਿਉਂ ਨਹੀਂ, ਪਰੰਤੂ ਇਸ ਲਈ ਕਿ ਮੇਰੇ ਦਿਲ ਨੂੰ ਤਸੱਲੀ ਮਿਲ ਜਾਵੇ ਫ਼ਰਮਾਇਆ ਚਾਰ ਪੰਛੀ ਲਵੋ ਅਤੇ ਉਨ੍ਹਾਂ ਨੂੰ ਆਪਿਸ ਵਿਚ ਹਿਲਾ ਲਉ। ਫਿਰ ਉਨ੍ਹਾਂ ਵਿੱਚੋਂ ਹਰ ਇੱਕ ਨੂੰ ਅਲੱਗ ਅਲੱਗ ਪਹਾੜੀ ਤੇ ਰੱਖ ਦਿਉ, ਫਿਰ ਉਨ੍ਹਾਂ ਨੂੰ ਪੁਕਾਰੋ। ਉਹ ਤੁਹਾਡੇ ਪਾਸ ਦੌੜਦੇ ਹੋਏ ਆਉਣਗੇ। ਜਾਣ ਲਵੋ ਕਿ ਅੱਲਾਹ ਸ਼ਕਤੀਸ਼ਾਲੀ ਅਤੇ ਤੱਤਵੇਤਾ ਹੈ।

(261) ਜਿਹੜੇ ਲੋਕ ਆਪਣੇ ਮਾਲ ਨੂੰ ਅੱਲਾਹ ਦੇ ਰਾਹ ਵਿਚ ਖਰਚ ਕਰਦੇ ਹਨ ਉਨ੍ਹਾਂ ਦੀ ਮਿਸਾਲ ਇਉਂ ਹੈ ਕਿ ਜਿਵੇਂ ਇੱਕ ਦਾਣਾ ਹੋਵੇ ਜਿਸ ਵਿਚੋਂ ਸੱਤ ਬੱਲੀਆਂ ਪੈਦਾ ਹੋਣ, ਅਤੇ ਹਰ ਬੱਲੀ ਵਿਚ ਸੌ ਦਾਣੇ ਹੋਣ। ਅੱਲਾਹ ਵਧਾਉਂਦਾ

ਹੈ ਜਿਸ ਦੇ ਲਈ ਚਾਹੁੰਦਾ ਹੈ। ਅੱਲਾਹ ਬੜਾ ਸਮਾਈ ਵਾਲਾ ਜਾਣਨ ਵਾਲਾ ਹੈ।
(262) ਜੋ ਲੋਕ ਆਪਣੀ ਪੂੰਜੀ ਅੱਲਾਹ ਦੇ ਰਾਹ ਵਿਚ ਖਰਚ ਕਰਦੇ ਹਨ ਅਤੇ
ਫਿਰ ਉਹ ਖਰਚ ਕਰਨ ਤੋਂ ਬਾਅਦ ਨਾ ਤਾਂ ਅਹਿਸਾਨ ਜਤਾਉਂਦੇ ਹਨ ਅਤੇ ਨਾ
ਦੁੱਖ ਪਹੁੰਚਾਉਂਦੇ ਹਨ, ਉਨ੍ਹਾਂ ਦੇ ਲਈ ਉਨ੍ਹਾਂ ਦੇ ਰੱਬ ਕੋਲ ਬਦਲਾ ਹੈ। ਉਨ੍ਹਾਂ ਦੇ
ਲਈ ਨਾ ਕੋਈ ਭੈਅ ਹੈ ਅਤੇ ਨਾ ਹੀ ਉਹ ਦੁੱਖੀ ਹੋਣਗੇ। (263) ਯੋਗ ਗੱਲ ਕਹਿ
ਦੇਣਾ ਅਤੇ ਮੁਆਫ਼ ਕਰ ਦੇਣਾ ਉਸ ਦਾਨ ਤੋਂ ਜ਼ਿਆਦਾ ਚੰਗਾ ਹੈ, ਜਿਸ ਦੇ ਪਿੱਛੇ
ਦੁੱਖ ਦੇਣਾ ਹੋਵੇ। ਅੱਲਾਹ ਬੇਪ੍ਰਵਾਹ ਅਤੇ ਸਹਿਣਸ਼ੀਲ ਹੈ। (264) ਹੇ ਈਮਾਨ
ਵਾਲਿਓ! ਅਹਿਸਾਨ ਜਿਤਾ ਕੇ ਅਤੇ ਦੁੱਖ ਪਹੁੰਚਾ ਕੇ ਆਪਣੇ ਦਾਨ ਨੂੰ ਨਸ਼ਟ ਨਾ
ਕਰੋ, ਜਿਸ ਤਰ੍ਹਾਂ ਉਹ ਬੰਦਾ ਜਿਹੜਾ ਆਪਣੀ ਪੂੰਜੀ ਦਿਖਾਵੇ ਲਈ ਖਰਚ ਕਰਦਾ
ਹੈ ਅਤੇ ਉਹ ਅੱਲਾਹ ਅਤੇ ਪ੍ਰਲੋਕ ਦੇ ਦਿਨ ਉੱਪਰ ਵਿਸ਼ਵਾਸ਼ ਨਹੀਂ ਰੱਖਦਾ। ਫਿਰ
ਉਸ ਦੀ ਮਿਸਾਲ ਇਉਂ ਹੈ ਜਿਵੇਂ ਇੱਕ ਚਟਾਨ ਹੋਵੇ ਜਿਸ ਉੱਪਰ ਕੁਝ ਮਿੱਟੀ ਹੋਵੇ,
ਫਿਰ ਉਸ ਉੱਤੇ ਮੋਹਲੇਧਾਰ ਮੀਂਹ ਪਵੇ ਅਤੇ ਉਹ ਸੰਪੂਰਨ (ਮਿੱਟੀ ਨੂੰ) ਸਾਫ ਕਰ
ਦੇਵੇ। ਅਜਿਹੇ ਲੋਕਾਂ ਨੂੰ ਆਪਣੀ ਕਮਾਈ ਕੁਝ ਵੀ ਹੱਥ ਨਹੀਂ ਲਗੇਗੀ। ਅੱਲਾਹ
ਅਵੱਗਿਆਕਾਰੀਆਂ ਨੂੰ ਰਾਹ ਨਹੀਂ ਵਿਖਾਉਂਦਾ।

(265) ਪਰੰਤੂ ਜਿਹੜੇ ਲੋਕ ਆਪਣੀ ਪੂੰਜੀ ਨੂੰ ਅੱਲਾਹ ਦੀ ਪ੍ਰਸੰਨਤਾ ਪ੍ਰਾਪਤ
ਕਰਨ ਲਈ ਅਤੇ ਆਪਣੇ ਆਪ ਵਿਚ ਸਥਿੱਰਤਾ ਲਿਆਉਣ ਲਈ ਪੂਰੇ ਮਨ ਨਾਲ
ਅੱਲਾਹ ਦੇ ਰਾਹ ਵਿਚ ਖਰਚ ਕਰਦੇ ਹਨ ਉਨ੍ਹਾਂ ਦੀ ਮਿਸਾਲ ਇੱਕ ਬਾਗ਼ ਵਾਂਗ ਹੈ,
ਜਿਹੜਾ ਉਚਾਈ ਉੱਪਰ ਹੋਵੇ। ਉਸ ਉੱਪਰ ਮੋਲ੍ਹੇਧਾਰ ਮੀਂਹ ਪਵੇ ਤਾਂ ਉਸ ਨੂੰ ਦੁੱਗਣਾ
ਫ਼ਲ ਲੱਗੇ। ਜੇਕਰ ਜ਼ਿਆਦਾ ਮੀਂਹ ਨਾ ਪਵੇ ਤਾਂ ਹਲਕੀ ਫੁਹਾਰ ਵੀ ਵਧੀਆ ਹੈ। ਜੋ
ਕੁਝ ਤੁਸੀਂ ਕਰਦੇ ਹੋ, ਅੱਲਾਹ ਉਸ ਨੂੰ ਦੇਖ ਰਿਹਾ ਹੈ। (266) ਕੀ ਤੁਹਾਡੇ ਵਿਚੋਂ
ਕੋਈ ਇਹ ਪਸੰਦ ਕਰਦਾ ਹੈ ਕਿ ਉਸ ਦੇ ਕੋਲ ਖਜ਼ੂਰਾਂ ਅਤੇ ਅੰਗੂਰਾਂ ਦਾ ਇੱਕ ਬਾਗ਼
ਹੋਵੇ, ਉਸ ਦੇ ਥੱਲੇ ਨਹਿਰਾਂ ਵੱਗ ਰਹੀਆ ਹੋਣ। ਉਸ ਵਿਚੋਂ ਉਨ੍ਹਾਂ ਲਈ ਹਰ ਪ੍ਰਕਾਰ
ਦੇ ਫ਼ਲ ਹੋਣ। ਅਤੇ ਉਹ ਬੁੱਢਾ ਹੋ ਜਾਏ ਉਸ ਦੇ ਬੱਚੇ ਵੀ ਹਾਲੇ ਕਮਜ਼ੋਰ ਹੋਣ। ਉਦੋਂ
ਉਸ ਬਾਗ਼ ਉੱਪਰ ਇੱਕ ਵਰੋਲਾ ਆਏ ਜਿਸ ਵਿਚ ਅੱਗ ਹੋਵੇ। ਫਿਰ ਉਹ ਬਾਗ਼
ਸੜ ਜਾਏ। ਅੱਲਾਹ ਇਸ ਤਰ੍ਹਾਂ ਤੁਹਾਡੇ ਲਈ ਖੋਲ੍ਹ ਕੇ ਨਿਸ਼ਾਨੀਆਂ ਬਿਆਨ ਕਰਦਾ
ਹੈ 'ਤਾਂ ਜੋ ਤੁਸੀਂ ਚਿੰਤਨ ਕਰੋ।

(267) ਹੇ ਈਮਾਨ ਵਾਲਿਓ! ਆਪਣੀ ਕਮਾਈ ਵਿਚੋਂ ਸਭ ਤੋਂ ਚੰਗੀ ਚੀਜ਼ ਨੂੰ ਖਰਚ ਕਰੋ ਅਤੇ ਉਸ ਵਿਚੋਂ ਜੋ ਅਸੀਂ ਤੁਹਾਡੇ ਲਈ ਧਰਤੀ ਉੱਤੇ ਪੈਦਾ ਕੀਤਾ ਹੈ। ਬੇਕਾਰ ਚੀਜ਼ਾਂ ਦਾ ਇਰਾਦਾ ਨਾ ਕਰੋ ਕਿ ਉਸ ਵਿਚੋਂ ਖਰਚ ਕਰੋ। ਹਾਲਾਂਕਿ ਤੁਸੀਂ ਖ਼ੁਦ ਵੀ ਇਨ੍ਹਾਂ ਨੂੰ ਲੈਣ ਵਾਲੇ ਨਹੀਂ ਸਿਵਾਏ ਇਸ ਦੇ ਕਿ ਅਣਦੇਖੀ ਕਰ ਜਾਉ। ਜਾਣ ਲਉ ਕਿ ਅੱਲਾਹ ਬੇਪ੍ਰਵਾਹ ਹੈ। ਖ਼ੂਬੀਆਂ ਵਾਲਾ ਹੈ। (268) ਸ਼ੈਤਾਨ ਤੁਹਾਨੂੰ ਕੰਗਾਲੀ ਤੋਂ ਡਰਾਉਂਦਾ ਹੈ ਅਤੇ ਅਸ਼ਲੀਲਤਾ ਦਾ ਆਦੇਸ਼ ਦਿੰਦਾ ਹੈ। ਅੱਲਾਹ ਵਾਅਦਾ ਕਰਦਾ ਹੈ ਆਪਣੀ ਕਿਰਪਾ ਅਤੇ ਮੁਆਫ਼ੀ ਦਾ। ਅੱਲਾਹ ਵਿਆਪਕਤਾ ਵਾਲਾ ਹੈ ਅਤੇ ਜਾਣਨ ਵਾਲਾ ਹੈ। (269) ਅੱਲਾਹ ਜਿਸ ਨੂੰ ਚਾਹੁੰਦਾ ਹੈ ਬਿਬੇਕ ਦੇ ਦਿੰਦਾ ਹੈ ਅਤੇ ਜਿਸ ਨੂੰ ਬਿਬੇਕ ਮਿਲਿਆ ਉਸ ਨੂੰ ਵੱਡੀ ਦੌਲਤ ਮਿਲ ਗਈ। ਅਤੇ ਮਾਰਗ ਦਰਸ਼ਨ ਉਹ ਹੀ ਪ੍ਰਾਪਤ ਕਰਦੇ ਹਨ ਜੋ ਅਕਲ ਵਾਲੇ ਹਨ।

(270) ਤੁਸੀਂ ਜੋ ਖਰਚ ਕਰਦੇ ਹੋ ਅਤੇ ਜੋ ਸੁੱਖਣਾ ਮੰਨਦੇ ਹੋ, ਅੱਲਾਹ ਉਸ ਨੂੰ ਜਾਣਦਾ ਹੈ। ਅਤਿਆਚਾਰੀਆਂ ਦਾ ਕੋਈ ਸਹਾਇਕ ਨਹੀਂ। (271) ਜੇਕਰ ਤੁਸੀਂ ਆਪਣੇ ਦਾਨ ਪ੍ਰਗਟ ਰੂਪ ਵਿਚ ਦੇਵੋ ਤਾਂ ਵੀ ਚੰਗਾ ਹੈ ਅਤੇ ਜੇਕਰ ਤੁਸੀਂ ਉਨ੍ਹਾਂ ਨੂੰ ਗੁਪਤ ਰੂਪ ਵਿਚ ਗਰੀਬ ਲੋਕਾਂ ਨੂੰ ਦੇਵੋ ਤਾਂ ਇਹ ਤੁਹਾਡੇ ਲਈ ਜ਼ਿਆਦਾ ਵਧੀਆ ਹੈ। ਅੱਲਾਹ ਤੁਹਾਡੇ ਪਾਪਾਂ ਨੂੰ ਦੂਰ ਕਰ ਦੇਵੇਗਾ ਅਤੇ ਅੱਲਾਹ ਤੁਹਾਡੇ ਕਰਮਾਂ ਨੂੰ ਜਾਣਦਾ ਹੈ। (272) ਉਨ੍ਹਾਂ ਨੂੰ ਚੰਗੇ ਰਾਹ ਉੱਪਰ ਲਿਆਉਣਾ ਤੁਹਾਡੀ ਹੀ ਜ਼ਿੰਮੇਵਾਰੀ ਨਹੀਂ ਸਗੋਂ ਅੱਲਾਹ ਜਿਸ ਨੂੰ ਚਾਹੁੰਦਾ ਹੈ ਚੰਗਾ ਰਾਹ ਪ੍ਰਦਾਨ ਕਰਦਾ ਹੈ। ਅਤੇ ਤੁਸੀਂ ਜਿਹੜਾ ਧਨ ਖਰਚ ਕਰੋਗੇ ਆਪਣੇ ਲਈ ਹੀ ਖਰਚ ਕਰੋਗੇ। ਤੁਸੀਂ ਨਾ ਖਰਚ ਕਰੋ। ਪਰ ਅੱਲਾਹ ਦੀ ਪ੍ਰਸੰਨਤਾ ਲਈ ਤੁਸੀਂ ਜਿਹੜਾ ਧਨ ਖਰਚ ਕਰੋਗੇ। ਉਹ ਤੁਹਾਨੂੰ ਪੂਰਾ ਕਰ ਦਿੱਤਾ ਜਾਵੇਗਾ ਅਤੇ ਤੁਹਾਡੇ ਲਈ ਉਸ ਵਿਚ ਕਦੇ ਕਮੀ ਨਹੀਂ ਕੀਤੀ ਜਾਵੇਗੀ। (273) ਦਾਨ ਉਨ੍ਹਾਂ ਜ਼ਰੂਰਤ ਮੰਦਾਂ ਲਈ ਹੈ, ਜੋ ਅੱਲਾਹ ਦੇ ਰਾਹ ਵਿਚ ਘਿਰ ਗਏ ਹੋਣ ਕਿ ਆਪਣੀ ਵਿਅਕਤੀਗਤ ਜੀਵਕਾ ਦੇ ਲਈ ਧਰਤੀ ਤੇ ਦੌੜ-ਭੱਜ ਨਹੀਂ ਕਰ ਸਕਦੇ। ਅਣਜਾਣ ਬੰਦਾ ਉਸ ਨੂੰ ਧਨਵਾਨ ਸਮਝਦਾ ਹੈ, ਉਨ੍ਹਾਂ ਦੇ ਨਾ ਮੰਗਣ ਦੇ ਕਾਰਨ ਤੁਸੀਂ ਉਨ੍ਹਾਂ ਨੂੰ ਉਨ੍ਹਾਂ ਦੇ ਰੂਪ ਵਿਚ ਪਛਾਣ ਸਕਦੇ ਹੋ। ਉਹ ਲੋਕਾਂ ਨਾਲ ਲਿਪਟ ਕੇ ਨਹੀਂ ਮੰਗਦੇ। ਜਿਹੜਾ ਧਨ ਤੁਸੀਂ ਖਰਚ ਕਰੋਗੇ ਉਹ ਅੱਲਾਹ ਨੂੰ ਪਤਾ ਹੈ। (274) ਜਿਹੜੇ ਲੋਕ ਆਪਣੀ ਪੂੰਜੀ ਨੂੰ ਰਾਤ ਅਤੇ ਦਿਨ ਛਿਪੇ ਅਤੇ ਖੁੱਲ੍ਹੇ

ਵਿਚ ਖਰਚਦੇ ਹਨ ਉਨ੍ਹਾਂ ਲਈ ਉਨ੍ਹਾਂ ਦੇ ਰੱਬ ਦੇ ਕੋਲ ਬਦਲਾ ਹੈ। ਉਨ੍ਹਾਂ ਲਈ ਨਾ ਡਰ ਹੈ ਤੇ ਨਾ ਹੀ ਉਹ ਦੁਖੀ ਹੋਣਗੇ।

(275) ਜਿਹੜੇ ਲੋਕ ਵਿਆਜ ਖਾਂਦੇ ਹਨ। ਉਹ ਕਿਆਮਤ ਵਿਚ ਨਹੀਂ ਉਠਣਗੇ ਪਰੰਤੂ ਉਸ ਬੰਦੇ ਦੀ ਤਰ੍ਹਾਂ ਜਿਸ ਨੂੰ ਸ਼ੈਤਾਨ ਨੇ ਛੂਹ ਕੇ ਕਮਲਾ ਬਣਾ ਦਿੱਤਾ ਹੋਵੇ ਇਹ ਇਸ ਲਈ ਕਿ ਉਨ੍ਹਾਂ ਨੇ ਕਿਹਾ, ਕਿ ਵਪਾਰ ਕਰਨਾ ਵੀ ਅਜਿਹਾ ਹੀ ਹੈ। ਜਿਵੇਂ ਵਿਆਜ ਲੈਣਾ ਜਦੋਂ ਕਿ ਅੱਲਾਹ ਨੇ ਵਪਾਰ ਨੂੰ ਹਲਾਲ (ਜਾਇਜ਼) ਠਹਿਰਾਇਆ ਹੈ ਅਤੇ ਵਿਆਜ ਨੂੰ ਹਰਾਮ (ਨਜਾਇਜ਼) ਠਹਿਰਾਇਆ ਹੈ ਫਿਰ ਜਿਸ ਬੰਦੇ ਦੇ ਕੋਲ ਉਸ ਦੇ ਰੱਬ ਵੱਲੋਂ ਨਸੀਹਤ ਪਹੁੰਚੀ ਅਤੇ ਉਹ ਰੁੱਕ ਗਿਆ ਤਾਂ ਜੋ ਕੁਝ ਉਹ ਲੈ ਚੁੱਕਾ ਉਹ ਉਸ ਦੇ ਲਈ ਹੀ ਹੈ। ਉਸ ਦਾ ਮਾਮਲਾ ਅੱਲਾਹ ਦੇ ਹਵਾਲੇ ਹੈ ਅਤੇ ਜਿਹੜਾ ਬੰਦਾ ਫਿਰ ਉਹੀ ਕਰੇ ਤਾਂ ਉਹ ਨਰਕ ਵਾਲੇ ਹਨ। ਉਹ ਉਸ ਵਿਚ ਹਮੇਸ਼ਾ ਰਹਿਣਗੇ। (276) ਅੱਲਾਹ ਵਿਆਜ ਨੂੰ ਘਟਾਉਂਦਾ ਹੈ ਅਤੇ ਦਾਨ ਨੂੰ ਵਧਾਉਂਦਾ ਹੈ। ਅੱਲਾਹ ਅਕ੍ਰਿਤਘਣਾ ਅਤੇ ਪਾਪੀਆਂ ਨੂੰ ਪਸੰਦ ਨਹੀਂ ਕਰਦਾ। (277) ਬੇਸ਼ੱਕ ਜਿਹੜੇ ਲੋਕ ਈਮਾਨ ਲਿਆਏ ਅਤੇ ਨੇਕ ਕੰਮ ਕੀਤੇ ਅਤੇ ਨਮਾਜ਼ ਦੀ ਪਾਬੰਦੀ ਕੀਤੀ ਅਤੇ ਜ਼ਕਾਤ ਅਦਾ ਕੀਤੀ ਉਨ੍ਹਾਂ ਦੇ ਲਈ ਉਨ੍ਹਾਂ ਦੇ ਰੱਬ ਦੇ ਕੋਲ ਉਸ ਦਾ ਬਦਲਾ ਹੈ। ਉਨ੍ਹਾਂ ਲਈ ਨਾ ਕੋਈ ਡਰ ਹੈ ਅਤੇ ਨਾ ਉਹ ਦੁਖੀ ਹੋਣਗੇ।

(278) ਹੇ ਈਮਾਨ ਵਾਲਿਓ! ਅੱਲਾਹ ਤੋਂ ਡਰੋ ਅਤੇ ਜੋ ਵਿਆਜ ਬਾਕੀ ਰਹਿ ਗਿਆ ਉਸ ਨੂੰ ਛੱਡ ਦਿਓ ਜੇਕਰ ਤੁਸੀਂ ਮੋਮਿਨ (ਅੱਲਾਹ ਵਿਚ ਵਿਸ਼ਵਾਸ਼ ਰੱਖਣ ਵਾਲੇ) ਹੋ। (279) ਜੇਕਰ ਤੁਸੀਂ ਅਜਿਹਾ ਨਹੀਂ ਕਰਦੇ ਤਾਂ ਸਾਵਧਾਨ ਹੋ ਜਾਉ। ਅੱਲਾਹ ਅਤੇ ਉਸ ਦੇ ਰਸੂਲ ਵੱਲੋਂ ਯੁੱਧ ਦੀ ਘੋਸ਼ਣਾ ਹੈ। ਅਤੇ ਜੇਕਰ ਤੁਸੀਂ ਤੌਬਾ ਕਰ ਲਵੋ ਤਾਂ ਮੂਲਧਨ ਦੇ ਤੁਸੀਂ ਅਧਿਕਾਰੀ ਹੋ, ਨਾ ਤੁਸੀਂ ਕਿਸੇ ਉੱਪਰ ਅਨਿਆਇ ਕਰੋ ਅਤੇ ਨਾ ਤੁਹਾਡੇ ਉੱਪਰ ਨਾ-ਇਨਸਾਫੀ ਕੀਤੀ ਜਾਵੇ। (280) ਜੇਕਰ ਇੱਕ ਬੰਦਾ ਗਰੀਬ ਹੈ, ਤਾਂ ਉਸ ਨੂੰ ਸੰਪਨਤਾ ਆਉਣ ਤੱਕ ਸਮਾਂ ਦਿਉ। ਜੇਕਰ ਮੁਆਫ਼ ਕਰ ਦੇਵੋ ਤਾਂ ਇਹ ਤੁਹਾਡੇ ਨਹੀਂ ਜ਼ਿਆਦਾ ਵਧੀਆ ਹੈ, ਜੇਕਰ ਤੁਸੀਂ ਸਮਝੋ। (281) ਅਤੇ ਉਸ ਦਿਨ ਤੋਂ ਡਰੋ ਜਿਸ ਦਿਨ ਤੁਸੀਂ ਅੱਲਾਹ ਵੱਲ ਮੋੜੇ ਜਾਉਗੇ, ਫਿਰ ਹਰੇਕ ਬੰਦੇ ਨੂੰ ਉਸ ਦਾ ਕੀਤਾ ਹੋਇਆ ਪੂਰਾ ਪੂਰਾ ਬਦਲਾ ਮਿਲ ਜਾਏਗਾ ਅਤੇ ਉਨ੍ਹਾਂ ਉੱਪਰ ਅਨਿਆਇ ਨਹੀਂ ਹੋਵੇਗਾ।

(282) ਹੇ ਈਮਾਨ ਵਾਲਿਓ! ਜੇਕਰ ਤੁਸੀਂ ਕਿਸੇ ਨਿਰਧਾਰਿਤ ਸਮੇਂ ਲਈ ਉਧਾਰ ਦਾ ਲੈਣ ਦੇਣ ਕਰੋ ਤਾਂ ਉਸ ਨੂੰ ਲਿਖ ਲਿਆ ਕਰੋ। ਤੁਹਾਡੇ ਵਿਚੋਂ ਕੋਈ ਲਿਖਣ ਵਾਲਾ ਨਿਆਇ ਦੇ ਨਾਲ ਉਸ ਨੂੰ ਲਿਖੇ। ਲਿਖਣ ਵਾਲਾ ਲਿਖਣ ਤੋਂ ਮਨ੍ਹਾਂ ਨਾ ਕਰੇ, ਜਿਵੇਂ ਅੱਲਾਹ ਨੇ ਉਸ ਨੂੰ ਸਿਖਾਇਆ ਉਸੇ ਤਰ੍ਹਾਂ ਉਸ ਨੂੰ ਚਾਹੀਦਾ ਹੈ ਕਿ ਉਹ ਲਿਖ ਦੇਵੇ। ਉਹ ਵਿਅਕਤੀ ਲਿਖਵਾਏ ਜਿਸ ਉੱਪਰ ਜ਼ਿੰਮੇਵਾਰੀ ਆਉਂਦੀ ਹੈ ਅਤੇ ਉਹ ਅੱਲਾਹ ਤੋਂ ਡਰੇ ਜੋ ਉਸ ਦਾ ਪਾਲਣਹਾਰ ਹੈ ਅਤੇ ਉਹ ਉਸ ਵਿਚ ਕੋਈ ਕਮੀ ਨਾ ਕਰੇ। ਜੇਕਰ ਉਹ ਵਿਅਕਤੀ ਜਿਸ ਉੱਪਰ ਜ਼ਿੰਮੇਵਾਰੀ ਆਉਂਦੀ ਹੈ, ਮੂਰਖ ਹੋਵੇ ਜਾਂ ਕਮਜ਼ੋਰ ਹੋਵੇ ਜਾਂ ਖੁਦ ਲਿਖਵਾਉਣ ਦੀ ਸਮਰੱਥਾ ਨਾ ਰੱਖਦਾ ਹੋਵੇ ਤਾਂ ਉਸ ਨੂੰ ਚਾਹੀਦਾ ਹੈ ਕਿ ਉਸ ਦਾ ਮੁਖ਼ਤਿਆਰ ਨਿਆਂ ਦੇ ਨਾਲ ਲਿਖਵਾ ਦੇਵੇ ਅਤੇ ਆਪਣੇ ਆਦਮੀਆਂ ਵਿਚੋਂ ਦੋ ਬੰਦਿਆਂ ਨੂੰ ਗਵਾਹ ਬਣਾ ਲਵੋ। ਜੇਕਰ ਦੋ ਮਰਦ ਨਾ ਹੋਣ ਤਾਂ ਫਿਰ ਇੱਕ ਮਰਦ ਅਤੇ ਦੋ ਔਰਤਾਂ ਉਨ੍ਹਾਂ ਲੋਕਾਂ ਵਿਚੋਂ ਜਿਨ੍ਹਾਂ ਨੂੰ ਤੁਸੀਂ ਪਸੰਦ ਕਰਦੇ ਹੋ। ਤਾਂ ਕਿ ਜੇਕਰ ਇੱਕ ਔਰਤ ਭੁੱਲ ਜਾਏ ਤਾਂ ਦੂਸਰੀ ਉਸ ਨੂੰ ਯਾਦ ਕਰਵਾ ਦੇਵੇ। ਗਵਾਹ ਮਨ੍ਹਾ ਨਾ ਕਰਨ ਜਦੋਂ ਉਹ ਬੁਲਾਏ ਜਾਣ। ਲੈਣ ਦੇਣ ਛੋਟਾ ਹੋਵੇ ਜਾਂ ਵੱਡਾ ਸਮਾਂ ਨਿਰਧਾਰਿਤ ਕਰਨ ਦੇ ਨਾਲ ਉਸ ਨੂੰ ਲਿਖਣ ਵਿਚ ਸੁਸਤੀ ਨਾ ਕਰੋ। ਇਹ ਲਿਖ ਲੈਣਾ ਅੱਲਾਹ ਦੇ ਨੇੜੇ ਜ਼ਿਆਦਾ ਇਨਸਾਫ ਹੈ ਅਤੇ ਗਵਾਹੀ ਨੂੰ ਜ਼ਿਆਦਾ ਵਿਸ਼ਵਾਸ਼ ਯੋਗ ਰੱਖਣ ਵਾਲਾ ਹੈ ਅਤੇ ਜ਼ਿਆਦਾ ਅਨੁਮਾਨ ਹੈ ਕਿ ਤੁਸੀਂ ਸ਼ੱਕ ਵਿਚ ਨਾ ਪਵੋ। ਪਰ ਜੇਕਰ ਕੋਈ ਲੈਣ ਦੇਣ ਹੱਥ ਦੇ ਹੱਥ ਹੋਵੇ ਜਿਵੇਂ ਕਿ ਤੁਸੀਂ ਅਕਸਰ ਕਰਦੇ ਹੋ ਤਾਂ ਤੁਹਾਡੇ ਉੱਪਰ ਕੋਈ ਦੋਸ਼ ਨਹੀਂ ਕਿ ਤੁਸੀਂ ਉਸ ਨੂੰ ਨਾ ਲਿਖੋ। ਪਰ ਜਦੋਂ ਤੁਸੀਂ ਸੌਦਾ ਕਰੋ ਤਾਂ ਗਵਾਹ ਬਣਾ ਲਿਆ ਕਰੋ। ਕਿਸੇ ਲਿਖਣ ਵਾਲੇ ਨੂੰ ਜਾਂ ਗਵਾਹ ਨੂੰ ਦੁੱਖ ਨਾ ਦਿੱਤਾ ਜਾਏ। ਜੇਕਰ ਤੁਸੀਂ ਅਜਿਹਾ ਕਰੋਗੇ ਤਾਂ ਤੁਹਾਡੇ ਲਈ ਇਹ ਬੜੇ ਪਾਪ ਦੀ ਗੱਲ ਹੋਵੇਗੀ। ਅੱਲਾਹ ਤੋਂ ਡਰੋ ਅੱਲਾਹ ਤੁਹਾਨੂੰ ਸਿਖਾਉਂਦਾ ਹੈ ਅਤੇ ਅੱਲਾਹ ਹਰ ਚੀਜ਼ ਨੂੰ ਜਾਣਨ ਵਾਲਾ ਹੈ। (283) ਅਤੇ ਜੇਕਰ ਤੁਸੀਂ ਯਾਤਰਾ ਤੇ ਹੋ ਤਾਂ ਕੋਈ ਲਿਖਣ ਵਾਲਾ ਨਾ ਮਿਲੇ ਤਾਂ ਗਹਿਣੇ ਰੱਖਣ ਦੀਆਂ ਚੀਜ਼ਾਂ ਗਹਿਣੇ ਰੱਖ ਕੇ ਮਾਮਲਾ ਕੀਤਾ ਜਾਏ। ਜੇਕਰ ਇੱਕ ਬੰਦਾ ਦੂਸਰੇ ਬੰਦੇ ਤੇ ਵਿਸ਼ਵਾਸ਼ ਕਰਦਾ ਹੋਵੇ ਤਾਂ ਚਾਹੀਦਾ ਹੈ ਜਿਸ ਉੱਪਰ ਵਿਸ਼ਵਾਸ਼ ਕੀਤਾ ਹੋਵੇ, ਉਹ ਵਿਸ਼ਵਾਸ਼ ਨੂੰ ਪੂਰਾ ਕਰੇ। ਅੱਲਾਹ ਤੋਂ ਡਰੇ ਜੋ ਉਸ ਦਾ ਪਾਲਣਹਾਰ ਹੈ ਅਤੇ ਗਵਾਹੀ ਨੂੰ ਨਾ ਛੁਪਾਉ। ਜਿਹੜਾ ਬੰਦਾ ਛੁਪਾਏਗਾ ਉਹ ਦਿਲ ਦਾ ਅਪਰਾਧੀ ਹੋ ਜਾਵੇਗਾ। ਜੋ ਕੁਝ ਤੁਸੀਂ ਕਰਦੇ ਹੋ ਅੱਲਾਹ ਉਸ ਨੂੰ ਜਾਣਨ ਵਾਲਾ ਹੈ।

(284) ਅੱਲਾਹ ਦਾ ਹੀ ਹੈ, ਜੋ ਕੁਝ ਆਕਾਸ਼ਾਂ ਅਤੇ ਧਰਤੀ ਵਿਚ ਹੈ। ਜੇ ਤੁਸੀਂ ਆਪਣੇ ਦਿਲ ਦੀਆਂ ਗੱਲਾਂ ਨੂੰ ਪ੍ਰਗਟ ਕਰੋ ਜਾਂ ਛੁਪਾ ਲਵੋ ਅੱਲਾਹ ਤੁਹਾਡੇ ਤੋਂ ਉਸ ਦਾ ਪੂਰਾ ਬਿਉਰਾ ਲਵੇਗਾ। ਫਿਰ ਉਹ ਜਿਸ ਨੂੰ ਚਾਹੇਗਾ ਮੁਆਫ਼ ਕਰੇਗਾ ਅਤੇ ਜਿਸ ਨੂੰ ਚਾਹੇਗਾ ਸਜ਼ਾ ਦੇਵੇਗਾ। ਅੱਲਾਹ ਹਰ ਚੀਜ਼ ਦੀ ਸਮਰੱਥਾ ਰੱਖਦਾ ਹੈ। (285) ਰਸੂਲ ਈਮਾਨ ਲਿਆਇਆ ਹੈ, ਉਸ ਉੱਪਰ ਜੋ ਉਸ ਦੇ ਪਾਲਣਹਾਰ ਦੇ ਵੱਲੋਂ ਉਸ ਉੱਪਰ ਨਾਜ਼ਿਲ ਹੋਇਆ ਹੈ। ਅਤੇ ਮੁਸਲਮਾਨ ਵੀ ਉਸ ਉੱਪਰ ਈਮਾਨ ਲਿਆਏ ਹਨ। ਸਭ ਈਮਾਨ ਲਿਆਏ ਹਨ ਅੱਲਾਹ ਉੱਪਰ , ਉਸ ਦੇ ਫ਼ਰਿਸ਼ਤਿਆਂ ਉੱਪਰ , ਉਸ ਦੀਆਂ ਕਿਤਾਬਾਂ ਉੱਪਰ ਅਤੇ ਉਸ ਦੇ ਰਸੂਲਾਂ ਉੱਪਰ। ਅਸੀਂ ਉਨ੍ਹਾਂ ਦੇ ਰਸੂਲਾਂ ਵਿਚੋਂ ਕਿਸੇ ਵਿਚ ਫਰਕ ਨਹੀਂ ਕਰਦੇ ਅਤੇ ਉਹ ਕਹਿੰਦੇ ਹਨ ਕਿ ਅਸੀਂ ਸੁਣਿਆ ਅਤੇ ਮੰਨਿਆ। ਅਸੀਂ ਤੁਹਾਡੇ ਤੋਂ ਮੁਆਫ਼ੀ ਚਾਹੁੰਦੇ ਹਾਂ, ਹੇ ਸਾਡੇ ਪਾਲਣਹਾਰ! ਤੇਰੀ ਹੀ ਤਰਫ਼ ਅਸੀਂ ਮੁੜਨਾ ਹੈ। (286) ਅੱਲਾਹ ਕਿਸੇ ਉੱਪਰ ਜ਼ਿੰਮੇਵਾਰੀ ਦਾ ਭਾਰ ਨਹੀਂ ਪਾਉਂਦਾ। ਪਰੰਤੂ ਉਸਦੀ ਸਹਿਣਸ਼ਕਤੀ ਦੇ ਅਨੁਸਾਰ (ਹੀ ਪਾਉਂਦਾ ਹੈ)। ਉਸ ਨੂੰ ਉਹ ਹੀ ਮਿਲੇਗਾ ਜਿਹੜਾ ਉਸ ਨੇ ਕਮਾਇਆ ਅਤੇ ਉਸ ਉੱਪਰ ਪਵੇਗਾ ਜੋ ਉਸ ਨੇ ਕੀਤਾ। ਹੇ ਸਾਡੇ ਪਾਲਣਹਾਰ! ਜੇਕਰ ਅਸੀਂ ਭੁਲੀਏ ਜਾਂ ਅਸੀਂ ਗਲਤੀ ਕਰ ਜਾਈਏ ਤਾਂ ਸਾਨੂੰ ਨਾ ਫੜ੍ਹੀਂ। ਹੇ ਸਾਡੇ ਪਾਲਣਹਾਰ! ਸਾਡੇ ਉੱਪਰ ਭਾਰ ਨਾ ਪਾ ਜਿਹੋ ਜਿਹਾ ਤੁਸੀਂ ਪਹਿਲਾਂ ਹੋ ਚੁਕਿਆਂ ਉੱਪਰ ਭਾਰ ਪਾਇਆ। ਹੇ ਸਾਡੇ ਪਾਲਣਹਾਰ! ਸਾਡੇ ਤੋਂ ਉਹ ਨਾ ਚੁੱਕਵਾ ਜਿਸ ਨੂੰ ਚੁੱਕਣ ਦੀ ਸਮਰੱਥਾ ਸਾਡੇ ਵਿਚ ਨਹੀਂ। ਸਾਨੂੰ ਮੁਆਫ਼ ਕਰ ਦੇ ਅਤੇ ਸਾਡੇ ਉੱਪਰ ਰਹਿਮ ਕਰ। ਤੂੰ ਸਾਡਾ ਕੰਮ ਬਣਾਉਣ ਵਾਲਾ ਹੈਂ। ਫਿਰ ਅਵੱਗਿਆਕਾਰੀਆਂ ਦੇ ਮੁਕਾਬਲੇ ਸਾਡੀ ਸਹਾਇਤਾ ਕਰ।

# 3 ਸੂਰਤ ਆਲੇ-ਇਮਰਾਨ

## ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਅਲਿਫ.ਲਾਮ.ਮੀਮ (2) ਅੱਲਾਹ, ਉਸਦੇ ਇਲਾਵਾ ਕੋਈ ਪੂਜਣਯੋਗ ਨਹੀਂ, ਉਹ ਜੀਵਿਤ ਨਿੱਤ ਰਹਿਣ ਵਾਲਾ ਅਤੇ ਸਾਰੇ ਜਗਤ ਨੂੰ ਥੰਮ੍ਹਣ ਵਾਲਾ ਹੈ। (3) ਉਸ ਨੇ ਤੁਹਾਡੇ ਉੱਪਰ ਸੱਚਾਈ ਦੇ ਨਾਲ ਕਿਤਾਬ ਉਤਾਰੀ, ਉਨ੍ਹਾਂ ਕਿਤਾਬਾਂ

ਦੀ ਪੁਸ਼ਟੀ ਕਰਨ ਵਾਲੀ, ਜੋ ਉਸ ਤੋਂ ਪਹਿਲਾਂ ਆ ਚੁੱਕੀਆਂ ਹਨ ਅਤੇ ਤੋਰਾਹ (ਓਰ.ਗੀ) ਅਤੇ ਇੰਜੀਲ ਉਤਾਰੀ। (4) ਇਸ ਤੋਂ ਪਹਿਲਾਂ ਲੋਕਾਂ ਦੇ ਮਾਰਗ ਦਰਸ਼ਨ ਲਈ ਅਤੇ ਅੱਲਾਹ ਨੇ ਫੁਰਕਾਨ (ਕੁਰਆਨ) ਉਤਾਰਿਆ। ਬਿਨਾਂ ਸ਼ੱਕ ਜਿਨ੍ਹਾਂ ਲੋਕਾਂ ਨੇ ਅੱਲਾਹ ਦੀਆਂ ਨਿਸ਼ਾਨੀਆਂ ਨੂੰ ਝੁਠਲਾਇਆ, ਉਨ੍ਹਾਂ ਦੇ ਲਈ ਕਠੋਰ ਤਸੀਹਾ ਹੈ ਅਤੇ ਅੱਲਾਹ ਸ਼ਕਤੀਸ਼ਾਲੀ ਹੈ। ਬਦਲਾ ਲੈਣ ਵਾਲਾ ਹੈ। (5) ਬੇਸ਼ੱਕ ਅੱਲਾਹ ਤੋਂ ਕੋਈ ਚੀਜ਼ ਨਾ ਧਰਤੀ ਤੇ ਨਾ ਆਕਾਸ਼ ਵਿਚ ਛੁਪੀ ਹੋਈ ਨਹੀਂ। (6) ਮਾਂ ਦੇ ਪੇਟ ਵਿਚ ਜਿਸ ਤਰ੍ਹਾਂ ਚਾਹੁੰਦਾ ਹੈ, ਉਹ ਹੀ ਤੁਹਾਡੇ ਰੂਪ ਬਣਾਉਂਦਾ ਹੈ। ਉਸ ਤੋਂ ਬਿਨ੍ਹਾਂ ਕੋਈ ਪੂਜਣ ਯੋਗ ਨਹੀਂ, ਉਹ ਸ਼ਕਤੀ ਵਾਲਾ ਹੈ, ਬਿਬੇਕਸ਼ੀਲ ਹੈ।

(7) ਉਹ ਹੀ ਅੱਲਾਹ ਹੈ, ਜਿਸ ਨੇ ਤੁਹਾਡੇ ਉੱਪਰ ਕਿਤਾਬ ਉਤਾਰੀ। ਉਸ ਵਿਚ ਕੁਝ ਆਇਤਾਂ ਮੁਹਕਮ (ਸਪਸ਼ਟ) ਹਨ। ਉਹ ਕਿਤਾਬ ਦਾ ਮੂਲ ਹਨ ਅਤੇ ਦੂਸਰੀਆਂ ਆਇਤਾਂ (ਵਾਕ) ਮੁਤਸ਼ਾਬੇਹ (ਸੁਦ੍ਰਿਸ਼ਟ) ਹਨ। ਤਾਂ ਜਿਨ੍ਹਾਂ ਲੋਕਾਂ ਦੇ ਦਿਲਾਂ ਵਿਚ ਵਿੰਗ-ਵਲ ਹੈ, ਉਹ ਮੁਤਸ਼ਬਾਹੇ ਆਇਤਾਂ ਦੇ ਪਿੱਛੇ ਪੈ ਜਾਂਦੇ ਹਨ, ਅਸ਼ਾਂਤੀ ਦੀ ਤਲਾਸ਼ ਵਿਚ ਅਤੇ ਉਸ ਦੇ ਅਰਥਾਂ ਦੀ ਤਲਾਸ਼ ਵਿੱਚ। ਜਦੋਂ ਕਿ ਇਸ ਦਾ ਅਰਥ ਅੱਲਾਹ ਦੇ ਬਿਨ੍ਹਾਂ ਕੋਈ ਨਹੀਂ ਜਾਣਦਾ। ਅਤੇ ਜਿਹੜੇ ਲੋਕ ਠੋਸ ਗਿਆਨ ਵਾਲੇ ਹਨ, ਉਹ ਕਹਿੰਦੇ ਹਨ ਕਿ ਅਸੀਂ ਉਨ੍ਹਾਂ ਉੱਪਰ ਈਮਾਨ ਲੈ ਆਏ। ਸਭ ਸਾਡੇ ਰੱਬ ਦੀ ਤਰਫੋਂ ਹੈ। ਅਤੇ ਨਸੀਹਤ ਉਹ ਲੋਕ ਹੀ ਸਵੀਕਾਰ ਕਰਦੇ ਹਨ, ਜੋ ਬੁੱਧੀ ਵਾਲੇ ਹਨ। (8) ਹੇ ਸਾਡੇ ਪਾਲਣਹਾਰ! ਸਾਡੇ ਦਿਲਾਂ ਨੂੰ ਨਾ ਬਦਲ, ਜਦਕਿ ਤੂੰ ਸਾਨੂੰ ਸ੍ਰੇਸ਼ਟ ਮਾਰਗ ਬਖਸ਼ ਚੁੱਕਾ ਹੈ। ਅਤੇ ਸਾਨੂੰ ਆਪਣੇ ਕੋਲੋਂ ਰਹਿਮਤ ਦੀ ਦਾਤ ਬਖਸ਼। ਬਿਨਾਂ ਸ਼ੱਕ ਤੂੰ ਹੀ ਸਭ ਕੁਝ ਬਖਸ਼ਣ ਵਾਲਾ ਹੈ। (9) ਅਤੇ ਹੇ ਸਾਡੇ ਪਾਲਣਹਾਰ! ਤੂੰ ਲੋਕਾਂ ਨੂੰ ਇੱਕ ਦਿਨ ਇਕੱਤਰ ਕਰਨ ਵਾਲਾ ਹੈ। ਜਿਸ (ਦਿਨ) ਦੇ ਆਉਣ ਤੇ ਕੋਈ ਸ਼ੱਕ ਨਹੀਂ। ਬੇਸ਼ੱਕ ਅੱਲਾਹ ਵਾਅਦੇ ਦੇ ਖਿਲਾਫ਼ ਨਹੀਂ ਕਰਦਾ।

(10) ਬੇਸ਼ੱਕ ਜਿਨ੍ਹਾਂ ਲੋਕਾਂ ਨੇ ਇਨਕਾਰ ਦੀ ਨੀਤੀ ਅਪਣਾਈ ਹੈ, ਉਨ੍ਹਾਂ ਦੀ ਪੂੰਜੀ ਅਤੇ ਉਨ੍ਹਾਂ ਦੀ ਸੰਤਾਨ ਅੱਲਾਹ ਦੇ ਮੁਕਾਬਲੇ ਵਿਚ ਉਨ੍ਹਾਂ ਦੇ ਕੋਈ ਕੰਮ ਨਹੀਂ ਆਵੇਗੀ। ਅਤੇ ਇਹ ਲੋਕ ਹੀ ਅੱਗ ਦਾ ਬਾਲਣ ਹੋਣਗੇ। (11) ਉਨ੍ਹਾਂ ਦਾ ਪ੍ਰਵਾਸ ਇਉਂ ਹੀ ਹੋਵਗਾ ਜਿਵੇਂ ਫਿਰਔਨ ਵਾਲਿਆਂ ਦਾ ਅਤੇ ਉਨ੍ਹਾਂ ਤੋਂ ਪਹਿਲਾਂ ਵਾਲਿਆਂ ਦਾ ਹੋਇਆ ਹੈ, ਉਨ੍ਹਾਂ ਨੇ ਸਾਡੀਆਂ ਨਿਸ਼ਾਨੀਆਂ ਨੂੰ ਝੁਠਲਾਇਆ। ਇਸ ਤੇ ਅੱਲਾਹ

ਨੇ, ਉਨ੍ਹਾਂ ਦੇ ਪਾਪਾਂ ਦੇ ਕਾਰਨ, ਉਨ੍ਹਾਂ ਨੂੰ ਪਕੜ ਲਿਆ ਅਤੇ ਅੱਲਾਹ ਬਹੁਤ ਤਸੀਹੇ ਦੇਣ ਵਾਲਾ ਹੈ। (12) ਅਵੱਗਿਆ ਕਰਨ ਵਾਲਿਆਂ ਨੂੰ ਕਹਿ ਦੇਵੋ ਕਿ ਹੁਣ ਤੁਸੀਂ ਅਧੀਨ ਹੋ ਜਾਵੋਗੇ ਅਤੇ ਨਰਕ ਵੱਲ ਇਕੱਠੇ ਕਰਕੇ ਲਿਜਾਏ ਜਾਉਗੇ ਅਤੇ ਨਰਕ ਬਹੁਤ ਬੁਰਾ ਠਿਕਾਣਾ ਹੈ। (13) ਬੇਸ਼ੱਕ ਤੁਹਾਡੇ ਲਈ ਲਿਖਿਆ ਹੈ (ਨਿਸ਼ਾਨੀ ਹੈ) ਉਨ੍ਹਾਂ ਦੋ ਸਮੂਹਾਂ ਵਿੱਚ, ਜਿਨ੍ਹਾਂ ਅੰਦਰ (ਬਦਰ ਦੇ ਮੈਦਾਨ) ਵਿਚ ਮੁਠਭੇੜ ਹੋਈ। ਇੱਕ ਗਰੁੱਪ ਅੱਲਾਹ ਦੇ ਰਾਹ ਵਿਚ ਯੁੱਧ ਕਰ ਰਿਹਾ ਸੀ ਅਤੇ ਦੂਜਾ ਅਵੱਗਿਆਕਾਰੀ ਸੀ। ਇਹ ਅਵੱਗਿਆਕਾਰੀ ਖੁੱਲ੍ਹੀਆਂ ਅੱਖਾਂ ਨਾਲ ਉਨ੍ਹਾਂ ਨੂੰ ਦੁਗਣਾ ਵੇਖਦੇ ਸਨ। ਅਤੇ ਅੱਲਾਹ ਜਿਸ ਨੂੰ ਚਾਹੁੰਦਾ ਹੈ, ਆਪਣੀ ਸਹਾਇਤਾ ਨਾਲ ਸ਼ਕਤੀ ਦੇ ਦਿੰਦਾ ਹੈ। ਇਸ ਵਿਚ ਅੱਖਾਂ ਵਾਲਿਆਂ ਲਈ ਬੜੀ ਸਿੱਖਿਆ ਹੈ।

(14) ਲੋਕਾਂ ਦੇ (ਹਿਰਦੇ) ਲਈ ਅਕਰਸ਼ਕ ਬਣਾ ਦਿੱਤੇ ਗਏ ਹਨ। ਇਛਾਵਾਂ ਨਾਲ ਪ੍ਰੇਮ, ਔਰਤਾਂ, ਬੇਟੇ, ਸੋਨੇ ਚਾਂਦੀ ਦੇ ਢੇਰ, ਨਿਸ਼ਾਨ ਲੱਗੇ ਘੋੜੇ, ਪਸ਼ੂ ਅਤੇ ਖੇਤੀ। ਇਹ ਸੰਸਾਰਿਕ ਜੀਵਨ ਦੇ ਸਮਾਨ ਹਨ। ਅਤੇ ਅੱਲਾਹ ਦੇ ਕੋਲ ਚੰਗਾ ਟਿਕਾਣਾ ਹੈ। (15) ਆਖੋ, ਕੀ ਮੈਂ ਤੁਹਾਨੂੰ ਇਸ ਤੋਂ ਬਿਹਤਰ ਚੀਜ਼ ਦੱਸਾਂ। ਜੋ ਧਰਮ ਨੂੰ ਆਸਰਾ ਬਣਾਉਂਦੇ ਹਨ, ਉਨ੍ਹਾਂ ਦੇ ਰੱਬ ਕੋਲ ਬਾਗ਼ ਹਨ, ਜਿਨ੍ਹਾਂ ਥੱਲੇ ਨਹਿਰਾਂ ਵਗ ਰਹੀਆਂ ਹੋਣਗੀਆਂ, ਉਹ, ਉਨ੍ਹਾਂ ਵਿਚ ਹਮੇਸ਼ਾ ਰਹਿਣਗੇ। ਅਤੇ ਸੁਚੱਜੀਆਂ, ਪਤਨੀਆਂ ਹੋਣਗੀਆਂ ਅਤੇ ਅੱਲਾਹ ਦੀ ਪ੍ਰਸੰਨਤਾ ਹੋਵੇਗੀ। ਅਤੇ ਉਸ ਦੇ ਬੰਦੇ ਅੱਲਾਹ ਦੀ ਨਿਗ੍ਹਾ (ਨਿਰੀਖਣ) ਵਿੱਚੋਂ ਹਨ। ਜੋ ਕਹਿੰਦੇ ਹਨ ਕਿ ਹੇ ਸਾਡੇ ਪਾਲਣਹਾਰ! ਅਸੀਂ ਈਮਾਨ ਲੈ ਆਏ। ਆਖਿਰ ਤੂੰ ਸਾਡੇ ਪਾਪਾਂ ਨੂੰ ਮੁਆਫ਼ ਕਰਦੇ ਅਤੇ ਸਾਨੂੰ ਅੱਗ ਦੇ ਸੇਕ ਤੋਂ ਬਚਾ। (17) ਉਹ ਧੀਰਜ ਰੱਖਣ ਵਾਲੇ ਹਨ, ਸੱਚੇ ਹਨ, ਅਗਿਆਕਾਰੀ ਹਨ, ਦਾਨਵੀਰ ਹਨ ਅਤੇ ਰਾਤ ਦੇ ਪਿਛਲੇ ਪਹਿਰ ਮੁਆਫ਼ੀ (ਖ਼ਿਮਾ) ਦੀ ਅਰਦਾਸ ਕਰਨ ਵਾਲੇ ਹਨ।

(18) ਅੱਲਾਹ ਖੁਦ ਗਵਾਹ ਹੈ। ਫ਼ਰਿਸ਼ਤੇ ਅਤੇ ਗਿਆਨ ਰਖਣ ਵਾਲੇ, ਕਿ ਅੱਲਾਹ ਤੋਂ ਬਿਨਾਂ ਕੋਈ ਪੂਜਣਯੋਗ ਨਹੀਂ। ਉਹ ਇਨਸਾਫ ਨੂੰ ਸਥਾਪਿਤ ਕਰਨ ਵਾਲਾ ਹੈ, ਉਸ ਦੇ ਬਿਨਾਂ ਕੋਈ ਪੂਜਣਯੋਗ ਨਹੀਂ, ਉਹ ਸ਼ਕਤੀਮਾਨ ਹੈ। ਬੁੱਧੀ ਬਿਬੇਕ ਵਾਲਾ ਹੈ। (19) ਦੀਨ (ਧਰਮ) ਅੱਲਾਹ ਦੇ ਨੇੜੇ ਸਿਰਫ਼ ਇਸਲਾਮ ਹੈ। ਜਿਨ੍ਹਾਂ ਲੋਕਾਂ ਨੂੰ ਕਿਤਾਬ ਦਿੱਤੀ ਗਈ, ਉਨ੍ਹਾਂ ਨੇ ਇਸ ਵਿਚ ਜੋ ਮੱਤਭੇਦ ਕੀਤਾ, ਉਹ

ਪਰਸਪਰ ਹੱਠ ਦੇ ਕਾਰਨ ਕੀਤਾ। ਇਸ ਦੇ ਬਾਅਦ ਕਿ ਉਨ੍ਹਾਂ ਨੂੰ ਸੱਚਾ ਗਿਆਨ ਪਹੁੰਚ ਚੁੱਕਾ ਸੀ ਅਤੇ ਜੋ ਅੱਲਾਹ ਦੀਆਂ ਆਇਤਾਂ ਨੂੰ ਝੁਠਲਾਏ ਤਾਂ ਅੱਲਾਹ ਨਿਸ਼ਚਿਤ ਹੀ ਜਲਦੀ ਹਿਸਾਬ ਲੈਣ ਵਾਲਾ ਹੈ। (20) ਫਿਰ ਜੇਕਰ ਉਹ ਤੁਹਾਨੂੰ ਇਸ ਸਬੰਧ ਵਿਚ ਲੜੇ ਤਾਂ ਉਸਨੂੰ ਕਹਿ ਦੇਵੋ ਕਿ ਮੈਂ ਆਪਣਾ ਮੂੰਹ ਅੱਲਾਹ ਦੀ ਤਰਫ਼ ਕਰ ਚੁੱਕਿਆਂ ਹਾਂ ਅਤੇ ਉਹ ਵੀ, ਜਿਹੜੇ ਮੇਰੇ ਅਨੁਯਾਈ ਹਨ। ਜਿਹੜੇ ਕਿਤਾਬਾਂ ਵਾਲਿਆਂ ਵਿਚੋਂ ਹਨ ਅਤੇ ਜਿਹੜੇ ਕਿਤਾਬਾਂ ਵਾਲੇ ਨਹੀਂ ਹਨ, ਉਨ੍ਹਾਂ ਨੂੰ ਪੁੱਛ ਕੇ ਤੁਸੀ ਵੀ ਉਸੇ ਤਰ੍ਹਾਂ ਇਸਲਾਮ ਲਿਆਉਂਦੇ ਹੋ। ਜੇਕਰ ਉਹ ਇਸਲਾਮ ਸਵੀਕਾਰ ਕਰਨ ਤਾਂ ਉਨ੍ਹਾਂ ਨੇ ਸ਼੍ਰੇਸ਼ਟ ਰਾਹ ਪ੍ਰਾਪਤ ਕਰ ਲਿਆ ਹੈ। ਅਤੇ ਜੇਕਰ ਉਹ ਪਲਟ ਜਾਣ ਤਾਂ ਤੁਹਾਡੇ ਉੱਪਰ ਜ਼ਿੰਮੇਵਾਰੀ ਕੇਵਲ ਪਹੁੰਚਾ ਦੇਣਾ ਹੈ। ਅਤੇ ਉਸ ਦੇ ਬੰਦੇ ਅੱਲਾਹ ਦੀ ਨਿਗਾਹ ਵਿਚ ਹਨ। (21) ਜੋ ਲੋਕ ਅੱਲਾਹ ਦੀਆਂ ਨਿਸ਼ਾਨੀਆਂ ਨੂੰ ਝੁਠਲਾਉਂਦੇ ਹਨ ਅਤੇ ਪੈਗ਼ੰਬਰਾਂ ਦਾ ਨਜਾਇਜ਼ ਰੂਪ ਨਾਲ ਕਤਲ ਕਰਦੇ ਹਨ ਅਤੇ ਉਨ੍ਹਾਂ ਲੋਕਾਂ ਨੂੰ ਮਾਰ ਦਿੰਦੇ ਹਨ ਜੋ ਲੋਕਾਂ ਵਿਚੋਂ ਨਿਆਂ ਦਾ ਸੁਨੇਹਾ ਲੈ ਕੇ ਉਠਦੇ ਹਨ, ਉਨ੍ਹਾਂ ਨੂੰ ਇੱਕ ਕਰੜੀ ਸਜ਼ਾ ਦੀ ਖ਼ਬਰ ਦੇ ਦੇਵੋ। (22) ਇਹ ਉਹ ਹੀ ਲੋਕ ਹਨ ਜਿਨ੍ਹਾਂ ਦੇ ਕਰਮ ਸੰਸਾਰ ਅਤੇ ਪ੍ਰਲੋਕ ਵਿਚ ਨਸ਼ਟ ਹੋ ਗਏ ਅਤੇ ਉਨ੍ਹਾਂ ਦਾ ਸਹਾਇਕ ਕੋਈ ਨਹੀਂ। (23) ਕੀ ਤੁਸੀਂ ਉਨ੍ਹਾਂ ਲੋਕਾਂ ਨੂੰ ਨਹੀਂ ਵੇਖਿਆ, ਜਿਨ੍ਹਾਂ ਨੂੰ ਅੱਲਾਹ ਦੀ ਕਿਤਾਬ ਦਾ ਇੱਕ ਅੰਸ਼ ਦਿੱਤਾ ਗਿਆ ਸੀ। ਉਨ੍ਹਾਂ ਨੂੰ ਅੱਲਾਹ ਦੀ ਕਿਤਾਬ ਵੱਲ ਸੱਦਿਆ ਜਾ ਰਿਹਾ ਹੈ, ਤਾਂ ਕਿ ਉਹ, ਉਨ੍ਹਾਂ ਦੇ ਵਿਚ ਨਿਰਣਾ ਕਰੇ। ਫਿਰ ਉਨ੍ਹਾਂ ਦਾ ਇਕ ਵਰਗ ਕੰਨੀ ਕਤਰਾਉਂਦੇ ਹੋਏ ਮੂੰਹ ਫੇਰ ਲੈਂਦਾ ਹੈ। (24) ਇਹ ਇਸ ਕਾਰਨ ਹੈ। ਕਿ ਉਹ ਲੋਕ ਕਹਿੰਦੇ ਹਨ ਕਿ ਸਾਨੂੰ ਕਦੇ ਵੀ ਨਰਕ ਦੀ ਅੱਗ ਨਹੀਂ ਛੂਹੇਗੀ, ਵੱਧ ਤੋਂ ਵੱਧ ਗਿਣਤੀ ਦੇ ਕੁਝ ਦਿਨ ਅਤੇ ਉਨ੍ਹਾਂ ਦੀਆਂ ਬਣਾਈਆਂ ਹੋਈਆਂ ਗੱਲਾਂ ਨੇ ਉਨ੍ਹਾਂ ਨੂੰ ਉਨ੍ਹਾਂ ਦੇ ਦੀਨ (ਧਰਮ) ਦੇ ਸਬੰਧ ਵਿਚ ਧੋਖੇ ਵਿਚ ਪਾ ਦਿੱਤਾ। (25) ਫਿਰ ਉਸ ਸਮੇਂ ਕੀ ਹੋਏਗਾ, ਜਦੋਂ ਅਸੀਂ ਉਨ੍ਹਾਂ ਨੂੰ ਇੱਕਠੇ ਕਰਾਂਗੇ, ਇੱਕ ਦਿਨ ਜਿਸ ਦੇ ਆਉਣ ਵਿਚ ਕੋਈ ਸ਼ੱਕ ਨਹੀਂ ਅਤੇ ਹਰੇਕ ਵਿਅਕਤੀ ਨੂੰ, ਜੋ ਕੁਝ ਉਸ ਨੇ ਕੀਤਾ ਹੈ, ਉਸ ਦਾ ਪੂਰਾ-ਪੂਰਾ ਬਦਲਾ ਦਿੱਤਾ ਜਾਵੇਗਾ ਅਤੇ ਉਨ੍ਹਾਂ ਉੱਪਰ ਜ਼ੁਲਮ ਨਾ ਕੀਤਾ ਜਾਏਗਾ। (26) ਤੁਸੀਂ ਕਹੋ। ਹੇ ਅੱਲਾਹ! ਸਲਤਨਤ ਦੇ ਮਾਲਕ! ਤੂੰ ਜਿਸ ਨੂੰ ਚਾਹੇ ਸੱਤਾ ਪ੍ਰਦਾਨ ਕਰੇ, ਜਿਸ ਤੋਂ ਚਾਹੇ ਰਾਜ ਖੋਹ ਲਵੇਂ ਅਤੇ ਤੂੰ ਜਿਸ ਨੂੰ ਚਾਹੇ ਸਨਮਾਨ ਬਖਸ਼ ਦੇਵੇਂ ਅਤੇ ਜਿਸ ਨੂੰ ਚਾਹੇ ਬੇਇਜ਼ਤ ਕਰੇਂ, ਤੇਰੇ ਹੱਥ ਵਿਚ ਸੰਪੂਰਨ

ਨੇਕੀ ਹੈ, ਬੇਸ਼ੱਕ ਹਰ ਚੀਜ਼ ਦੀ ਸਮੱਰਥਾ ਰੱਖਦਾ ਹੈ। (27) ਤੂੰ ਰਾਤ ਨੂੰ ਦਿਨ ਵਿਚ ਪ੍ਰਵੇਸ਼ ਕਰਦਾ ਹੈ। ਅਤੇ ਦਿਨ ਨੂੰ ਰਾਤ ਵਿਚ ਬਦਲ ਦਿੰਦਾ ਹੈ ਅਤੇ ਤੂੰ ਪ੍ਰਾਣਹੀਣ ਤੋਂ ਪ੍ਰਾਣ ਵਾਲੇ ਨੂੰ ਕੱਢ ਦਿੰਦਾ ਹੈ ਅਤੇ ਪ੍ਰਾਣ ਵਾਲੇ ਵਿਚੋਂ ਪ੍ਰਾਣਹੀਨ ਨੂੰ ਕੱਢਦਾ ਹੈ। ਤੂੰ ਜਿਸ ਨੂੰ ਚਾਹੁੰਦਾ ਹੈ ਬੇਹਿਸਾਬ ਰਿਜ਼ਕ ਦਿੰਦਾ ਹੈ।

(28) ਈਮਾਨ ਵਾਲਿਆਂ ਨੂੰ ਚਾਹੀਦਾ ਹੈ, ਕਿ ਈਮਾਨ ਵਾਲਿਆਂ ਨੂੰ ਛੱਡ ਕੇ ਇਨਕਾਰੀਆਂ ਨੂੰ ਮਿੱਤਰ ਨਾ ਬਣਾਉਣਾ। ਅਤੇ ਜਿਹੜਾ ਬੰਦਾ ਅਜਿਹਾ ਕਰੇਗਾ ਤਾਂ ਅੱਲਾਹ ਨਾਲ ਉਸ ਦਾ ਕੋਈ ਸੰਬੰਧ ਨਹੀਂ ਪਰ ਅਜਿਹੀ ਸਥਿੱਤੀ ਵਿਚ ਤੁਸੀਂ ਉਨ੍ਹਾਂ ਤੋਂ ਬਚਾਅ ਕਰਨਾ ਚਾਹੋ, ਅਤੇ ਅੱਲਾਹ ਤੁਹਾਨੂੰ ਡਰਾਉਂਦਾ ਹੈ ਆਪਣੇ ਆਪ ਤੋਂ ਅਤੇ ਅੱਲਾਹ ਵੱਲ ਹੀ ਮੁੜ ਕੇ ਜਾਣਾ ਹੈ। (29) ਕਹਿ ਦੇਵੋ ਕਿ ਜੋ ਕੁਝ ਤੁਹਾਡੇ ਦਿਲਾਂ ਵਿਚ ਹੈ, ਉਸ ਨੂੰ ਛੁਪਾਉ ਜਾਂ ਪ੍ਰਗਟ ਕਰੋ। ਅੱਲਾਹ ਉਸ ਨੂੰ ਜਾਣਦਾ ਹੈ। ਅਤੇ ਉਹ ਜਾਣਦਾ ਹੈ ਜੋ ਕੁਝ ਅਸਮਾਨ ਵਿਚ ਹੈ ਅਤੇ ਜੋ ਧਰਤੀ ਵਿਚ ਹੈ। ਅਤੇ ਅੱਲਾਹ ਦੀ ਤਾਕਤ ਹਰ ਵਸਤੂ ਵਿਚ ਹੈ। (30) ਜਿਸ ਦਿਨ ਹਰ ਬੰਦਾ ਆਪਣੀ ਕੀਤੀ ਗਈ ਨੇਕੀ ਨੂੰ ਆਪਣੇ ਸਾਹਮਣੇ ਪਾਵੇਗਾ, ਅਤੇ ਜਿਹੜੀ ਬੁਰਾਈ ਕੀਤੀ ਗਈ ਹੋਵੇਗੀ ਉਸ ਨੂੰ ਵੀ, ਉਸ ਦਿਨ ਹਰੇਕ ਬੰਦਾ ਇਹ ਚਾਹੇਗਾ ਕਿ ਕਾਸ਼! ਅਜੇ ਇਹ ਦਿਨ ਉਸ ਤੋਂ ਬਹੁਤ ਦੂਰ ਹੁੰਦਾ। ਅਤੇ ਅੱਲਾਹ ਤੁਹਾਨੂੰ ਡਰਾਉਂਦਾ ਹੈ ਆਪਣੇ ਆਪ ਤੋਂ ਅਤੇ ਅੱਲਾਹ ਆਪਣੇ ਬੰਦਿਆਂ ਉੱਪਰ ਬਹੁਤ ਮਿਹਰਬਾਨ ਹੈ। (31) ਕਹੋ ਜੇਕਰ ਤੁਸੀਂ ਅੱਲਾਹ ਨਾਲ ਮੁਹੱਬਤ ਕਰਦੇ ਹੋ 'ਤਾਂ ਮੇਰਾ ਪਾਲਣ ਕਰੋ, ਅੱਲਾਹ ਤੁਹਾਡੇ ਨਾਲ ਪ੍ਰੇਮ ਕਰੇਗਾ ਅਤੇ ਤੁਹਾਡੇ ਪਾਪਾਂ ਨੂੰ ਬਖਸ਼ ਦੇਵੇਗਾ। ਅੱਲਾਹ ਬਹੁਤ ਮੁਆਫ਼ੀ ਦੇਣ ਵਾਲਾ, ਅਤਿਅੰਤ ਮਿਹਰਬਾਨ ਹੈ। (32) ਕਹੋ, ਕਿ ਅੱਲਾਹ ਅਤੇ ਰਸੂਲ (ਸੰਦੇਸ਼ਵਾਹਕ) ਦਾ ਆਗਿਆ ਪਾਲਣ ਕਰੋ। ਫਿਰ ਜੇਕਰ ਉਹ ਮੂੰਹ ਮੋੜੇ ਤਾਂ ਅੱਲਾਹ ਇਨਕਾਰੀਆਂ ਨੂੰ ਆਪਣੇ ਮਿੱਤਰ ਨਹੀਂ ਬਣਾਉਂਦਾ।

(33) ਬੇਸ਼ੱਕ ਅੱਲਾਹ ਨੇ ਆਦਮ ਅਤੇ ਨੂਹ ਨੂੰ ਅਤੇ ਇਬਰਾਹੀਮ ਦੇ ਅਨੁਯਾਈਆਂ ਨੂੰ ਅਤੇ ਇਮਰਾਨ ਦੇ ਅਨੁਯਾਈਆਂ ਨੂੰ ਸੰਪੂਰਨ ਸੰਸਾਰ ਵਿੱਚੋਂ ਚੁਣ ਲਿਆ ਹੈ। (34) ਇਹ ਇੱਕ ਦੂਜੇ ਦੀ ਸੰਤਾਨ ਹਨ। ਅਤੇ ਅੱਲਾਹ ਸੁਣਨ ਵਾਲਾ ਹੈ। ਜਾਣਨ ਵਾਲਾ ਹੈ। (35) ਜਦੋਂ ਇਮਰਾਨ ਦੀ ਪਤਨੀ ਨੇ ਕਿਹਾ, ਹੇ ਮੇਰੇ ਪਾਲਣਹਾਰ! ਮੈਂ ਭੇਟ ਕੀਤਾ ਤੇਰੇ ਲਈ, ਜੋ ਮੇਰੇ ਪੇਟ ਵਿਚ ਹੈ, ਉਹ ਸੁਤੰਤਰ

ਰੱਖਿਆ ਜਾਵੇਗਾ। ਅਤੇ ਤੂੰ ਮੇਰੇ ਤੋਂ ਇਹ ਸਵੀਕਾਰ ਕਰ, ਬੇਸ਼ੱਕ ਤੂੰ ਸੁਣਨ ਵਾਲਾ, ਜਾਣਨ ਵਾਲਾ ਹੈ। (36) ਫਿਰ ਜਦੋਂ ਉਸ ਨੇ ਧੀ ਨੂੰ ਜਨਮ ਦਿੱਤਾ, ਤਾਂ ਉਸ ਨੇ ਕਿਹਾ, ਹੇ ਮੇਰੇ ਪਰਵਰਦਿਗਾਰ! ਮੈਂ ਜੋ ਕੁਝ ਜੰਮਿਆ ਹੈ ਤੂੰ ਉਸ ਨੂੰ ਭਲੀਭਾਂਤ ਜਾਣਦਾ ਹੈ ਕਿ ਉਸ ਨੇ ਕੀ ਜਨਮ ਦਿੱਤਾ ਹੈ ਅਤੇ ਮੁੰਡਾ ਕੁੜੀ ਦੀ ਤਰ੍ਹਾਂ ਨਹੀਂ ਹੁੰਦਾ ਅਤੇ ਮੈਂ ਇਸ ਦਾ ਨਾਮ ਮਰੀਅਮ ਰੱਖਿਆ ਹੈ ਅਤੇ ਮੈਂ ਇਸ ਨੂੰ ਅਤੇ ਇਸ ਦੀ ਔਲਾਦ ਨੂੰ, ਫਿਟਕਾਰੇ ਹੋਏ ਸ਼ੈਤਾਨ ਤੋਂ, ਤੇਰੀ ਸ਼ਰਣ ਵਿਚ ਦਿੰਦੀ ਹਾਂ। (37) ਤਾਂ ਉਸ ਦੇ ਰੱਬ ਨੇ, ਉਸ ਨੂੰ ਚੰਗੀ ਤਰ੍ਹਾਂ ਨਾਲ ਸਵੀਕਾਰ ਕੀਤਾ। ਅਤੇ ਉਸ ਦਾ ਚੰਗੀ ਤਰ੍ਹਾਂ ਪਾਲਣ ਪੋਸ਼ਣ ਕੀਤਾ ਅਤੇ ਜ਼ਕਰੀਆ ਨੂੰ ਉਸ ਦਾ ਰੱਖਿਅਕ ਬਣਾਇਆ। ਜਦੋ ਕਿਤੇ ਵੀ ਜ਼ਕਰੀਆ ਉਸਦੇ ਕਮਰੇ ਵਿਚ ਆਉਂਦਾ, ਉਹ ਉੱਤੇ ਰਿਜ਼ਕ ਪਾਉਂਦਾ। ਉਸ ਨੇ ਪੁੱਛਿਆ, ਹੇ ਮਰੀਅਮ! ਇਹ ਚੀਜ਼ ਤੈਨੂੰ ਕਿਥੋਂ ਮਿਲਦੀ ਹੈ। ਮਰੀਅਮ ਨੇ ਕਿਹਾ, ਇਹ ਅੱਲਾਹ ਦੇ ਪਾਸੋਂ ਹੈ। ਬੇਸ਼ੱਕ ਅੱਲਾਹ ਜਿਸ ਨੂੰ ਚਾਹੁੰਦਾ ਹੈ ਬੇਹਿਸਾਬ ਰਿਜ਼ਕ ਦਿੰਦਾ ਹੈ। (38) ਉਸ ਸਮੇਂ ਜ਼ਕਰੀਆਂ ਨੇ ਆਪਣੇ ਰੱਬ ਨੂੰ ਪੁਕਾਰਿਆ, ਉਸਨੇ ਕਿਹਾ ਹੇ ਮੇਰੇ ਪਾਲਣਹਾਰ! ਮੈਨੂੰ ਆਪਣੇ ਕੋਲੋਂ ਪਵਿੱਤਰ ਸੰਤਾਨ ਪ੍ਰਦਾਨ ਕਰ। ਬੇਸ਼ੱਕ ਤੂੰ ਅਰਦਾਸ ਸੁਣਨ ਵਾਲਾ ਹੈ। (39) ਫਿਰ ਫ਼ਰਿਸ਼ਤਿਆਂ ਨੇ ਉਸ ਨੂੰ ਪੁਕਾਰਿਆ, ਜਦੋ ਉਹ ਕਮਰੇ ਵਿਚ ਖੜ੍ਹਾ ਨਮਾਜ਼ ਪੜ੍ਹ ਰਿਹਾ ਸੀ ਕਿ ਅੱਲਾਹ ਤੁਹਾਨੂੰ ਯਾਹਯਾ ਦੀ ਖੁਸ਼ਖਬਰੀ ਦਿੰਦਾ ਹੈ, ਜੋ ਅੱਲਾਹ ਦੇ ਸ਼ਬਦਾਂ (ਬਾਣੀ) ਦੀ ਪੁਸ਼ਟੀ ਕਰਨ ਵਾਲਾ ਹੋਵੇਗਾ ਅਤੇ ਸਰਦਾਰ ਹੋਵੇਗਾ ਅਤੇ ਆਪਣੀ ਅੰਤਰ ਆਤਮਾ (ਨਫ਼ਸ) ਨੂੰ ਰੋਕਣ ਵਾਲਾ (ਅਤਿਅੰਤ ਸੰਜਮੀ) ਹੋਵੇਗਾ। ਪੈਗ਼ੰਬਰ ਹੋਵੇਗਾ ਅਤੇ ਨੇਕ ਲੋਕਾਂ ਵਿੱਚੋਂ ਹੋਵੇਗਾ। ਪਰ, ਜ਼ਕਰੀਆ ਨੇ ਕਿਹਾ, ਹੇ ਮੇਰੇ ਪਾਲਣਹਾਰ! ਮੇਰਾ ਲੜਕਾ ਕਿਸ ਤਰ੍ਹਾਂ ਦਾ ਹੋਵੇਗਾ, ਹਾਲਕਿ ਮੈਂ ਬੁੱਢਾ ਹੋ ਚੁੱਕਾ ਹਾਂ ਅਤੇ ਮੇਰੀ ਪਤਨੀ ਬਾਂਝ ਹੈ। ਫ਼ਰਮਾਇਆ, ਅੱਲਾਹ ਉਸੇ ਤਰ੍ਹਾਂ ਕਰ ਦਿੰਦਾ ਹੈ ਜੋ ਕੁਝ ਉਹ ਚਾਹੁੰਦਾ ਹੈ। (41) ਜ਼ਕਰੀਆ ਨੇ ਕਿਹਾ, ਹੇ ਮੇਰੇ ਪਾਲਣਹਾਰ! ਮੇਰੇ ਲਈ ਕੋਈ ਨਿਸ਼ਾਨੀ ਨਿਰਧਾਰਿਤ ਕਰ ਦੇਵੋ, ਕਿਹਾ ਤੁਹਾਡੇ ਲਈ ਨਿਸ਼ਾਨੀ ਇਹ ਹੈ ਕਿ ਤੁਸੀਂ ਤਿੰਨ ਦਿਨ ਤੱਕ ਲੋਕਾਂ ਨਾਲ ਗੱਲ ਨਹੀਂ ਕਰ ਸਕੋਗੇ। ਪਰੰਤੂ ਸੰਕੇਤਾਂ ਦੇ ਰਾਹੀਂ ਅਤੇ ਆਪਣੇ ਰੱਬ ਨੂੰ ਵੱਧ ਤੋਂ ਵੱਧ ਯਾਦ ਕਰਦੇ ਰਹੋ, ਸ਼ਾਮ ਅਤੇ ਸਵੇਰ ਉਸ ਦੀ ਸਿਫ਼ਤ ਕਰੋ। (42) ਅਤੇ ਜਦੋਂ ਫ਼ਰਿਸ਼ਤਿਆਂ ਨੇ ਕਿਹਾ ਹੇ ਮਰੀਅਮ! ਅੱਲਾਹ ਨੇ ਤੈਨੂੰ ਚੁਣਿਆ ਅਤੇ ਤੈਨੂੰ ਪਵਿੱਤਰ ਕੀਤਾ ਅਤੇ ਤੁਹਾਨੂੰ ਪੂਰੇ ਸੰਸਾਰ ਦੀਆਂ ਇਸਤਰੀਆਂ ਦੀ ਤੁਲਨਾ ਵਿਚ

ਚੁਣ ਲਿਆ ਹੈ। (43) ਹੇ ਮਰੀਅਮ! ਆਪਣੇ ਰੱਬ ਦੀ ਆਗਿਆ ਦਾ ਪਾਲਣ ਕਰੋ ਅਤੇ ਸਿਜਦਾ (ਪ੍ਰਣਾਮ) ਕਰੋ ਅਤੇ ਝੁਕਣ ਵਾਲਿਆਂ ਦੇ ਨਾਲ ਝੁਕੋ। (44) ਇਹ ਗ਼ੈਬ (ਪਰਕੋਸ਼) ਦੀਆਂ ਖ਼ਬਰਾਂ ਹਨ ਜੋ ਅਸੀਂ ਤੁਹਾਨੂੰ ਵਹੀ ਦੇ ਰਾਹੀਂ ਦੇ ਰਹੇ ਹਾਂ ਅਤੇ ਤੁਸੀਂ ਉਨ੍ਹਾਂ ਕੋਲ ਮੌਜੂਦ ਨਹੀਂ ਸੀ, ਜਦੋਂ ਉਹ ਆਪਣੇ ਕੁੱਰਾ (ਪਰਚੀ ਪਾਉਂਣਾ) ਸੁੱਟ ਰਹੇ ਸਨ, ਕਿ ਕੌਣ ਮਰੀਅਮ ਦਾ ਪਾਲਣ ਪੋਸ਼ਣ ਕਰੇ ਅਤੇ ਨਾ ਤੁਸੀਂ ਉਸ ਵਕ਼ਤ ਉਨ੍ਹਾਂ ਕੋਲ ਸੀ, ਜਦੋਂ ਉਹ ਆਪਿਸ ਵਿਚ ਲੜ ਰਹੇ ਸਨ।

(45) ਜਦੋਂ ਫ਼ਰਿਸ਼ਤਿਆਂ ਨੇ ਕਿਹਾ, ਹੇ ਮਰੀਅਮ! ਅੱਲਾਹ ਤੁਹਾਨੂੰ ਅਪਣੀ ਤਰਫ਼ੋਂ ਇੱਕ ਕਲਮਾ ਦੀ ਖੁਸ਼ਖ਼ਬਰੀ ਦਿੰਦਾ ਹੈ। ਉਸ ਦਾ ਨਾਮ ਮਰੀਅਮ ਦਾ ਪੁੱਤਰ ਮਸੀਹ ਹੋਵੇਗਾ। ਉਹ ਸੰਸਾਰ ਅਤੇ ਪ੍ਰਲੋਕ ਵਿਚ ਉਚੇ ਸਥਾਨ ਵਾਲਾ ਹੋਵੇਗਾ ਅਤੇ ਅੱਲਾਹ ਦੇ ਨੇੜੇ ਦੇ ਬੰਦਿਆਂ ਵਿਚੋਂ ਹੋਵੇਗਾ। (46) ਉਹ ਲੋਕਾਂ ਨਾਲ ਗੱਲਬਾਤ ਕਰੇਗਾ ਜਦੋਂ ਮਾਂ ਦੀ ਗੋਦ ਵਿਚ ਹੋਵੇਗਾ ਅਤੇ ਜਦੋਂ ਪੂਰੀ ਉਮਰ ਦਾ ਹੋਵੇਗਾ ਅਤੇ ਉਹ ਨੇਕ ਲੋਕਾਂ ਵਿੱਚੋਂ ਹੋਵੇਗਾ। (47) ਮਰੀਅਮ ਨੇ ਆਖਿਆ, ਹੇ ਮੇਰੇ ਰੱਬ! ਮੇਰੇ ਕਿਸ ਤਰ੍ਹਾਂ ਲੜਕਾ ਹੋਵੇਗਾ। ਜਦੋਂ ਕਿ ਕਿਸੇ ਮਰਦ ਨੇ ਮੈਨੂੰ ਹੱਥ ਨਹੀਂ ਲਗਾਇਆ। ਫ਼ਰਮਾਇਆ, ਇਸੇ ਤਰ੍ਹਾਂ ਅੱਲਾਹ ਪੈਦਾ ਕਰਦਾ ਹੈ, ਜੋ ਚਾਹੁੰਦਾ ਹੈ। ਜਦੋਂ ਉਹ ਕਿਸੇ ਕੰਮ ਦਾ ਨਿਰਣਾ ਕਰਦਾ ਹੈ, ਤਾਂ ਉਸ ਨੂੰ ਕਹਿੰਦਾ ਹੈ ਕਿ ਹੋ ਜਾ ਅਤੇ ਉਹ ਹੋ ਜਾਂਦਾ ਹੈ। (48) ਅਤੇ ਅੱਲਾਹ, ਉਸ ਨੂੰ ਕਿਤਾਬ ਤੇ ਤੱਤ ਦੀ ਸਮਝ, ਬਿਬੇਕ, ਤੌਰੇਤ ਅਤੇ ਇੰਜੀਲ ਸਿਖਾਵੇਗਾ। (49) ਅਤੇ ਉਹ ਰਸੂਲ (ਸੰਦੇਸ਼ਵਾਹਕ) ਹੋਵੇਗਾ। ਬਨੀ ਇਸਰਾਈਲ ਵੱਲ ਕਿ ਮੈਂ ਤੁਹਾਡੇ ਲਈ ਤੁਹਾਡੇ ਰੱਬ ਦੀ ਨਿਸ਼ਾਨੀ ਲੈ ਕੇ ਆਇਆ ਹਾਂ। ਮੈਂ ਤੁਹਾਡੇ ਲਈ ਮਿੱਟੀ ਦੇ ਪੰਛੀ ਜਿਹੀ ਮੂਰਤੀ ਬਣਾਉਂਦਾ ਹਾ, ਫਿਰ ਉਸ ਵਿਚ ਫੂਕ ਮਾਰਦਾ ਹਾਂ ਤਾਂ ਉਹ ਅੱਲਾਹ ਦੇ ਹੁਕਮ ਨਾਲ ਅਸਲੀ ਪੰਛੀ ਬਣ ਜਾਂਦੀ ਹੈ। ਅਤੇ ਮੈਂ ਅੱਲਾਹ ਦੇ ਆਦੇਸ਼ ਨਾਲ ਮਾਂ ਤੋਂ ਜੰਮੇ ਅੰਨ੍ਹੇ ਅਤੇ ਕੋਹੜੀ ਨੂੰ ਤੰਦਰੁਸਤ ਕਰਦਾ ਹਾਂ ਅਤੇ ਮੈਂ ਅੱਲਾਹ ਦੇ ਹੁਕਮ ਨਾਲ ਮ੍ਰਿਤਕ ਨੂੰ ਜੀਵਤ ਕਰਦਾ ਹਾਂ ਅਤੇ ਤੁਹਾਨੂੰ ਦੱਸਦਾ ਹਾਂ ਕਿ ਤੁਸੀਂ ਕੀ ਖਾਂਦੇ ਹੋ ਅਤੇ ਆਪਣੇ ਘਰਾਂ ਵਿਚ ਕੀ ਭੰਡਾਰ ਕਰਦੇ ਹੋ। ਬੇਸ਼ੱਕ ਇਸ ਵਿਚ ਤੁਹਾਡੇ ਲਈ ਨਿਸ਼ਾਨੀ ਹੈ, ਜੇਕਰ ਤੁਸੀ ਵਿਸ਼ਵਾਸ਼ ਰੱਖਦੇ ਹੋ। (50) ਅਤੇ ਮੈਂ ਪੁਸ਼ਟੀ ਕਰਨ ਵਾਲਾ ਹਾਂ ਤੌਰੇਤ ਦੀ ਜੋ ਮੇਰੇ ਤੋਂ ਪਹਿਲਾਂ ਦੀ ਹੈ ਅਤੇ ਮੈਂ ਇਸ ਲਈ ਆਇਆ ਹਾਂ ਕਿ ਕੁਝ ਉਨ੍ਹਾਂ ਵਸਤੂਆਂ ਨੂੰ ਤੁਹਾਡੇ ਲਈ ਹਲਾਲ (ਜਾਇਜ) ਠਹਿਰਾਵਾਂ, ਜੋ ਤੁਹਾਡੇ ਉੱਪਰ ਹਰਾਮ (ਅਵੈਧ) ਕਰ ਦਿੱਤੀ ਗਈ

ਹੈ। ਅਤੇ ਮੈਂ ਤੁਹਾਡੇ ਕੋਲ ਤੁਹਾਡੇ ਰੱਬ ਵੱਲੋਂ ਨਿਸ਼ਾਨੀ ਲੈ ਕੇ ਆਇਆ ਹਾਂ। ਅਤੇ ਤੁਸੀਂ ਅੱਲਾਹ ਤੋਂ ਹੀ ਡਰੋ ਅਤੇ ਮੇਰੇ ਦੱਸੇ ਰਾਹ ਤੇ ਚੱਲੋ। (51) ਬੇਸ਼ੱਕ ਅੱਲਾਹ ਮੇਰਾ ਅਤੇ ਤੁਹਾਡਾ ਵੀ ਰੱਬ ਹੈ। ਉਸ ਦੀ ਇਬਾਦਤ (ਉਪਾਸਨਾ/ ਆਗਿਆਪਾਲਣ) ਕਰੋ। ਇਹੀ ਸਿੱਧਾ ਰਸਤਾ ਹੈ।

(52) ਫਿਰ ਜਦੋਂ ਈਸਾ ਨੇ ਉਨ੍ਹਾਂ ਦਾ ਝੁਠਲਾਉਣਾ ਵੇਖਿਆ ਤਾਂ ਕਿਹਾ ਕਿ ਕੌਣ ਮੇਰਾ ਸਹਾਇਕ ਬਣਦਾ ਹੈ, ਅੱਲਾਹ ਦੇ ਰਾਹ ਵਿਚ। ਹਵਾਰੀਆਂ (ਸਾਥੀਆਂ, ਸਹਿਯੋਗੀਆਂ) ਨੇ ਕਿਹਾ, ਕਿ ਅਸੀਂ ਅੱਲਾਹ ਦੇ ਸਹਾਇਕ ਹਾਂ, ਅਸੀਂ ਈਮਾਨ ਲਿਆਏ ਹਾਂ ਅੱਲਾਹ ਉੱਪਰ ਅਤੇ ਤੁਸੀਂ ਗਵਾਹ ਰਹੋ ਕਿ ਅਸੀਂ ਅਗਿਆਕਾਰੀ ਹਾਂ। (53) ਹੇ ਸਾਡੇ ਪਾਲਣਹਾਰ! ਅਸੀਂ ਈਮਾਨ ਲਿਆਏ ਉਸ ਉੱਪਰ ਜਿਸ ਨੂੰ ਤੂੰ ਉਤਾਰਿਆ ਅਤੇ ਅਸੀਂ ਰਸੂਲ ਦਾ ਅਗਿਆਪਾਲਣ ਕੀਤਾ। ਫਿਰ ਤੂੰ ਲਿਖ ਲੈ ਸਾਨੂੰ ਗਵਾਹੀ ਦੇਣ ਵਾਲਿਆਂ ਵਿੱਚ। (54) ਉਨ੍ਹਾਂ ਨੇ ਗੁਪਤ ਯੋਜਨਾ ਬਣਾਈ ਅਤੇ ਅੱਲਾਹ ਨੇ ਵੀ ਗੁਪਤ ਯੋਜਨਾ ਬਣਾਈ। ਅਤੇ ਅੱਲਾਹ ਸਭ ਤੋਂ ਵਧੀਆ ਯੋਜਨਾ ਬਣਾਉਣ ਵਾਲਾ ਹੈ। (55) ਜਦੋਂ ਅੱਲਾਹ ਨੇ ਕਿਹਾ ਕਿ ਹੇ ਈਸਾ! ਮੈਂ ਤੁਹਾਨੂੰ ਵਾਪਿਸ ਲੈਣ ਵਾਲਾ ਹਾਂ ਅਤੇ ਤੁਹਾਨੂੰ ਆਪਣੇ ਵੱਲ ਉਠਾ ਲੈਣ ਵਾਲਾ ਹਾਂ ਅਤੇ ਜਿਨ੍ਹਾਂ ਲੋਕਾਂ ਨੇ ਤੈਨੂੰ ਝੁਠਲਾਇਆ ਇਨ੍ਹਾਂ ਤੋਂ ਤੁਹਾਨੂੰ ਪਵਿੱਤਰ ਕਰਨ ਵਾਲਾ ਹਾਂ ਅਤੇ ਜਿਹੜੇ ਤੁਹਾਡੇ ਸ਼ਰਧਾਲੂ ਹਨ ਉਨ੍ਹਾਂ ਨੂੰ ਕਿਆਮਤ ਤੱਕ ਉਨ੍ਹਾਂ ਲੋਕਾਂ ਉੱਪਰ , ਜਿਨ੍ਹਾਂ ਨੇ ਤੁਹਾਡੀ ਅਵੱਗਿਆ ਕੀਤੀ ਹਾਵੀ ਕਰ ਦੇਣ ਵਾਲਾ ਹਾਂ। ਫਿਰ ਸਭ ਦੀ ਵਾਪਸੀ ਮੇਰੇ ਵੱਲ ਹੋਵੇਗੀ। ਫਿਰ ਮੈਂ ਤੁਹਾਡੇ ਵਿਚ ਉਨ੍ਹਾਂ ਗੱਲਾਂ ਦੇ ਸੰਬੰਧ ਵਿਚ ਨਿਰਣਾ ਕਰਾਂਗਾ ਜਿਨ੍ਹਾਂ ਲਈ ਤੁਹਾਡੇ ਵਿਚ ਮਤਭੇਦ ਹੋਇਆ ਸੀ। (56) ਫਿਰ ਜਿਹੜੇ ਲੋਕ (ਸੱਤ ਦਾ) ਇਨਕਾਰ ਕਰਨ ਵਾਲੇ ਬਣੇ, ਉਨ੍ਹਾਂ ਨੂੰ ਸੰਸਾਰ ਅਤੇ ਪ੍ਰਲੋਕ ਵਿਚ ਕਠੋਰ ਸਜ਼ਾ ਦੇਵਾਂਗਾ। ਉਨ੍ਹਾਂ ਦਾ ਕੋਈ ਸਹਾਇਕ ਨਹੀਂ ਹੋਵੇਗਾ। (57) ਜਿਹੜੇ ਲੋਕ ਈਮਾਨ ਲਿਆਏ ਅਤੇ ਭਲੇ ਕੰਮ ਕੀਤੇ ਉਨ੍ਹਾਂ ਨੂੰ ਅੱਲਾਹ ਪੂਰਾ-ਪੂਰਾ ਬਦਲਾ ਦੇਵੇਗਾ ਅਤੇ ਅੱਲਾਹ ਜ਼ਾਲਿਮਾਂ ਨੂੰ ਮਿੱਤਰ ਨਹੀਂ ਰੱਖਦਾ। (58) ਇਹ ਅਸੀਂ ਤੁਹਾਨੂੰ ਸੁਣਾਉਂਦੇ ਹਾਂ ਆਪਣੀਆਂ ਆਇਤਾਂ ਅਤੇ ਬਿਬੇਕ ਭਰਪੂਰ ਬਾਤਾਂ। (59) ਬੇਸ਼ੱਕ ਅੱਲਾਹ ਦੇ ਨੇੜੇ ਈਸਾ ਦੀ ਮਿਸਾਲ (ਉਦਾਹਰਣ) ਆਦਮ ਵਰਗੀ ਹੈ। ਅੱਲਾਹ ਨੇ ਉਸ ਨੂੰ ਮਿੱਟੀ ਤੋਂ ਬਣਾਇਆ। ਫਿਰ ਉਸ ਨੂੰ ਕਿਹਾ, ਹੋ ਜਾ ਤਾਂ ਉਹ ਹੋ ਗਿਆ। (60) ਤੇਰੇ ਪਾਲਣਹਾਰ ਵੱਲੋਂ ਸੱਚੀ ਗੱਲ ਹੈ। ਫਿਰ ਤੁਸੀਂ ਸੰਦੇਹ ਕਰਨ ਵਾਲਿਆਂ ਵਿਚ ਨਾ

ਹੋ ਜਾਣਾ। (61) ਫਿਰ ਜੋ ਤੁਹਾਡੇ ਵਿੱਚੋਂ ਇਸ ਸੰਬੰਧ ਵਿਚ ਤਰਕ ਵਿਤਰਕ ਕਰਨ, (ਉਹ ਵੀ) ਇਸ ਤੋਂ ਬਾਅਦ ਕਿ ਤੁਹਾਡੇ ਕੋਲ ਗਿਆਨ ਆ ਚੁੱਕਾ ਹੈ, ਤਾਂ ਉਨ੍ਹਾਂ ਨੂੰ ਕਹੋ ਕਿ ਆਉ ਅਸੀਂ ਬੁਲਾਈਏ ਆਪਣੇ ਪੁੱਤਰਾਂ ਨੂੰ ਅਤੇ ਤੁਹਾਡੇ ਪੁੱਤਰਾਂ ਨੂੰ, ਆਪਣੀਆਂ ਔਰਤਾਂ ਨੂੰ ਅਤੇ ਤੁਹਾਡੀਆਂ ਔਰਤਾਂ ਨੂੰ। ਅਸੀਂ ਅਤੇ ਤੁਸੀਂ ਖ਼ੁਦ ਵੀ ਇਕੱਠੇ ਹੋਈਏ, ਫਿਰ ਅਸੀਂ ਮਿਲ ਕੇ ਅਰਦਾਸ ਕਰੀਏ ਕਿ ਜਿਹੜਾ ਝੂਠਾ ਹੈ ਉਸ ਉੱਪਰ ਅੱਲਾਹ ਦੀ ਲਾਹਣਤ ਹੋਵੇ। (62) ਬੇਸ਼ੱਕ ਇਹ ਸੱਚਾ ਬਿਉਰਾ ਹੈ। ਅੱਲਾਹ ਤੋਂ ਬਿਨਾਂ ਕੋਈ ਮੰਨਣ ਯੋਗ ਨਹੀਂ। ਅੱਲਾਹ ਹੀ ਸ਼ਕਤੀਸ਼ਾਲੀ ਅਤੇ ਤੱਤਵੇਤਾ ਹੈ। (63) ਫਿਰ ਜੇਕਰ ਉਹ ਸਵਿਕਾਰ ਨਾ ਕਰੇ ਤਾਂ ਅੱਲਾਹ ਖਰਾਬੀ ਕਰਨ ਵਾਲਿਆਂ ਤੋਂ ਜਾਣੂ ਹੈ।

(64) ਕਹੋ, ਹੇ ਕਿਤਾਬ ਵਾਲਿਓ! (ਯਹੂਦੀ ਤੇ ਈਸਾਈ) ਆਓ ਇੱਕ ਅਜਿਹੀ ਗੱਲ ਦੇ ਵੱਲ ਜੋ ਸਾਡੇ ਅਤੇ ਤੁਹਾਡੇ ਵਿਚ ਪੱਕੀ ਹੈ ਕਿ ਅਸੀਂ ਅੱਲਾਹ ਤੋਂ ਬਿਨ੍ਹਾਂ ਕਿਸੇ ਦੀ ਇਬਾਦਤ ਨਾ ਕਰੀਏ ਅਤੇ ਅੱਲਾਹ ਦੇ ਨਾਲ ਕਿਸੇ ਨੂੰ ਸ਼ਰੀਕ ਨਾ ਠਹਿਰਾਈਏ। ਸਾਡੇ ਵਿਚੋਂ ਕੋਈ ਕਿਸੇ ਦੂਸਰੇ ਨੂੰ ਅੱਲਾਹ ਦੇ ਬਿਨ੍ਹਾਂ ਰੱਬ ਨਾ ਬਣਾਏ। ਫਿਰ ਜੇਕਰ ਉਹ ਇਸ ਤੋਂ ਬਚਣਾ ਚਾਹੁੰਣ ਤਾਂ ਕਹਿ ਦੇਵੋ ਕਿ ਤੁਸੀਂ ਗਵਾਹ ਰਹੋ ਅਸੀਂ ਅਗਿਆਕਾਰੀ ਹਾਂ। (65) ਹੇ ਕਿਤਾਬ ਵਾਲਿਓ! ਇਬਰਾਹੀਮ ਦੇ ਸੰਬੰਧ ਵਿਚ ਕਿਉਂ ਝਗੜਦੇ ਹੋ। ਜਦੋਂ ਕਿ ਤੌਰੇਤ ਅਤੇ ਇੰਜੀਲ ਤਾਂ ਉਸ ਤੋਂ ਬਾਅਦ ਉਤਰੀਆਂ ਹੋਈਆਂ ਹਨ। ਕੀ ਤੁਸੀਂ ਇਸ ਨੂੰ ਨਹੀਂ ਸਮਝਦੇ। (66) ਤੁਸੀਂ ਉਹ ਲੋਕ ਹੋ ਤੁਸੀਂ ਉਸ ਗੱਲ ਦੇ ਸੰਬੰਧ ਵਿਚ ਵਾਦ-ਵਿਵਾਦ ਕਿਉਂ ਕੀਤਾ ਜਿਸ ਦਾ ਤੁਹਾਨੂੰ ਕੁਝ ਗਿਆਨ ਸੀ। ਹੁਣ ਤੁਸੀਂ ਅਜਿਹੀ ਗੱਲ ਦੇ ਸੰਬੰਧ ਵਿਚ ਵਾਦ-ਵਿਵਾਦ ਕਰ ਰਹੇ ਹੋ ਜਿਸ ਦਾ ਤੁਹਾਨੂੰ ਕੋਈ ਗਿਆਨ ਨਹੀਂ। ਅਤੇ ਅੱਲਾਹ ਜਾਣਦਾ ਹੈ, ਤੁਸੀਂ ਨਹੀਂ ਜਾਣਦੇ। (67) ਇਬਰਾਹੀਮ ਨਾ ਯਹੂਦੀ ਸੀ ਨਾ ਈਸਾਈ ਸਗੋਂ ਉਹ ਇੱਕੋ ਇੱਕ ਮੁਸਲਿਮ (ਅਗਿਆਕਾਰੀ) ਸੀ ਅਤੇ ਉਹ ਸ਼ਿਰਕ (ਸ਼ਰੀਕ ਬਣਾਉਣ ਵਾਲਾ) ਕਰਨ ਵਾਲਿਆਂ ਵਿਚੋਂ ਨਹੀਂ ਸੀ। (68) ਲੋਕਾਂ ਵਿਚ ਇਬਰਾਹੀਮ ਨਾਲੋਂ ਜ਼ਿਆਦਾ ਨੇੜਤਾ ਉਨ੍ਹਾਂ ਨੂੰ ਹੈ, ਜਿਨ੍ਹਾਂ ਨੇ ਉਸ ਦਾ ਅਗਿਆਪਾਲਣ ਕੀਤਾ। ਇਹ ਪੈਗ਼ੰਬਰ ਅਤੇ ਜਿਹੜੇ ਇਸ ਪੈਗੰਬਰ ਤੇ ਈਮਾਨ ਲਿਆਏ। ਅਤੇ ਅੱਲਾਹ ਈਮਾਨ ਵਾਲਿਆਂ ਦਾ ਮਿੱਤਰ ਹੈ (69) ਅਹਿਲੇ ਕਿਤਾਬ ਵਾਲਿਆਂ ਵਿਚੋਂ ਇਕ ਸਮੂਹ ਚਾਹੁੰਦਾ ਹੈ ਕਿ ਉਹ ਕਿਸੇ ਤਰ੍ਹਾਂ ਤੁਹਾਨੂੰ ਭਟਕਾ ਦੇਵੇ ਜਦੋਂ ਕਿ ਉਹ ਖ਼ੁਦ ਆਪਣੇ

ਬਿਨਾਂ ਕਿਸੇ ਨੂੰ ਨਹੀਂ ਭਟਕਾਉਂਦੇ। ਪਰੰਤੂ ਉਨ੍ਹਾਂ ਨੂੰ ਇਸ ਦੀ ਜਾਣਕਾਰੀ ਨਹੀਂ। (70) ਹੇ ਕਿਤਾਬ ਵਾਲਿਓ! ਤੁਸੀਂ ਅੱਲਾਹ ਦੀਆਂ ਨਿਸ਼ਾਨੀਆਂ ਕਿਉਂ ਝੁਠਲਾਉਂਦੇ ਹੋ। ਹਾਲਾਂਕਿ ਤੁਸੀਂ ਗਵਾਹ ਹੋ। (71) ਹੇ ਕਿਤਾਬ ਵਾਲਿਓ! ਤੁਸੀਂ ਸੱਚ ਵਿਚ ਝੂਠ ਨੂੰ ਕਿਉਂ ਮਿਲਾਉਂਦੇ ਹੋ ਅਤੇ ਸਚਾਈ ਨੂੰ ਛੁਪਾਉਂਦੇ ਹੋ ਹਾਲਾਂਕਿ ਤੁਸੀਂ ਜਾਣਦੇ ਹੋ।

(72) ਅਹਿਲੇ ਕਿਤਾਬ ਵਾਲਿਆਂ ਦੇ ਇੱਕ ਸਮੂਹ ਨੇ ਕਿਹਾ ਕਿ ਮੋਮਿਨਾਂ ਉੱਤੇ ਜੋ ਚੀਜ਼ ਉਤਾਰੀ ਗਈ ਹੈ, ਉਸ ਉੱਪਰ ਸਵੇਰ ਨੂੰ ਈਮਾਨ ਲਿਆਉ ਅਤੇ ਸ਼ਾਮ ਨੂੰ ਉਸ ਨੂੰ ਝੁਠਲਾ ਦੇਵੋ। ਸ਼ਾਇਦ ਕਿ ਈਮਾਨ ਲਿਆਉਣ ਵਾਲੇ ਵੀ ਉਸ ਤੋਂ ਫਿਰ ਜਾਣ। (73) ਆਪਣੇ ਦੀਨ ਦੇ ਆਗੂ ਤੋਂ ਬਿਨਾ ਕਿਸੇ ਹੋਰ ਦਾ ਵਿਸ਼ਵਾਸ਼ ਨਾ ਕਰੋ। ਪਰੰਤੂ ਸਿਰਫ਼ ਉਸ ਦਾ (ਵਿਸ਼ਵਾਸ਼ ਕਰੋ) ਜਿਹੜੇ ਤੁਹਾਡੇ ਧਰਮ ਉੱਪਰ ਚੱਲੇ। ਕਹੋ, ਚੰਗਾ ਮਾਰਗ ਉਹ ਹੀ ਹੈ ਜਿਹੜਾ ਅੱਲਾਹ ਦਿਖਾਏ ਅਤੇ ਇਹ ਸਭ ਕੁਝ ਉਸ ਦੀ ਦੇਣ ਹੈ ਕਿ ਕਿਸੇ ਨੂੰ ਉਹ ਦਿੱਤਾ ਜਾਵੇ ਜੋ ਕੁਝ ਤੁਹਾਨੂੰ ਦਿੱਤਾ ਗਿਆ ਸੀ ਕਿਤੇ ਉਹ ਤੁਹਾਡੇ ਰੱਬ ਦੇ ਅੱਗੇ ਤੁਹਾਡੇ ਬਾਰੇ ਵਿਚ ਗ਼ਲਤ ਫਹਿਮੀ ਕਾਇਮ ਕਰ ਦੇਣ। ਕਹੋ, ਵਡਿਆਈ ਅੱਲਾਹ ਦੇ ਹੱਥ ਵਿਚ ਹੈ। ਉਹ ਜਿਸਨੂੰ ਚਾਹੁੰਦਾ ਹੈ ਦਿੰਦਾ ਹੈ। ਅੱਲਾਹ ਬੜਾ ਵਿਆਪਕਤਾ ਵਾਲਾ ਅਤੇ ਗਿਆਨ ਵਾਲਾ ਹੈ। (74) ਉਹ ਜਿਸਨੂੰ ਚਾਹੁੰਦਾ ਹੈ, ਆਪਣੀ ਰਹਿਮਤ ਦੇ ਲਈ ਚੁਣ ਲੈਂਦਾ ਹੈ। ਅੱਲਾਹ ਬਹੁਤ ਕਿਰਪਾ ਕਰਨ ਵਾਲਾ ਹੈ। (75) ਅਹਿਲੇ ਕਿਤਾਬ ਵਾਲਿਆਂ ਵਿਚੋਂ ਕੋਈ ਅਜਿਹਾ ਵੀ ਹੈ ਕਿ ਜੇਕਰ ਤੁਸੀਂ ਉਸ ਦੇ ਕੋਲ ਅਮਾਨਤ ਦਾ ਢੇਰ ਰੱਖੋ ਤਾਂ ਉਹ (ਅਮਾਨਤ) ਤੁਹਾਨੂੰ ਵਾਪਿਸ ਕਰ ਦੇਵੇ। ਉਨ੍ਹਾਂ ਵਿਚੋਂ ਕੋਈ ਅਜਿਹਾ ਹੈ ਕਿ ਜੇਕਰ ਤੁਸੀਂ ਉਨਾਂ ਦੇ ਪਾਸ ਇਕ ਦਿਨਾਰ ਅਮਾਨਤ ਰੱਖ ਦੇਵੋ ਤਾਂ ਉਹ ਤੁਹਾਨੂੰ ਵਾਪਸ ਨਾ ਕਰੇ ਸਵਾਏ ਇਸ ਦੇ ਕਿ ਤੁਸੀਂ ਉਨ੍ਹਾਂ ਦੇ ਸਿਰ ਉੱਪਰ ਖੜੇ ਹੋ ਜਾਉ। ਇਹ ਇਸ ਕਾਰਨ ਕਿ ਉਹ ਕਹਿੰਦੇ ਹਨ ਕਿ ਜੋ ਕਿਤਾਬ ਵਾਲੇ ਨਹੀਂ ਹਨ ਉਨ੍ਹਾਂ ਦੇ ਸਬੰਧ ਵਿਚ ਸਾਡੇ ਉੱਪਰ ਕੋਈ ਦੋਸ਼ ਨਹੀਂ। ਉਹ ਅੱਲਾਹ ਦੇ ਉੱਪਰ ਝੂਠ ਮੜਦੇ ਹਨ, ਹਾਲਾਂਕਿ ਉਹ ਜਾਣਦੇ ਹਨ। (76) ਸਗੋਂ ਜਿਹੜਾ ਬੰਦਾ ਆਪਣੇ ਪ੍ਰਣ ਨੂੰ ਪੂਰਾ ਕਰੇ ਅਤੇ ਅੱਲਾਹ ਤੋਂ ਡਰੇ ਤਾਂ ਬੇਸ਼ੱਕ ਅੱਲਾਹ ਅਜਿਹੇ ਪ੍ਰਹੇਜ਼ਗਾਰਾਂ ਨੂੰ ਮਿੱਤਰ ਬਣਾਉਂਦਾ ਹੈ।

(77) ਜਿਹੜੇ ਲੋਕ ਅੱਲਾਹ ਦੇ ਵਚਨ ਅਤੇ ਆਪਣੀ ਸਹੁੰ ਨੂੰ ਥੋੜ੍ਹੇ ਮੁੱਲ ਉੱਪਰ ਵੇਚਦੇ ਹਨ ਉਨ੍ਹਾਂ ਦੇ ਲਈ ਪ੍ਰਲੋਕ ਵਿਚ ਕੋਈ ਹਿੱਸਾ ਨਹੀਂ। ਅੱਲਾਹ ਨਾ ਉਨ੍ਹਾਂ

ਨਾਲ ਗੱਲ ਕਰੇਗਾ ਨਾ ਉਨ੍ਹਾਂ ਦੀ ਵੱਲ ਦੇਖੇਗਾ। ਕਿਆਮਤ ਦੇ ਦਿਨ ਨਾ ਉਨ੍ਹਾਂ ਨੂੰ ਪਵਿੱਤਰ ਕਰੇਗਾ। ਅਤੇ ਉਨ੍ਹਾਂ ਦੇ ਲਈ ਬਹੁਤ ਦੁੱਖ ਦਾਇਕ ਸਜ਼ਾ ਹੈ। (78) ਉਨਾਂ ਵਿਚੋਂ ਕੁਝ ਲੋਕ ਅਜਿਹੇ ਵੀ ਹਨ ਜਿਹੜੇ ਆਪਣੀ ਜੀਭ ਨੂੰ ਕਿਤਾਬ ਪੜ੍ਹਦੇ ਹੋਏ (ਸ਼ਬਦਾਂ ਦਾ ਉਚਾਰਣ ਕਰਨ ਵਿੱਚ) ਮਰੋੜਦੇ ਹਨ ਤਾਂ ਕਿ ਤੁਸੀਂ ਉਸ ਨੂੰ ਕਿਤਾਬ ਵਿਚੋਂ ਸਮਝੋ। ਹਾਲਾਂਕਿ ਉਹ ਕਿਤਾਬ ਵਿਚੋਂ ਨਹੀਂ। ਉਹ ਕਹਿੰਦੇ ਹਨ ਕਿ ਇਹ ਅੱਲਾਹ ਦੇ ਵੱਲੋਂ ਹੈ। ਹਾਲਾਂਕਿ ਇਹ ਅੱਲਾਹ ਦੇ ਵੱਲੋਂ ਨਹੀਂ। ਅਤੇ ਉਹ ਜਾਣ ਬੁੱਝ ਕੇ ਅੱਲਾਹ ਉੱਪਰ ਝੂਠ ਲਗਾਉਂਦੇ ਹਨ। (79) ਕਿਸੇ ਮਨੁੱਖ ਦਾ ਇਹ ਕੰਮ ਨਹੀਂ ਕਿ ਅੱਲਾਹ ਉਸ ਨੂੰ ਕਿਤਾਬ, ਬੁੱਧ-ਬਿਬੇਕ ਅਤੇ ਪੈਗ਼ੰਬਰੀ ਦੇਵੇ ਅਤੇ ਉਹ ਲੋਕਾਂ ਨੂੰ ਇਹ ਕਹੇ ਕਿ ਤੁਸੀਂ ਅੱਲਾਹ ਨੂੰ ਛੱਡ ਕੇ ਮੇਰੇ ਬੰਦੇ ਬਣ ਜਾਉ। ਸਗੋਂ ਉਹ ਤਾਂ ਕਹੇਗਾ ਕਿ ਤੁਸੀਂ ਅੱਲਾਹ ਵਾਲੇ ਬਣੋ, ਕਿਉਂਕਿ ਤੁਸੀਂ ਦੂਸਰਿਆਂ ਨੂੰ ਕਿਤਾਬ ਦੀ ਸਿੱਖਿਆ ਦਿੰਦੇ ਹੋ ਅਤੇ ਖੁਦ ਵੀ ਉਸ ਨੂੰ ਪੜ੍ਹਦੇ ਹੋ। (80) ਨਾ ਹੀ ਉਹ ਤੁਹਾਨੂੰ ਇਹ ਆਦੇਸ਼ ਦੇਵੇਗਾ ਕਿ ਤੁਸੀਂ ਫ਼ਰਿਸ਼ਤਿਆਂ ਅਤੇ ਪੈਗ਼ੰਬਰਾਂ ਨੂੰ ਰੱਬ ਬਣਾਓ। ਕੀ ਉਹ ਤੁਹਾਨੂੰ ਅਵੱਗਿਆ ਦਾ ਹੁਕਮ ਦੇਵੇਗਾ? (ਉਹ ਵੀ) ਇਸ ਦੇ ਬਾਅਦ ਕਿ ਤੁਸੀਂ ਇਸਲਾਮ ਧਾਰਨ ਕਰ ਚੁੱਕੇ ਹੋ।

(81) ਜਦੋਂ ਅੱਲਾਹ ਨੇ ਪੈਗ਼ੰਬਰਾਂ ਦਾ ਵਚਨ ਲਿਆ ਕਿ ਜੋ ਕੁਝ ਮੈਂ ਤੁਹਾਨੂੰ ਕਿਤਾਬ ਅਤੇ ਹਿਕਮਤ ਦਿੱਤੀ ਹੈ, ਫਿਰ ਤੁਹਾਡੇ ਪਾਸ ਪੈਗ਼ੰਬਰ ਆਏ, ਜੋ ਉਨ੍ਹਾਂ ਭਵਿੱਖ ਬਾਣੀਆਂ ਦੀ ਪੁਸ਼ਟੀ ਕਰੇ ਜੋ ਤੁਹਾਡੇ ਕੋਲ ਹਨ ਤਾਂ ਤੁਸੀਂ ਉਸ ਉੱਪਰ ਈਮਾਨ ਲਿਆਉਗੇ ਅਤੇ ਉਸ ਦੀ ਸਹਾਇਤਾ ਕਰੋਗੇ। ਅੱਲਾਹ ਨੇ ਕਿਹਾ ਕੀ ਇਸ ਨੂੰ ਮੰਨਦੇ ਹੋ ਅਤੇ ਇਸ ਉੱਪਰ ਵਚਨ-ਬੱਧ ਹੋ?ਉਨ੍ਹਾਂ ਨੇ ਕਿਹਾ, ਅਸੀਂ ਵਚਨ-ਬੱਧ ਹਾਂ। ਅਸੀਂ ਫ਼ਰਮਾਇਆ ਹੁਣ ਗਵਾਹ ਰਹੋ ਅਤੇ ਮੈਂ ਵੀ ਤੁਹਾਡੇ ਨਾਲ ਗਵਾਹ ਹਾਂ। (82) ਫਿਰ ਜਿਹੜਾ ਬੰਦਾ ਫਿਰ ਜਾਏ ਤਾਂ ਅਜਿਹੇ ਲੋਕ ਨ-ਸ਼ੁਕਰੇ ਹਨ। (83) ਕੀ ਇਹ ਲੋਕ ਅੱਲਾਹ ਦੇ ਦੀਨ ਤੋਂ ਬਿਨਾ ਕੋਈ ਹੋਰ ਦੀਨ ਚਾਹੁੰਦੇ ਹਨ। ਹਾਲਾਂਕਿ ਸਭ ਉਸ ਦੇ ਹੀ ਅਗਿਆਕਾਰੀ ਹਨ, ਜਿਹੜਾ ਕੁਝ ਆਕਾਸ਼ ਅਤੇ ਧਰਤੀ ਵਿਚ ਹੈ, ਇੱਛਾ ਨਾਲ ਜਾਂ ਅਣਇੱਛਾ ਨਾਲ ਸਾਰੇ ਉਸ ਦੇ ਵੱਲ ਹੀ ਮੋੜੇ ਜਾਣਗੇ। (84) ਆਖੋ ਕਿ ਅਸੀਂ ਅੱਲਾਹ ਉੱਪਰ ਈਮਾਨ ਲਿਆਏ ਅਤੇ ਉਸ ਉੱਪਰ ਜੋ ਸਾਡੇ ਉੱਪਰ ਉਤਾਰਿਆ ਗਿਆ, ਅਤੇ ਜਿਹੜਾ ਇਬਰਾਹੀਮ, ਇਸਮਾਈਲ, ਇਸਹਾਕ, ਯਾਕੂਬ ਅਤੇ ਯਕੂਬ ਦੀ ਸੰਤਾਨ ਉੱਪਰ ਉਤਾਰਿਆ ਗਿਆ। ਜਿਹੜਾ ਮੂਸਾ, ਈਸਾ ਅਤੇ

ਬਾਕੀ ਪੈਗ਼ੰਬਰਾਂ ਨੂੰ ਉਨ੍ਹਾਂ ਦੇ ਰੱਬ ਵੱਲੋਂ ਦਿੱਤਾ ਗਿਆ। ਅਸੀਂ ਉਨ੍ਹਾਂ ਦੇ ਵਿਚ ਭੇਦ ਨਹੀਂ ਕਰਦੇ। ਅਸੀਂ ਉਸੇ ਦੇ ਅਗਿਆਕਾਰੀ ਹਾਂ। (85) ਜਿਹੜਾ ਬੰਦਾ ਇਸਲਾਮ ਤੋਂ ਬਿਨ੍ਹਾਂ ਕਿਸੇ ਹੋਰ ਦੀਨ ਨੂੰ ਚਾਹੇਗਾ ਤਾਂ ਉਹ ਉਸ ਤੋਂ ਕਦੇ ਵੀ ਸਵੀਕਾਰ ਨਾ ਕੀਤਾ ਜਾਏਗਾ ਅਤੇ ਉਹ ਪ੍ਰਲੋਕ ਵਿਚ ਬਦਕਿਸਮਤਾਂ ਵਿਚੋਂ ਹੋਵੇਗਾ। (86) ਅੱਲਾਹ ਕਿਉਂ ਇਹੋ ਜਿਹੇ ਲੋਕਾਂ ਨੂੰ ਚੰਗਾ ਮਾਰਗ ਪ੍ਰਦਾਨ ਕਰੇਗਾ ਜਿਹੜੇ ਈਮਾਨ ਲਿਆਉਣ ਦੇ ਬਾਅਦ ਅਵੱਗਿਆਕਾਰੀ ਹੋ ਗਏ। ਜਦੋਂ ਕਿ ਉਹ ਗਵਾਹੀ ਦੇ ਚੁੱਕੇ ਕਿ ਇਹ ਰਸੂਲ ਸੱਚਾ ਹੈ ਅਤੇ ਉਸ ਦੇ ਪਾਸ ਖੁੱਲ੍ਹੀਆ ਨਿਸ਼ਾਨੀਆਂ ਆ ਚੁੱਕੀਆਂ ਹਨ। ਅੱਲਾਹ ਅਤਿਆਚਾਰੀਆਂ ਦਾ ਮਾਰਗ ਦਰਸ਼ਨ ਨਹੀਂ ਕਰਦਾ। (87) ਇਹੋ ਜਿਹੇ ਲੋਕਾਂ ਦੀ ਸਜ਼ਾ ਇਹ ਹੈ ਕਿ ਉਨ੍ਹਾਂ ਉੱਪਰ ਅੱਲਾਹ, ਉਸ ਦੇ ਫ਼ਰਿਸ਼ਤਿਆਂ ਦੀ ਅਤੇ ਸਾਰੇ ਮਨੁੱਖਾਂ ਦੀ ਲਾਹਣਤ ਹੋਵੇਗੀ। (88) ਉਹ ਉਸ ਵਿਚ ਸਦੀਵੀਂ ਰਹਿਣਗੇ ਨਾ ਉਨ੍ਹਾਂ ਦੀ ਸਜ਼ਾ ਘੱਟ ਕੀਤੀ ਜਾਏਗੀ ਤੇ ਨਾ ਉਨ੍ਹਾਂ ਨੂੰ ਮੌਕਾ ਦਿੱਤਾ ਜਾਏਗਾ। (89) ਹਾਂ ਜਿਹੜੇ ਲੋਕ ਉਸ ਦੇ ਬਾਅਦ ਤੌਬਾ (ਖ਼ਿਮਾ ਜਾਚਨਾ) ਕਰ ਲੈਣ ਅਤੇ ਆਪਣਾ ਸੁਧਾਰ ਕਰ ਲੈਣ ਤਾਂ ਬੇਸ਼ੱਕ ਅੱਲਾਹ ਤੌਬਾ ਸਵੀਕਾਰ ਕਰਨ ਵਾਲਾ ਰਹਿਮਤ ਵਾਲਾ ਹੈ। (90) ਬੇਸ਼ੱਕ ਜਿਹੜੇ ਲੋਕ ਈਮਾਨ ਲਿਆਉਣ ਦੇ ਬਾਅਦ ਇਨਕਾਰੀ ਹੋ ਗਏ ਅਤੇ ਫਿਰ ਕੁਫ਼ਰ ਵੱਲ ਵੱਧਦੇ ਰਹੇ, ਉਨ੍ਹਾਂ ਦੀ ਖ਼ਿਮਾ ਕਦੇ ਵੀ ਸਵੀਕਾਰ ਨਹੀਂ ਕੀਤੀ ਜਾਵੇਗੀ। ਇਹੀ ਲੋਕ ਭਟਕੇ ਹੋਏ ਹਨ। (91) ਬੇਸ਼ੱਕ ਜਿਨ੍ਹਾਂ ਲੋਕਾਂ ਨੇ ਅਵੱਗਿਆ ਕੀਤੀ ਅਤੇ ਅਵੱਗਿਆ ਦੀ ਹਾਲਤ ਵਿਚ ਮੌਤ ਪਾ ਗਏ ਜੇਕਰ ਉਹ ਧਰਤੀ ਦੇ ਬਰਾਬਰ ਸੋਨਾ ਵੀ ਬਦਲੇ ਵਿਚ ਦੇ ਦੇਣ ਤਾਂ ਸਵੀਕਾਰ ਨਹੀਂ ਕੀਤਾ ਜਾਏਗਾ। ਉਨ੍ਹਾਂ ਲਈ ਅਸਹਿਣਯੋਗ ਸਜ਼ਾ ਹੈ ਅਤੇ ਉਨ੍ਹਾਂ ਦਾ ਕੋਈ ਸਹਾਇਕ ਨਹੀਂ ਹੋਵੇਗਾ।

(92) ਤੁਸੀਂ ਕਦੇ ਵੀ ਨੇਕੀ ਨੂੰ ਨਹੀਂ ਪਹੁੰਚ ਸਕਦੇ ਜਦੋਂ ਤੱਕ ਤੁਸੀਂ ਉਨ੍ਹਾਂ ਵਸਤੂਆਂ ਵਿਚੋਂ ਨਾ ਖਰਚ ਕਰੋ ਜਿਨ੍ਹਾਂ ਨੂੰ ਤੁਸੀਂ ਪਿਆਰੀਆਂ ਰੱਖਦੇ ਹੋ। ਜਿਹੜੀ ਵਸਤੂ ਵੀ ਤੁਸੀਂ ਖਰਚ ਕਰੋਗੇ ਅੱਲਾਹ ਉਸ ਤੋਂ ਭਲੀਭਾਂਤ ਜਾਣੂ ਹੈ। (93) ਖਾਣ ਦੀਆਂ ਸਾਰੀਆਂ ਚੀਜ਼ਾਂ (ਜੋ ਹਜ਼ਰਤ ਮੁਹੰਮਦ ਦੇ ਪੰਥ ਵਿਚ ਜਾਇਜ਼ ਹਨ) ਇਸਰਾਈਲ ਦੀ ਸੰਤਾਨ ਲਈ ਹਲਾਲ ਸਨ, ਬਿਨ੍ਹਾਂ ਉਸ ਦੇ ਜੋ ਇਸਰਾਈਲ (ਯਕੂਬ) ਨੇ ਆਪਣੇ ਉੱਪਰ ਹਰਾਮ ਕਰ ਲਿਆ ਸੀ, ਇਸ ਤੋਂ ਪਹਿਲਾਂ ਕਿ ਤੌਰੇਤ ਉਤਰੇ। ਆਖੋ ਕਿ ਤੌਰੇਤ ਲਿਆਉ ਤੇ ਉਸ ਨੂੰ ਪੜ੍ਹੋ ਜੇਕਰ ਤੁਸੀਂ ਸੱਚੇ ਹੋ। (94) ਇਸ ਦੇ ਬਾਅਦ ਵੀ ਜਿਹੜੇ ਲੋਕ ਅੱਲਾਹ ਉੱਪਰ ਝੂਠ ਬੰਨ੍ਹਣ ਉਹ ਅਤਿਆਚਾਰੀ

ਹਨ। (95) ਆਖੋ ਅੱਲਾਹ ਨੇ ਸੱਚ ਕਿਹਾ। ਹੁਣ ਇਬਰਾਹੀਮ ਦੇ ਧਰਮ ਦਾ ਪਾਲਣ ਕਰੋ ਜੋ ਇੱਕੋ ਸੀ ਅਤੇ ਉਹ ਸ਼ਿਰਕ (ਸ਼ਰੀਕ ਬਣਾਉਣਾ) ਕਰਨ ਵਾਲਾ ਨਹੀਂ ਸੀ। (96) ਬੇਸ਼ੱਕ ਪਹਿਲਾ ਘਰ ਜਿਹੜਾ ਲੋਕਾਂ ਲਈ ਬਣਾਇਆ ਗਿਆ ਉਹ ਹੀ ਹੈ ਜਿਹੜਾ ਮੱਕਾ ਵਿਚ ਹੈ, ਬਰਕਤ ਵਾਲਾ ਅਤੇ ਸੰਪੂਰਨ ਵਿਸ਼ਵ ਦੇ ਲਈ ਮਾਰਗ ਦਰਸ਼ਨ ਦਾ ਕੇਂਦਰ। (97) ਇਸ ਵਿਚ ਖੁੱਲ੍ਹੀਆਂ ਹੋਈਆਂ ਨਿਸ਼ਾਨੀਆਂ ਹਨ, ਮੁਕਾਮ-ਏ-ਇਬਰਾਹੀਮ (ਇਬਰਾਹੀਮ ਦੇ ਖੜੇ ਹੋਣ ਦੀ ਥਾਂ) ਹੈ ਜਿਹੜੇ ਉਸ ਵਿਚ ਪ੍ਰਵੇਸ਼ ਹੋ ਜਾਣ ਉਹ ਸੁਰੱਖਿਅਤ ਹੋ ਗਏ, ਲੋਕਾਂ ਉੱਪਰ ਅੱਲਾਹ ਦਾ ਇਹ ਅਧਿਕਾਰ ਹੈ ਕਿ ਜਿਹੜਾ ਇਸ ਘਰ ਤੱਕ ਪਹੁੰਚਣ ਦੀ ਸਮੱਰਥਾ ਰੱਖਦਾ ਹੈ ਉਹ ਇਸ ਦਾ ਹੱਜ ਕਰੇ ਅਤੇ ਜੇ ਕੋਈ ਬੇਮੁੱਖ ਹੋਇਆ ਤਾਂ ਅੱਲਾਹ ਸੰਪੂਰਨ ਸੰਸਾਰ ਵਾਲਿਆਂ ਤੋਂ ਬੇਪ੍ਰਵਾਹ ਹੈ। (98) ਆਖੋ ਹੇ ਕਿਤਾਬ ਵਾਲਿਓ! ਤੁਸੀਂ ਕਿਉਂ ਅੱਲਾਹ ਦੀਆਂ ਨਿਸ਼ਾਨੀਆਂ ਨੂੰ ਝੁਠਲਾਉਂਦੇ ਹੋ ਹਾਲਾਂਕਿ ਅੱਲਾਹ ਦੇਖ ਰਿਹਾ ਹੈ, ਜੋ ਕੁਝ ਤੁਸੀਂ ਕਰਦੇ ਹੋ। (99) ਕਹੋ ਹੇ ਕਿਤਾਬ ਵਾਲਿਓ! ਤੁਸੀਂ ਈਮਾਨ ਲਿਆਉਣ ਵਾਲਿਆਂ ਨੂੰ ਅੱਲਾਹ ਦੇ ਮਾਰਗ ਵਿਚੋਂ ਕਿਉਂ ਰੋਕਦੇ ਹੋ ਤੁਸੀਂ ਉਸ ਵਿਚ ਕਮੀ ਲੱਭਦੇ ਹੋ ਹਾਲਾਂਕਿ ਤੁਸੀਂ ਗਵਾਹ ਬਣਾਏ ਗਏ ਹੋ। ਅੱਲਾਹ ਤੁਹਾਡੇ ਕਰਮਾਂ ਤੋਂ ਅਣਜਾਨ ਨਹੀਂ।

(100) ਹੇ ਈਮਾਨ ਵਾਲਿਓ! ਜੇਕਰ ਤੁਸੀਂ ਕਿਤਾਬ ਵਾਲਿਆਂ ਵਿਚੋਂ (ਈਸਾਈ ਅਤੇ ਯਹੂਦੀ) ਇੱਕ ਸਮੂਹ ਦੀ ਗੱਲ ਮੰਨ ਲਵੋਗੇ ਤਾਂ ਉਹ ਤੁਹਾਨੂੰ ਈਮਾਨ ਦੇ ਬਾਅਦ ਫਿਰ ਮੁਨਕਰ ਬਣਾ ਦੇਣਗੇ। (101) ਤੁਸੀਂ ਕਿਸ ਤਰ੍ਹਾਂ ਅਵੱਗਿਆ ਕਰੋਗੇ ਹਾਲਾਂਕਿ ਤੁਹਾਨੂੰ ਅੱਲਾਹ ਦੀਆਂ ਆਇਤਾਂ ਸੁਣਾਈਆਂ ਜਾ ਰਹੀਆਂ ਹਨ ਅਤੇ ਤੁਹਾਡੇ ਵਿੱਚ ਉਨ੍ਹਾਂ ਦਾ ਰਸੂਲ ਮੌਜੂਦ ਹੈ ਜਿਹੜਾ ਬੰਦਾ ਅੱਲਾਹ ਨੂੰ ਦ੍ਰਿੜਤਾ ਨਾਲ ਪਕੜੇਗਾ ਤਾਂ ਉਹ ਸਿੱਧੇ ਰਸਤੇ ਉੱਪਰ ਪਹੁੰਚ ਗਿਆ। (102) ਹੇ ਈਮਾਨ ਵਾਲਿਓ ਅੱਲਾਹ ਤੋਂ ਡਰੋ ਜਿਵੇਂ ਕਿ ਉਸ ਤੋਂ ਡਰਣਾ ਚਾਹੀਦਾ ਹੈ। ਤੁਹਾਨੂੰ ਮੌਤ ਨਾ ਆਏ ਪਰੰਤੂ ਇਸ ਹਾਲਤ ਵਿਚ ਕਿ ਤੁਸੀਂ ਮੁਸਲਿਮ ਹੋ। (103) ਸਾਰੇ ਮਿਲ ਕੇ ਅੱਲਾਹ ਦੀ ਰੱਸੀ ਨੂੰ ਦ੍ਰਿੜਤਾ ਨਾਲ ਪਕੜ ਲਵੋ ਅਤੇ ਫੁੱਟ ਨਾ ਪਾਉ। ਅੱਲਾਹ ਦੇ ਇਹ ਉਪਕਾਰ ਆਪਣੇ ਉੱਪਰ ਯਾਦ ਰੱਖੋ ਕਿ ਤੁਸੀਂ ਇੱਕ ਦੂਸਰੇ ਦੇ ਦੁਸ਼ਮਣ ਸੀ। ਫਿਰ ਉਸ ਨੇ ਤੁਹਾਡੇ ਦਿਲਾਂ ਵਿਚ ਪ੍ਰੇਮ ਦੀ ਭਾਵਨਾ ਜਗਾ ਦਿੱਤੀ। ਫਿਰ ਤੁਸੀਂ ਉਸ ਦੀ ਕਿਰਪਾ ਨਾਲ ਭਰਾ ਭਰਾ ਬਣ ਗਏ। ਤੁਸੀਂ ਅੱਗ ਦੇ ਖੱਡੇ ਦੇ ਕਿਨਾਰੇ ਖੜ੍ਹੇ ਸੀ ਤਾਂ ਅੱਲਾਹ ਨੇ ਤੁਹਾਨੂੰ ਉਸ ਤੋਂ

ਬਚਾ ਲਿਆ। ਇਸ ਤਰ੍ਹਾਂ ਅੱਲਾਹ ਤੁਹਾਡੇ ਲਈ ਆਪਣੀਆਂ ਨਿਸ਼ਾਨੀਆਂ ਬਿਆਨ ਕਰਦਾ ਹੈ, ਤਾਂ ਕਿ ਤੁਸੀਂ ਮਾਰਗ ਪਾਉ।

(104) ਤੁਹਾਡੇ ਉੱਪਰ ਇਹ ਜ਼ਰੂਰੀ ਹੈ ਕਿ ਤੁਹਾਡੇ ਵਿਚ ਇੱਕ ਸਮੂਹ ਹੋਵੇ ਜਿਹੜਾ ਨੇਕੀ ਦੇ ਵੱਲ ਬੁਲਾਵੇ ਪੜ੍ਹਾਈ ਦਾ ਆਦੇਸ਼ ਦੇਵੇ, ਬੁਰਾਈ ਤੋਂ ਰੋਕੇ। ਅਜਿਹੇ ਲੋਕ ਹੀ ਸਫ਼ਲ ਹੋਣਗੇ। (105) ਉਨ੍ਹਾਂ ਲੋਕਾਂ ਦੀ ਤਰ੍ਹਾਂ ਨਾ ਹੋ ਜਾਣਾ ਜਿਹੜੇ ਸੰਪਰਦਾਵਾਂ ਵਿਚ ਵੰਡੇ ਗਏ ਅਤੇ ਆਪਿਸ ਵਿਚ ਮੱਤਭੇਦ ਕਰ ਲਿਆ, ਇਸ ਦੇ ਬਾਅਦ ਕਿ ਉਨ੍ਹਾਂ ਦੇ ਪਾਸ ਸਪੱਸ਼ਟ ਹੁਕਮ ਆ ਚੁੱਕੇ ਸਨ। ਉਨ੍ਹਾਂ ਲਈ ਇਹ ਬੜੀ ਸਜ਼ਾ ਹੈ। (106) ਜਿਸ ਦਿਨ ਕੁਝ ਚਿਹਰੇ ਚਮਕਦਾਰ ਹੋਣਗੇ ਅਤੇ ਕੁਝ ਚਿਹਰੇ ਕਾਲੇ ਹੋਣਗੇ ਤਾਂ ਜਿਨ੍ਹਾਂ ਦੇ ਚੇਹਰੇ ਕਾਲੇ ਹੋਣਗੇ ਉਨ੍ਹਾਂ ਨੂੰ ਕਿਹਾ ਜਾਏਗਾ ਕਿ ਤੁਸੀਂ ਆਪਣੇ ਈਮਾਨ ਤੋਂ ਬਾਅਦ ਅਵੱਗਿਆਕਾਰੀ ਹੋ ਗਏ 'ਤਾਂ ਹੁਣ ਚਖੋ ਸਜ਼ਾ ਆਪਣੇ ਕੁਫ਼ਰ ਦੇ ਕਾਰਨ। (107) ਜਿਨ੍ਹਾਂ ਦੇ ਚੇਹਰੇ ਚਮਕਦਾਰ ਹੋਣਗੇ ਉਹ ਅੱਲਾਹ ਦੀ ਰਹਿਮਤ ਵਿਚ ਹੋਣਗੇ ਅਤੇ ਉਸ ਵਿਚ ਹਮੇਸ਼ਾ ਰਹਿਣਗੇ। (108) ਇਹ ਅੱਲਾਹ ਦੀਆਂ ਆਇਤਾਂ ਹਨ ਜੋ ਅਸੀਂ ਤੁਹਾਨੂੰ ਸੱਚਾਈ ਦੇ ਨਾਲ ਸੁਣਾ ਰਹੇ ਹਾਂ। ਅੱਲਾਹ ਸੰਸਾਰ ਵਾਲਿਆਂ ਉੱਪਰ ਅਤਿਆਚਾਰ ਨਹੀਂ ਚਾਹੁੰਦਾ। (109) ਜੋ ਕੁਝ ਆਕਾਸ਼ਾਂ ਵਿਚ ਹੈ ਅਤੇ ਜੋ ਕੁਝ ਧਰਤੀ ਵਿਚ ਹੈ ਸਭ ਅੱਲਾਹ ਦੇ ਲਈ ਹੈ ਅਤੇ ਸਾਰੇ ਮਾਮਲੇ ਅੱਲਾਹ ਦੇ ਹੀ ਸਾਹਮਣੇ ਪੇਸ਼ ਕੀਤੇ ਜਾਣਗੇ।

(110) ਹੁਣ ਤੁਸੀਂ ਸਰਵਸ੍ਰੇਸ਼ਟ ਵਰਗ ਹੋ ਜਿਨ੍ਹਾਂ ਨੂੰ ਲੋਕਾਂ ਦੇ ਲਈ ਕੱਢਿਆ ਗਿਆ ਹੈ। ਤੁਸੀਂ ਨੇਕੀ ਦਾ ਆਦੇਸ਼ ਦਿੰਦੇ ਹੋ ਅਤੇ ਬੁਰਾਈ ਤੋਂ ਰੋਕਦੇ ਹੋ। ਤੁਸੀਂ ਅੱਲਾਹ ਉੱਪਰ ਈਮਾਨ ਰੱਖਦੇ ਹੋ। ਜੇਕਰ ਕਿਤਾਬ ਵਾਲੇ (ਯਹੂਦੀ ਅਤੇ ਇਸਾਈ) ਵੀ ਈਮਾਨ ਲਿਆਉਂਦੇ ਤਾਂ ਉਨ੍ਹਾਂ ਲਈ ਵਧੀਆ ਹੁੰਦਾ। ਉਨ੍ਹਾਂ ਵਿਚ ਕੁਝ ਈਮਾਨ ਵਾਲੇ ਹਨ ਅਤੇ ਉਨ੍ਹਾਂ ਵਿਚੋਂ ਹੀਂ ਜ਼ਿਆਦਾਤਰ ਅਵੱਗਿਆਕਾਰੀ ਹਨ। (111) ਉਹ ਤੁਹਾਡਾ ਕੁਝ ਵਿਗਾੜ ਨਹੀਂ ਸਕਦੇ ਸਵਾਏ ਕੁਝ ਦੁੱਖ ਦੇ। ਜੇਕਰ ਉਹ ਤੁਹਾਡੇ ਨਾਲ ਯੁੱਧ ਕਰਨਗੇ ਤਾਂ ਉਹ ਤੁਹਾਨੂੰ ਪਿੱਠ ਦਿਖਾਉਣਗੇ। ਫਿਰ ਉਨ੍ਹਾਂ ਨੂੰ ਸਹਾਇਤਾ ਵੀ ਨਹੀਂ ਪਹੁੰਚੇਗੀ। ਉਨ੍ਹਾਂ ਉੱਪਰ ਥੋਪ ਦਿੱਤਾ ਗਿਆ ਅਪਮਾਨ, ਚਾਹੇ ਉਹ ਕਿਤੇ ਵੀ ਪਾਏ ਜਾਣ, ਬਿਨ੍ਹਾਂ ਇਸ ਦੇ ਅੱਲਾਹ ਦੇ ਵੱਲੋਂ ਕੋਈ ਅਹਿਦ (ਵਚਨ) ਹੋਵੇ ਜਾਂ ਲੋਕਾਂ ਦੇ ਵਲੋਂ ਕੋਈ ਅਹਿਦ ਹੋਵੇ ਅਤੇ ਉਹ ਅੱਲਾਹ ਦੇ ਕ੍ਰੋਧ ਦੇ ਅਧਿਕਾਰੀ ਹੋ ਗਏ ਅਤੇ

ਉਨ੍ਹਾਂ ਉੱਪਰ ਨੀਚਤਾ ਥੋਪ ਦਿੱਤੀ ਗਈ। ਇਹ ਇਸ ਲਈ ਕਿ ਉਹ ਅੱਲਾਹ ਦੀਆਂ ਨਿਸ਼ਾਨੀਆਂ ਨੂੰ ਝੁਠਲਾਉਂਦੇ ਰਹੇ ਅਤੇ ਉਨ੍ਹਾਂ ਨੇ ਪੈਗ਼ੰਬਰਾਂ ਦਾ ਨਜਾਇਜ਼ ਰੂਪ ਨਾਲ ਕਤਲ ਕੀਤਾ। ਇਹ ਇਸ ਕਾਰਨ ਹੋਇਆ ਕਿ ਉਨ੍ਹਾਂ ਨੇ ਅਵੱਗਿਆ ਕੀਤੀ ਅਤੇ ਉਹ ਹੱਦਾਂ ਤੋਂ ਅੱਗੇ ਵੱਧ ਜਾਂਦੇ ਸੀ।

(113) ਸਾਰੇ ਕਿਤਾਬ ਵਾਲੇ (ਯਹੂਦੀ ਅਤੇ ਇਸਾਈ) ਬਰਾਬਰ ਨਹੀਂ ਉਨ੍ਹਾਂ ਵਿਚੋਂ ਇਕ ਸਮੂਹ ਆਪਣੇ ਪ੍ਰਣ ਉੱਪਰ ਅਟੱਲ ਹੈ। ਉਹ ਰਾਤਾਂ ਨੂੰ ਅੱਲਾਹ ਦੀਆਂ ਆਇਤਾਂ ਪੜ੍ਹਦੇ ਹਨ ਅਤੇ ਸਿਜਦਾ ਕਰਦੇ ਹਨ। (114) ਉਹ ਅੱਲਾਹ ਉੱਪਰ ਅਤੇ ਪ੍ਰਲੋਕ ਦੇ ਦਿਨ ਉੱਪਰ ਈਮਾਨ ਰੱਖਦੇ ਹਨ ਅਤੇ ਨੇਕੀ ਦਾ ਆਦੇਸ਼ ਦਿੰਦੇ ਹਨ ਬੁਰਾਈ ਤੋਂ ਰੋਕਦੇ ਹਨ ਅਤੇ ਭਲਾਈ ਦੇ ਕੰਮਾਂ ਵੱਲ ਭੱਜਦੇ ਹਨ। ਇਹ ਨੇਕ ਲੋਕ ਹਨ। (115) ਜਿਹੜੇ ਨੇਕੀ ਵੀ ਉਹ ਕਰਨਗੇ ਉਨ੍ਹਾਂ ਦੀ ਉਮੀਦ ਨਾ ਕੀਤੀ ਜਾਏਗੀ ਅਤੇ ਅੱਲਾਹ ਸੰਜਮੀਆਂ ਨੂੰ ਭਲੀਭਾਂਤ ਜਾਣਦਾ ਹੈ। (116) ਬੇਸ਼ੱਕ ਜਿਨ੍ਹਾਂ ਲੋਕਾਂ ਨੇ ਝੁਠਲਾਇਆ ਤਾਂ ਅੱਲਾਹ ਦੇ ਮੁਕਾਬਲੇ ਵਿਚ ਉਨ੍ਹਾਂ ਦੀ ਸੰਪਤੀ ਅਤੇ ਔਲਾਦ ਕੋਈ ਕੰਮ ਨਾ ਆਏਗੀ। ਉਹ ਲੋਕ ਨਰਕ ਵਾਲੇ ਹਨ ਉਹ ਉਸ ਵਿਚ ਹਮੇਸ਼ਾ ਰਹਿਣਗੇ। (117) ਉਹ ਇਸ ਸੰਸਾਰ ਦੇ ਜੀਵਨ ਵਿਚ ਜੋ ਕੁਝ ਖਰਚ ਕਰਦੇ ਹਨ ਉਨ੍ਹਾਂ ਦੀ ਮਿਸਾਲ ਉਸ ਹਵਾ ਵਰਗਾ ਹੈ ਜਿਸ ਵਿਚ ਪਾਲਾ ਹੋਵੇ ਅਤੇ ਉਨ੍ਹਾਂ ਲੋਕਾਂ ਦੀ ਖੇਤੀ ਉੱਪਰ ਚੱਲੇ ਜਿਨ੍ਹਾਂ ਨੇ ਆਪਣੇ ਉੱਪਰ ਜ਼ੁਲਮ ਕੀਤਾ ਹੈ ਫਿਰ ਉਹ ਉਸ ਨੂੰ ਨਸ਼ਟ ਕਰ ਦੇਵੇ। ਅੱਲਾਹ ਨੇ ਉਨ੍ਹਾਂ ਉੱਪਰ ਜ਼ੁਲਮ ਨਹੀਂ ਕੀਤਾ ਬਲਕਿ ਉਹ ਖ਼ੁਦ ਆਪਣੇ ਉੱਪਰ ਜ਼ੁਲਮ ਕਰਦੇ ਹਨ।

(118) ਹੇ ਈਮਾਨ ਵਾਲਿਓ! ਦੂਸਰਿਆਂ ਨੂੰ ਭੇਦ ਜਾਣਨ ਵਾਲਾ ਨਾ ਬਣਾਉ, ਉਹ ਤੁਹਾਨੂੰ ਹਾਨੀ ਪਹੁੰਚਾਉਣ ਵਿਚ ਕੋਈ ਕਸਰ ਨਹੀਂ ਕਰਦੇ ਉਨ੍ਹਾਂ ਨੂੰ ਖ਼ੁਸ਼ੀ ਹੁੰਦੀ ਹੈ ਤੁਸੀਂ ਜਿਨਾ ਦੁੱਖ ਪਾਉ। ਉਨ੍ਹਾਂ ਦੀ ਦੁਸ਼ਮਣੀ ਉਨ੍ਹਾਂ ਦੇ ਮੂੰਹ ਵਿਚੋਂ ਟਪਕਦੀ ਹੈ ਜੋ ਉਨ੍ਹਾਂ ਦੇ ਦਿਲਾ ਵਿਚ ਹੈ ਉਹ ਇਸ ਤੋਂ ਵੀ ਜ਼ਿਆਦਾ ਕਠੋਰ ਹੈ ਅਸੀਂ ਤੁਹਾਡੇ ਲਈ ਨਿਸ਼ਾਨੀਆਂ ਖੋਲ੍ਹ ਕੇ ਪ੍ਰਗਟ ਕਰ ਦਿੱਤੀਆਂ ਹਨ ਜੇਕਰ ਤੁਸੀਂ ਬੁੱਧੀ ਰੱਖਦੇ ਹੋ। (119) ਤੁਸੀਂ ਉਨ੍ਹਾਂ ਨਾਲ ਪਿਆਰ ਰੱਖਦੇ ਹੋ ਪਰ ਉਹ ਤੁਹਾਨੂੰ ਪਿਆਰ ਨਹੀਂ ਕਰਦੇ ਹਾਲਾਂਕਿ ਤੁਸੀਂ ਸਾਰੇ ਅਸਮਾਨੀ ਕਿਤਾਬਾਂ (ਤੌਰੇਤ ਅਤੇ ਇੰਜੀਲ) ਨੂੰ ਮੰਨਦੇ ਹੋ ਜਦੋਂ ਉਹ ਤੁਹਾਨੂੰ ਮਿਲਦੇ ਹਨ ਤਾਂ ਕਹਿੰਦੇ ਹਨ ਕਿ ਅਸੀਂ ਈਮਾਨ ਲਿਆਏ ਹਾਂ ਪਰ ਜਦੋਂ

ਉਹ ਆਪਸ ਦੇ ਵਿਚ ਮਿਲਦੇ ਹਨ ਤਾਂ ਤੁਹਾਡੇ ਉੱਪਰ ਗੁੱਸੇ ਨਾਲ ਉਂਗਲੀਆਂ ਕੱਟਦੇ ਹਨ। ਆਖੋ, ਤੁਸੀਂ ਆਪਣੇ ਗੁੱਸੇ ਵਿਚ ਮਰ ਜਾਉ। ਬੇਸ਼ੱਕ ਅੱਲਾਹ ਦਿਲਾਂ ਦੀਆਂ ਗੱਲਾ ਜਾਣਦਾ ਹੈ। (120) ਜੇਕਰ ਤੁਹਾਡੇ ਸਾਹਮਣੇ ਕੋਈ ਚੰਗੀ ਹਾਲਤ ਆਉਂਦੀ ਹੈ ਤਾਂ ਉਨ੍ਹਾਂ ਨੂੰ ਦੁੱਖ ਹੁੰਦਾ ਹੈ ਅਤੇ ਜੇਕਰ ਤੁਸੀਂ ਕਿਸੇ ਬਿਪਤਾ ਵਿਚ ਹੁੰਦੇ ਹੋ ਤਾਂ ਉਹ ਖੁਸ਼ ਹੁੰਦੇ ਹਨ। ਜੇਕਰ ਤੁਸੀਂ ਧੀਰਜ ਰੱਖੋ ਅਤੇ ਅੱਲਾਹ ਤੋਂ ਡਰੋ ਤਾਂ ਉਨ੍ਹਾਂ ਦੀ ਕੋਈ ਵੀ ਚਾਲ ਤੁਹਾਡਾ ਨੁਕਸਾਨ ਨਹੀਂ ਕਰ ਸਕੇਗੀ। ਜੋ ਕੁਝ ਉਹ ਕਰ ਰਹੇ ਹਨ ਉਹ ਸਭ ਅੱਲਾਹ ਦੇ ਵੱਸ ਵਿਚ ਹੈ।

(121) ਜਦੋਂ ਤੁਸੀਂ ਸਵੇਰੇ ਆਪਣੇ ਘਰਾਂ ਵਿਚੋਂ ਨਿਕਲੇ ਅਤੇ ਈਮਾਨ ਵਾਲਿਆ ਨੂੰ ਯੁੱਧ ਦੇ ਸਥਾਨਾਂ ਉਤੇ ਨਿਯੁਕਤ ਕੀਤਾ ਅੱਲਾਹ ਸੁਣਨ ਵਾਲਾ ਹੈ ਜਾਣਨ ਵਾਲਾ ਹੈ। (122) ਜਦੋਂ ਤੁਹਾਡੇ ਨਾਲ ਦੋ ਸਮੂਹਾਂ ਨੇ ਇਰਾਦਾ ਕੀਤਾ ਕਿ ਉਹ ਹਿੰਮਤ ਹਾਰ ਦੇਣ ਤਾਂ ਅੱਲਾਹ ਇਨ੍ਹਾਂ ਦੋਹਾਂ ਸਮੂਹਾਂ ਦੀ ਸਹਾਇਤਾ ਕਰਨ ਵਾਲਾ ਸੀ ਅਤੇ ਈਮਾਨ ਵਾਲਿਆਂ ਨੂੰ ਅੱਲਾਹ ਉੱਤੇ ਹੀਂ ਭਰੋਸਾ ਰੱਖਣਾ ਚਾਹੀਦਾ ਹੈ। (123) ਅੱਲਾਹ ਤੁਹਾਡੀ ਸਹਾਇਤਾ ਕਰ ਚੁੱਕਿਆ ਹੈ, ਬਦਰ ਦੇ ਮੈਦਾਨ ਵਿੱਚ। ਜਦੋਂ ਕਿ ਤੁਸੀਂ ਕਮਜ਼ੋਰ ਸੀ ਇਸ ਲਈ ਅੱਲਾਹ ਤੋਂ ਡਰੋ ਤਾਂ ਕਿ ਤੁਸੀਂ ਸ਼ੁਕਰ ਕਰਨ ਵਾਲੇ ਬਣ ਸਕੋ। (124) ਜਦੋਂ ਤੁਸੀਂ ਈਮਾਨ ਵਾਲਿਆ ਨੂੰ ਕਹਿ ਰਹੇ ਸੀ ਕਿ ਤੁਹਾਡੇ ਲਈ ਇਹ ਜ਼ਰੂਰੀ ਨਹੀਂ ਕਿ ਤੁਹਾਡਾ ਰੱਬ ਤਿੰਨ ਹਜ਼ਾਰ ਫ਼ਰਿਸ਼ਤੇ ਉਤਾਰ ਕੇ ਤੁਹਾਡੀ ਸਹਾਇਤਾ ਕਰੇ। (125) ਜੇਕਰ ਤੁਸੀਂ ਧੀਰਜ ਰੱਖੋ ਟਿਕੇ ਰਹੋ ਅਤੇ ਅੱਲਾਹ ਤੋਂ ਡਰੋਂ ਅਤੇ ਜੇਕਰ ਤੁਹਾਡਾ ਦੁਸ਼ਮਣ ਤੁਹਾਡੇ ਉੱਪਰ ਅਚਾਨਕ ਆ ਚੜੇ ਤਾਂ ਤੁਹਾਡਾ ਰੱਬ ਪੰਜ ਹਜ਼ਾਰ ਚਿੰਨਤ ਕੀਤੇ ਹੋਏ ਫ਼ਰਿਸ਼ਤਿਆਂ ਨਾਲ ਤੁਹਾਡੀ ਸਹਾਇਤਾ ਕਰੇਗਾ। (126) ਇਹ ਅੱਲਾਹ ਨੇ ਇਸ ਲਈ ਕੀਤਾ ਤਾਂ ਕਿ ਤੁਹਾਡੇ ਲਈ ਖੁਸ਼ਖ਼ਬਰੀ ਹੋਵੇ ਅਤੇ ਤੁਹਾਡੇ ਦਿਲ ਉਸ ਤੋਂ ਸੰਤੁਸ਼ਟ ਹੋ ਜਾਣ। ਸਹਾਇਤਾ ਸਿਰਫ਼ ਅੱਲਾਹ ਦੇ ਵੱਲੋਂ ਹੀ ਹੈ, ਜੋ ਬੇਅੰਤ ਸ਼ਕਤੀਸ਼ਾਲੀ ਅਤੇ ਤੱਤਵੇਤਾ ਹੈ। (127) ਅੱਲਾਹ ਇਨਕਾਰੀਆਂ ਦੇ ਇੱਕ ਹਿੱਸੇ ਨੂੰ ਕੱਟ ਦੇਵੇ ਜਾਂ ਉਨ੍ਹਾਂ ਨੂੰ ਬੇਇੱਜ਼ਤ ਕਰ ਦੇਵੇ ਤਾਂ ਕਿ ਉਹ ਅਸਫ਼ਲ ਵਾਪਿਸ ਚਲੇ ਜਾਣ। (128) ਤੁਹਾਨੂੰ ਇਸ ਮਾਮਲੇ ਵਿਚ ਕੋਈ ਦਖਲ ਨਹੀਂ। ਅੱਲਾਹ ਉਨ੍ਹਾਂ ਦੀ ਖਿਮਾ ਜਾਚਣਾ ਸਵੀਕਾਰ ਕਰੇ ਜਾਂ ਸਜ਼ਾ ਦੇ ਦੇਵੇ, ਕਿਉਂਕਿ ਉਹ ਜ਼ਾਲਿਮ ਹਨ। (129) ਅੱਲਾਹ ਦੇ ਹੀ ਅਧਿਕਾਰ ਵਿਚ ਹੈ ਜੋ ਕੁਝ ਆਕਾਸ਼ਾਂ ਵਿਚ

ਹੈ ਅਤੇ ਜੋ ਕੁਝ ਧਰਤੀ ਵਿੱਚ। ਉਹ ਜਿਸ ਨੂੰ ਚਾਹੇ ਮੁਆਫ਼ ਕਰ ਦੇਵੇ ਅਤੇ ਜਿਸ ਨੂੰ ਚਾਹੇ ਸਜ਼ਾ ਦੇਵੇ। ਅੱਲਾਹ ਮੁਆਫ਼ ਕਰਨ ਵਾਲਾ ਦਿਆਲੂ ਹੈ।

(130) ਹੇ ਈਮਾਨ ਵਾਲਿਓ! ਵਿਆਜ ਕਈ ਕਈ ਗੁਣਾਂ ਵਧਾ ਕੇ ਨਾ ਖਾਉ ਅੱਲਾਹ ਤੋਂ ਡਰੋ ਤਾਂ ਕਿ ਤੁਸੀਂ ਸਫ਼ਲ ਹੋਵੋਂ। (131) ਡਰੋ ਉਸ ਅੱਗ ਤੋਂ ਜੋ ਅਵੱਗਿਆਕਾਰੀਆਂ ਲਈ ਤਿਆਰ ਕੀਤੀ ਗਈ ਹੈ। (132) ਅੱਲਾਹ ਅਤੇ ਰਸੂਲ ਦਾ ਹੁਕਮ ਮੰਨੋ ਤਾਂ ਕਿ ਤੁਹਾਡੇ ਉੱਪਰ ਰਹਿਮਤ ਕੀਤੀ ਜਾਵੇ। (133) ਅਤੇ ਦੌੜੋ ਆਪਣੇ ਰੱਬ ਦੀ ਮੁਆਫ਼ੀ ਦੇ ਵੱਲ ਅਤੇ ਉਸ ਜੰਨਤ ਦੇ ਵੱਲ ਜਿਸ ਦੀ ਵਿਆਪਕਤਾ ਅਸਮਾਨ ਅਤੇ ਧਰਤੀ ਵਰਗੀ ਹੈ। ਉਹ ਤਿਆਰ ਕੀਤੀ ਗਈ ਹੈ ਅੱਲਾਹ ਤੋਂ ਡਰਨ ਵਾਲਿਆਂ ਦੇ ਲਈ। (134) ਜਿਹੜੇ ਲੋਕ ਅਮੀਰੀ ਅਤੇ ਗਰੀਬੀ ਵਿਚ ਖਰਚ ਕਰਦੇ ਹਨ। ਉਹ ਗੁੱਸੇ ਨੂੰ ਪੀਅ ਜਾਣ ਵਾਲੇ ਹਨ ਅਤੇ ਲੋਕਾਂ ਦੇ ਪ੍ਰਤੀ ਖ਼ਿਮਾਵਾਨ ਹਨ। ਅੱਲਾਹ ਨੇਕੀ ਕਰਨ ਵਾਲਿਆਂ ਨੂੰ ਮਿੱਤਰ ਬਣਾਉਂਦਾ ਹੈ। (135) ਅਤੇ ਅਜਿਹੇ ਲੋਕ ਕਿ ਜਦੋਂ ਕੋਈ ਖੁੱਲ੍ਹੀ ਬੁਰਾਈ ਕਰ ਬੈਠਣ ਜਾਂ ਆਪਣੇ ਆਪ ਉੱਪਰ ਕੋਈ ਜ਼ੁਲਮ ਕਰ ਲੈਣ ਤਾਂ ਉਹ ਅੱਲਾਹ ਨੂੰ ਯਾਦ ਕਰਕੇ ਆਪਣੇ ਪਾਪਾਂ ਲਈ ਖਿਮਾ ਮੰਗਣ। ਅੱਲਾਹ ਤੋਂ ਬਿਨਾਂ ਕੌਣ ਹੈ ਜੋ ਪਾਪਾਂ ਨੂੰ ਮੁਆਫ਼ ਕਰੇ ਅਤੇ ਉਹ ਜਾਣਦੇ-ਬੁਝਦੇ ਆਪਣੇ ਕੀਤੇ ਉੱਪਰ ਭੇਦ (ਪਰਦਾ) ਕਰਦੇ ਹਨ। (136) ਇਹ ਲੋਕ ਹਨ ਕਿ ਉਨ੍ਹਾਂ ਦਾ ਬਦਲਾ ਉਨ੍ਹਾਂ ਦੇ ਰੱਬ ਦੇ ਵੱਲੋਂ ਮੁਆਫੀ ਹੈ। ਅਜਿਹੇ ਬਾਗ਼ ਹਨ ਜਿਨ੍ਹਾਂ ਦੇ ਥੱਲੇ ਨਹਿਰਾਂ ਵਗਦੀਆਂ ਹਨ। ਉਹ ਉਸ ਵਿਚ ਸਦੀਵ ਰਹਿਣਗੇ। ਚੰਗੇ ਕੰਮ ਕਰਨ ਵਾਲਿਆਂ ਲਈ ਕਿਹੋ ਜਿਹਾ ਚੰਗਾ ਫ਼ਲ ਹੈ। (137) ਤੁਹਾਡੇ ਤੋਂ ਪਹਿਲਾਂ ਬਹੁਤ ਸਾਰੀਆਂ ਉਦਾਹਰਣਾਂ ਗੁਜ਼ਰ ਚੁੱਕੀਆਂ ਹਨ ਤਾਂ ਧਰਤੀ ਉੱਪਰ ਘੁੰਮ ਫਿਰ ਕੇ ਦੇਖੋ ਕਿ ਕੀ ਨਤੀਜਾ ਨਿਕਲਿਆ ਝੁਠਲਾਉਣ ਵਾਲਿਆਂ ਦਾ। (138) ਇਹ ਵਰਨਣ ਹੈ ਲੋਕਾਂ ਲਈ ਅਤੇ ਸਿੱਖਿਆ ਤੇ ਨਸੀਹਤ ਹੈ ਡਰਣ ਵਾਲਿਆਂ ਲਈ।

(139) ਹਿੰਮਤ ਨਾ ਹਾਰੋ ਅਤੇ ਦੁਖੀ ਨਾ ਹੋਵੋ ਤੁਸੀਂ ਹੀ ਪ੍ਰਭਾਵੀ ਰਹੋਗੇ ਜੇਕਰ ਤੁਸੀਂ ਮੋਮਿਨ (ਸ਼ਰਧਾਵਾਨ) ਹੋ। (140) ਜੇਕਰ ਤੁਹਾਨੂੰ ਕੋਈ ਚੋਟ ਪਹੁੰਚੇ ਤਾਂ ਦੁਸ਼ਮਣ ਨੂੰ ਵੀ ਉਹੋ ਜਿਹੀ ਹੀ ਚੋਟ ਪਹੁੰਚੀ ਹੈ। ਅਤੇ ਅਸੀਂ ਇਨ੍ਹਾਂ ਦਿਨਾਂ ਨੂੰ ਲੋਕਾਂ ਦੇ ਵਿਚ ਬਦਲਦੇ ਰਹਿੰਦੇ ਹਾਂ, ਤਾਂ ਕਿ ਅੱਲਾਹ ਈਮਾਨ ਵਾਲਿਆਂ ਨੂੰ ਜਾਣ ਲਵੇ ਅਤੇ ਤੁਹਾਡੇ ਵਿੱਚੋਂ ਕੁਝ ਲੋਕਾਂ ਨੂੰ ਗਵਾਹ ਬਣਾਏ। ਅੱਲਾਹ ਅਤਿਆਚਾਰੀਆਂ ਨੂੰ ਮਿੱਤਰ

ਨਹੀਂ ਬਣਾਉਂਦਾ। (141) ਤਾਂ ਜੋ ਅੱਲਾਹ ਈਮਾਨ ਵਾਲਿਆਂ ਨੂੰ ਛਾਂਟ ਲਵੇ ਅਤੇ ਅਵੱਗਿਆਕਾਰੀਆਂ ਨੂੰ ਮਿਟਾ ਦੇਵੇ। (142) ਕੀ ਤੁਸੀਂ ਸਮਝਦੇ ਹੋ ਕਿ ਤੁਸੀਂ ਜੰਨਤ ਵਿਚ ਚਲੇ ਜਾਵੋਗੇ ਹਾਲਾਂਕਿ ਅਜੇ ਅੱਲਾਹ ਨੇ ਤੁਹਾਡੇ ਵਿੱਚੋਂ ਉਨ੍ਹਾਂ ਲੋਕਾਂ ਨੂੰ ਜਾਣਿਆ ਨਹੀਂ, ਜਿਨ੍ਹਾਂ ਨੇ ਕਰੜਾ ਸੰਘਰਸ਼ ਕੀਤਾ ਅਤੇ ਨਾ ਉਨ੍ਹਾਂ ਨੂੰ ਜੋ ਅਟੱਲ ਰਹਿਣ ਵਾਲੇ ਹਨ। (143) ਤੁਸੀਂ ਮੌਤ ਦੀ ਕਾਮਨਾ ਕਰ ਰਹੇ ਸੀ, ਉਸ ਨੂੰ ਮਿਲਣ ਤੋਂ ਪਹਿਲਾਂ, ਤਾਂ ਹੁਣ ਤੁਸੀਂ ਖੁੱਲ੍ਹੀਆਂ ਅੱਖਾਂ ਨਾਲ ਵੇਖ ਲਿਆ ਹੈ।

(144) ਮੁਹੰਮਦ ਸਿਰਫ਼ ਇੱਕ ਰਸੂਲ ਹਨ। ਉਨ੍ਹਾਂ ਤੋਂ ਪਹਿਲਾਂ ਵੀ ਕਈ ਰਸੂਲ ਗੁਜ਼ਰ ਚੁੱਕੇ ਹਨ। ਫਿਰ ਕੀ ਜੇਕਰ ਉਹ ਮਰ ਜਾਣ ਜਾਂ ਕਤਲ ਕਰ ਦਿੱਤੇ ਜਾਣ ਤਾਂ ਤੁਸੀਂ ਉਲਟੇ ਪੈਰ ਫਿਰ ਜਾਉਗੇ। ਜੋ ਬੰਦਾ ਫਿਰ ਜਾਏ ਉਹ ਅੱਲਾਹ ਦਾ ਕੁਝ ਨਹੀਂ ਵਿਗਾੜੇਗਾ ਅਤੇ ਅੱਲਾਹ ਦਾ ਸ਼ੁਕਰ ਕਰਨ ਵਾਲਿਆਂ ਨੂੰ ਬਦਲਾ ਦੇਵੇਗਾ। (145) ਅੱਲਾਹ ਦੇ ਹੁਕਮ ਤੋਂ ਬਿਨਾ ਕੋਈ ਜੀਵ ਮਰ ਨਹੀਂ ਸਕਦਾ। ਇਹ ਅੱਲਾਹ ਦਾ ਨਿਰਧਾਰਿਤ ਕੀਤਾ ਹੋਇਆ ਵਚਨ ਹੈ। ਜਿਹੜਾ ਬੰਦਾ ਦੁਨਿਆਵੀ ਲਾਭ ਚਾਹੁੰਦਾ ਹੈ, ਉਸ ਨੂੰ ਅਸੀਂ ਸੰਸਾਰ ਵਿੱਚੋਂ ਦੇ ਦਿੰਦੇ ਹਾਂ ਅਤੇ ਜੋ ਪ੍ਰਲੋਕ ਦਾ ਲਾਭ ਚਾਹੁੰਦਾ ਹੈ। ਅਸੀਂ ਉਸ ਨੂੰ ਪ੍ਰਲੋਕ ਵਿਚੋਂ ਦੇ ਦਿੰਦੇ ਹਾਂ। ਸ਼ੁਕਰ ਕਰਨ ਵਾਲਿਆਂ ਨੂੰ ਅਸੀਂ ਉਨ੍ਹਾਂ ਦਾ ਫ਼ਲ ਜ਼ਰੂਰ ਪ੍ਰਦਾਨ ਕਰਾਂਗੇ। (146) ਕਿੰਨੇ ਨਬੀ ਹਨ, ਜਿਨ੍ਹਾਂ ਦੇ ਨਾਲ ਮਿਲ ਕੇ ਬਹੁਤ ਸਾਰੇ ਅੱਲਾਹ ਵਾਲਿਆਂ ਨੇ ਯੁੱਧ ਕੀਤਾ। ਅੱਲਾਹ ਦੇ ਮਾਰਗ ਵਿਚ ਜੋ ਮੁਸ਼ਕਲਾਂ ਉਨ੍ਹਾਂ ਉੱਪਰ ਆਈਆਂ, ਉਨ੍ਹਾਂ ਤੋਂ ਉਹ ਹਿੰਮਤ ਨਾ ਹਾਰੇ ਅਤੇ ਨਾ ਹੀ ਕਮਜ਼ੋਰੀ ਦਿਖਾਈ ਨਾ ਉਹ ਡਰੇ। ਅੱਲਾਹ ਅਟੱਲ ਰਹਿਣ ਵਾਲਿਆਂ ਨੂੰ ਮਿੱਤਰ ਬਣਾਉਂਦਾ ਹੈ। (147) ਉਨ੍ਹਾਂ ਦੇ ਮੂੰਹ ਵਿਚੋਂ ਇਸ ਤੋਂ ਬਿਨਾਂ ਕੁਝ ਹੋਰ ਨਾ ਨਿਕਲਿਆ ਕਿ ਹੇ ਸਾਡੇ ਪਾਲਣਹਾਰ! ਸਾਡੇ ਪਾਪਾਂ ਨੂੰ ਮੁਆਫ਼ ਕਰ ਦੇ ਅਤੇ ਸਾਡੇ ਕੰਮਾਂ ਵਿਚ ਜੋ ਸਾਡੇ ਤੋਂ ਅਨਿਆਇ ਹੋਇਆ ਹੈ ਉਸ ਨੂੰ ਮੁਆਫ਼ ਕਰ ਦੇ। ਅਤੇ ਸਾਡੇ ਪੈਰ ਜੰਮਾਂ ਦੇ ਅਤੇ ਅਵੱਗਿਆਕਾਰੀਆਂ ਦੇ ਵਿਰੁੱਧ ਸਾਡੀ ਸਹਾਇਤਾ ਕਰ। (148) ਫਿਰ ਅੱਲਾਹ ਨੇ ਉਨਾਂ ਨੂੰ ਦੁਨਿਆਵੀ ਬਦਲਾ ਵੀ ਦਿੱਤਾ ਅਤੇ ਪ੍ਰਲੋਕ ਦਾ ਚੰਗਾ ਬਦਲਾ ਵੀ ਦਿੱਤਾ। ਅੱਲਾਹ ਨੇਕੀ ਕਰਨ ਵਾਲਿਆਂ ਨੂੰ ਮਿੱਤਰ ਬਣਾਉਂਦਾ ਹੈ।

(149) ਹੇ ਈਮਾਨ ਵਾਲਿਓ! ਜੇਕਰ ਤੁਸੀਂ ਅਵੱਗਿਆਕਾਰੀਆਂ ਦੀ ਗੱਲ ਮੰਨੋਗੇ ਤਾਂ ਉਹ ਤੁਹਾਨੂੰ ਉਲਟੇ ਪੈਰ ਮੋੜ ਦੇਣਗੇ ਫਿਰ ਤੁਸੀਂ ਅਸਫ਼ਲ ਹੋ ਕੇ ਰਹਿ

ਜਾਉਗੇ। (150) ਸਗੋਂ ਅੱਲਾਹ ਤੁਹਾਡਾ ਸਹਾਇਕ ਹੈ ਅਤੇ ਉਹ ਸਭ ਤੋਂ ਚੰਗਾ ਸਹਾਇਕ ਹੈ। (151) ਅਸੀਂ ਅਵੱਗਿਆਕਾਰੀਆਂ ਦੇ ਦਿਲਾਂ ਵਿਚ ਤੁਹਾਡਾ ਡਰ ਪਾ ਦਿਆਂਗੇ ਕਿਉਂਕਿ ਉਨ੍ਹਾਂ ਨੇ ਅਜਿਹੀ ਚੀਜ਼ ਨੂੰ ਅੱਲਾਹ ਦਾ ਸਾਂਝੀਦਾਰ ਠਹਿਰਾਇਆ ਜਿਸ ਲਈ ਅੱਲਾਹ ਨੇ ਕੋਈ ਸਨਦ (ਪ੍ਰਮਾਣ) ਨਹੀਂ ਉਤਾਰਿਆ। ਉਨ੍ਹਾਂ ਦਾ ਟਿਕਾਣਾ ਨਰਕ ਹੈ ਅਤੇ ਇਹ ਅਤਿਆਚਾਰੀਆਂ ਲਈ ਬਹੁਤ ਬੁਰਾ ਟਿਕਾਣਾ ਹੈ। (152) ਅਤੇ ਅੱਲਾਹ ਨੇ ਤੁਹਾਡੇ ਤੋਂ ਆਪਣੇ ਵਚਨ ਨੂੰ ਸੱਚਾ ਕਰ ਦਿਖਾਇਆ ਜਦੋਂ ਕਿ ਤੁਸੀਂ ਉਨ੍ਹਾਂ ਨੂੰ ਅੱਲਾਹ ਦੇ ਆਦੇਸ਼ ਨਾਲ ਕਤਲ ਕਰ ਰਹੇ ਸੀ। ਇਥੋਂ ਤੱਕ ਕਿ ਜਦੋਂ ਤੁਸੀਂ ਖੁਦ ਕਮਜ਼ੋਰ ਪੈ ਗਏ ਅਤੇ ਤੁਸੀਂ ਮਤਭੇਦ ਕੀਤਾ। ਤੁਸੀਂ ਪੈਗ਼ੰਬਰ ਦੇ ਕਹਿਣ ਉੱਪਰ ਨਾ ਚੱਲੇ ਜਦੋਂ ਕਿ ਅੱਲਾਹ ਨੇ ਤੁਹਾਨੂੰ ਉਹ ਚੀਜ਼ ਦਿਖਾਈ ਜੋ ਕਿ ਤੁਸੀਂ ਚਾਹੁੰਦੇ ਸੀ। ਤੁਹਾਡੇ ਵਿਚੋਂ ਕੁਝ ਲੋਕ ਦੁਨਿਆਵੀ ਐਸ਼ੋ-ਅਰਾਮ ਚਾਹੁੰਦੇ ਸਨ ਅਤੇ ਤੁਹਾਡੇ ਵਿਚੋਂ ਕੁਝ ਪ੍ਰਲੋਕ ਚਾਹੁੰਦੇ ਸਨ। ਫਿਰ ਅੱਲਾਹ ਨੇ ਤੁਹਾਡਾ ਮੋਹ ਉਨ੍ਹਾਂ ਤੋਂ ਮੋੜ ਦਿੱਤਾ ਤਾਂ ਕਿ ਤੁਹਾਡੀ ਪ੍ਰੀਖਿਆ ਲਵੇ। ਅੱਲਾਹ ਨੇ ਤੁਹਾਨੂੰ ਮੁਆਫ਼ ਕਰ ਦਿੱਤਾ। ਅੱਲਾਹ ਈਮਾਨ ਵਾਲਿਆਂ ਦੇ ਪੱਖ ਵਿਚ ਬੜਾ ਰਹਿਮਤ ਵਾਲਾ ਹੈ। (153) ਯਾਦ ਕਰੋ ਜਦੋਂ ਤੁਸੀਂ ਭੱਜੇ ਜਾ ਰਹੇ ਸੀ ਅਤੇ ਮੁੜ ਕੇ ਵੀ ਕਿਸੇ ਨੂੰ ਨਹੀਂ ਦੇਖਦੇ ਸੀ। ਰਸੂਲ ਤੁਹਾਨੂੰ ਤੁਹਾਡੇ ਪਿੱਛੋ ਪੁਕਾਰ ਰਿਹਾ ਸੀ ਅੱਲਾਹ ਨੇ ਤੁਹਾਨੂੰ ਦੁਖ ਉੱਪਰ ਦੁਖ ਦਿੱਤਾ (ਤੁਹਾਡੇ ਵਿਹਾਰ ਦੇ ਕਾਰਨ) ਤਾਂ ਕਿ ਤੁਸੀਂ ਨਿਰਾਸ਼ ਨਾ ਹੋਵੋ ਉਸ ਚੀਜ਼ ਲਈ ਜੋ ਤੁਹਾਡੇ ਹੱਥ ਵਿਚੋਂ ਖੁੰਝ ਗਈ ਅਤੇ ਨਾ ਉਸ ਮੁਸੀਬਤ ਉੱਪਰ ਜੋ ਤੁਹਾਡੇ ਉੱਪਰ ਪਵੇ। ਅੱਲਾਹ ਜਾਣਨ ਵਾਲਾ ਹੈ, ਜੋ ਕੁਝ ਤੁਸੀਂ ਕਰਦੇ ਹੋ।

(154) ਫਿਰ ਅੱਲਾਹ ਨੇ ਤੁਹਾਡੇ ਉੱਪਰ ਦੁਖ ਤੋਂ ਬਾਅਦ ਸੰਤੁਸ਼ਟੀ ਉਤਾਰੀ ਭਾਵ ਊਂਘ ਉਹ ਤੁਹਾਡੇ ਵਿਚੋਂ ਇੱਕ ਸਮੂਹ ਉੱਪਰ ਛਾ ਰਹੀ ਸੀ। ਇੱਕ ਸਮੂਹ ਉਹ ਸੀ ਜਿਸ ਨੂੰ ਆਪਣੇ ਜਾਨ ਦੀ ਚਿੰਤਾ ਪਈ ਹੋਈ ਸੀ। ਉਹ ਅੱਲਾਹ ਦੇ ਸਬੰਧ ਵਿਚ ਅਗਿਆਨਤਾ ਦੇ ਕਾਰਨ ਅਸਲੀਅਤ ਦੇ ਉਲਟ ਵਿਚਾਰ ਆਪਣੇ ਮਨ ਵਿਚ ਬਿਠਾ ਰਹੇ ਸਨ। ਉਹ ਕਹਿੰਦੇ ਸਨ ਕਿ ਸਾਡਾ ਵੀ ਕੁਝ ਅਧਿਕਾਰ ਹੈ। ਆਖੋ, ਸਾਰਾ ਮਾਮਲਾ ਅੱਲਾਹ ਦੇ ਅਧਿਕਾਰ ਵਿਚ ਹੈ। ਉਹ ਆਪਣੇ ਦਿਲਾਂ ਵਿਚ ਅਜਿਹੀਆਂ ਗੱਲਾਂ ਲਕੋਈ ਬੈਠੇ ਹਨ ਜੋ ਤੁਹਾਡੇ ਉੱਪਰ ਪ੍ਰਗਟ ਨਹੀਂ ਕਰਦੇ। ਉਹ ਕਹਿੰਦੇ ਹਨ ਕਿ ਜੇਕਰ ਇਸ ਮਾਮਲੇ ਵਿਚ ਸਾਡਾ ਵੀ ਕੁਝ ਦਖ਼ਲ ਹੁੰਦਾ ਤਾਂ ਅਸੀਂ ਇਥੇ ਮਾਰੇ ਨਾ ਜਾਂਦੇ। ਆਖੋ, ਜੇਕਰ ਤੁਸੀਂ ਆਪਣੇ ਘਰਾਂ ਵਿਚ ਹੁੰਦੇ ਤਾਂ ਵੀ ਜਿੰਨੀ ਉਮਰੇ

(ਕਤਲ) ਮੌਤ ਹੋਣੀ ਲਿਖੀ ਗਈ ਸੀ, ਉਹ ਆਪਣੀ ਮੌਤ ਦੇ ਸਥਾਨ (ਕਤਲਗਾਹ) ਵੱਲ ਚੱਲ ਪੈਂਦੇ। ਇਹ ਇਸ ਲਈ ਹੋਇਆ ਕਿ ਅੱਲਾਹ ਨੇ ਪ੍ਰੀਖਿਆ ਲੈਣੀ ਸੀ। ਜੋ ਕੁਝ ਤੁਹਾਡੇ ਮਨ ਵਿਚ ਹੈ ਅਤੇ ਅਲੱਗ ਕਰਨਾ ਸੀ। ਜੋ ਕੁਝ ਤੁਹਾਡੇ ਦਿਲਾਂ ਵਿਚ ਹੈ। ਅੱਲਾਹ ਮਨ ਦੇ ਅੰਦਰ ਦੀਆਂ ਗੱਲਾਂ ਨੂੰ ਜਾਣਦਾ ਹੈ। (155) ਤੁਹਾਡੇ ਵਿਚੋਂ ਜੋ ਲੋਕ ਫਿਰ ਗਏ ਸਨ ਉਸ ਦਿਨ ਜਦੋਂ ਦੋਵਾਂ ਸਮੂਹਾਂ ਵਿਚ ਮੁੱਠਭੇੜ ਹੋਈ, ਉਨ੍ਹਾਂ ਨੂੰ ਸ਼ੈਤਾਨ ਨੇ ਉਨ੍ਹਾਂ ਦੇ ਕੁਝ ਕਰਮਾਂ ਦੇ ਕਾਰਨ ਫਿਸਲਾ ਦਿੱਤਾ ਸੀ। ਅੱਲਾਹ ਨੇ ਉਨ੍ਹਾਂ ਨੂੰ ਮੁਆਫ਼ ਕਰ ਦਿੱਤਾ ਕਿਉਂਕਿ ਅੱਲਾਹ ਮੁਆਫ਼ ਕਰਨ ਵਾਲਾ ਰਹਿਮਤ ਹੈ।

(156) ਹੇ ਈਮਾਨ ਵਾਲਿਓ! ਤੁਸੀਂ ਉਨ੍ਹਾਂ ਲੋਕਾਂ ਵਾਂਗ ਨਾ ਹੋ ਜਾਣਾ ਜਿਨ੍ਹਾਂ ਨੇ ਅਵੱਗਿਆ ਕੀਤੀ। ਉਹ ਆਪਣੇ ਭਰਾਵਾਂ ਦੇ ਸੰਬੰਧ ਵਿਚ ਕਹਿੰਦੇ ਹਨ ਜਦੋਂ ਉਹ ਸਫ਼ਰ ਜਾਂ ਯੁੱਧ ਲਈ ਨਿਕਲਦੇ ਹਨ ਅਤੇ ਉਨ੍ਹਾਂ ਨੂੰ ਮੌਤ ਆ ਜਾਂਦੀ ਹੈ ਕਿ ਜੇਕਰ ਉਹ ਸਾਡੇ ਕੋਲ ਰਹਿੰਦੇ ਤਾਂ ਨਾ ਮਰਦੇ ਨਾ ਮਾਰੇ ਜਾਂਦੇ। ਤਾਂ ਕਿ ਅੱਲਾਹ ਇਸ ਨੂੰ ਉਨ੍ਹਾਂ ਦੇ ਦਿਲਾਂ ਵਿਚ ਪਸਚਾਤਾਪ ਦਾ ਕਾਰਨ ਬਣਾ ਦੇਵੇ। ਅੱਲਾਹ ਹੀ ਜੀਵਨ ਦਿੰਦਾ ਹੈ ਅਤੇ ਮੌਤ ਦਿੰਦਾ ਹੈ। ਜੋ ਕੁਝ ਤੁਸੀਂ ਕਰਦੇ ਹੋ ਅੱਲਾਹ ਉਸ ਨੂੰ ਦੇਖ ਰਿਹਾ ਹੈ। (157) ਜੇਕਰ ਤੁਸੀਂ ਅੱਲਾਹ ਦੇ ਰਾਹ ਵਿਚ ਮਾਰੇ ਜਾਉ ਜਾਂ ਮਰ ਜਾਉ ਤਾਂ ਅੱਲਾਹ ਦੀ ਮੁਆਫ਼ੀ ਅਤੇ ਰਹਿਮਤ ਉਸ ਤੋਂ ਬਿਹਤਰ ਹੈ ਜਿਸ ਨੂੰ ਉਹ ਇਕੱਠਾ ਕਰ ਰਹੇ ਹਨ। (158) ਤੁਸੀਂ ਮਰ ਗਏ ਜਾਂ ਮਾਰੇ ਗਏ, ਹਰੇਕ ਸਥਿੱਤੀ ਵਿਚ ਤੁਸੀਂ ਅੱਲਾਹ ਦੇ ਕੋਲ ਹੀਂ ਇਕੱਠੇ ਕੀਤੇ ਜਾਉਗੇ। (159) ਇਹ ਅੱਲਾਹ ਦੀ ਬੇਅੰਤ ਰਹਿਮਤ ਹੈ ਕਿ ਤੁਸੀਂ ਉਨ੍ਹਾਂ ਦੇ ਲਈ ਕੋਮਲ ਹੋ। ਜੇਕਰ ਤੁਸੀਂ ਸਖ਼ਤ ਸੁਭਾਅ ਅਤੇ ਸਖਤ ਹਿਰਦੇ ਵਾਲੇ ਹੁੰਦੇ ਤਾਂ ਇਹ ਲੋਕ ਤੁਹਾਡੇ ਕੋਲੋਂ ਭੱਜ ਜਾਂਦੇ। ਫਿਰ ਉਨ੍ਹਾਂ ਨੂੰ ਮੁਆਫ਼ ਕਰ ਦਿਉ, ਉਨ੍ਹਾਂ ਲਈ ਮੁਆਫ਼ੀ ਮੰਗੋ ਅਤੇ ਮਾਮਲਿਆਂ ਵਿਚ ਉਨ੍ਹਾਂ ਤੋਂ ਸਲਾਹ ਮਸ਼ਵਰਾ ਲਵੋ। ਬੇਸ਼ੱਕ ਅੱਲਾਹ ਉਨ੍ਹਾਂ ਨਾਲ ਪਿਆਰ ਕਰਦਾ ਹੈ ਜੋ ਉਸ ਤੇ ਭਰੋਸਾ ਰੱਖਦੇ ਹਨ। (160) ਜੇਕਰ ਅੱਲਾਹ ਤੁਹਾਡਾ ਸਾਥ ਦੇਵੇ ਤਾਂ ਤੁਹਾਨੂੰ ਕੋਈ ਮੁਸੀਬਤ ਨਹੀਂ ਪਾ ਸਕਦਾ ਜੇਕਰ ਉਹ ਤੁਹਾਡਾ ਸਾਥ ਛੱਡ ਦੇਵੇ ਤਾਂ ਇਸ ਦੇ ਬਾਅਦ ਕੌਣ ਹੈ ਜੋ ਤੁਹਾਡੀ ਸਹਾਇਤਾ ਕਰੇ। ਅੱਲਾਹ ਦੇ ਉੱਪਰ ਹੀ ਈਮਾਨ ਵਾਲਿਆਂ ਨੂੰ ਭਰੋਸਾ ਕਰਨਾ ਚਾਹੀਦਾ ਹੈ।

(161) ਪੈਗ਼ੰਬਰ ਦਾ ਇਹ ਕੰਮ ਨਹੀਂ ਕਿ ਉਹ ਕੁਝ ਛੁਪਾ ਰੱਖੇ। ਜੋ ਕੋਈ ਛੁਪਾਏਗਾ ਉਹ ਆਪਣੀਆਂ ਛੁਪਾਈਆਂ ਹੋਈਆਂ ਚੀਜ਼ਾਂ ਨੂੰ ਪ੍ਰਲੋਕ ਦੇ ਦਿਨ ਹਾਜ਼ਿਰ ਕਰੇਗਾ। ਫਿਰ ਹਰੇਕ ਬੰਦੇ ਨੂੰ ਉਸ ਦੇ ਕੀਤੇ ਹੋਏ ਦਾ ਪੂਰਾ ਬਦਲਾ ਮਿਲੇਗਾ ਅਤੇ ਉਨਾਂ ਉੱਪਰ ਜ਼ੁਲਮ ਨਹੀਂ ਹੋਵੇਗਾ। (162) ਕੀ ਉਹ ਬੰਦਾ ਜੋ ਅੱਲਾਹ ਦੀ ਇੱਛਾ ਦਾ ਪਾਲਣ ਕਰਨ ਵਾਲਾ ਹੈ, ਉਹ ਉਸ ਬੰਦੇ ਦੀ ਤਰ੍ਹਾਂ ਹੋ ਜਾਏਗਾ ਜੋ ਅੱਲਾਹ ਦਾ ਕ੍ਰੋਧ ਲੈ ਕੇ ਵਾਪਿਸ ਆਇਆ ਹੈ ਅਤੇ ਉਸ ਦਾ ਟਿਕਾਣਾ ਨਰਕ ਹੈ, ਉਹ ਕਿਹੋ ਜਿਹਾ ਬੁਰਾ ਟਿਕਾਣਾ ਹੈ। (163) ਅੱਲਾਹ ਦੇ ਕੋਲ ਉਨਾਂ ਦੇ ਦਰਜੇ ਭਿੰਨ-ਭਿੰਨ ਹੋਣਗੇ। ਅੱਲਾਹ ਦੇਖ ਰਿਹਾ ਹੈ ਜੋ ਉਹ ਕਰਦੇ ਹਨ (164) ਅੱਲਾਹ ਨੇ ਈਮਾਨ ਵਾਲਿਆਂ ਉੱਪਰ ਉਪਕਾਰ ਕੀਤਾ ਕਿ ਉਨ੍ਹਾਂ ਵਿਚੋਂ ਹੀਂ ਇੱਕ ਸੰਦੇਸ਼ਵਾਹਕ ਭੇਜਿਆ ਜੋ ਉਨ੍ਹਾਂ ਨੂੰ ਅੱਲਾਹ ਦੀਆਂ ਆਇਤਾਂ (ਬਾਣੀ) ਸੁਣਾਉਂਦਾ ਹੈ ਅਤੇ ਉਨ੍ਹਾਂ ਨੂੰ ਪਵਿੱਤਰ ਕਰਦਾ ਹੈ। ਉਨ੍ਹਾਂ ਨੂੰ ਕਿਤਾਬ (ਕੁਰਆਨ) ਅਤੇ ਹਿਕਮਤ (ਬਿਬੇਕ) ਦੀ ਸਿੱਖਿਆ ਦਿੰਦਾ ਹੈ ਬੇਸ਼ੱਕ ਇਹ ਇਸ ਤੋਂ ਪਹਿਲਾਂ ਸਪੱਸ਼ਟ ਗਲਤ ਰਾਹ ਤੇ ਸਨ।

(165) ਜਦੋਂ ਤੁਹਾਨੂੰ ਅਜਿਹੀ ਮੁਸੀਬਤ ਆਈ ਜਿਸ ਦੀ ਦੁੱਗਣੀ ਮੁਸੀਬਤ ਤੁਸੀਂ ਪਹੁੰਚਾ ਚੁੱਕੇ ਸੀ ਤਾਂ ਤੁਸੀਂ ਕਿਹਾ ਕਿ ਇਹ ਕਿੱਥੋਂ ਆ ਗਈ। ਕਹੋ ਕਿ ਇਹ ਤੁਹਾਡੇ ਕੋਲੋਂ ਹੈ। ਬੇਸ਼ੱਕ ਅੱਲਾਹ ਹਰ ਚੀਜ਼ ਦੀ ਸਮੱਰਥਾ ਰੱਖਦਾ ਹੈ। (166) ਦੋਵਾਂ ਪੱਖਾਂ ਦੀ ਮੁੱਠਭੇੜ ਦੇ ਦਿਨ ਤੁਹਾਨੂੰ ਜੋ ਘਾਟਾ ਪਹੁੰਚਿਆ ਉਹ ਅੱਲਾਹ ਦੇ ਹੁਕਮ ਵਿਚ ਪਹੁੰਚਿਆ ਤਾਂ ਕਿ ਅੱਲਾਹ ਈਮਾਨ ਵਾਲਿਆਂ ਨੂੰ ਜਾਣ ਲਵੇ। (167) ਉਨ੍ਹਾਂ ਨੂੰ ਵੀ ਜਾਨ ਲਵੇ ਜੋ ਕਪਟੀ ਸਨ ਜਿਨ੍ਹਾਂ ਨੂੰ ਕਿਹਾ ਗਿਆ, ਆਉ ਅੱਲਾਹ ਦੇ ਰਾਹ ਵਿਚ ਲੜੋ ਜਾਂ ਦੁਸ਼ਮਣ ਨੂੰ ਰੋਕੋ। ਉਨ੍ਹਾਂ ਨੇ ਕਿਹਾ ਜੇਕਰ ਅਸੀਂ ਜਾਣਦੇ ਕਿ ਯੁੱਧ ਹੋਣਾ ਹੈ ਤਾਂ ਅਸੀਂ ਜ਼ਰੂਰ ਤੁਹਾਡੇ ਨਾਲ ਚੱਲਦੇ। ਇਹ ਲੋਕ ਉਸ ਦਿਨ ਈਮਾਨ ਦੇ ਮੁਕਾਬਲੇ (ਕੁਫ਼ਰ) ਅਧਰਮ ਦੇ ਜ਼ਿਆਦਾ ਨੇੜੇ ਸਨ। ਉਹ ਆਪਣੇ ਮੂੰਹ ਨਾਲ ਇਹ ਗੱਲ ਕਹਿੰਦੇ ਹਨ ਕਿ ਜੋ ਉਨ੍ਹਾਂ ਦੇ ਦਿਲਾਂ ਵਿਚ ਨਹੀਂ। ਅੱਲਾਹ ਉਸ ਚੀਜ਼ ਨੂੰ ਭਲੀਭਾਂਤ ਜਾਣਦਾ ਹੈ ਜਿਸ ਨੂੰ ਉਹ ਲੁਕਾਉਂਦੇ ਹਨ। ਇਹ ਲੋਕ ਜਿਹੜੇ ਖ਼ੁਦ ਬੈਠੇ ਰਹੇ। ਆਪਣੇ ਭਰਾਵਾਂ ਦੇ ਸਬੰਧ ਵਿਚ ਕਹਿੰਦੇ ਹਨ ਕਿ ਜੇਕਰ ਉਹ ਸਾਡੀ ਗੱਲ ਮੰਨਦੇ ਤਾਂ ਮਾਰੇ ਨਾ ਜਾਂਦੇ। ਆਖੋ, ਕਿ ਤੁਸੀਂ ਆਪਣੇ ਉਪਰੋਂ ਮੌਤ ਨੂੰ ਹਟਾ ਲਵੋ, ਜੇਕਰ ਤੁਸੀਂ ਸੱਚੇ ਹੋ।

(169) ਜਿਹੜੇ ਲੋਕ ਅੱਲਾਹ ਦੇ ਰਾਹ ਵਿਚ ਮਾਰੇ ਗਏ ਉਨ੍ਹਾਂ ਨੂੰ ਮੁਰਦਾ ਨਾ ਸਮਝੋ। ਸਗੋਂ ਉਹ ਜਿਊਂਦੇ ਹਨ ਆਪਣੇ ਰੱਬ ਦੇ ਕੋਲ, ਉਨ੍ਹਾਂ ਨੂੰ ਰਿਜ਼ਕ ਮਿਲ ਰਿਹਾ ਹੈ। (170) ਉਹ ਖੁਸ਼ ਹਨ ਉਨ੍ਹਾਂ ਉੱਪਰ ਜਿਹੜੇ ਅੱਲਾਹ ਨੇ ਆਪਣੀ ਕਿਰਪਾ ਵਿਚੋਂ ਉਨਾਂ ਨੂੰ ਦਿੱਤਾ ਹੈ ਅਤੇ ਖੁਸ਼ਖ਼ਬਰੀ ਲੈ ਰਹੇ ਹਨ, ਜਿਹੜੇ ਲੋਕ ਉਨ੍ਹਾਂ ਦੇ ਪਿੱਛੇ ਹਨ ਅਜੇ ਉੱਤੇ ਨਹੀਂ ਪਹੁੰਚੇ ਉਨ੍ਹਾਂ ਲਈ ਨਾ ਕੋਈ ਭੈਅ ਹੈ ਅਤੇ ਨਾ ਹੀ ਉਹ ਦੁਖੀ ਹੋਣਗੇ। (171) ਉਹ ਪ੍ਰਸੰਨ ਹੋ ਰਹੇ ਹਨ ਅੱਲਾਹ ਦੇ ਤੋਹਫ਼ਿਆਂ ਅਤੇ ਉਸ ਦੀ ਕਿਰਪਾ ਉੱਪਰ। ਇਸ ਉੱਪਰ ਕਿ ਅੱਲਾਹ ਈਮਾਨ ਵਾਲਿਆਂ ਦਾ ਬਦਲਾ ਨਸ਼ਟ ਨਹੀਂ ਕਰਦਾ। (172) ਜਿਨ੍ਹਾਂ ਲੋਕਾਂ ਨੇ ਅੱਲਾਹ ਅਤੇ ਉਸ ਦੇ ਰਸੂਲ ਦੇ ਆਦੇਸ਼ ਦਾ ਪਾਲਣ ਕੀਤਾ, ਇਸ ਤੋਂ ਬਾਅਦ ਕਿ ਉਨ੍ਹਾਂ ਨੂੰ ਜ਼ਖ਼ਮ ਲੱਗ ਚੁੱਕਾ ਸੀ, ਉਨ੍ਹਾਂ ਵਿਚੋਂ ਜਿਹੜੇ ਲੋਕ ਨੇਕ ਅਤੇ ਪ੍ਰਹੇਜ਼ਗਾਰ ਹਨ ਉਨ੍ਹਾਂ ਲਈ ਵੱਡਾ ਬਦਲਾ ਹੈ। (173) ਜਿਨ੍ਹਾਂ ਨੂੰ ਲੋਕਾਂ ਨੇ ਕਿਹਾ ਕਿ ਦੁਸ਼ਮਣ ਨੇ ਤੁਹਾਡੇ ਖਿਲਾਫ਼ ਵੱਡੀ ਸ਼ਕਤੀ ਇਕੱਠੀ ਕਰ ਲਈ ਹੈ ਤੁਸੀਂ ਉਸ ਤੋਂ ਡਰੋ। ਪਰ ਇਸ ਚੀਜ਼ ਨੇ ਉਨ੍ਹਾਂ ਦੇ ਈਮਾਨ ਵਿਚ ਹੋਰ ਵਾਧਾ ਕਰ ਦਿੱਤਾ ਅਤੇ ਉਨ੍ਹਾਂ ਨੇ ਕਿਹਾ ਕਿ ਅੱਲਾਹ ਸਾਡੇ ਲਈ ਹਾਜ਼ਿਰ ਹੈ ਉਹ ਸਾਡਾ ਬਿਹਤਰ ਸਾਥੀ ਹੈ। (174) ਫਿਰ ਉਹ ਅੱਲਾਹ ਦੀ ਬਖਸ਼ਿਸ਼ ਅਤੇ ਉਸ ਦੀ ਕਿਰਪਾ ਨਾਲ ਵਾਪਿਸ ਆਏ। ਇਨ੍ਹਾਂ ਲੋਕਾਂ ਦਾ ਕਿਸੇ ਬੁਰਾਈ ਨਾਲ ਸਾਹਮਣਾ ਨਾ ਹੋਇਆ। ਉਹ ਅੱਲਾਹ ਦੀ ਖੁਸ਼ੀ ਦੇ ਰਾਹ ਉੱਪਰ ਚੱਲੇ, ਅੱਲਾਹ ਬੜਾ ਕਿਰਪਾਸ਼ੀਲ ਹੈ। (175) ਇਹ ਸ਼ੈਤਾਨ ਹੈ ਜੋ ਤੁਹਾਨੂੰ ਆਪਣੇ ਮਿੱਤਰਾਂ ਦੇ ਰਾਹੀਂ ਡਰਾਉਂਦਾ ਹੈ। ਤੁਸੀਂ ਉਸ ਤੋਂ ਨਾ ਡਰੋ ਬਲਕਿ ਮੇਰੇ ਤੋਂ ਡਰੋ ਜੇਕਰ ਤੁਸੀਂ ਈਮਾਨ ਵਾਲੇ ਹੋ।

(176) ਉਹ ਲੋਕ ਤੁਹਾਡੇ ਲਈ ਦੁੱਖ ਦਾ ਕਾਰਨ ਨਾ ਬਣਨ ਜੋ ਅਵੱਗਿਆ ਵਿਚ ਕਾਹਲੀ ਦਿਖਾ ਰਹੇ ਹਨ। ਉਹ ਅੱਲਾਹ ਨੂੰ ਕਦੇ ਵੀ ਕੋਈ ਨੁਕਸਾਨ ਨਾ ਪਹੁੰਚਾ ਸਕਣਗੇ। ਅੱਲਾਹ ਚਾਹੁੰਦਾ ਹੈ ਕਿ ਉਨ੍ਹਾਂ ਦੇ ਲਈ ਪ੍ਰਲੋਕ ਵਿਚ ਕੋਈ ਹਿੱਸਾ ਨਾ ਰੱਖੇ। ਇਹ ਉਨ੍ਹਾਂ ਲਈ ਬੜੀ ਸਜ਼ਾ ਹੈ। (177) ਜਿਨ੍ਹਾਂ ਲੋਕਾਂ ਨੇ ਈਮਾਨ ਦੇ ਬਦਲੇ ਅਵੱਗਿਆ ਖ਼ਰੀਦੀ। ਉਹ ਅੱਲਾਹ ਦਾ ਕੁਝ ਵਿਗਾੜ ਨਹੀਂ ਸਕਦੇ ਅਤੇ ਉਨ੍ਹਾਂ ਲਈ ਇਹ ਦਰਦਨਾਕ ਸਜ਼ਾ ਹੈ। (178) ਜਿਹੜੇ ਲੋਕ ਅਵੱਗਿਆ ਕਰ ਰਹੇ ਹਨ ਉਹ ਇਹ ਨਾ ਸਮਝਣ ਕਿ ਅਸੀਂ ਜਿਹੜੀ ਉਨ੍ਹਾਂ ਨੂੰ ਢਿੱਲ ਦੇ ਰਹੇ ਹਾਂ ਇਹ ਉਨ੍ਹਾਂ ਦੇ ਪੱਖ ਵਿਚ ਵਧੀਆ ਹੈ। ਅਸੀਂ ਤਾਂ ਸਿਰਫ਼ ਇਸ ਲਈ ਮੌਹਲਤ ਦੇ ਰਹੇ ਹਾਂ ਤਾਂ ਕਿ ਉਹ ਅਪਰਾਧ ਵੱਲ ਹੋਰ ਵੱਧ ਜਾਣ ਅਤੇ ਇਹ ਉਨ੍ਹਾਂ ਲਈ ਇਕ ਅਪਮਾਨ ਜਨਕ ਸਜ਼ਾ

ਹੈ। (179) ਅੱਲਾਹ ਅਜਿਹਾ ਨਹੀਂ ਕਿ ਈਮਾਨ ਵਾਲਿਆਂ ਨੂੰ ਉਸ ਹਾਲਤ ਵਿਚ ਛੱਡ ਦੇਵੇ ਜਿਸ ਤਰ੍ਹਾਂ ਕਿ ਤੁਸੀਂ ਹੁਣ ਹੋ, ਜਦੋਂ ਤੱਕ ਉਹ ਪਵਿੱਤਰ ਨੂੰ ਅਪਵਿੱਤਰ ਨਾਲੋ ਅਲੱਗ ਨਾ ਕਰ ਲਵੇ। ਅੱਲਾਹ ਅਜਿਹਾ ਨਹੀਂ ਕਿ ਤੁਹਾਨੂੰ ਗੁਪਤ ਤਰੀਕੇ ਨਾਲ ਸੂਚਿਤ ਕਰ ਦੇਵੇ। ਸਗੋਂ ਅੱਲਾਹ ਛਾਂਟ ਲੈਂਦਾ ਆਪਣੇ ਰਸੂਲਾਂ ਵਿਚੋਂ ਜਿਸ ਨੂੰ ਚਾਹੁੰਦਾ ਹੈ। ਇਸ ਲਈ ਤੁਸੀਂ ਅੱਲਾਹ ਉੱਪਰ ਅਤੇ ਉਸ ਦੇ ਰਸੂਲਾਂ ਉੱਪਰ ਈਮਾਨ ਲਿਆਉ। ਜੇਕਰ ਤੁਸੀਂ ਈਮਾਨ ਲਿਆਉ ਅਤੇ ਪ੍ਰਹੇਜ਼ਗਾਰੀ ਕਰੋ ਤਾਂ ਤੁਹਾਡੇ ਲਈ ਵੱਡਾ ਫ਼ਲ ਹੈ। (180) ਜਿਹੜੇ ਲੋਕ ਕੰਜੂਸੀ ਕਰਦੇ ਹਨ ਉਸ ਚੀਜ਼ ਲਈ ਜੋ ਅੱਲਾਹ ਨੇ ਉਨ੍ਹਾਂ ਨੂੰ ਆਪਣੀ ਕਿਰਪਾ ਨਾਲ ਦਿੱਤੀ ਹੈ ਉਹ ਕਦੇ ਵੀ ਇਹ ਨਾ ਸਮਝਣ ਕਿ ਇਹ ਉਨ੍ਹਾਂ ਲਈ ਚੰਗਾ ਹੈ। ਬਲਕਿ ਇਹ ਉਨ੍ਹਾਂ ਲਈ ਬਹੁਤ ਬੁਰਾ ਹੈ। ਜਿਸ ਚੀਜ਼ ਵਿਚ ਉਹ ਕੰਜੂਸੀ ਕਰ ਰਹੇ ਹਨ ਇਸ ਦਾ ਕਿਆਮਤ ਦੇ ਦਿਨ ਉਨ੍ਹਾਂ ਨੂੰ ਤੌਕ (ਪਟਾ) ਪਹਿਨਾਇਆ ਜਾਵੇਗਾ। ਅੱਲਾਹ ਹੀ ਵਾਰਿਸ ਹੈ ਧਰਤੀ ਅਤੇ ਆਕਾਸ਼ ਦਾ। ਤੁਸੀਂ ਜੋ ਕੁਝ ਕਰਦੇ ਹੋ ਅੱਲਾਹ ਉਸ ਨੂੰ ਜਾਣਨ ਵਾਲਾ ਹੈ। (181) ਅੱਲਾਹ ਨੇ ਉਨ੍ਹਾਂ ਲੋਕਾਂ ਦੀ ਗੱਲ ਸੁਣੀ ਜਿਨ੍ਹਾਂ ਨੇ ਕਿਹਾ ਕਿ ਅੱਲਾਹ ਕੰਗਾਲ ਹੈ ਅਤੇ ਅਸੀਂ ਧਨਵਾਨ। ਅਸੀਂ ਲਿਖ ਲਵਾਂਗੇ ਉਨ੍ਹਾਂ ਦੇ ਇਸ ਕਥਨ ਨੂੰ ਅਤੇ ਉਨ੍ਹਾਂ ਦੇ ਪੈਗ਼ੰਬਰਾਂ ਨੂੰ ਅਣਅਧਿਕਾਰਤ ਰੂਪ ਵਿਚ ਮਾਰਨ ਨੂੰ ਵੀ। ਅਸੀਂ ਕਹਾਂਗੇ ਕਿ ਹੁਣ ਅੱਗ ਦੀ ਪੀੜਾ ਚੱਖੋ। (182) ਇਹ ਤੁਹਾਡੇ ਆਪਣੇ ਹੱਥਾਂ ਦੀ ਕਮਾਈ ਹੈ ਅੱਲਾਹ ਆਪਣੇ ਬੰਦਿਆਂ ਨਾਲ ਅਨਿਆਇ ਕਰਨ ਵਾਲਾ ਨਹੀਂ। (183) ਜਿਹੜੇ ਲੋਕ ਕਹਿੰਦੇ ਹਨ ਕਿ ਅੱਲਾਹ ਨੇ ਸਾਨੂੰ ਆਦੇਸ਼ ਦਿੱਤਾ ਹੈ ਕਿ ਅਸੀਂ ਕਿਸੇ ਰਸੂਲ ਨੂੰ ਸਵੀਕਾਰ ਨਾ ਕਰੀਏ ਜਦੋਂ ਤੱਕ ਉਹ ਸਾਡੇ ਸਾਹਮਣੇ ਅਜਿਹੀ ਕੁਰਬਾਨੀ ਹਾਜ਼ਿਰ ਨਾ ਕਰੇ, ਜਿਸਨੂੰ ਅੱਗ ਖਾ ਲਵੇ। ਉਨ੍ਹਾਂ ਨੂੰ ਕਹੋ ਮੇਰੇ ਤੋਂ ਪਹਿਲਾਂ ਤੁਹਾਡੇ ਕੋਲ ਰਸੂਲ ਆਏ ਖੁੱਲ੍ਹੀਆਂ ਨਿਸ਼ਾਨੀਆਂ ਲੈ ਕੇ। ਉਹ ਚੀਜ਼ ਲੈ ਕੇ ਜਿਸ ਨੂੰ ਤੁਸੀਂ ਕਹਿ ਰਹੇ ਹੋ ਫਿਰ ਤੁਸੀਂ ਕਿਉਂ ਉਨ੍ਹਾਂ ਨੂੰ ਮਾਰ ਦਿੱਤਾ ਜੇਕਰ ਤੁਸੀਂ ਸੱਚੇ ਹੋ।

(184) ਫਿਰ ਜੇਕਰ ਇਹ ਤੁਹਾਨੂੰ ਝੁਠਲਾਉਂਦੇ ਹਨ ਤਾਂ ਤੁਹਾਡੇ ਤੋਂ ਪਹਿਲਾਂ ਵੀ ਬਹੁਤ ਸਾਰੇ ਰਸੂਲ ਝੁਠਲਾਏ ਜਾ ਚੁੱਕੇ ਹਨ, ਜਿਹੜੇ ਖੁੱਲ੍ਹੀਆਂ ਨਿਸ਼ਾਨੀਆਂ ਅਤੇ ਸਹੀਫੇ (ਧਰਮ ਗ੍ਰੰਥ), ਪ੍ਰਕਾਸ਼ਮਈ ਕਿਤਾਬਾਂ ਲੈ ਕੇ ਆਏ ਸਨ। (185) ਹਰੇਕ ਬੰਦੇ ਨੇ ਮੌਤ ਦਾ ਸਵਾਦ ਚੱਖਣਾ ਹੈ। ਤੁਹਾਨੂੰ ਸੰਪੂਰਨ ਫ਼ਲ ਤਾਂ ਸਿਰਫ਼ ਕਿਆਮਤ ਦੇ ਦਿਨ ਮਿਲੇਗਾ। ਤਾਂ ਜਿਹੜਾ ਬੰਦਾ ਅੱਗ ਤੋਂ ਬਚ ਜਾਵੇ ਅਤੇ ਜੰਨਤ ਵਿਚ ਪਹੁੰਚਾ

ਦਿੱਤਾ ਜਾਵੇ ਅਸਲ ਵਿਚ ਉਹੀ ਸਫ਼ਲ ਰਿਹਾ। ਸੰਸਾਰ ਦਾ ਜੀਵਨ ਤਾਂ ਸਿਰਫ਼ ਧੋਖੇ ਦਾ ਸੌਦਾ ਹੈ।

(186) ਨਿਸ਼ਚਤ ਹੀਂ ਤੁਸੀਂ ਆਪਣੇ ਪ੍ਰਾਣ ਅਤੇ ਸੰਪਤੀ ਦੇ ਮਾਮਲੇ ਵਿਚ ਪ੍ਰੀਖਿਆ ਵਿਚ ਪਾਏ ਜਾਉਗੇ। ਤੁਸੀਂ ਬਹੁਤ ਸਾਰੀਆਂ ਕਸ਼ਟ ਯੋਗ ਗੱਲਾਂ ਸੁਣੋਗੇ ਉਨ੍ਹਾਂ ਦੇ ਕੋਲੋ ਜਿਨ੍ਹਾਂ ਨੂੰ ਤੁਹਾਡੇ ਤੋਂ ਪਹਿਲਾਂ ਕਿਤਾਬ ਮਿਲੀ ਅਤੇ ਉਨ੍ਹਾਂ ਤੋਂ ਵੀ ਜਿਨ੍ਹਾਂ ਨੇ ਸ਼ਿਰਕ (ਬਹੁਦੇਵਵਾਦ) ਕੀਤਾ ਜੇਕਰ ਤੁਸੀਂ ਧੀਰਜ ਰੱਖੋ ਅਤੇ ਪ੍ਰਹੇਜਗਾਰੀ ਅਪਣਾਉ ਤਾਂ ਇਹ ਵੱਡੇ ਹੌਂਸਲੇ ਦਾ ਕੰਮ ਹੈ। (187) ਜਦੋਂ ਅੱਲਾਹ ਨੇ ਕਿਤਾਬ ਵਾਲਿਆਂ (ਯਹੂਦੀ ਅਤੇ ਈਸਾਈ) ਤੋਂ ਪ੍ਰਣ ਲਿਆ ਕਿ ਤੁਸੀਂ ਅੱਲਾਹ ਦੀ ਕਿਤਾਬ ਨੂੰ ਪੂਰਨ ਰੂਪ ਨਾਲ ਲੋਕਾਂ ਲਈ ਪੇਸ਼ ਕਰੋਗੇ ਅਤੇ ਉਸ ਨੂੰ ਛੁਪਾਉਗੇ ਨਹੀਂ। ਪਰੰਤੂ ਉਨ੍ਹਾਂ ਨੇ ਇਸ ਨੂੰ ਪਿੱਠ ਪਿੱਛੇ ਕਰ ਲਿਆ ਅਤੇ ਥੋੜ੍ਹੇ ਮੁੱਲ ਤੇ ਵੇਚ ਦਿੱਤਾ। ਕਿਹੋ ਜਿਹੀ ਬੁਰੀ ਚੀਜ਼ ਹੈ, ਜਿਸ ਨੂੰ ਉਹ ਖਰੀਦ ਰਹੇ ਹਨ। (188) ਜਿਹੜੇ ਲੋਕ ਆਪਣੇ ਉਨ੍ਹਾਂ ਉਪਕਾਰਾਂ ਤੇ ਪ੍ਰਸੰਨ ਹਲ ਅਤੇ ਚਾਹੁੰਦੇ ਹਨ ਕਿ ਜਿਹੜੇ ਕੰਮ ਉਨ੍ਹਾਂ ਨੇ ਨਹੀਂ ਕੀਤੇ ਉਨ੍ਹਾਂ ਨਾਲ ਉਨ੍ਹਾਂ ਦੀ ਸ਼ੋਭਾ ਹੋਵੇ ਉਨ੍ਹਾਂ ਨੂੰ ਸਜ਼ਾ ਤੋਂ ਸੁਰੱਖਿਅਤ ਨਾ ਸਮਝੋ। ਉਨ੍ਹਾਂ ਲਈ ਕਸ਼ਟ ਯੋਗ ਸਜ਼ਾ ਹੈ (189) ਅੱਲਾਹ ਹੀ ਦੇ ਲਈ ਹੈ ਧਰਤੀ ਅਤੇ ਆਕਾਸ਼ ਦੀ ਬਾਦਸ਼ਾਹੀ ਅੱਲਾਹ ਹਰ ਚੀਜ਼ ਦੀ ਸਮਰੱਥਾ ਰੱਖਦਾ ਹੈ।

(190) ਆਕਾਸ਼ ਅਤੇ ਧਰਤੀ ਦੀ ਰਚਨਾ ਵਿਚ ਦਿਨ ਰਾਤ ਨੂੰ ਇੱਕ ਦੇ ਬਾਅਦ ਆਉਣ ਵਾਲੇ ਬੁੱਧੀਮਾਨਾਂ ਲਈ ਬਹੁਤ ਨਿਸ਼ਾਨੀਆਂ ਹਨ। (191) ਜਿਹੜੇ ਖੜ੍ਹੇ ਅਤੇ ਬੈਠੇ ਆਪਣਿਆਂ ਪਾਸਿਆਂ ਉੱਪਰ ਅੱਲਾਹ ਨੂੰ ਯਾਦ ਕਰਦੇ ਹਨ। ਆਕਾਸ਼ ਅਤੇ ਧਰਤੀ ਦੀ ਰਚਨਾ ਵਿਚ ਚਿੰਤਨ ਕਰਦੇ ਹਨ ਉਹ ਕਹਿ ਉਠਦੇ ਹਨ ਕਿ ਹੇ ਸਾਡੇ ਪਾਲਣਹਾਰ! ਤੂੰ ਇਹ ਸਾਰਾ ਕੁਝ ਬਿਨਾਂ ਕਿਸੇ ਉਦੇਸ਼ ਦੇ ਨਹੀਂ ਬਣਾਇਆ। ਤੂੰ ਪਵਿੱਤਰ ਹੈ ਸਾਨੂੰ ਅੱਗ ਦੀ ਸਜ਼ਾ ਤੋਂ ਬਚਾ ਲੈ। (192) ਹੇ ਸਾਡੇ ਪਾਲਣਹਾਰ! ਤੂੰ ਜਿਸ ਨੂੰ ਅੱਗ ਵਿਚ ਪਾਇਆ ਅਸਲ ਵਿਚ ਤੂੰ ਉਸ ਨੂੰ ਬੇਇਜ਼ਤ ਕਰ ਦਿੱਤਾ। ਅਤਿਆਚਾਰੀਆਂ ਦਾ ਕੋਈ ਸਾਥੀ ਨਹੀਂ (193) ਹੇ ਸਾਡੇ ਰੱਬ! ਅਸੀਂ ਇੱਕ ਪੁਕਾਰਣ ਵਾਲੇ ਨੂੰ ਸੁਣਿਆ ਜਿਹੜਾ ਈਮਾਨ ਦੇ ਵੱਲ ਪੁਕਾਰ ਰਿਹਾ ਸੀ ਕਿ ਆਪਣੇ ਰੱਬ ਉੱਪਰ ਈਮਾਨ ਲਿਆਉ, ਫਿਰ ਅਸੀਂ ਈਮਾਨ ਲਿਆਏ। ਹੇ ਸਾਡੇ ਪਾਲਣਹਾਰ! ਸਾਡੇ ਪਾਪਾਂ ਨੂੰ ਮੁਆਫ਼ ਕਰ ਦੇ ਅਤੇ ਸਾਡੀਆਂ ਬੁਰਾਈਆਂ ਨੂੰ ਸਾਡੇ

ਤੋਂ ਦੂਰ ਕਰਦੇ ਅਤੇ ਸਾਡਾ ਅੰਤ ਨੇਕ ਬੰਦਿਆਂ ਦੇ ਨਾਲ ਕਰ। (194) ਹੇ ਸਾਡੇ ਪਾਲਣਹਾਰ! ਤੂੰ ਜੋ ਵਾਅਦੇ ਆਪਣੇ ਰਸੂਲਾਂ ਦੇ ਰਾਹੀਂ ਸਾਡੇ ਨਾਲ ਕੀਤੇ ਹਨ ਉਨ੍ਹਾਂ ਨੂੰ ਸਾਡੇ ਨਾਲ ਪੂਰਾ ਕਰ ਅਤੇ ਕਿਆਮਤ ਦੇ ਦਿਨ ਸਾਨੂੰ ਅਪਮਾਨ ਵਿਚ ਨਾ ਪਾ। ਬੇਸ਼ੱਕ ਤੂੰ ਆਪਣੇ ਵਾਅਦੇ ਦੇ ਵਿਰੁੱਧ ਜਾਣ ਵਾਲਾ ਨਹੀਂ ਹੈ।

(195) ਉਨ੍ਹਾਂ ਦੇ ਰੱਬ ਨੇ ਉਨ੍ਹਾਂ ਦੀ ਅਰਦਾਸ ਸਵੀਕਾਰ ਕੀਤੀ ਕਿ ਮੈਂ ਤੁਹਾਡੇ ਵਿਚੋਂ ਕਿਸੇ ਦਾ ਕਰਮ ਨਸ਼ਟ ਕਰਨ ਵਾਲਾ ਨਹੀਂ, ਚਾਹੇ ਉਹ ਮਰਦ ਹੋਵੇ ਜਾਂ ਔਰਤ ਤੁਸੀਂ ਸਾਰੇ ਇੱਕ ਦੂਸਰੇ ਤੋਂ ਹੋ। ਫਿਰ ਜਿਨ੍ਹਾਂ ਲੋਕਾਂ ਨੇ ਹਿਜ਼ਰਤ (ਅੱਲਾਹ ਦੇ ਰਾਹ ਵਿਚ ਪ੍ਰਵਾਸ) ਕੀਤੀ ਅਤੇ ਜਿਹੜੇ ਆਪਣੇ ਘਰਾਂ ਤੋਂ ਕੱਢੇ ਗਏ ਅਤੇ ਮੇਰੇ ਰਾਹ ਵਿਚ ਪ੍ਰੇਸ਼ਾਨ ਕੀਤੇ ਗਏ, ਉਹ ਲੜੇ ਅਤੇ ਮਾਰੇ ਗਏ, ਮੈਂ ਉਨ੍ਹਾਂ ਦੇ ਪਾਪ ਜ਼ਰੂਰ ਉਨ੍ਹਾਂ ਤੋਂ ਦੂਰ ਕਰ ਦੇਵਾਂਗਾ ਅਤੇ ਉਨ੍ਹਾਂ ਨੂੰ ਇਹੋ ਜਿਹੇ ਬਾਗ਼ਾਂ ਵਿਚ ਦਾਖ਼ਲਾ ਦੇਵਾਂਗਾ, ਜਿਨ੍ਹਾਂ ਦੇ ਥੱਲੇ ਨਹਿਰਾਂ ਵੱਗਦੀਆਂ ਹੋਣਗੀਆਂ। ਇਹ ਉਨ੍ਹਾਂ ਦਾ ਬਦਲਾ ਹੈ ਅੱਲਾਹ ਦੇ ਸਥਾਨ ਤੇ, ਅੱਲਾਹ ਦੇ ਕੋਲ ਹੀ ਸਭ ਤੋਂ ਚੰਗਾ ਬਦਲਾ ਹੈ। (196) ਦੇਸ਼ ਦੇ ਅੰਦਰ ਅਵੱਗਿਆਕਾਰੀਆਂ ਦੀਆਂ ਗਤੀਵਿਧੀਆਂ ਨੂੰ ਤੁਹਾਨੂੰ ਧੋਖੇ ਵਿਚ ਪਾ ਦੇਣ।

(197) ਇਹ ਥੋੜ੍ਹਾ ਜਿਹਾ ਲਾਭ ਹੈ। ਫਿਰ ਉਨ੍ਹਾਂ ਦਾ ਟਿਕਾਣਾ ਨਰਕ ਹੈ ਉਹ ਕਿਹੋ ਜਿਹਾ ਬੁਰਾ ਟਿਕਾਣਾ ਹੈ। (198) ਹਾਂ ਜਿਹੜੇ ਲੋਕ ਆਪਣੇ ਰੱਬ ਤੋਂ ਡਰਦੇ ਹਨ ਉਨ੍ਹਾਂ ਲਈ ਬਾਗ਼ ਹੋਣਗੇ ਜਿਨ੍ਹਾਂ ਦੇ ਥੱਲੇ ਨਹਿਰਾਂ ਵੱਗਦੀਆਂ ਹੋਣਗੀਆਂ ਅਤੇ ਉਹ ਉਸ ਵਿਚ ਹਮੇਸ਼ਾਂ ਰਹਿਣਗੇ। ਇਹ ਅੱਲਾਹ ਦੇ ਵੱਲੋਂ ਉਨ੍ਹਾਂ ਦੀ ਮਹਿਮਾਨ ਨਿਵਾਜ਼ੀ ਅਤੇ ਇੱਜ਼ਤ ਹੋਵੇਗੀ। ਜੋ ਕੁਝ ਅੱਲਾਹ ਦੇ ਕੋਲ ਨੇਕ ਲੋਕਾਂ ਲਈ ਹੈ ਉਹ ਸਭ ਤੋਂ ਵਧੀਆ ਹੈ। (199) ਬੇਸ਼ੱਕ ਕਿਤਾਬ ਵਾਲਿਆਂ (ਯਹੂਦੀ ਅਤੇ ਈਸਾਈ) ਵਿਚੋਂ ਕੁਝ ਅਜਿਹੇ ਵੀ ਹਨ ਜੋ ਅੱਲਾਹ ਉੱਪਰ ਈਮਾਨ ਰੱਖਦੇ ਹਨ ਅਤੇ ਉਸ ਨੂੰ ਵੀ ਮੰਨਦੇ ਹਨ ਜੋ ਤੁਹਾਡੇ ਵੱਲ ਭੇਜੀ ਗਈ ਹੈ। ਉਸ ਕਿਤਾਬ ਨੂੰ ਵੀ ਮੰਨਦੇ ਹਨ ਜੋ ਇਸ ਤੋਂ ਪਹਿਲਾਂ ਖੁਦ ਉਨ੍ਹਾਂ ਦੇ ਵੱਲ ਭੇਜੀ ਗਈ ਸੀ, ਉਹ ਅੱਲਾਹ ਦੇ ਅੱਗੇ ਝੁੱਕੇ ਹੋਏ ਹਨ ਅਤੇ ਉਹ ਅੱਲਾਹ ਦੀਆਂ ਆਇਤਾਂ ਨੂੰ ਥੋੜ੍ਹੇ ਮੁੱਲ ਉੱਪਰ ਨਹੀਂ ਵੇਚਦੇ। ਉਨ੍ਹਾਂ ਦਾ ਬਦਲਾ ਉਨ੍ਹਾਂ ਦੇ ਰੱਬ ਦੇ ਕੋਲ ਹੈ। ਅੱਲਾਹ ਜਲਦੀ ਹਿਸਾਬ ਲੈਣ ਵਾਲਾ ਹੈ। (200) ਹੇ ਈਮਾਨ ਵਾਲਿਓ! ਧੀਰਜ ਰੱਖੋ (ਟਿਕੇ ਰਹੋ) ਮੁਕਾਬਲਾ ਕਰਨ ਵਿਚ

ਦ੍ਰਿੜ ਰਹੋ ਅਤੇ (ਆਪਿਸ ਵਿੱਚ) ਜੁੜੇ ਰਹੋ। ਅੱਲਾਹ ਤੋਂ ਡਰੋ ਉਮੀਦ ਹੈ ਕਿ ਤੁਸੀਂ ਸਫ਼ਲ ਹੋਵੋਗੇ।

# 4 ਸੂਰਤ-ਅਨ-ਨਿਸਾ

## ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਹੇ ਲੋਕੋ! ਆਪਣੇ ਰੱਬ ਤੋਂ ਡਰੋ ਜਿਸ ਨੇ ਤੁਹਾਨੂੰ ਇੱਕ ਜਾਨ ਤੋਂ ਪੈਦਾ ਕੀਤਾ ਹੈ ਅਤੇ ਉਸੇ ਤੋਂ ਹੀ ਉਸ ਦਾ ਜੋੜਾ ਪੈਦਾ ਕੀਤਾ ਹੈ। ਉਨ੍ਹਾਂ ਦੋਵਾਂ ਤੋਂ ਬਹੁਤ ਸਾਰੇ ਮਰਦ ਅਤੇ ਔਰਤਾਂ ਫੈਲਾ ਦਿੱਤੀਆਂ। ਅੱਲਾਹ ਤੋਂ ਡਰੋ। ਜਿਸ ਦਾ ਵਾਸਤਾ ਦੇ ਕੇ ਤੁਸੀਂ ਇੱਕ ਦੂਸਰੇ ਤੋਂ ਸਹਾਇਤਾ ਮੰਗਦੇ ਹੋ, ਸੁਚੇਤ ਰਹੋ ਰਿਸ਼ਤੇਦਾਰਾਂ ਦੇ ਸਬੰਧ ਵਿੱਚ। ਬੇਸ਼ੱਕ ਅੱਲਾਹ ਤੁਹਾਡੀ ਪਰਖ ਕਰ ਰਿਹਾ ਹੈ। (2) ਅਤੇ ਅਨਾਥਾਂ ਦੀ ਪੂੰਜੀ ਉਨ੍ਹਾਂ ਨੂੰ ਸੌਂਪ ਦਿਉ। ਅਤੇ ਬੁਰੇ ਮਾਲ ਨੂੰ ਚੰਗੇ ਮਾਲ ਵਿਚ ਨਾ ਬਦਲੋ। ਉਨ੍ਹਾਂ ਦੀ ਪੂੰਜੀ ਆਪਣੀ ਪੂੰਜੀ ਦੇ ਨਾਲ ਮਿਲਾ ਕੇ ਨਾ ਖਾਉ। ਇਹ ਬਹੁਤ ਵੱਡਾ ਪਾਪ ਹੈ। (3) ਜੇਕਰ ਤੁਹਾਨੂੰ ਡਰ ਹੋਵੇ ਕਿ ਤੁਸੀਂ ਅਨਾਥਾਂ ਦੇ ਸਬੰਧ ਵਿਚ ਇਨਸਾਫ਼ ਨਹੀਂ ਕਰ ਸਕੋਗੇ ਤਾਂ ਔਰਤਾਂ ਵਿੱਚੋਂ ਜੋ ਤੁਹਾਨੂੰ ਪਸੰਦ ਹੋਣ ਉਨ੍ਹਾਂ ਨਾਲ ਦੋ-ਦੋ, ਤਿੰਨ-ਤਿੰਨ, ਚਾਰ-ਚਾਰ ਤੱਕ ਨਿਕਾਹ (ਵਿਆਹ) ਕਰ ਲਵੋ। ਜੇਕਰ ਤੁਹਾਨੂੰ ਡਰ ਹੈ ਕਿ ਤੁਸੀਂ ਇਨਸਾਫ ਨਹੀਂ ਕਰ ਸਕੋਗੇ ਤਾਂ ਇੱਕ ਹੀ ਨਿਕਾਹ (ਵਿਆਹ) ਕਰੋ ਜਾਂ ਜੋ ਦਾਸੀ ਤੁਹਾਡੇ ਅਧਿਕਾਰ ਵਿਚ ਹੋਵੇ। ਇਸ ਵਿਚ ਉਮੀਦ ਹੈ ਕਿ ਤੁਸੀਂ ਨਿਆਂ ਨਾਲ ਪ੍ਰੇਸ਼ਾਨ ਨਹੀਂ ਹੋਵੋਗੇ। (4) ਔਰਤਾਂ ਨੂੰ ਉਨ੍ਹਾਂ ਦਾ ਮਹਰ ਖੁਸ਼ੀ ਨਾਲ ਅਦਾ ਕਰੋ ਫਿਰ ਜੇਕਰ ਉਹ ਉਸ ਵਿਚੋਂ ਕੁਝ ਤੁਹਾਡੇ ਲਈ ਛੱਡ ਦੇਣ ਆਪਣੀ ਖੁਸ਼ੀ ਨਾਲ ਤਾਂ ਤੁਸੀਂ ਉਸ ਨੂੰ ਖੁਸ਼ੀ ਖੁਸ਼ੀ ਨਾਲ ਖਾਉ।

(5) ਨਾ ਸਮਝਿਆ ਨੂੰ ਆਪਣੀ ਉਹ ਪੂੰਜੀ ਨਾ ਦਿਉ ਜਿਸ ਨੂੰ ਅੱਲਾਹ ਨੇ ਤੁਹਾਡੇ ਲਈ ਆਤਮ ਨਿਰਭਰਤਾ ਦਾ ਮਾਧਿਅਮ ਬਣਾਇਆ ਹੈ। ਉਸ ਪੂੰਜੀ ਵਿਚੋਂ ਉਨ੍ਹਾਂ ਨੂੰ ਖਵਾਉ, ਪਹਿਨਾਉ ਅਤੇ ਉਨ੍ਹਾਂ ਨਾਲ ਨੇਕੀ ਦੀ ਗੱਲ ਕਰੋ। (6) ਅਨਾਥਾਂ ਨੂੰ ਪਰਖਦੇ ਰਹੋ ਜਦੋਂ ਤੱਕ ਉਹ ਨਿਕਾਹ (ਵਿਆਹ) ਦੀ ਉਮਰ ਨੂੰ ਪਹੁੰਚ ਜਾਣ ਅਤੇ ਜੇਕਰ ਤੁਸੀਂ ਉਨ੍ਹਾਂ ਵਿਚ ਪ੍ਰਪੱਕਤਾ ਦੇਖੋ ਤਾਂ ਉਨ੍ਹਾਂ ਦੀ ਪੂੰਜੀ ਉਨ੍ਹਾਂ ਨੂੰ ਸੌਂਪ ਦਿਉ।

ਉਨ੍ਹਾਂ ਦੀ ਪੂੰਜੀ ਫਜ਼ੂਲ ਖਰਚੀ ਦੇ ਕੰਮਾਂ ਵਿਚ, ਇਸ ਵਿਚਾਰ ਨਾਲ ਕਿ ਉਹ ਵੱਡੇ ਹੋ ਜਾਣਗੇ, ਨਾ ਖਾ ਜਾਉ। ਜਿਸ ਨੂੰ ਜ਼ਰੂਰਤ ਨਾ ਹੋਵੇ ਉਹ ਅਨਾਥ ਦੀ ਪੂੰਜੀ ਤੋਂ ਬਚੇ, ਜੋ ਬੰਦਾ ਗਰੀਬ ਹੋਵੇ ਉਹ ਸਧਾਰਨ ਰੀਤ ਅਨੁਸਾਰ ਖਾਵੇ। ਫਿਰ ਜਦੋਂ ਤੁਸੀਂ ਉਨ੍ਹਾਂ ਦੀ ਪੂੰਜੀ ਉਨ੍ਹਾਂ ਨੂੰ ਸੌਂਪੋ ਤਾਂ ਉਨ੍ਹਾਂ ਲਈ ਗਵਾਹ ਬਣਾ ਲਵੋ, ਅੱਲਾਹ ਹਿਸਾਬ ਲੈਣ ਲਈ ਕਾਫੀ ਹੈ। (7) ਮਾਂ-ਬਾਪ ਅਤੇ ਸਬੰਧੀਆਂ ਦੀ ਵਿਰਾਸਤ ਵਿੱਚੋਂ ਮਰਦਾਂ ਦਾ ਵੀ ਹਿੱਸਾ ਹੈ ਅਤੇ ਮਾਂ-ਬਾਪ ਅਤੇ ਰਿਸ਼ਤੇਦਾਰਾਂ ਦੀ ਵਿਰਾਸਤ ਵਿਚੋਂ ਔਰਤਾਂ ਦਾ ਵੀ ਹਿੱਸਾ ਹੈ, ਚਾਹੇ ਥੋੜ੍ਹਾ ਹੋਵੇ ਜਾਂ ਜ਼ਿਆਦਾ, ਇੱਕ ਨਿਰਧਾਰਤ ਕੀਤਾ ਹੋਇਆ ਹਿੱਸਾ। (8) ਜੇਕਰ ਬਟਵਾਰੇ ਦੇ ਸਮੇਂ ਸਬੰਧੀ, ਅਨਾਥ ਅਤੇ ਨਿਰਧਨ ਮੌਜੂਦ ਹੋਣ ਤਾਂ ਉਨ੍ਹਾਂ ਵਿਚੋਂ ਉਨ੍ਹਾਂ ਨੂੰ ਵੀ ਕੁਝ ਦੇਵੋ ਅਤੇ ਉਨ੍ਹਾਂ ਨਾਲ ਹਮਦਰਦੀ ਨਾਲ ਗੱਲ ਕਰੋ। (9) ਅਜਿਹੇ ਲੋਕਾਂ ਨੂੰ ਡਰਨਾ ਚਾਹੀਦਾ ਹੈ। ਜੇਕਰ ਉਹ ਆਪਣੇ ਪਿੱਛੇ ਕਮਜ਼ੋਰ ਬੱਚੇ ਛੱਡ ਜਾਂਦੇ ਤਾਂ ਉਨ੍ਹਾਂ ਨੂੰ ਉਨ੍ਹਾਂ ਦੀ ਬਹੁਤ ਚਿੰਤਾ ਰਹਿੰਦੀ। ਫਿਰ ਉਨ੍ਹਾਂ ਨੂੰ ਚਾਹੀਦਾ ਹੈ ਕਿ ਉਹ ਅੱਲਾਹ ਤੋਂ ਡਰਨ ਅਤੇ ਪੱਕੀ ਗੱਲ ਕਹਿਣ। (10) ਜਿਹੜੇ ਲੋਕ ਅਨਾਥਾਂ ਦੀ ਪੂੰਜੀ ਨਜਾਇਜ਼ ਰੂਪ ਨਾਲ ਖਾਂਦੇ ਹਨ, ਉਹ ਲੋਕ ਆਪਣੇ ਢਿੱਡਾਂ ਵਿਚ ਅੱਗ ਭਰ ਰਹੇ ਹਨ ਉਹ ਜਲਦੀ ਹੀ ਭਟਕਦੀ ਹੋਈ ਅੱਗ ਵਿਚ ਸੁੱਟੇ ਜਾਣਗੇ।

(11) ਅੱਲਾਹ ਤੁਹਾਨੂੰ ਤੁਹਾਡੀ ਔਲਾਦ ਦੇ ਸਬੰਧ ਵਿਚ ਆਦੇਸ਼ ਦਿੰਦਾ ਹੈ, ਕਿ ਮਰਦ ਦਾ ਹਿੱਸਾ ਦੋ ਔਰਤਾਂ ਦੇ ਬਰਾਬਰ ਹੈ। ਜੇਕਰ ਔਰਤਾਂ ਦੋ ਤੋਂ ਜ਼ਿਆਦਾ ਹਨ ਤਾਂ ਉਨ੍ਹਾਂ ਲਈ ਦੋ ਤਿਹਾਈ ਹੈ, ਉਸ ਸੰਪਤੀ ਵਿਚੋਂ ਜਿਹੜੀ (ਮ੍ਰਿਤਕ) ਛੱਡ ਗਿਆ ਹੈ। ਜੇਕਰ ਉਹ ਇਕੱਲੀ ਹੈ ਤਾਂ ਉਸ ਲਈ ਅੱਧਾ ਹੈ। ਮ੍ਰਿਤਕ ਦੇ ਮਾਤਾ-ਪਿਤਾ ਨੂੰ ਦੋਵਾਂ ਵਿਚੋਂ ਹਰੇਕ ਦੇ ਲਈ ਉਸ ਸੰਪਤੀ ਦਾ ਛੇਵਾਂ ਹਿੱਸਾ ਹੈ। ਜਿਹੜੀ ਉਹ ਛੱਡ ਕੇ ਗਿਆ ਹੈ। ਸ਼ਰਤ ਇਹ ਹੈ ਕਿ ਮ੍ਰਿਤਕ ਦੀ ਔਲਾਦ ਹੋਵੇ। ਜੇਕਰ ਮ੍ਰਿਤਕ ਦੇ ਔਲਾਦ ਨਾ ਹੋਵੇ ਅਤੇ ਉਸ ਦੇ ਮਾਤਾ-ਪਿਤਾ ਉਸ ਦੇ ਵਾਰਿਸ ਹੋਣ ਤਾਂ ਉਸ ਦੀ ਮਾਂ ਦਾ ਤਿਹਾਈ ਹਿੱਸਾ ਹੈ। ਜੇਕਰ ਉਸ ਦੇ ਭਰਾ ਭੈਣ ਹੋਣ ਤਾਂ ਉਸ ਦੀ ਮਾਂ ਦੇ ਲਈ ਛੇਵਾਂ ਹਿੱਸਾ ਹੈ। ਇਹ ਹਿੱਸੇ ਵਸੀਅਤ ਕੱਢਣ ਤੋਂ ਬਾਅਦ ਜਾਂ ਰਿਣ ਅਦਾ ਕਰਨ ਤੋਂ ਬਾਅਦ ਹਨ ਜੋ ਉਹ ਕਰ ਜਾਂਦਾ ਹੈ। ਤੁਹਾਡੇ ਬਾਪ ਜਾਂ ਤੁਹਾਡੇ ਬੇਟੇ ਹੋਣ, ਤੁਸੀਂ ਨਹੀਂ ਜਾਣਦੇ ਕਿ ਉਨ੍ਹਾਂ ਵਿਚੋਂ ਤੁਹਾਡੇ ਲਈ ਸਭ ਤੋਂ ਜ਼ਿਆਦਾ ਫਾਇਦੇਮੰਦ ਕੌਣ ਹੈ। ਇਹ ਅੱਲਾਹ ਦਾ ਨਿਰਧਾਰਤ ਕੀਤਾ ਹੋਇਆ ਹਿੱਸਾ ਹੈ। ਬੇਸ਼ੱਕ ਅੱਲਾਹ ਗਿਆਨ ਵਾਲਾ ਬਿਬੇਕ ਵਾਲਾ ਹੈ।

(12) ਤੁਹਾਡੇ ਲਈ ਉਸ ਪੂੰਜੀ ਦਾ ਅੱਧਾ ਹਿੱਸਾ ਹੈ ਜਿਹੜਾ ਤੁਹਾਡੀਆਂ ਪਤਨੀਆਂ ਛੱਡਣ, ਸ਼ਰਤ ਇਹ ਹੈ ਕਿ ਉਨ੍ਹਾਂ ਦੇ ਔਲਾਦ ਨਾ ਹੋਵੇ। ਜੇਕਰ ਉਨ੍ਹਾਂ ਦੇ ਔਲਾਦ ਹੋਵੇ ਤਾਂ ਤੁਹਾਡੇ ਲਈ ਪਤਨੀਆਂ ਦੀ ਵਿਰਾਸਤ ਦਾ ਚੌਥਾਈ ਹਿੱਸਾ ਹੈ, ਵਸੀਅਤ ਨਿਕਲਣ ਤੋਂ ਬਾਅਦ ਜਿਸ ਦੀ ਉਹ ਵਸੀਅਤ ਕਰ ਜਾਏ ਜਾਂ ਰਿਣ ਅਦਾ ਕਰਨ ਤੋਂ ਬਾਅਦ। ਉਨ੍ਹਾਂ ਪਤਨੀਆਂ ਦੇ ਲਈ ਚੌਥਾਈ ਹਿੱਸਾ ਹੈ ਤੁਹਾਡੀ ਵਿਰਾਸਤ ਦਾ ਜੇਕਰ ਤੁਹਾਡੇ ਔਲਾਦ ਨਹੀਂ ਹੈ। ਜੇਕਰ ਤੁਹਾਡੇ ਔਲਾਦ ਹੈ ਤਾਂ ਉਨ੍ਹਾਂ ਦੇ ਲਈ ਅੱਠਵਾਂ ਹਿੱਸਾ ਹੈ ਤੁਹਾਡੀ ਵਿਰਾਸਤ ਦਾ, ਵਿਰਾਸਤ ਨਿਕਲਣ ਤੋਂ ਬਾਅਦ ਜਿਸਦੀ ਤੁਸੀਂ ਵਿਰਾਸਤ ਕਰ ਜਾਉ ਜਾਂ ਰਿਣ ਅਦਾ ਕਰਨ ਤੋਂ ਬਾਅਦ। ਜੇਕਰ ਕੋਈ ਮ੍ਰਿਤਕ ਮਰਦ ਹੋਵੇ ਜਾਂ ਇਸਤਰੀ ਅਜਿਹੀ ਹੋਵੇ ਜਿਨ੍ਹਾਂ ਦੇ ਨਾ ਮਾਂ-ਬਾਪ (ਉਸੂਲ) ਹੋਵੇ ਨਾ ਸੰਤਾਨ (ਫ਼ੁਰੂ), ਉਨ੍ਹਾਂ ਦੇ ਇੱਕ ਭਰਾ ਜਾਂ ਇੱਕ ਭੈਣ ਹੋਵੇ ਤਾਂ ਦੋਵਾਂ ਵਿਚੋਂ ਹਰੇਕ ਦੇ ਲਈ ਛੇਵਾਂ ਹਿੱਸਾ ਹੈ। ਜੇਕਰ ਉਹ ਇਸ ਤੋਂ ਜ਼ਿਆਦਾ ਹੋਣ ਤਾਂ ਉਹ ਇੱਕ ਤਿਹਾਈ ਦੇ ਸਾਂਝੀਦਾਰ ਹੋਣਗੇ। ਵਸੀਅਤ ਨਿਕਲਣ ਤੋਂ ਬਾਅਦ ਜਿਸ ਦੀ ਵਸੀਅਤ ਕੀਤੀ ਗਈ ਹੋਵੇ ਜਾਂ ਰਿਣ ਅਦਾ ਕਰਨ ਤੋ ਬਾਅਦ ਬਿਨ੍ਹਾਂ ਕਿਸੇ ਨੂੰ ਨੁਕਸਾਨ ਪਹੁੰਚਾਏ। ਇਹ ਹੁਕਮ ਅੱਲਾਹ ਵੱਲੋਂ ਹੈ ਅਤੇ ਅੱਲਾਹ ਨਰਮ ਅਤੇ ਬੇ-ਖ਼ਬਰ ਹੈ। (13) ਇਹ ਅੱਲਾਹ ਦੀਆਂ ਨਿਰਧਾਰਿਤ ਕੀਤੀਆਂ ਹੋਈਆਂ ਹੱਦਾਂ ਹਨ। ਜਿਹੜਾ ਬੰਦਾ ਅੱਲਾਹ ਅਤੇ ਉਸ ਦੇ ਰਸੂਲ ਦੀ ਆਗਿਆ ਦਾ ਪਾਲਣ ਕਰੇਗਾ, ਅੱਲਾਹ ਉਸ ਨੂੰ ਅਜਿਹੇ ਬਾਗ਼ਾਂ ਵਿਚ ਪ੍ਰਵੇਸ਼ ਕਰਵਾਵੇਗਾ, ਜਿਸ ਦੇ ਥੱਲੇ ਨਹਿਰਾਂ ਵਗਦੀਆਂ ਹੋਣਗੀਆ ਅਤੇ ਉਹ ਉਸ ਵਿਚ ਹਮੇਸ਼ਾ ਰਹਿਣਗੇ, ਇਹ ਹੀ ਵੱਡੀ ਸਫ਼ਲਤਾ ਹੈ। (14) ਜਿਹੜਾ ਬੰਦਾ ਅੱਲਾਹ ਅਤੇ ਉਸ ਦੇ ਰਸੂਲ ਦੀ ਅਵੱਗਿਆ ਕਰੇਗਾ, ਉਸ ਦੇ ਨਿਰਧਾਰਿਤ ਕੀਤੇ ਹੋਏ ਨਿਯਮਾਂ ਤੋਂ ਬਾਹਰ ਨਿਕਲ ਜਾਏਗਾ ਉਸ ਨੂੰ ਉਹ ਅੱਗ ਵਿਚ ਸੁੱਟੇਗਾ। ਜਿਸ ਵਿਚ ਉਹ ਸਦੀਵੀ ਰਹੇਗਾ ਅਤੇ ਉਸ ਦੇ ਲਈ ਇਹ ਅਪਮਾਣ ਜਨਕ ਸਜ਼ਾ ਹੈ।

(15) ਤੁਹਾਡੀਆਂ ਔਰਤਾਂ ਵਿਚੋਂ ਜਿਹੜੀ ਕੋਈ ਵਿਭਚਾਰ ਕਰੇ ਤਾਂ ਉਨ੍ਹਾਂ ਉੱਪਰ ਆਪਣੇ ਵਿਚੋਂ ਚਾਰ ਮਰਦਾਂ ਨੂੰ ਗਵਾਹ ਬਣਾਉ। ਜੇਕਰ ਉਹ ਗਵਾਹੀ ਦੇ ਦੇਣ ਤਾਂ ਉਨ੍ਹਾਂ ਔਰਤਾਂ ਨੂੰ ਘਰਾਂ ਦੇ ਅੰਦਰ ਕੈਦ ਰੱਖੋ ਇੱਥੋਂ ਤੱਕ ਕਿ ਉਨ੍ਹਾਂ ਨੂੰ ਮੌਤ ਉਠਾ ਲਵੇ ਜਾਂ ਅੱਲਾਹ ਉਨ੍ਹਾਂ ਲਈ ਕੋਈ ਰਸਤਾ ਕੱਢ ਦੇਵੇ (16) ਤੁਹਾਡੇ ਵਿਚੋਂ ਜੇ ਦੋ ਮਰਦ ਵਿਭਚਾਰ ਕਰਨ ਤਾਂ ਉਨ੍ਹਾਂ ਨੂੰ ਸਜ਼ਾ ਦੇ ਦੇਵੋ। ਜੇਕਰ ਉਹ ਦੋਵੇਂ ਤੌਬਾ ਕਰਨ ਅਤੇ ਆਪਣਾ ਸੁਧਾਰ ਕਰ ਲੈਣ ਤਾਂ ਉਨ੍ਹਾਂ ਦਾ ਵਿਚਾਰ ਛੱਡ ਦਿਉ। ਬੇਸ਼ੱਕ ਅੱਲਾਹ

ਤੌਬਾ ਸਵੀਕਾਰ ਕਰਨ ਵਾਲਾ ਮਿਹਰਬਾਨ ਹੈ। (17) ਤੌਬਾ, ਜਿਸ ਦਾ ਸਵੀਕਾਰ ਕਰਨਾ ਅੱਲਾਹ ਦੇ ਜ਼ਿੰਮੇ ਹੈ, ਉਹ ਉਨ੍ਹਾਂ ਲੋਕਾਂ ਦੀ ਹੈ ਜੋ ਬੁਰਾ ਕਰਮ ਨਾ-ਸਮਝੀ ਨਾਲ ਕਰ ਬੈਠਦੇ ਹਨ। ਫਿਰ ਜਲਦੀ ਹੀ ਤੌਬਾ ਕਰ ਲੈਂਦੇ ਹਨ। ਉਹ ਹੀ ਹਨ ਜਿਨ੍ਹਾਂ ਦੀ ਤੌਬਾ ਅੱਲਾਹ ਸਵੀਕਾਰ ਕਰਦਾ ਹੈ। ਅੱਲਾਹ ਜਾਣਨ ਵਾਲਾ ਬਿਬੇਕ ਵਾਲਾ ਹੈ।

(18) ਅਜਿਹੇ ਲੋਕਾਂ ਦੀ ਤੌਬਾ ਨਹੀਂ ਜੋ ਲਗਾਤਾਰ ਬੁਰੇ ਕਰਮ ਕਰਦੇ ਰਹੇ ਹਨ, ਇੱਥੋਂ ਤੱਕ ਕਿ ਜਦੋਂ ਤੱਕ ਮੌਤ ਉਨ੍ਹਾਂ ਵਿਚੋ ਕਿਸੇ ਦੇ ਸਾਹਮਣੇ ਆ ਜਾਏ ਉਦੋਂ ਉਹ ਕਹੇ ਕਿ ਹੁਣ ਮੈਂ ਤੌਬਾ ਕਰਦਾ ਹਾਂ ਨਾ ਉਨ੍ਹਾਂ ਲੋਕਾਂ ਦੀ ਤੌਬਾ ਹੈ ਜੋ ਇਸ ਸਥਿੱਤੀ ਵਿਚ ਮਰਦੇ ਹਨ, ਉਨ੍ਹਾਂ ਲਈ ਤਾਂ ਅਸੀਂ ਕਸ਼ਟਯੋਗ ਸਜ਼ਾ ਤਿਆਰ ਕਰ ਰੱਖੀ ਹੈ।

(19) ਹੇ ਈਮਾਨ ਵਾਲਿਓ! ਤੁਹਾਡੇ ਲਈ ਜਾਇਜ਼ ਨਹੀਂ ਕਿ ਤੁਸੀਂ ਔਰਤਾਂ ਨੂੰ ਬਲਪੂਰਵਕ ਆਪਣੀ ਵਿਰਾਸਤ ਵਿਚ ਲੈ ਲਵੋ ਅਤੇ ਨਾ ਉਨ੍ਹਾਂ ਨੂੰ ਇਸ ਆਦੇਸ਼ ਨਾਲ ਰੋਕੀ ਰੱਖੋ ਕਿ ਤੁਸੀਂ ਜੋ ਕੁਝ ਉਨ੍ਹਾਂ ਨੂੰ ਦਿੱਤਾ ਹੈ, ਉਸ ਦਾ ਕੁਝ ਹਿੱਸਾ ਉਨ੍ਹਾਂ ਤੋਂ ਲੈ ਲਵੋ, ਪਰੰਤੂ ਉਸ ਸਥਿੱਤੀ ਵਿਚ ਕਿ ਜਦੋਂ ਉਹ ਸਪੱਸ਼ਟ ਰੂਪ ਨਾਲ ਅਸ਼ਲੀਲ ਕਰਮ ਕਰਨ। ਉਨ੍ਹਾਂ ਨਾਲ ਭਲੀਭਾਂਤ ਜੀਵਨ ਬਤੀਤ ਕਰੋ। ਤੁਹਾਨੂੰ ਨਾ ਪਸੰਦ ਹੋਣ ਤਾਂ ਹੋ ਸਕਦਾ ਹੈ ਕਿ ਇੱਕ ਚੀਜ਼ ਉਨ੍ਹਾਂ ਦੀ ਤੁਹਾਨੂੰ ਪਸੰਦ ਨਾ ਹੋਵੇ, ਪਰੰਤੂ ਅੱਲਾਹ ਨੇ ਉਸ ਵਿਚੋਂ ਬਹੁਤ ਵੱਡੀ ਨੇਕੀ ਰੱਖ ਦਿੱਤੀ ਹੋਵੇ। (20) ਜੇਕਰ ਤੁਸੀਂ ਇੱਕ ਪਤਨੀ ਦੀ ਜਗ੍ਹਾ ਦੂਸਰੀ ਪਤਨੀ ਬਦਲਣਾ ਚਾਹੋ ਅਤੇ ਤੁਸੀਂ ਉਸ ਨੂੰ ਬਹੁਤ ਜ਼ਿਆਦਾ ਸੰਪਤੀ ਦੇ ਚੁੱਕੇ ਹੋਵੋ ਤਾਂ ਤੁਸੀਂ ਉਸ ਵਿਚੋਂ ਕੁਝ ਵੀ ਵਾਪਿਸ ਨਾ ਲਵੋ। ਕੀ ਤੁਸੀਂ ਦੋਸ਼ ਲਗਾ ਕੇ ਅਤੇ ਸਪੱਸ਼ਟ ਜ਼ੁਲਮ ਕਰ ਕੇ ਵਾਪਿਸ ਲਵੋਗੇ। (21) ਤੁਸੀਂ ਕਿਸ ਤਰ੍ਹਾਂ ਉਸ ਨੂੰ ਲਵੋਗੇ ਜਦ ਕਿ ਇੱਕ ਦੂਸਰੇ ਨਾਲ ਬਹੁਤ ਜ਼ਿਆਦਾ ਸਬੰਧ ਬਣਾ ਚੁੱਕੇ ਹੋ ਅਤੇ ਉਹ ਤੁਹਾਡੇ ਤੋਂ ਪੱਕਾ ਪਰਣ ਲੈ ਚੁੱਕੀ ਹੈ। (22) ਉਨ੍ਹਾਂ ਔਰਤਾਂ ਨਾਲ ਨਿਕਾਹ ਨਾ ਕਰੋ ਜਿਨ੍ਹਾਂ ਨਾਲ ਤੁਹਾਡੇ ਪਿਤਾ ਨਿਕਾਹ ਕਰ ਚੁੱਕੇ ਹਨ, ਪਰੰਤੂ ਜੋ ਪਹਿਲੇ ਹੋ ਚੁੱਕਾ। ਬੇਸ਼ੱਕ ਇਹ ਨਿਰਲੱਜਤਾ ਅਤੇ ਘਿਰਣਾ ਵਾਲੀ ਗੱਲ ਹੈ, ਇਹ ਬਹੁਤ ਬੁਰਾ ਚਲ੍ਹਣ ਹੈ।

(23) ਤੁਹਾਡੇ ਉੱਪਰ ਨਜਾਇਜ਼ ਕੀਤੀਆਂ ਗਈਆਂ ਤੁਹਾਡੀਆਂ ਮਾਂਵਾਂ, ਤੁਹਾਡੀਆਂ ਬੇਟੀਆਂ, ਤੁਹਾਡੀਆਂ ਭੈਣਾਂ, ਤੁਹਾਡੀਆਂ ਭੂਆ, ਤੁਹਾਡੀਆਂ ਮਾਸੀਆਂ (ਖਾਲਾ), ਤੁਹਾਡੀਆਂ ਭਤੀਜੀਆਂ, ਤੁਹਾਡੀਆਂ ਭਾਣਜੀਆਂ ਅਤੇ ਤੁਹਾਡੀਆਂ ਉਹ ਮਾਂਵਾਂ ਜਿਨ੍ਹਾਂ ਨੇ ਤੁਹਾਨੂੰ ਦੁੱਧ ਪਿਆਇਆ। ਤੁਹਾਡੇ ਦੁੱਧ ਵਿਚ ਸਾਂਝੀਦਾਰ ਭੈਣਾਂ,

ਤੁਹਾਡੀਆਂ ਪਤਨੀਆਂ ਦੀਆਂ ਮਾਂਵਾਂ (ਸੱਸਾਂ) ਅਤੇ ਉਨ੍ਹਾਂ ਦੀਆਂ ਬੇਟੀਆਂ ਜੋ ਤੁਹਾਡੇ ਪਾਲਣ ਪੋਸ਼ਣ ਵਿਚ ਹਨ, ਜੋ ਤੁਹਾਡੀ ਉਨ੍ਹਾਂ ਪਤਨੀਆਂ ਵਿਚੋਂ ਹੋਣ ਜਿਨ੍ਹਾਂ ਨਾਲ ਤੁਸੀਂ ਸੰਭੋਗ ਕਰ ਚੁੱਕੇ ਹੋ, ਪਰ ਜੇਕਰ ਅਜੇ ਤੱਕ ਤੁਸੀ ਉਨ੍ਹਾਂ ਨਾਲ ਸੰਭੋਗ ਨਾ ਕੀਤਾ ਹੋਵੇ ਤਾਂ ਤੁਹਾਡੇ ਉੱਪਰ ਕੋਈ ਪਾਪ ਨਹੀਂ। ਤੁਹਾਡੇ ਸਕੇ ਬੇਟਿਆਂ ਦੀਆਂ ਪਤਨੀਆਂ ਅਤੇ ਇਹ ਕਿ ਤੁਸੀਂ ਇੱਕਠੇ ਕਰੋ ਦੋ ਭੈਣਾਂ ਨੂੰ ਪਰੰਤੂ ਜੋ ਪਹਿਲੇ ਹੋ ਚੁੱਕਾ ਹੈ। ਬੇਸ਼ੱਕ ਅੱਲਾਹ ਮੁਆਫ਼ ਕਰਨ ਵਾਲਾ ਰਹਿਮਤ ਵਾਲਾ ਹੈ। (24) ਉਹ ਇਸਤਰੀਆਂ ਵੀ ਨਜਾਇਜ਼ ਹਨ ਜਿਹੜੀਆਂ ਕਿਸੇ ਦੂਸਰੇ ਦੇ ਨਾਲ ਨਿਕਾਹ ਵਿਚ ਹੋਣ, ਪਰੰਤੂ ਇਹ ਕਿ (ਬਿਨਾ ਉਨ੍ਹਾਂ ਦੇ) ਜਿਹੜੀਆਂ ਲੜਾਈ ਵਿਚ ਤੁਹਾਡੇ ਹੱਥ ਆਉਣ। ਇਹ ਅੱਲਾਹ ਦਾ ਤੁਹਾਡੇ ਉੱਪਰ ਆਦੇਸ਼ ਹੈ। ਇਸ ਤੋਂ ਇਲਾਵਾ ਜੋ ਔਰਤਾਂ ਹਨ ਉਹ ਸਾਰੀਆਂ ਤੁਹਾਡੇ ਲਈ ਜਾਇਜ਼ ਹਨ। ਸ਼ਰਤ ਇਹ ਹੈ ਕਿ ਤੁਸੀਂ ਆਪਣੀ ਦੌਲਤ ਦੇ ਰਾਹੀਂ ਉਨ੍ਹਾਂ ਦੇ ਇੱਛੁਕ ਬਣੋ, ਉਨ੍ਹਾਂ ਨੂੰ ਨਿਕਾਹ ਦੇ ਬੰਧਨ ਵਿਚ ਬੰਨ ਕੇ। ਨਾ ਕਿ ਵਿਭਚਾਰ ਕਰਨ ਲੱਗੋ। ਫਿਰ ਉਨ੍ਹਾਂ ਔਰਤਾਂ ਵਿਚੋਂ ਜਿਨ੍ਹਾਂ ਨਾਲ ਤੁਸੀਂ ਪਤੀ ਪਤਨੀ ਵਾਲੇ ਜੀਵਨ ਦਾ ਜੋ ਲਾਭ ਉਠਾਇਆ ਹੈ, ਉਸ ਦੇ ਬਦਲੇ ਉਨ੍ਹਾਂ ਨੂੰ ਉਨ੍ਹਾਂ ਦਾ ਨਿਰਧਾਰਿਤ ਮਹਿਰ ਦੇ ਦੇਵੋ ਅਤੇ ਮਹਿਰ ਦੇ ਨਿਰਧਾਰਨ ਤੋਂ ਬਾਅਦ ਜੋ ਤੁਸੀਂ ਆਪਸੀ ਸਹਿਮਤੀ ਨਾਲ ਕੋਈ ਸਮਝੌਤਾ ਕੀਤਾ ਹੋਵੇ ਤਾਂ ਉਸ ਵਿਚ ਕੋਈ ਪਾਪ ਨਹੀਂ ਬੇਸ਼ੱਕ ਅੱਲਾਹ ਜਾਣਨ ਵਾਲਾ ਬਿਬੇਕਸ਼ੀਲ ਹੈ। (25) ਤੁਹਾਡੇ ਵਿਚੋਂ ਜੋ ਬੰਦਾ ਸਮਰੱਥਾ ਨਾ ਰੱਖਦਾ ਹੋਵੇ ਕਿ ਉਹ ਆਜ਼ਾਦ ਈਮਾਨ ਵਾਲੀਆਂ ਔਰਤਾਂ ਨਾਲ ਨਿਕਾਹ ਕਰ ਸਕੇ ਤਾਂ ਉਸ ਨੂੰ ਚਾਹੀਦਾ ਹੈ ਕਿ ਉਹ ਤੁਹਾਡੀਆਂ ਉਨ੍ਹਾਂ ਦਾਸੀਆਂ ਵਿਚੋਂ ਕਿਸੇ ਦੇ ਨਾਲ ਨਿਕਾਹ ਕਰ ਲਵੇ ਜੋ ਤੁਹਾਡੇ ਅਧਿਕਾਰ ਵਿਚ ਹੋਣ ਅਤੇ ਈਮਾਨ ਵਾਲੀਆਂ ਹੋਣ। ਅੱਲਾਹ ਤੁਹਾਡੇ ਈਮਾਨ ਨੂੰ ਚੰਗੀ ਤਰਾਂ ਜਾਣਦਾ ਹੈ, ਤੁਸੀਂ ਪ੍ਰਸਪਰ ਇੱਕ ਹੋ ਤਾਂ ਉਨ੍ਹਾਂ ਦੇ ਮਾਲਕਾਂ ਦੀ ਆਗਿਆ ਨਾਲ ਉਨ੍ਹਾਂ ਨਾਲ ਨਿਕਾਹ ਕਰ ਲਵੋ ਅਤੇ ਸਧਾਰਨ ਨਿਯਮ ਦੇ ਅਨੁਸਾਰ ਉਨ੍ਹਾਂ ਦੇ ਮਹਿਰ ਅਦਾ ਕਰੋ, ਇਸ ਤਰ੍ਹਾਂ ਕਿ ਉਹ ਨਿਕਾਹ ਦੇ ਬੰਧਨ ਵਿਚ ਲਿਆਂਦੀਆਂ ਜਾਣ ਨਾ ਕਿ ਵਿਭਚਾਰ ਕਰਨ ਵਾਲੀਆਂ ਹੋਣ ਅਤੇ ਨਾ ਚੋਰੀ ਛੁਪੇ ਅਯਾਸ਼ੀਆਂ ਕਰਨ। ਫਿਰ ਜਦੋਂ ਉਹ ਨਿਕਾਹ ਦੇ ਬੰਧਨ ਵਿਚ ਆ ਜਾਣ ਅਤੇ ਉਸ ਤੋਂ ਬਾਅਦ ਉਹ ਵਿਭਚਾਰ ਵਿਚ ਲਿਪਤ ਹੋ ਜਾਣ ਤਾਂ ਸੁਤੰਤਰ ਔਰਤਾਂ ਦੇ ਲਈ ਜੋ ਸਜ਼ਾ ਹੈ ਉਸ ਦੀ ਅੱਧੀ ਸਜ਼ਾ ਉਨ੍ਹਾਂ ਉੱਪਰ ਹੈ। ਇਹ ਤੁਹਾਡੇ ਵਿਚੋ ਉਨ੍ਹਾਂ ਲਈ ਹੈ ਜਿਨ੍ਹਾਂ ਨੂੰ ਬੁਰੇ ਕੰਮਾਂ ਵਿਚ ਪੈਣ ਦਾ ਡਰ ਹੋਵੇ। ਜੇਕਰ ਤੁਸੀਂ

ਧੀਰਜ ਨਾਲ ਕੰਮ ਲਵੋ ਤਾਂ ਇਹ ਤੁਹਾਡੇ ਲਈ ਜ਼ਿਆਦਾ ਵਧੀਆ ਹੈ। ਅੱਲਾਹ ਮੁਆਫ਼ ਕਰਨ ਵਾਲਾ ਰਹਿਮਤ ਵਾਲਾ ਹੈ।

(26) ਅੱਲਾਹ ਚਾਹੁੰਦਾ ਹੈ ਕਿ ਉਹ ਤੁਹਾਡੇ ਲਈ ਬਿਆਨ ਕਰੇ ਅਤੇ ਤੁਹਾਨੂੰ ਉਨ੍ਹਾਂ ਲੋਕਾਂ ਦੇ ਅਦਰਸ਼ਾਂ ਦਾ ਮਾਰਗ ਦਰਸ਼ਨ ਕਰੇ ਜੋ ਤੁਹਾਡੇ ਤੋਂ ਪਹਿਲਾਂ ਗੁਜ਼ਰ ਚੁੱਕੇ ਹਨ, ਤੁਹਾਡੇ ਉੱਪਰ ਧਿਆਨ ਦੇਵੇ ਅੱਲਾਹ ਜਾਣਨ ਵਾਲਾ ਬਿਬੇਕ ਵਾਲਾ ਹੈ। (27) ਅੱਲਾਹ ਚਾਹੁੰਦਾ ਹੈ ਕਿ ਉਹ ਤੁਹਾਡੇ ਉੱਪਰ ਧਿਆਨ ਦੇਣ ਅਤੇ ਜਿਹੜੇ ਲੋਕ ਆਪਣੀਆਂ ਇਛਾਵਾਂ ਦਾ ਪਾਲਣ ਕਰ ਰਹੇ ਹਨ ਉਹ ਚਾਹੁੰਦੇ ਹਨ ਕਿ ਤੁਸੀਂ ਸ਼੍ਰੇਸ਼ਟ ਮਾਰਗ ਤੋਂ ਬਹੁਤ ਦੂਰ ਨਿਕਲ ਜਾਉ। (28) ਅੱਲਾਹ ਚਾਹੁੰਦਾ ਹੈ ਕਿ ਤੁਹਾਡੇ ਵਿਚੋਂ ਬੋਝ ਨੂੰ ਹਲਕਾ ਕਰੇ। ਅਤੇ ਮਨੁੱਖ ਕਮਜ਼ੋਰ ਪੈਦਾ ਕੀਤਾ ਗਿਆ ਹੈ।

(29) ਹੇ ਈਮਾਨ ਵਾਲਿਓ! ਆਪਿਸ ਵਿਚ ਇੱਕ ਦੂਸਰੇ ਦਾ ਧਨ ਨਜਾਇਜ਼ ਰੂਪ ਵਿਚ ਨਾ ਖਾਉ। ਪਰ ਵਾਪਾਰ ਹੋਵੇ ਆਪਸੀ ਸਹਿਮਤੀ ਨਾਲ। ਅਤੇ ਆਪਸ ਵਿਚ ਕਤਲ ਨਾ ਕਰੋ। ਬੇਸ਼ੱਕ ਅੱਲਾਹ ਤੁਹਾਡੇ ਉੱਪਰ ਬਹੁਤ ਰਹਿਮਤ ਕਰਨ ਵਾਲਾ ਹੈ। (30) ਜੋ ਬੰਦਾ ਬਗਾਵਤ ਅਤੇ ਜ਼ੁਲਮ ਵਿਚ ਅਜਿਹਾ ਕਰੇਗਾ, ਉਸਨੂੰ ਅਸੀਂ ਜ਼ਰੂਰ ਅੱਗ ਵਿਚ ਪਾਵਾਂਗੇ। ਇਹ ਅੱਲਾਹ ਲਈ ਆਸਾਨ ਹੈ। (31) ਜੇਕਰ ਤੁਸੀਂ ਇਨ੍ਹਾਂ ਵੱਡੇ ਪਾਪਾਂ ਤੋਂ ਬਚਦੇ ਰਹੇ, ਜਿਨ੍ਹਾਂ ਤੋਂ ਤੁਹਾਨੂੰ ਰੋਕਿਆ ਗਿਆ, ਤਾਂ ਅਸੀਂ ਤੁਹਾਡੀਆਂ ਛੋਟੀਆਂ ਬੁਰਾਈਆਂ ਨੂੰ ਮੁਆਫ਼ ਕਰ ਦੇਵਾਂਗੇ। ਤੁਹਾਨੂੰ ਇੱਜ਼ਤ ਦੇ ਸਥਾਨ ਤੇ ਪਹੁੰਚਾ ਦੇਵਾਂਗੇ। (32) ਤੁਸੀਂ ਅਜਿਹੀ ਚੀਜ਼ ਦੀ ਇੱਛਾ ਨਾ ਕਰੋ ਜਿਸ ਵਿਚੋਂ ਅੱਲਾਹ ਨੇ ਤੁਹਾਡੇ ਵਿੱਚੋਂ ਇੱਕ ਨੂੰ ਦੂਸਰੇ ਤੇ ਵਾਧਾ ਦਿੱਤਾ ਹੈ। ਮਰਦਾਂ ਦੇ ਲਈ ਹਿੱਸਾ ਹੈ ਆਪਣੀ ਕਮਾਈ ਦਾ, ਔਰਤਾਂ ਲਈ ਹਿੱਸਾ ਹੈ ਆਪਣੀ ਕਮਾਈ ਦਾ। ਅੱਲਾਹ ਤੋਂ ਉਸਦੀ ਕਿਰਪਾ ਮੰਗੋ। ਬੇਸ਼ੱਕ ਅੱਲਾਹ ਹਰ ਚੀਜ਼ ਦਾ ਗਿਆਨ ਰੱਖਦਾ ਹੈ। (33) ਅਸੀਂ ਮਾਤਾ-ਪਿਤਾ ਅਤੇ ਸਬੰਧੀਆਂ ਦੇ ਛੱਡੇ ਹੋਏ ਧਨ ਵਿਚੋਂ ਹਰੇਕ ਦੇ ਵਾਰਿਸ ਨਿਰਧਾਰਿਤ ਕੀਤੇ ਹਨ। ਜਿਨ੍ਹਾਂ ਨਾਲ ਤੁਸੀਂ ਕੋਈ ਵਾਅਦਾ ਕਰ ਰੱਖਿਆ ਹੈ, ਤਾਂ ਉਨ੍ਹਾਂ ਨੂੰ ਉਨ੍ਹਾਂ ਦਾ ਹਿੱਸਾ ਦੇ ਦੇਵੋ। ਬਿਨ੍ਹਾਂ ਸ਼ੱਕ ਅੱਲਾਹ ਦੇ ਸਾਹਮਣੇ ਹਰ ਚੀਜ਼ ਹੈ।

(34) ਮਰਦ ਔਰਤਾਂ ਦੇ ਉੱਪਰ ਰੱਖਿਅਕ (ਕਵਾਮ) ਹੈ, ਇਸ ਅਧਾਰ ਤੇ ਅੱਲਾਹ ਨੇ ਇੱਕ ਨੂੰ ਦੂਜੇ ਉੱਪਰ ਭਾਰੀ ਕੀਤਾ ਹੈ ਅਤੇ ਇਸ ਅਧਾਰ ਉੱਪਰ ਕਿ ਮਰਦ ਨੇ ਆਪਣਾ ਧਨ ਖਰਚ ਕੀਤਾ ਹੈ। ਇਸ ਲਈ ਜੋ ਨੇਕ ਔਰਤਾਂ ਹਨ ਉਹ

ਆਗਿਆਕਾਰੀ ਹਨ। ਪਿੱਠ ਪਿੱਛੇ ਸੁਰੱਖਿਆ ਕਰਦੀਆਂ ਹਨ, ਉਨ੍ਹਾਂ ਦੀ ਜਿਨ੍ਹਾਂ ਦੀ ਸੁਰੱਖਿਆ ਦਾ ਅੱਲਾਹ ਨੇ ਆਦੇਸ਼ ਦਿੱਤਾ ਹੈ। ਜਿਨ੍ਹਾਂ ਇਸਤਰੀਆਂ ਤੋਂ ਤੁਹਾਨੂੰ ਬੇ-ਵਿਸ਼ਵਾਸੀ ਦਾ ਡਰ ਹੋਵੇ ਉਨ੍ਹਾਂ ਨੂੰ ਸਮਝਾਉ ਅਤੇ ਉਨ੍ਹਾਂ ਨੂੰ ਉਨ੍ਹਾਂ ਦੇ ਬਿਸਤਰੇ ਵਿਚ ਇਕੱਲਾ ਛੱਡ ਦਿਉ ਅਤੇ ਉਨ੍ਹਾਂ ਨੂੰ ਸਜ਼ਾ ਦੇਵੋ। ਫਿਰ ਜੇਕਰ ਉਹ ਤੁਹਾਡਾ ਆਗਿਆ ਪਾਲਣ ਕਰਨ ਤਾਂ ਉਨ੍ਹਾਂ ਦੇ ਵਿਰੁੱਧ ਦੋਸ਼ ਦਾ ਰਸਤਾ ਨਾ ਲਭੋ। ਬੇਸ਼ੱਕ ਅੱਲਾਹ ਸਭ ਤੋਂ ਉੱਪਰ ਹੈ ਅਤੇ ਬਹੁਤ ਵੱਡਾ ਹੈ। (35) ਜੇਕਰ ਤੁਹਾਨੂੰ ਪਤੀ ਪਤਨੀ ਦੇ ਵਿਚਕਾਰ ਰਿਸ਼ਤਿਆਂ ਦੇ ਖਰਾਬ ਹੋਣ ਦਾ ਡਰ ਹੋਵੇ ਤਾਂ ਇੱਕ ਇਨਸਾਫ ਪਸੰਦ, ਮਰਦ ਦੇ ਰਿਸ਼ਤੇਦਾਰਾਂ ਵਿੱਚੋਂ ਖੜ੍ਹਾ ਕਰੋ ਅਤੇ ਇੱਕ ਇਨਸਾਫ਼ ਪਸੰਦ ਔਰਤ ਦੇ ਰਿਸ਼ਤੇਦਾਰਾਂ ਵਿਚੋਂ ਖੜ੍ਹਾ ਕਰੋ ਜੇਕਰ ਦੋਵੇਂ ਰਿਸ਼ਤਾ ਸੁਧਾਰਨਾਂ ਚਾਹੁਣਗੇ ਤਾਂ ਅੱਲਾਹ ਉਨ੍ਹਾਂ ਦੇ ਵਿਚ ਸਹਿਮਤੀ ਬਣਾ ਦੇਵੇਗਾ ਕਿਉਂਕਿ ਅੱਲਾਹ ਸਭ ਕੁਝ ਜਾਣਨ ਵਾਲਾ ਖਬਰਦਾਰ ਹੈ।

(36) ਅੱਲਾਹ ਦੀ ਇਬਾਦਤ ਕਰੋ। ਕਿਸੇ ਵਸਤੂ ਨੂੰ ਉਸ ਦਾ ਸਾਂਝੀਦਾਰ ਨਾ ਬਣਾਉ। ਆਪਣੇ ਮਾਤਾ-ਪਿਤਾ ਨਾਲ ਚੰਗਾ ਵਿਹਾਰ ਕਰੋ। ਚੰਗਾ ਵਿਹਾਰ ਕਰੋ ਆਪਣੇ ਰਿਸ਼ਤੇਦਾਰਾਂ ਨਾਲ, ਅਨਾਥਾਂ, ਨਿਰਧਣਾ, ਗੁਆਢੀਆਂ (ਜੋ ਰਿਸ਼ਤੇਦਾਰ ਵੀ ਹੋਣ) ਅਤੇ ਉਨ੍ਹਾਂ ਗੁਆਂਡੀਆਂ (ਜੋ ਰਿਸ਼ਤੇਦਾਰ ਨਹੀਂ), ਕੋਲ ਬੈਠਣ ਵਾਲੇ ਸੰਗੀ, ਯਾਤਰੀ ਅਤੇ ਦਾਸਾਂ ਦੇ ਨਾਲ। ਬੇਸ਼ੱਕ ਅੱਲਾਹ ਪਸੰਦ ਨਹੀ ਕਰਦਾ ਆਪਣੇ ਆਪ ਨੂੰ ਵੱਡਾ ਕਹਾਉਣ ਵਾਲ ਨੂੰ ਅਤੇ ਆਪਣੀ ਪ੍ਰਸੰਸਾ ਕਰਨ ਵਾਲੇ ਨੂੰ। (37) ਜੋ ਕੰਜੂਸੀ ਕਰਦੇ ਹਨ ਅਤੇ ਦੂਸਰਿਆਂ ਨੂੰ ਸਿਖਾਉਂਦੇ ਹਨ ਅੱਲਾਹ ਨੇ ਜੋ ਕੁਝ ਆਪਣੀ ਕਿਰਪਾ ਨਾਲ ਉਨ੍ਹਾਂ ਨੂੰ ਦਿੱਤਾ ਹੈ ਉਹ ਉਸ ਨੂੰ ਲੁਕਾਉਂਦੇ ਹਨ। ਅਸੀਂ ਅਜਿਹੇ ਇਨਕਾਰੀਆਂ ਲਈ ਅਪਮਾਨ ਜਨਕ ਸਜ਼ਾ ਤਿਆਰ ਕੀਤੀ ਹੈ। (38) ਜਿਹੜੇ ਲੋਕ ਆਪਣਾ ਧਨ ਦੂਜਿਆਂ ਨੂੰ ਦਿਖਾਉਣ ਲਈ ਖਰਚ ਕਰਦੇ ਹਨ, ਅੱਲਾਹ ਅਤੇ ਪ੍ਰਲੋਕ ਦੇ ਦਿਨ ਉੱਪਰ ਈਮਾਨ ਨਹੀਂ ਲਿਆਉਂਦੇ ਅਤੇ ਜਿਨ੍ਹਾਂ ਦਾ ਮਿੱਤਰ ਸ਼ੈਤਾਨ ਬਣ ਜਾਏ ਤਾਂ ਉਹ ਬਹੁਤ ਬੁਰਾ ਮਿੱਤਰ ਹੈ। (39) ਉਨਾਂ ਨੂੰ ਕੀ ਘਾਟਾ ਸੀ ਜੇਕਰ ਉਹ ਅੱਲਾਹ ਅਤੇ ਪ੍ਰਲੋਕ ਦੇ ਦਿਨ ਉੱਪਰ ਈਮਾਨ ਰੱਖਦੇ। ਅੱਲਾਹ ਨੇ ਜੋ ਕੁਝ ਉਨ੍ਹਾਂ ਨੂੰ ਦੇ ਰੱਖਿਆ ਹੈ, ਉਸ ਵਿਚੋਂ ਖਰਚ ਕਰਦੇ। ਅੱਲਾਹ ਉਨ੍ਹਾਂ ਤੋਂ ਚੰਗੀ ਤਰ੍ਹਾਂ ਜਾਣੂ ਹੈ। (40) ਬੇਸ਼ੱਕ ਅੱਲਾਹ ਭੋਰਾ ਵੀ ਕਿਸੇ ਨਾਲ ਨਾ-ਇਨਸਾਫੀ ਨਹੀਂ ਕਰੇਗਾ ਜੇਕਰ ਨੇਕੀ ਹੋਵੇ 'ਤਾਂ ਉਹ ਉਸ ਨੂੰ ਦੁੱਗਣਾ ਕਰ ਦਿੰਦਾ ਹੈ ਅਤੇ ਉਹ ਆਪਣੇ ਪਾਸੋਂ ਬਹੁਤ ਵੱਡਾ ਪੁੰਨ ਦਿੰਦਾ ਹੈ।

(41) ਫਿਰ ਉਸ ਵੇਲੇ ਕੀ ਹਾਲ ਹੋਵੇਗਾ ਜਦੋਂ ਅਸੀਂ ਹਰੇਕ ਉਮਤ (ਵੰਸ) ਵਿਚੋਂ ਇੱਕ ਗਵਾਹ ਲਿਆਵਾਂਗੇ ਅਤੇ ਤੁਹਾਨੂੰ ਉਨ੍ਹਾਂ ਲੋਕਾਂ ਦੇ ਉੱਪਰ ਗਵਾਹ ਬਣਾ ਕੇ ਖੜ੍ਹਾ ਕਰਾਂਗੇ। (42) ਉਹ ਲੋਕ ਜਿਨ੍ਹਾਂ ਨੇ ਅਵੱਗਿਆ ਕੀਤੀ ਅਤੇ ਪੈਗ਼ੰਬਰ ਦਾ ਵਿਸ਼ਵਾਸ਼ ਨਾ ਕੀਤਾ। ਉਹ ਉਸ ਦਿਨ ਚਾਹੁਣਗੇ ਕਿ ਕਾਸ਼! (ਅਜਿਹਾ ਹੁੰਦਾ) ਕਿ ਧਰਤੀ ਪਾਟ ਜਾਏ ਅਤੇ ਉਨ੍ਹਾਂ ਉੱਪਰ ਬਰਾਬਰ ਕਰ ਦਿੱਤੀ ਜਾਵੇ। ਉਹ ਅੱਲਾਹ ਤੋਂ ਕੋਈ ਗੱਲ ਲੁਕੋ ਨਹੀਂ ਸਕਣਗੇ (43) ਹੇ ਈਮਾਨ ਵਾਲਿਓ! ਜਿਸ ਵੇਲੇ ਤੁਸੀਂ ਨਸ਼ੇ ਵਿਚ ਹੋਵੋ ਤਾਂ ਨਮਾਜ਼ ਦੇ ਨੇੜੇ ਨਾ ਜਾਉ, ਇਥੋਂ ਤੱਕ ਕਿ ਸਮਝੋ ਜੋ ਤੁਸੀਂ ਕਹਿੰਦੇ ਹੋ, ਨਾ ਉਸ ਸਮੇਂ ਜਦੋਂ ਇਸ਼ਨਾਨ ਦੀ ਲੋੜ ਹੋਵੇ, ਪਰ ਰਾਹ ਚਲਦੇ ਹੋਏ, ਇਥੋਂ ਤੱਕ ਕਿ ਇਸ਼ਨਾਨ ਕਰ ਲਉ। ਜੇਕਰ ਤੁਹਾਨੂੰ ਕੋਈ ਬਿਮਾਰੀ ਹੋਵੇ ਜਾਂ ਤੁਸੀਂ ਸਫ਼ਰ ਵਿਚ ਹੋਵੋ ਜਾਂ ਤੁਹਾਡੇ ਵਿਚੋਂ ਕੋਈ ਗ਼ੁਸਲਖਾਨੇ ਦੇ ਸਥਾਨ ਵਿਚੋਂ ਆਵੇ ਜਾਂ ਤੁਸੀਂ ਔਰਤਾਂ ਦੇ ਕੋਲ ਗਏ ਹੋਵੋ ਫਿਰ ਤੁਹਾਨੂੰ ਪਾਣੀ ਨਾ ਮਿਲੇ ਫਿਰ ਤੁਸੀਂ ਸਾਫ ਮਿੱਟੀ (ਤਯਾਮੁਮ) ਨਾਲ ਚਿਹਰਾ ਅਤੇ ਹੱਥ ਮਲ ਲਵੋ। ਆਪਣੇ ਚਿਹਰੇ ਅਤੇ ਹੱਥਾਂ ਦਾ ਮਸਹ (ਛੂਹ) ਕਰ ਲਉ ਬੇਸ਼ੱਕ ਅੱਲਾਹ ਰਹਿਮਤ ਕਰਨ ਵਾਲਾ ਹੈ ਮੁਆਫ਼ ਕਰਨ ਵਾਲਾ ਹੈ।

(44) ਕੀ ਤੁਸੀਂ ਉਨ੍ਹਾਂ ਲੋਕਾਂ ਨੂੰ ਨਹੀਂ ਦੇਖਿਆ ਜਿਨ੍ਹਾਂ ਨੂੰ ਕਿਤਾਬ ਵਿਚੋਂ ਹਿੱਸਾ ਮਿਲਿਆ ਸੀ ਉਹ ਮਾੜੇ ਰਾਹ ਨੂੰ ਖ਼ਰੀਦ ਰਹੇ ਹਨ ਅਤੇ ਚਾਹੁੰਦੇ ਹਨ ਕਿ ਤੁਸੀਂ ਵੀ ਮਾਰਗ ਤੋਂ ਭਟਕ ਜਾਉ (45) ਅੱਲਾਹ ਤੁਹਾਡੇ ਦੁਸ਼ਮਣਾ ਨੂੰ ਭਲੀ ਭਾਂਤ ਜਾਣਦਾ ਹੈ। ਅੱਲਾਹ ਕਾਫੀ ਹੈ ਸਹਾਇਤਾ ਲਈ ਅਤੇ ਅੱਲਾਹ ਕਾਫੀ ਹੈ ਪੱਖ ਲਈ। (46) ਯਹੂਦੀਆਂ ਵਿਚੋਂ ਇੱਕ ਦਲ ਗੱਲ ਨੂੰ ਉਸ ਸਥਾਨ ਤੋਂ ਹਟਾ ਦਿੰਦਾ ਹੈ ਅਤੇ ਕਹਿੰਦਾ ਹੈ ਕਿ ਅਸੀਂ ਸੁਣਿਆ ਅਤੇ ਨਾ ਮੰਨਿਆਂ ਅਤੇ ਕਹਿੰਦੇ ਹਨ ਕਿ ਸੁਣੋ, ਤੁਹਾਨੂੰ ਸੁਣਾਇਆ ਨਾ ਜਾਵੇ। ਉਹ ਜ਼ੁਬਾਨ ਨੂੰ ਮੋੜ ਕੇ ਆਖਦੇ ਹਨ 'ਰਾਇਨਾ'। ਇਹ ਦੀਨ ਉੱਪਰ ਦੋਸ਼ ਲਾਉਣ ਲਈ ਹੈ। ਜੇਕਰ ਉਹ ਕਹਿੰਦੇ ਹਨ ਕਿ ਅਸੀਂ ਸੁਣਿਆ ਤੇ ਮੰਨਿਆ ਅਤੇ ਤੁਸੀਂ ਵੀ ਸੁਣੋ ਅਤੇ ਸਾਡੇ ਉੱਪਰ ਧਿਆਨ ਦੇਵੋ ਤਾਂ ਇਹ ਉਨ੍ਹਾਂ ਲਈ ਜ਼ਿਆਦਾ ਵਧੀਆ ਅਤੇ ਜ਼ਰੂਰੀ ਹੈ। ਪਰ ਅੱਲਾਹ ਨੇ ਉਨ੍ਹਾਂ ਦੀ ਅਵੱਗਿਆ ਲਈ ਉਨ੍ਹਾਂ ਨੂੰ ਲਾਹਣਤ ਪਾਈ। ਇਸ ਲਈ ਉਹ ਈਮਾਨ ਨਹੀਂ ਲਿਆਉਣਗੇ ਜਾਂ ਬਹੁਤ ਘੱਟ ਲਿਆਉਣਗੇ।

(47) ਹੇ ਉਹ ਲੋਕੋ ਜਿਨ੍ਹਾਂ ਨੂੰ ਕਿਤਾਬ ਦਿੱਤੀ ਗਈ ਕਿ ਇਸ ਉੱਪਰ ਈਮਾਨ ਲਿਆਉ ਜੋ ਅਸੀਂ ਉਤਾਰਿਆ ਹੈ, ਪੁਸ਼ਟੀ ਕਰਨ ਵਾਲੀ ਉਸ ਕਿਤਾਬ ਦੀ ਜੋ ਤੁਹਾਡੇ ਕੋਲ ਹੈ, ਇਸ ਤੋਂ ਪਹਿਲਾਂ ਕਿ ਅਸੀਂ ਚਿਹਰਿਆਂ ਨੂੰ ਮਿਟਾ ਦੇਈਏ ਫਿਰ ਉਨ੍ਹਾਂ ਨੂੰ ਪਿੱਠ ਦੀ ਤਰਫ ਉਲਟ ਦੇਈਏ ਜਾਂ ਉਨ੍ਹਾਂ ਉੱਪਰ ਫਟਕਾਰ ਲਾਈਏ। ਜਿਵੇਂ ਅਸੀਂ ਸਬਤ (ਸ਼ਨੀਵਾਰ) ਵਾਲਿਆਂ ਨੂੰ ਲਾਹਣਤ ਪਾਈ। ਅੱਲਾਹ ਦਾ ਆਦੇਸ਼ ਪੂਰਾ ਹੋ ਕੇ ਰਹਿੰਦਾ ਹੈ। (48) ਅੱਲਾਹ ਇਸ ਨੂੰ ਮੁਆਫ਼ ਨਹੀਂ ਕਰੇਗਾ ਕਿ ਉਸਦੇ ਨਾਲ ਸਾਂਝੀਦਾਰ ਕੀਤੇ ਜਾਣ ਪਰ ਇਸ ਤੋਂ ਬਿਨਾਂ ਜੋ ਕੁਝ ਹੈ ਉਸ ਨੂੰ ਜਿਸ ਦੇ ਲਈ ਚਾਹੇਗਾ ਮੁਆਫ਼ ਕਰ ਦੇਵੇਗਾ। ਜਿਸ ਨੇ ਅੱਲਾਹ ਦਾ ਸ਼ਰੀਕ ਠਹਿਰਾਇਆ ਉਸ ਨੇ ਵੱਡਾ ਤੂਫਾਨ (ਝੂਠ) ਬੰਨ੍ਹਿਆਂ। (49) ਕੀ ਤੁਸੀਂ ਦੇਖਿਆ ਉਨ੍ਹਾਂ ਨੂੰ ਜੋ ਆਪਣੇ ਆਪ ਨੂੰ ਪਵਿੱਤਰ ਕਹਿੰਦੇ ਹਨ। ਸਗੋਂ ਅੱਲਾਹ ਹੀ ਪਵਿੱਤਰ ਕਰਦਾ ਹੈ। ਜਿਸ ਨੂੰ ਉਹ ਚਾਹੁੰਦਾ ਹੈ, ਉਨ੍ਹਾਂ ਉੱਪਰ ਭੋਰਾ ਵੀ ਜ਼ੁਲਮ ਨਹੀਂ ਹੋਵੇਗਾ। (50) ਦੇਖੋ ਇਹ ਅੱਲਾਹ ਉੱਪਰ ਕਿਹੋ ਜਿਹਾ ਝੂਠ ਬੰਨ੍ਹ ਰਹੇ ਹਨ। ਸਪੱਸ਼ਟ ਪਾਪ ਲਈ ਇਹ ਬਹੁਤ ਹੈ।

(51) ਕੀ ਤੁਸੀਂ ਉਨ੍ਹਾਂ ਲੋਕਾਂ ਨੂੰ ਨਹੀਂ ਦੇਖਿਆ ਜਿਨ੍ਹਾਂ ਨੂੰ ਕਿਤਾਬ ਵਿਚੋਂ ਹਿੱਸਾ ਮਿਲਿਆ ਸੀ, ਉਹ ਜਿਬਤ (ਜਾਦੂ, ਕਾਲਪਨਿਕ ਚੀਜ਼ਾਂ) ਅਤੇ ਤਾਗੂਤ (ਸ਼ੈਤਾਨ ਅਤੇ ਗੰਦੀਆਂ ਆਤਮਾਵਾਂ) ਨੂੰ ਮੰਨਦੇ ਹਨ ਅਤੇ ਉਹ ਇਨਕਾਰੀਆਂ ਦੇ ਸਬੰਧ ਵਿਚ ਕਹਿੰਦੇ ਹਨ ਕਿ ਉਹ ਈਮਾਨ ਵਾਲਿਆਂ ਨਾਲੋਂ ਜ਼ਿਆਦਾ ਠੀਕ ਰਸਤੇ ਤੇ ਹਨ। (52) ਇਹੀ ਲੋਕ ਹਨ ਜਿਨ੍ਹਾਂ ਨੂੰ ਅੱਲਾਹ ਨੇ ਫਟਕਾਰ ਲਾਈ ਅਤੇ ਜਿਨ੍ਹਾਂ ਨੂੰ ਅੱਲਾਹ ਫਟਕਾਰ ਦੇਵੇ ਤੁਸੀਂ ਉਨ੍ਹਾਂ ਦਾ ਕੋਈ ਮਦਦਗਾਰ ਨਹੀਂ ਦੇਖੋਂਗੇ। (53) ਕੀ ਅੱਲਾਹ ਦੀ ਸੱਤਾ ਵਿਚ ਇਨ੍ਹਾਂ ਦਾ ਵੀ ਕੁਝ ਦਖ਼ਲ ਹੈ। ਫਿਰ ਤਾਂ ਇਨ੍ਹਾਂ ਲੋਕਾਂ ਨੂੰ ਇੱਕ ਤਿਲ ਦੇ ਬਰਾਬਰ ਵੀ ਕੁਝ ਨਾ ਦੇਵੋ। (54) ਕੀ ਇਹ ਲੋਕਾਂ ਨਾਲ ਈਰਖਾ ਕਰ ਰਹੇ ਹਨ ਉਹ ਵੀ ਇਸ ਅਧਾਰ ਉੱਪਰ ਕਿ ਅੱਲਾਹ ਨੇ ਉਨ੍ਹਾਂ ਨੂੰ ਆਪਣੀ ਕਿਰਪਾ ਨਾਲ ਦਿੱਤਾ ਹੈ। ਫਿਰ ਜਦੋਂ ਅਸੀਂ ਇਬਰਾਹੀਮ ਦੇ ਅਨੁਯਾਈਆਂ ਨੂੰ ਕਿਤਾਬ ਅਤੇ ਬਿਬੇਕ ਦਿੱਤਾ ਹੈ ਅਤੇ ਅਸੀਂ ਉਨ੍ਹਾਂ ਨੂੰ ਵੱਡਾ ਸਾਮਰਾਜ ਵੀ ਦੇ ਦਿੱਤਾ ਹੈ।

(55) ਉਨ੍ਹਾਂ ਵਿਚੋਂ ਕਿਸੇ ਨੇ ਇਸ ਨੂੰ ਮੰਨਿਆ ਅਤੇ ਕਈ ਰੁਕੇ ਰਹੇ, ਅਜਿਹੇ ਲੋਕਾਂ ਲਈ ਨਰਕ ਦੀ ਭਟਕਦੀ ਹੋਈ ਅੱਗ ਕਾਫੀ ਹੈ। (56) ਬੇਸ਼ੱਕ ਜਿਹੜੇ ਲੋਕਾਂ ਨੇ ਸਾਡੀਆਂ ਨਿਸ਼ਾਨੀਆਂ ਨੂੰ ਝੂਠਾ ਕਿਹਾ ਉਨ੍ਹਾਂ ਨੂੰ ਅਸੀਂ ਤਿੱਖੀ ਅੱਗ ਵਿਚ

ਸੁਟਾਂਗੇ। ਜਦੋਂ ਉਨ੍ਹਾਂ ਦੇ ਸਰੀਰ ਦੀ ਚਮੜੀ ਸੜ ਜਾਏਗੀ ਤਾਂ ਅਸੀਂ ਉਨ੍ਹਾਂ ਨੂੰ ਉਨ੍ਹਾਂ ਦੀ ਚਮੜੀ ਬਦਲ ਕੇ ਦੂਸਰੀ ਦੇ ਦੇਵਾਂਗੇ ਤਾਂ ਕਿ ਉਹ ਸਜ਼ਾ ਭੋਗਦੇ ਰਹਿਣ। ਬੇਸ਼ੱਕ ਅੱਲਾਹ ਸ਼ਕਤੀਸ਼ਾਲੀ ਅਤੇ ਤੱਤਵੇਤਾ ਹੈ। (57) ਜਿਹੜੇ ਲੋਕ ਈਮਾਨ ਲਿਆਏ ਅਤੇ ਨੇਕ ਕਰਮ ਕੀਤੇ ਉਨ੍ਹਾਂ ਨੂੰ ਅਸੀਂ ਉਨ੍ਹਾਂ ਬਾਗ਼ਾਂ ਵਿਚ ਦਾਖ਼ਿਲਾ ਦੇਵਾਂਗੇ, ਜਿਨ੍ਹਾਂ ਦੇ ਥੱਲੇ ਨਹਿਰਾਂ ਵੱਗਦੀਆਂ ਹੋਣਗੀਆਂ। ਉਹ ਉਸ ਵਿਚ ਹਮੇਸ਼ਾ ਰਹਿਣਗੇ। ਉੱਤੇ ਉਨ੍ਹਾਂ ਲਈ ਸੋਹਣੀਆਂ ਪਤਨੀਆਂ ਹੋਣਗੀਆਂ ਅਤੇ ਅਸੀਂ ਉਨ੍ਹਾਂ ਨੂੰ ਉੱਤੇ ਸੰਘਣੀ ਛਾਂ ਵਿਚ ਰਖਾਂਗੇ।

(58) ਅੱਲਾਹ ਤੁਹਾਨੂੰ ਹੁਕਮ ਦਿੰਦਾ ਹੈ ਕਿ ਅਮਾਨਤਾਂ ਉਨ੍ਹਾਂ ਦੇ ਹੱਕਦਾਰਾਂ ਕੋਲ ਪਹੁੰਚਾ ਦੇਵੋ। ਜਦੋਂ ਲੋਕਾਂ ਵਿਚ ਫੈਸਲਾ ਕਰੋ ਤਾਂ ਨਿਆਂ ਦੇ ਨਾਲ ਫੈਸਲਾ ਕਰੋ। ਅੱਲਾਹ ਤੁਹਾਨੂੰ ਚੰਗੀ ਨਸੀਅਤ ਕਰਦਾ ਹੈ। ਬੇਸ਼ੱਕ ਅੱਲਾਹ ਸੁਣਨ ਵਾਲਾ ਅਤੇ ਦੇਖਣ ਵਾਲਾ ਹੈ। (59) ਹੇ ਈਮਾਨ ਵਾਲਿਓ, ਅੱਲਾਹ ਦੇ ਹੁਕਮ ਦਾ ਅਤੇ ਰਸੂਲ ਦੇ ਹੁਕਮ ਦਾ ਪਾਲਣ ਕਰੋ ਆਪਣੇ ਵਿਚੋਂ ਅਧਿਕਾਰ ਪ੍ਰਾਪਤ ਵਿਅਕਤੀ ਦੇ ਹੁਕਮ ਦਾ ਵੀ ਪਾਲਣ ਕਰੋ। ਫਿਰ ਜੇਕਰ ਤੁਹਾਡੇ ਵਿਚ ਕਿਸੇ ਗੱਲ ਦਾ ਮਤਭੇਦ ਹੋ ਜਾਏ ਤਾਂ ਉਸ ਨੂੰ ਅੱਲਾਹ ਅਤੇ ਰਸੂਲ ਦੇ ਵੱਲ ਮੋੜੋ, ਜੇਕਰ ਤੁਸੀਂ ਅੱਲਾਹ ਅਤੇ ਪ੍ਰਲੋਕ ਦੇ ਦਿਨ ਉੱਪਰ ਭਰੋਸਾ ਰੱਖਦੇ ਹੋ। ਇਹ ਚੰਗੀ ਗੱਲ ਹੈ ਅਤੇ ਇਸ ਦਾ ਸਿੱਟਾ ਵੀ ਚੰਗਾ ਹੈ। (60) ਕੀ ਤੁਸੀਂ ਉਨ੍ਹਾਂ ਲੋਕਾਂ ਨੂੰ ਨਹੀਂ ਦੇਖਿਆ ਜਿਹੜੇ ਦਾਅਵਾ ਕਰਦੇ ਹਨ ਕਿ ਉਹ ਉਸ ਉੱਪਰ ਈਮਾਨ ਰੱਖਦੇ ਹਨ ਜੋ ਤੁਹਾਡੇ ਵੱਲ ਉਤਾਰਿਆ ਗਿਆ ਹੈ ਅਤੇ ਜਿਹੜਾ ਤੁਹਾਡੇ ਤੋਂ ਪਹਿਲਾਂ ਉਤਾਰਿਆ ਗਿਆ ਹੈ, ਉਹ ਚਾਹੁੰਦੇ ਹਨ ਕਿ ਮਾਮਲਾ (ਵਾਦ) ਲੈ ਜਾਣ ਸ਼ੈਤਾਨ ਦੀ ਤਰਫ਼, ਹਾਲਾਂਕਿ ਉਨ੍ਹਾਂ ਨੂੰ ਹੁਕਮ ਹੋ ਚੁੱਕਿਆ ਹੈ ਕਿ ਉਹ ਉਸ ਨੂੰ ਨਾ ਮੰਨਣ। ਅਤੇ ਸ਼ੈਤਾਨ ਚਾਹੁੰਦਾ ਹੈ ਕਿ ਉਨ੍ਹਾਂ ਨੂੰ ਗੁੰਮਰਾਹ ਕਰਕੇ ਬਹੁਤ ਦੂਰ ਸੁੱਟ ਦੇਵੇ। (61) ਜਦੋਂ ਉਨ੍ਹਾਂ ਨੂੰ ਕਿਹਾ ਜਾਂਦਾ ਹੈ ਕਿ ਆਉ, ਅੱਲਾਹ ਦੀ ਉਤਾਰੀ ਹੋਈ ਕਿਤਾਬ ਦੇ ਵੱਲ ਅਤੇ ਰਸੂਲ ਦੇ ਵੱਲ ਤਾਂ ਤੁਸੀਂ ਦੇਖੋਗੇ ਕਿ ਧੋਖੇਬਾਜ ਤੁਹਾਡੇ ਤੋਂ ਕੰਨੀ ਕੱਤਰਾ ਜਾਂਦੇ ਹਨ। (62) ਫਿਰ ਉਸ ਸਮੇਂ ਕੀ ਹੋਵੇਗਾ ਜਦੋਂ ਉਨ੍ਹਾਂ ਦੇ ਆਪਣੇ ਹੱਥਾਂ ਨਾਲ ਪੈਦਾ ਕੀਤੀਆਂ ਮੁਸੀਬਤਾਂ ਉਨ੍ਹਾਂ ਉੱਪਰ ਟੁੱਟਣਗੀਆਂ ਉਸ ਵੇਲੇ ਇਹ ਤੁਹਾਡੇ ਕੋਲ ਸਹੁੰਆਂ ਖਾਂਦੇ ਹੋਏ ਆਉਣਗੇ ਕਿ ਅੱਲਾਹ ਦੀ ਸਹੁੰ ਅਸੀਂ ਤਾਂ ਸਿਰਫ਼ ਨੇਕੀ ਅਤੇ ਮਿਲਣ ਦੇ ਇਛੁੱਕ ਸੀ। (63) ਉਨ੍ਹਾਂ ਦੇ ਦਿਲਾਂ ਵਿਚ ਜੋ ਕੁਝ ਹੈ, ਅੱਲਾਹ ਉਸ ਤੋਂ ਭਲੀਭਾਂਤ ਜਾਣੂ ਹੈ। ਇਸ ਲਈ ਤੁਸੀਂ

ਉਨ੍ਹਾਂ ਦੇ ਵਿਚ ਰਹੋ ਉਨ੍ਹਾਂ ਨੂੰ ਉਪਦੇਸ਼ ਦਿਉ ਅਤੇ ਉਨ੍ਹਾਂ ਨਾਲ ਅਜਿਹੀਆਂ ਗੱਲਾਂ ਕਰੋ ਜੋ ਉਨ੍ਹਾਂ ਦੇ ਦਿਲਾਂ ਵਿਚ ਉੱਤਰ ਜਾਣ।

(64) ਅਤੇ ਅਸੀਂ ਜੋ ਰਸੂਲ ਭੇਜਿਆ ਉਹ ਇਸ ਲਈ ਭੇਜਿਆ ਕਿ ਅੱਲਾਹ ਦੇ ਹੁਕਮ ਅਨੁਸਾਰ ਉਸ ਦੀ ਆਗਿਆ ਦਾ ਪਾਲਣ ਕੀਤਾ ਜਾਵੇ। ਅਤੇ ਉਹ, ਜਦੋਂ ਉਨ੍ਹਾਂ ਨੇ ਆਪਣਾ ਬੁਰਾ ਕੀਤਾ ਸੀ, ਤੁਹਾਡੇ ਕੋਲ ਆਉਂਦੇ, ਅੱਲਾਹ ਤੋਂ ਮੁਆਫ਼ੀ ਮੰਗਦੇ ਅਤੇ ਰਸੂਲ ਵੀ ਉਨ੍ਹਾਂ ਲਈ ਮੁਆਫੀ ਚਾਹੁੰਦਾ ਤਾਂ ਨਿਸ਼ਚਿਤ ਹੀ ਉਹ ਅੱਲਾਹ ਨੂੰ ਮੁਆਫ਼ ਕਰਨ ਵਾਲਾ ਅਤੇ ਰਹਿਮਤ ਕਰਨ ਵਾਲਾ ਪਾਉਂਦੇ। (65) ਤੇਰੇ ਰੱਬ ਦੀ ਸਹੁੰ ਉਹ ਕਦੇ ਵੀ ਈਮਾਨ ਵਾਲੇ ਨਹੀਂ ਹੋ ਸਕਦੇ ਜਦੋਂ ਤੱਕ ਉਹ ਆਪਣੇ ਆਪਸੀ ਝਗੜਿਆਂ ਵਿਚ ਤੁਹਾਨੂੰ ਆਪਣਾ ਫੈਸਲਾ ਕਰਨ ਵਾਲਾ ਪੰਚ ਨਾ ਮੰਨ ਲੈਣ। ਫਿਰ ਜੋ ਫੈਸਲਾ ਤੁਸੀਂ ਕਰੋ ਉਸ ਉੱਪਰ ਆਪਣੇ ਦਿਲਾਂ ਵਿਚ ਕੋਈ ਸ਼ੰਕਾਂ ਨਾ ਪਾਉਣ ਅਤੇ ਉਸ ਨੂੰ ਖੁਸ਼ੀ ਨਾਲ ਸਵੀਕਾਰ ਕਰ ਲੈਣ। (66) ਜੇਕਰ ਅਸੀਂ ਉਨ੍ਹਾਂ ਨੂੰ ਹੁਕਮ ਦਿੰਦੇ ਕਿ ਆਪਣੇ ਆਪ ਦੀ ਹੱਤਿਆ ਕਰੋ ਜਾਂ ਆਪਣੇ ਘਰਾਂ ਤੋਂ ਨਿਕਲੋ, ਤਾਂ ਉਨ੍ਹਾਂ ਵਿਚੋਂ ਥੋੜ੍ਹੇ ਹੀ ਇਸ ਗੱਲ ਉੱਪਰ ਅਮਲ ਕਰਦੇ। ਜੇਕਰ ਇਹ ਲੋਕ ਉਹ ਕਰਦੇ ਜਿਨ੍ਹਾਂ ਦੀ ਇਨ੍ਹਾਂ ਨੂੰ ਨਸੀਅਤ ਦਿੱਤੀ ਜਾਂਦੀ ਹੈ, ਤਾਂ ਉਨ੍ਹਾਂ ਦੇ ਲਈ ਇਹ ਗੱਲ ਵਧੇਰੇ ਚੰਗੀ ਅਤੇ ਅਟੱਲ ਈਮਾਨ ਰੱਖਣ ਵਾਲੀ ਹੁੰਦੀ। (67) ਉਸ ਵੇਲੇ ਅਸੀਂ ਉਨ੍ਹਾਂ ਨੂੰ ਆਪਣੇ ਕੋਲੋਂ ਵੱਡਾ ਫ਼ਲ ਦਿੰਦੇ। (68) ਅਤੇ ਉਨ੍ਹਾਂ ਨੂੰ ਸਿੱਧਾ ਰਾਹ ਦਿਖਾਉਂਦੇ। (69) ਅਤੇ ਜਿਹੜਾ ਅੱਲਾਹ ਅਤੇ ਰਸੂਲ ਦੇ ਹੁਕਮ ਦਾ ਪਾਲਣ ਕਰੇਗਾ ਉਹ ਉਨ੍ਹਾਂ ਲੋਕਾਂ ਦੇ ਨਾਲ ਹੋਵੇਗਾ ਜਿਨ੍ਹਾਂ ਨੂੰ ਅੱਲਾਹ ਨੇ ਸਨਮਾਨਿਤ ਕੀਤਾ ਹੈ, ਜਿਵੇਂ ਪੈਗ਼ੰਬਰ, ਸਿੱਦੀਕ (ਸੱਚੇ), ਸ਼ਹੀਦ ਅਤੇ ਸਦਾਚਾਰੀ, ਇਨ੍ਹਾਂ ਦਾ ਸਾਥ ਕਿੰਨਾ ਚੰਗਾ ਹੈ। (70) ਇਹ ਅੱਲਾਹ ਵੱਲੋਂ ਕਿਰਪਾ ਹੈ ਅਤੇ ਅੱਲਾਹ ਦਾ ਗਿਆਨ ਭਾਰੀ ਹੈ।

(71) ਹੇ ਈਮਾਨ ਵਾਲਿਓ! ਆਪਣੀ ਸਾਵਧਾਨੀ ਨਾਲ ਨਿਕਲੋ ਅਲੱਗ-ਅਲੱਗ ਜਾਂ ਇਕੱਠੇ ਹੋ ਕੇ। (72) ਤੁਹਾਡੇ ਵਿਚੋਂ ਕੋਈ ਅਜਿਹਾ ਵੀ ਹੈ, ਜੋ ਦੇਰ ਕਰ ਦਿੰਦਾ ਹੈ। ਫਿਰ ਜੇਕਰ ਤੁਹਾਨੂੰ ਕੋਈ ਮੁਸ਼ਕਲ ਆਵੇ ਤਾਂ ਉਹ ਕਹਿੰਦਾ ਹੈ ਕਿ ਅੱਲਾਹ ਨੇ ਮੇਰੇ ਉੱਪਰ ਕਿਰਪਾ ਕੀਤੀ ਹੈ, ਕਿ ਮੈਂ ਉਨ੍ਹਾਂ ਦੇ ਨਾਲ ਨਹੀਂ ਸੀ। (73) ਜੇ ਤੁਹਾਨੂੰ ਅੱਲਾਹ ਦੀ ਕੋਈ ਬਖਸ਼ਿਸ਼ ਪ੍ਰਾਪਤ ਹੋਵੇ ਤਾਂ ਕਹਿੰਦਾ ਹੈ। ਜਿਵੇਂ ਤੁਹਾਡੇ ਅਤੇ ਉਸ ਦੇ ਵਿਚਕਾਰ ਪ੍ਰੇਮ ਦਾ ਸਬੰਧ ਹੀ ਨਹੀਂ ਕਿ ਕਾਸ਼! ਮੈਂ ਵੀ ਉਨ੍ਹਾਂ ਦੇ ਨਾਲ ਹੁੰਦਾ ਤਾਂ

ਬਹੁਤ ਵੱਡੀ ਸਫ਼ਲਤਾ ਪ੍ਰਾਪਤ ਕਰ ਲੈਣੀ ਸੀ। (74) ਇਸ ਲਈ ਚਾਹੀਦਾ ਹੈ ਕਿ ਉਹ ਲੋਕ ਅੱਲਾਹ ਦੇ ਮਾਰਗ ਵਿਚ ਯੁੱਧ ਕਰਨ ਜਿਹੜੇ ਪ੍ਰਲੋਕ ਦੇ ਬਦਲੇ ਸੰਸਾਰਿਕ ਜੀਵਨ ਨੂੰ ਵੇਚ ਦਿੰਦੇ ਹਨ। ਜਿਹੜਾ ਬੰਦਾ ਅੱਲਾਹ ਦੇ ਰਾਹ ਤੇ ਲੜੇ ਅਤੇ ਮਾਰਿਆ ਜਾਵੇ ਜਾਂ ਜਿੱਤ ਪ੍ਰਾਪਤ ਕਰ ਲਵੇ ਤਾਂ ਅਸੀਂ ਉਸ ਨੂੰ ਵੱਡਾ ਫ਼ਲ ਦੇਵਾਂਗੇ। (75) ਤੁਹਾਨੂੰ ਕੀ ਹੋਇਆ ਕਿ ਤੁਸੀਂ ਅੱਲਾਹ ਦੇ ਰਾਹ ਵਿਚ ਯੁੱਧ ਨਹੀਂ ਕਰਦੇ। ਉਨ੍ਹਾਂ ਕਮਜ਼ੋਰ ਮਰਦਾਂ ਔਰਤਾਂ ਅਤੇ ਬੱਚਿਆਂ ਦੇ ਲਈ, ਜਿਹੜੇ ਕਹਿੰਦੇ ਹਨ ਕਿ ਹੇ ਸਾਡੇ ਪਾਲਣਹਾਰ! ਸਾਨੂੰ ਇਸ ਬਸਤੀ ਵਿਚੋਂ ਕੱਢ, ਜਿਸ ਦੇ ਵਾਸੀ ਜ਼ਾਲਿਮ ਹਨ ਅਤੇ ਸਾਡੇ ਲਈ ਆਪਣੇ ਪਾਸੋਂ ਕੋਈ ਸਮਰੱਥਕ ਪੈਦਾ ਕਰ ਅਤੇ ਸਾਡੇ ਲਈ ਆਪਣੇ ਪਾਸੋਂ ਕੋਈ ਸਹਾਇਕ ਖੜ੍ਹਾ ਕਰ ਦੇ। (76) ਜਿਹੜੇ ਲੋਕ ਈਮਾਨ ਵਾਲੇ ਹਨ ਉਹ ਅੱਲਾਹ ਦੇ ਰਾਹ ਵਿਚ ਲੜਦੇ ਹਨ ਅਤੇ ਜਿਹੜੇ ਇਨਕਾਰੀ ਹਨ ਉਹ ਸ਼ੈਤਾਨ ਦੇ ਰਾਹ ਵਿਚ ਲੜਦੇ ਹਨ। ਤਾਂ ਤੁਸੀਂ ਸ਼ੈਤਾਨ ਦੇ ਸਾਥੀਆਂ ਨਾਲ ਲੜੋ। ਬੇਸ਼ੱਕ ਸ਼ੈਤਾਨ ਦੀ ਚਾਲ ਬਹੁਤ ਕੰਮਜ਼ੋਰ ਹੈ।

(77) ਕੀ ਤੁਸੀਂ ਉਨ੍ਹਾਂ ਲੋਕਾਂ ਨੂੰ ਨਹੀਂ ਵੇਖਿਆ ਜਿਨ੍ਹਾਂ ਨੂੰ ਕਿਹਾ ਗਿਆ ਸੀ ਕਿ ਤੁਸੀਂ ਆਪਣੇ ਹੱਥ ਰੋਕੀ ਰਖੋ, ਨਮਾਜ਼ ਸਥਾਪਿਤ ਕਰੋ ਅਤੇ ਜ਼ਕਾਤ ਦੇਵੋ। ਫਿਰ ਜਦੋਂ ਉਨ੍ਹਾਂ ਨੂੰ ਯੁੱਧ ਦਾ ਹੁਕਮ ਦਿੱਤਾ ਗਿਆ ਤਾਂ ਉਨ੍ਹਾਂ ਵਿਚੋਂ ਇਕ ਸਮੂਹ ਮਨੁੱਖਾਂ ਤੋਂ ਅਜਿਹਾ ਡਰਨ ਲੱਗਾ ਜਿਵੇਂ ਅੱਲਾਹ ਤੋਂ ਡਰਨਾ ਚਾਹੀਦਾ ਸੀ ਜਾਂ ਉਸ ਤੋਂ ਵੀ ਜ਼ਿਆਦਾ। ਉਹ ਕਹਿੰਦੇ ਹਨ ਕਿ ਹੇ ਸਾਡੇ ਪਾਲਣਹਾਰ! ਤੂੰ ਸਾਡੇ ਲਈ ਯੁੱਧ ਕਿਉਂ ਜ਼ਰੂਰੀ ਕਰ ਦਿੱਤਾ। ਕਿਉਂ ਨਾ ਛੱਡੀ ਰੱਖਿਆ ਸਾਨੂੰ ਹੋਰ ਥੋੜ੍ਹੇ ਸਮੇਂ ਤੱਕ। ਕਹਿ ਦੇਵੋ ਕਿ ਸੰਸਾਰਿਕ ਲਾਭ ਥੋੜ੍ਹਾ ਹੈ ਅਤੇ ਪ੍ਰਲੋਕ ਚੰਗਾ ਹੈ ਪਰ ਉਨ੍ਹਾਂ ਲਈ ਜਿਹੜੇ ਪ੍ਰਹੇਜ਼ਗਾਰੀ ਕਰਨ, ਤੁਹਾਡੇ ਨਾਲ ਭੋਰਾ ਵੀ ਜ਼ੁਲਮ ਨਹੀਂ ਹੋਵੇਗਾ। (78) ਅਤੇ ਤੁਸੀਂ ਜਿੱਥੇ ਵੀ ਹੋਵੋਗੇ ਮੌਤ ਤੁਹਾਨੂੰ ਪਾ ਲਵੇਗੀ। ਭਾਵੇਂ ਤੁਸੀਂ ਮਜ਼ਬੂਤ ਕਿਲ੍ਹੇ ਵਿਚ ਹੋਵੋ। ਜੇਕਰ ਉਨ੍ਹਾਂ ਨੂੰ ਕੋਈ ਨੇਕੀ ਪਹੁੰਚਦੀ ਹੈ ਤਾਂ ਉਹ ਕਹਿੰਦੇ ਹਨ ਕਿ ਇਹ ਅੱਲਾਹ ਦੇ ਵੱਲੋਂ ਹੈ। ਜੇਕਰ ਉਨ੍ਹਾਂ ਨੂੰ ਕੋਈ ਬੁਰਾਈ ਪਹੁੰਚਦੀ ਹੈ, ਤਾਂ ਉਹ ਕਹਿੰਦੇ ਹਨ ਕਿ ਇਹ ਤੁਹਾਡੇ ਕਾਰਨ ਹੈ। ਕਹਿ ਦਿਉ ਕਿ ਇਹ ਸਭ ਕੁਝ ਅੱਲਾਹ ਦੇ ਵੱਲੋਂ ਹੈ। ਉਨ੍ਹਾਂ ਲੋਕਾਂ ਨੂੰ ਕੀ ਹੋਇਆ ਹੈ, ਲੱਗਦਾ ਹੈ ਕਿ ਕੋਈ ਗੱਲ ਹੀ ਨਹੀਂ ਸਮਝਦੇ। (79) ਤੁਹਾਨੂੰ ਜੋ ਨੇਕੀ ਵੀ ਪਹੁੰਚਦੀ ਹੈ ਉਹ ਅੱਲਾਹ ਦੇ ਵੱਲੋਂ ਹੀ ਪਹੁੰਚਦੀ ਹੈ, ਅਤੇ ਜੋ ਤੁਹਾਨੂੰ ਬੁਰਾਈ ਪਹੁੰਚਦੀ ਹੈ, ਉਹ ਤੁਹਾਡੇ ਆਪਣੇ ਹੀ ਕਰਮਾ ਕਾਰਨ ਹੈ

ਅਸੀਂ ਤੁਹਾਨੂੰ ਮਨੁੱਖਾਂ ਦੇ ਵੱਲ ਪੈਗ਼ੰਬਰ ਬਣਾ ਕੇ ਭੇਜਿਆ ਹੈ। ਅੱਲਾਹ ਦੀ ਗਵਾਹੀ ਭਾਰੀ ਹੈ।

(80) ਜਿਸਨੇ ਰਸੂਲ ਦੀ ਆਗਿਆ ਦਾ ਪਾਲਣ ਕੀਤਾ। ਉਸ ਨੇ ਅੱਲਾਹ ਦੀ ਆਗਿਆ ਦਾ ਪਾਲਣ ਕੀਤਾ, ਤੇ ਜਿਹੜਾ ਹੁਕਮ ਤੋਂ ਫਿਰਿਆ ਤਾਂ ਅਸੀਂ ਉਨ੍ਹਾਂ ਉੱਪਰ ਤੁਹਾਨੂੰ ਰੱਖਿਅਕ ਬਣਾ ਕੇ ਨਹੀਂ ਭੇਜਿਆ ਹੈ। (81) ਇਹ ਲੋਕ ਕਹਿੰਦੇ ਹਨ ਕਿ ਸਾਨੂੰ ਸਵੀਕਾਰ ਹੈ। ਫਿਰ ਜਦੋਂ ਤੁਹਾਡੇ ਕੋਲੋ ਨਿਕਲਦੇ ਹਨ ਤਾਂ ਉਨ੍ਹਾਂ ਵਿਚੋਂ ਇੱਕ ਵਰਗ ਉਨ੍ਹਾਂ ਦੇ ਵਿਰੁੱਧ ਸਲਾਹ ਕਰਦਾ ਹੈ, ਜੋ ਉਹ ਕਹਿ ਚੁੱਕਿਆ ਸੀ। ਅੱਲਾਹ ਉਨ੍ਹਾਂ ਦੀਆਂ ਕਾਨਾਫੁਸੀਆਂ ਨੂੰ ਲਿਖ ਰਿਹਾ ਹੈ। ਇਸ ਲਈ ਤੁਸੀਂ ਉਨ੍ਹਾਂ ਤੋਂ ਬਚੋ ਅਤੇ ਅੱਲਾਹ ਤੇ ਭਰੋਸਾ ਰੱਖੋ ਕਿਉਂਕਿ ਅੱਲਾਹ ਭਰੋਸੇ ਲਈ ਕਾਫ਼ੀ ਹੈ। (82) ਕੀ ਇਹ ਲੋਕ ਕੁਰਆਨ ਉੱਪਰ ਵਿਚਾਰ ਨਹੀਂ ਕਰਦੇ, ਜੇਕਰ ਇਹ ਅੱਲਾਹ ਤੋਂ ਬਿਨਾਂ ਕਿਸੇ ਹੋਰ ਦੇ ਵੱਲੋਂ ਹੁੰਦਾ ਤਾਂ ਉਹ ਇਸਦੇ ਅੰਦਰ ਵਿਰੋਧਾਭਾਸ ਪਾਉਂਦੇ। (83) ਜਦੋਂ ਉਨ੍ਹਾਂ ਨੂੰ ਕੋਈ ਗੱਲ ਸ਼ਾਂਤੀ ਜਾਂ ਡਰ ਦੀ ਪਹੁੰਚਦੀ ਹੈ ਤਾਂ ਉਹ ਉਸ ਨੂੰ ਫੈਲਾ ਦਿੰਦੇ ਹਨ। ਜੇਕਰ ਉਹ ਰਸੂਲ ਤੱਕ ਜਾਂ ਆਪਣੇ ਜ਼ਿੰਮੇਦਾਰ ਵਿਅਕਤੀਆਂ ਤੱਕ ਪਹੁੰਚਾ ਦਿੰਦੇ, ਤਾਂ ਉਨ੍ਹਾਂ ਵਿਚੋਂ ਜਿਹੜੇ ਲੋਕ ਪੜਤਾਲ ਕਰਨ ਵਾਲੇ ਹਨ, ਉਹ ਉਨ੍ਹਾਂ ਦੀ ਅਸਲੀਅਤ ਨੂੰ ਜਾਣ ਲੈਂਦੇ। ਜੇਕਰ ਤੁਹਾਡੇ ਉੱਪਰ ਅੱਲਾਹ ਦੀ ਕਿਰਪਾ ਅਤੇ ਰਹਿਮਤ ਨਾ ਹੁੰਦੀ ਤਾਂ ਕੁਝ ਲੋਕਾਂ ਤੋਂ ਬਿਨਾਂ ਤੁਸੀਂ ਸਾਰੇ ਸ਼ੈਤਾਨ ਦੇ ਪਿੱਛੇ ਲੱਗ ਜਾਂਦੇ।

(84) ਤਾਂ ਅੱਲਾਹ ਦੇ ਰਾਹ ਵਿਚ ਲੜੋ। ਤੁਹਾਡੇ ਉੱਪਰ ਤੁਹਾਡੇ ਤੋਂ ਬਿਨਾਂ ਕਿਸੇ ਦੀ ਜ਼ਿੰਮੇਵਾਰੀ ਨਹੀਂ, ਈਮਾਨ ਵਾਲਿਆ ਨੂੰ ਉਭਾਰੋ। ਉਮੀਦ ਹੈ ਕਿ ਅੱਲਾਹ ਅਵੱਗਿਆਕਾਰੀਆਂ ਦਾ ਬਲ ਤੋੜ ਦੇਵੇ। ਅੱਲਾਹ ਬੜਾ ਸ਼ਕਤੀਸ਼ਾਲੀ ਅਤੇ ਬਹੁਤ ਸਖ਼ਤ ਸਜ਼ਾ ਦੇਣ ਵਾਲਾ ਹੈ। (85) ਜਿਹੜਾ ਬੰਦਾ ਕਿਸੇ ਚੰਗੀ ਗੱਲ ਦੇ ਪੱਖ ਵਿਚ ਕਹੇਗਾ। ਉਸ ਦੇ ਲਈ ਉਸ ਵਿਚੋਂ ਹਿੱਸਾ ਹੈ ਅਤੇ ਜਿਹੜਾ ਉਸ ਦੇ ਵਿਰੋਧ ਵਿਚ ਕਹੇਗਾ, ਉਸ ਦਾ ਉਸ ਵਿਚੋਂ ਹਿੱਸਾ ਹੈ। ਅੱਲਾਹ ਹਰ ਚੀਜ਼ ਦੀ ਸਮੱਰਥਾ ਰੱਖਣ ਵਾਲਾ ਹੈ। (86) ਜਦੋਂ ਕੋਈ ਤੁਹਾਨੂੰ ਅਸੀਸ ਦੇਵੇ, ਤਾਂ ਤੁਸੀਂ ਵੀ ਉਸ ਨੂੰ ਅਸੀਸ ਦੇਵੋ। ਉਸ ਤੋਂ ਚੰਗੀ ਜਾਂ ਉਹ ਹੀ ਪਲਟ ਕੇ ਕਹਿ ਦੇਵੋ। ਬੇਸ਼ੱਕ ਅੱਲਾਹ ਹਰ ਚੀਜ਼ ਦਾ ਹਿਸਾਬ ਲੈਣ ਵਾਲਾ ਹੈ। (87) ਅੱਲਾਹ ਹੀ ਮੰਨਣਯੋਗ ਹੈ ਉਸ ਤੋਂ ਬਿਨਾਂ ਕੋਈ ਹੋਰ ਇਬਾਦਤ ਯੋਗ ਨਹੀਂ। ਉਹ ਤੁਹਾਨੂੰ ਸਾਰਿਆਂ ਨੂੰ ਕਿਆਮਤ ਦੇ ਦਿਨ ਇਕੱਠੇ

ਕਰੇਗਾ। ਜਿਸ ਦੇ ਆਉਣ ਵਿਚ ਕੋਈ ਸ਼ੱਕ ਨਹੀਂ। ਅੱਲਾਹ ਦੀ ਗੱਲ ਤੋਂ ਵੱਧ ਕੇ ਸੱਚੀ ਗੱਲ ਹੋਰ ਕਿਸ ਦੀ ਹੋ ਸਕਦੀ ਹੈ।

(88) ਫਿਰ ਤੁਹਾਨੂੰ ਕੀ ਹੋਇਆ ਕਿ ਤੁਸੀਂ ਕਪਟੀਆਂ ਦੇ ਮਾਮਲੇ ਵਿਚ ਦੋ ਪੱਖੀ ਹੋ ਰਹੇ ਹੋ। ਹਾਲਾਂਕਿ ਅੱਲਾਹ ਨੇ ਉਨ੍ਹਾਂ ਦੇ ਕਰਮਾਂ ਦੇ ਕਾਰਨ ਉਨ੍ਹਾਂ ਨੂੰ ਉਲਟਾ ਫੇਰ ਦਿੱਤਾ ਹੈ। ਕੀ ਤੁਸੀਂ ਚਾਹੁੰਦੇ ਹੋ ਕਿ ਉਨ੍ਹਾਂ ਨੂੰ ਰਸਤੇ ਉੱਪਰ ਲਿਆਉ, ਜਿਨ੍ਹਾਂ ਨੂੰ ਅੱਲਾਹ ਨੇ ਭਟਕਾ ਦਿੱਤਾ ਹੈ। ਜਿਸ ਨੂੰ ਅੱਲਾਹ ਨੇ ਭਟਕਾ ਦਿੱਤਾ। ਤੁਸੀਂ ਕਦੇ ਵੀ ਉਸ ਲਈ ਕੋਈ ਮਾਰਗ ਨਹੀਂ ਪਾ ਸਕਦੇ। (89) ਉਹ ਚਾਹੁੰਦੇ ਹਨ ਕਿ ਜਿਸ ਤਰ੍ਹਾਂ ਉਨ੍ਹਾਂ ਨੇ ਅਵੱਗਿਆ ਕੀਤੀ ਹੈ ਤੁਸੀਂ ਵੀ ਅਵੱਗਿਆ ਕਰੋ ਤਾਂ ਕਿ ਤੁਸੀਂ ਸਾਰੇ ਇੱਕ ਸਮਾਨ ਹੋ ਜਾਉ ਇਸ ਲਈ ਤੁਸੀਂ ਉਨ੍ਹਾਂ ਵਿਚੋਂ ਕਿਸੇ ਨੂੰ ਆਪਣਾ ਮਿੱਤਰ ਨਾ ਬਣਾਉ ਜਦੋਂ ਤੱਕ ਉਹ ਅੱਲਾਹ ਦੇ ਮਾਰਗ ਵਿਚ ਹਿਜਰਤ ਨਾ ਕਰਨ। ਜੇਕਰ ਉਹ ਇਸ ਨੂੰ ਸਵੀਕਾਰ ਨਾ ਕਰਨ ਤਾਂ ਉਨ੍ਹਾਂ ਨੂੰ ਫੜੋ ਅਤੇ ਜਿੱਥੇ ਕਿਤੇ ਵੀ ਉਨ੍ਹਾਂ ਨੂੰ ਦੇਖੋ, ਉਨ੍ਹਾਂ ਦੀ ਹੱਤਿਆ ਕਰੋ ਅਤੇ ਉਨ੍ਹਾਂ ਵਿਚੋਂ ਕਿਸੇ ਨੂੰ ਮਿੱਤਰ ਅਤੇ ਸਹਾਇਕ ਨਾ ਬਣਾਉ। (90) ਪਰ ਉਹ ਲੋਕ ਜਿਨ੍ਹਾਂ ਦਾ ਸਬੰਧ ਕਿਸੇ ਅਜਿਹੀ ਕੌਮ ਤੋਂ ਹੈ, ਜਿਨ੍ਹਾਂ ਨਾਲ ਤੁਹਾਡਾ ਸਮਝੌਤਾ ਹੈ, ਜਾਂ ਉਹ ਲੋਕ ਜੋ ਤੁਹਾਡੇ ਕੋਲ ਇਸ ਹਾਲਤ ਵਿਚ ਆਉਣ ਕਿ ਉਨ੍ਹਾਂ ਦੇ ਸੀਨੇ ਤੰਗ ਹੋ ਰਹੇ ਹਨ ਤੁਹਾਡੇ ਯੁੱਧ ਦੇ ਵੱਲੋਂ ਆਪਣੀ ਕੌਮ ਦੇ ਯੁੱਧ ਨਾਲ। ਜੇਕਰ ਅੱਲਾਹ ਚਾਹੁੰਦਾ ਤਾਂ ਉਨ੍ਹਾਂ ਨੂੰ ਤੁਹਾਡੇ ਉੱਪਰ ਭਾਰੀ ਕਰ ਦਿੰਦਾ ਤਾਂ ਉਹ ਜ਼ਰੂਰ ਤੁਹਾਡੇ ਨਾਲ ਲੜਦੇ। ਜੇਕਰ ਉਹ ਤੁਹਾਨੂੰ ਛੱਡਣ ਅਤੇ ਤੁਹਾਡੇ ਨਾਲ ਯੁੱਧ ਨਾ ਕਰਨ ਅਤੇ ਤੁਹਾਡੇ ਨਾਲ ਸਮਝੌਤੇ ਦੀ ਗੱਲ ਕਰਨ ਤਾਂ ਅੱਲਾਹ ਤੁਹਾਨੂੰ ਵੀ ਉਨ੍ਹਾਂ ਦੇ ਵਿਰੁੱਧ ਕਿਸੇ ਹਮਲੇ ਦੀ ਆਗਿਆ ਨਹੀਂ ਦਿੰਦਾ। (91) ਦੂਸਰੇ ਕੁਝ ਅਜਿਹੇ ਲੋਕਾਂ ਨੂੰ ਵੀ ਤੁਸੀਂ ਪਾਉਗੇ ਜੋ ਇਹ ਚਾਹੁੰਦੇ ਹਨ ਕਿ ਉਹ ਤੁਹਾਡੇ ਨਾਲ ਵੀ ਸ਼ਾਂਤੀਪੂਰਵਕ ਰਹਿਣ ਅਤੇ ਆਪਣੀ ਕੌਮ ਨਾਲ ਵੀ ਸ਼ਾਂਤੀਪੂਰਵਕ ਰਹਿਣ। ਜਦੋਂ ਕਦੇ ਵੀ ਉਹ ਬੁਰਾ ਮੌਕਾ ਪਾਉਣ ਤਾਂ ਉਹ ਉਸ ਵਿਚ ਕੁੱਦ ਪੈਂਦੇ ਹਨ। ਅਜਿਹੇ ਲੋਕ ਜੇਕਰ ਤੁਹਾਡੇ ਨਾਲ ਇੱਕਠੇ ਨਾ ਰਹਿਣ ਅਤੇ ਤੁਹਾਡੇ ਨਾਲ ਸੁਲ੍ਹਾ-ਸਫਾਈ ਦਾ ਵਿਹਾਰ ਨਾ ਰੱਖਣ ਅਤੇ ਆਪਣੇ ਹੱਥ ਨਾ ਰੋਕਣ ਤਾਂ ਤੁਸੀਂ ਜਿੱਥੇ ਕਿਤੇ ਉਨ੍ਹਾਂ ਨੂੰ ਪਾਉ ਉਨ੍ਹਾਂ ਨੂੰ ਮਾਰੋ। ਇਹ ਲੋਕ ਹਨ, ਜਿਨ੍ਹਾਂ ਦੇ ਵਿਰੁੱਧ ਅਸੀਂ ਸਪੱਸ਼ਟ ਤਰਕ ਦਿੱਤਾ ਹੈ।

(92) ਈਮਾਨ ਵਾਲਿਆਂ ਦਾ ਕੰਮ ਨਹੀਂ ਕਿ ਉਹ ਈਮਾਨ ਵਾਲਿਆਂ ਦੀ ਹੱਤਿਆ ਕਰਨ ਪ੍ਰੰਤੂ ਜੇ ਇਹ ਕਿ ਗਲਤੀ ਕਾਰਨ ਅਜਿਹਾ ਹੋ ਜਾਵੇ, ਤਾਂ ਜਿਹੜਾ ਬੰਦਾ ਕਿਸੇ ਈਮਾਨ ਵਾਲੇ ਦੀ ਗਲਤੀ ਨਾਲ ਹੱਤਿਆ ਕਰ ਦੇਵੇ ਤਾਂ ਉਹ ਇਕ ਈਮਾਨ ਵਾਲੇ ਦਾਸ ਨੂੰ ਅਜ਼ਾਦ ਕਰੇ ਅਤੇ ਮ੍ਰਿਤਕ ਦੇ ਵਾਰਿਸਾਂ ਨੂੰ ਖ਼ੂਨ ਬਹਾ (ਹੱਤਿਆ ਦਾ ਅਰਥ ਦੰਡ) ਦੇ ਦੇਵੇ ਇਸ ਸ਼ਰਤ ਤੇ ਕਿ ਉਤਰਾ ਅਧਿਕਾਰੀ ਇਸ ਨੂੰ ਮੁਆਫ਼ ਕਰ ਦੇਣ। ਮ੍ਰਿਤਕ, ਜੇਕਰ ਅਜਿਹੀ ਕੌਮ ਵਿਚੋਂ ਸੀ, ਜੋ ਤੁਹਾਡੀ ਦੁਸ਼ਮਣ ਹੈ ਅਤੇ ਉਹ ਖੁਦ ਈਮਾਨ ਵਾਲਾ ਸੀ ਤਾਂ ਉਹ ਇੱਕ ਈਮਾਨ ਵਾਲੇ ਦਾਸ ਨੂੰ ਅਜ਼ਾਦ ਕਰੇ। ਜੇਕਰ ਉਹ ਅਜਿਹੀ ਕੌਮ ਵਿਚੋਂ ਸੀ, ਜਿਸ ਦੀ ਤੁਹਾਡੇ ਨਾਲ ਸੰਧੀ ਹੈ ਤਾਂ ਉਹ ਉਸਦੇ ਸਬੰਧੀਆਂ ਨੂੰ ਖ਼ੂਨ ਬਹਾ ਦੇਵੇ ਅਤੇ ਇਕ ਈਮਾਨ ਵਾਲੇ ਨੂੰ ਅਜ਼ਾਦ ਕਰੇ। ਫਿਰ ਜਿਸ ਨੂੰ (ਦਾਸ ਅਜ਼ਾਦ ਕਰਨ ਦੀ ਸਮਰੱਥਾ) ਨਾ ਹੋਵੇ ਤਾਂ ਉਹ ਨਿਰੰਤਰ ਦੋ ਮਹੀਨੇ ਰੋਜ਼ਾ ਰੱਖੇ। ਇਹ ਤੌਬਾ ਹੈ ਅੱਲਾਹ ਦੇ ਵੱਲੋਂ। ਅੱਲਾਹ ਜਾਣਨ ਵਾਲਾ ਬਿਬੇਕਸ਼ੀਲ ਹੈ। (93) ਜਿਹੜਾ ਬੰਦਾ ਕਿਸੇ ਈਮਾਨ ਵਾਲੇ ਦੀ ਜਾਣ-ਬੁੱਝ ਕੇ ਹੱਤਿਆ ਕਰੇ ਤਾਂ ਉਸ ਦਾ ਦੰਡ ਨਰਕ ਹੈ, ਜਿਸ ਵਿਚ ਉਹ ਹਮੇਸ਼ਾ ਰਹੇਗਾ ਉਸ ਉੱਪਰ ਅੱਲਾਹ ਦਾ ਕ੍ਰੋਧ ਪ੍ਰਗਟ ਹੋਵੇਗਾ ਅਤੇ ਉਸ ਨੂੰ ਫਟਕਾਰ ਹੈ। ਅੱਲਾਹ ਨੇ ਉਸ ਲਈ ਬੜੀ ਸਜ਼ਾ ਤਿਆਰ ਕਰ ਰੱਖੀ ਹੈ।

(94) ਹੇ ਈਮਾਨ ਵਾਲਿਓ! ਜਦੋ ਤੁਸੀਂ ਅੱਲਾਹ ਦੇ ਰਾਹ ਵਿਚ ਯਾਤਰਾ ਕਰੋ, ਤਾਂ ਚੰਗੀ ਤਰ੍ਹਾਂ ਪਰਖ ਲਿਆ ਕਰੋ, ਕਿ ਜਿਹੜਾ ਬੰਦਾ ਤੁਹਾਨੂੰ ਸਲਾਮ ਕਰੇ। ਇਸ ਨੂੰ ਇਹ ਨਾ ਕਹੋ ਕਿ ਤੂੰ ਈਮਾਨ ਵਾਲਾ ਨਹੀਂ। ਤੁਸੀਂ ਸੰਸਾਰਕ ਜੀਵਨ ਦਾ ਸਮਾਨ ਚਾਹੁੰਦੇ ਹੋ ਤਾਂ ਅੱਲਾਹ ਦੇ ਕੋਲ ਬਹੁਤ ਜ਼ਿਆਦਾ ਉੱਤਮ ਵਸਤੂਆਂ ਹਨ। ਤੁਸੀਂ ਵੀ ਪਹਿਲਾਂ ਅਜਿਹੇ ਹੀ ਸੀ, ਫਿਰ ਅੱਲਾਹ ਨੇ ਤੁਹਾਡੇ ਉੱਪਰ ਕਿਰਪਾ ਕੀਤੀ ਇਸ ਲਈ ਜਾਂਚ ਲਿਆ ਕਰੋ। ਕਿਉਂਕਿ ਜੋ ਕੁਝ ਤੁਸੀਂ ਕਰਦੇ ਹੋ ਅੱਲਾਹ ਉਸ ਤੋਂ ਜਾਣੂ ਹੈ। (95) ਬਰਾਬਰ ਨਹੀਂ ਹੋ ਸਕਦੇ ਬਿਨਾਂ ਕਾਰਨ ਬੈਠੇ ਰਹਿਣ ਵਾਲੇ ਈਮਾਨ ਵਾਲੇ ਅਤੇ ਉਹ ਈਮਾਨ ਵਾਲੇ ਜਿਹੜੇ ਅੱਲਾਹ ਦੇ ਰਾਹ ਵਿਚ ਆਪਣੇ ਮਾਲ ਅਤੇ ਜਾਨ ਦੇ ਸਹਿਤ ਲੜਨ ਵਾਲੇ ਹਨ। ਜਾਨ ਅਤੇ ਮਾਲ ਦੇ ਸਹਿਤ ਯੁੱਧ ਕਰਨ ਵਾਲਿਆਂ ਦਾ ਦਰਜਾ, ਅੱਲਾਹ ਨੇ ਬੈਠੇ ਰਹਿਣ ਵਾਲਿਆਂ ਦੀ ਤੁਲਨਾ ਵਿਚ ਉਚਾ ਕਰ ਰੱਖਿਆ ਹੈ। ਹਰੇਕ ਨਾਲ ਅੱਲਾਹ ਨੇਕੀ ਦਾ ਵਾਅਦਾ ਕੀਤਾ ਹੈ। ਅੱਲਾਹ ਨੇ ਜਿਹਾਦ ਕਰਨ ਵਾਲਿਆਂ ਨੂੰ ਬੈਠੇ ਰਹਿਣ ਵਾਲਿਆਂ ਨਾਲੋਂ ਫ਼ਲ ਵਿਚ ਵੱਡੀ ਵਡਿਆਈ ਦਿੱਤੀ ਹੈ।

(96) ਉਨ੍ਹਾਂ ਲਈ ਅੱਲਾਹ ਦੇ ਵੱਲੋਂ ਵੱਡੇ ਦਰਜੇ ਹਨ ਅਤੇ ਮੁਆਫ਼ੀ ਤੇ ਰਹਿਮਤ ਹੈ। ਅੱਲਾਹ ਮੁਆਫ਼ੀ ਦੇਣ ਵਾਲਾ ਰਹਿਮ ਕਰਨ ਵਾਲਾ ਹੈ।

(97) ਜਿਹੜੇ ਲੋਕ ਆਪਣਾ ਬੁਰਾ ਕਰ ਰਹੇ ਹਨ ਜਦੋਂ ਉਨ੍ਹਾਂ ਦੇ ਪ੍ਰਾਣ ਫ਼ਰਿਸ਼ਤੇ ਕੱਢਣਗੇ ਤਾਂ ਉਨ੍ਹਾਂ ਨੂੰ ਪੁੱਛਣਗੇ ਕਿ ਤੁਸੀਂ ਕਿਸ ਹਾਲਤ ਵਿਚ ਸੀ। ਤਾਂ ਉਹ ਕਹਿਣਗੇ, ਕਿ ਅਸੀਂ ਪ੍ਰਿਥਵੀ ਉੱਪਰ ਸ਼ਕਤੀਹੀਣ ਸੀ। ਫ਼ਰਿਸ਼ਤੇ ਕਹਿਣਗੇ ਕਿ ਕੀ ਅੱਲਾਹ ਦੀ ਜ਼ਮੀਨ ਵੱਡੀ ਨਹੀਂ ਸੀ, ਕਿ ਤੁਸੀਂ ਪ੍ਰਵਾਸ ਕਰਕੇ ਕਿਤੇ ਚਲੇ ਜਾਂਦੇ। ਇਹ ਉਹ ਲੋਕ ਹਨ ਜਿਨ੍ਹਾਂ ਦਾ ਟਿਕਾਣਾ ਨਰਕ ਹੈ ਅਤੇ ਇਹ ਬਹੁਤ ਬੁਰਾ ਟਿਕਾਣਾ ਹੈ (98) ਪਰ ਉਹ ਮਜਬੂਰ ਮਰਦ, ਔਰਤਾਂ ਅਤੇ ਬੱਚੇ ਜਿਹੜੇ ਕੋਈ ਉਪਾਅ ਨਹੀਂ ਕਰ ਸਕਦੇ ਨਾ ਕੋਈ ਮਾਰਗ ਪਾ ਰਹੇ ਹਨ। (99) ਇਹ ਲੋਕ ਆਸਵੰਦ ਹਨ ਕਿ ਅੱਲਾਹ ਉਨ੍ਹਾਂ ਨੂੰ ਮੁਆਫ਼ ਕਰ ਦੇਵੇਗਾ ਕਿਉਂਕਿ ਅੱਲਾਹ ਮੁਆਫ਼ ਕਰਨ ਵਾਲਾ, ਰਹਿਮਤ ਕਰਨ ਵਾਲਾ ਹੈ। (100) ਜਿਹੜਾ ਕੋਈ ਅੱਲਾਹ ਦੇ ਰਾਹ ਵਿਚ ਦੇਸ਼ ਛੱਡੇਗਾ। ਉਹ ਧਰਤੀ ਵਿਚ ਬਹੁਤ ਟਿਕਾਣੇ ਅਤੇ ਵੱਡੀ ਵਿਆਪਕਤਾ ਪਾਏਗਾ। ਜਿਹੜਾ ਬੰਦਾ ਆਪਣੇ ਘਰ ਵਿੱਚੋਂ ਅੱਲਾਹ ਅਤੇ ਉਸ ਦੇ ਰਸੂਲ ਦੇ ਵੱਲ ਹਿਜਰਤ ਕਰ ਕੇ ਨਿਕਲੇ ਅਤੇ ਉਸ ਨੂੰ ਮੌਤ ਆ ਜਾਏ ਤਾਂ ਉਸ ਦਾ ਫ਼ਲ ਅੱਲਾਹ ਕੋਲ ਨਿਰਧਾਰਤ ਹੋ ਚੁੱਕਿਆ ਹੈ। ਅੱਲਾਹ ਮੁਆਫ਼ ਕਰਨ ਵਾਲਾ ਰਹਿਮਤ ਵਾਲਾ ਹੈ।

(101) ਅਤੇ ਜਦੋਂ ਤੁਸੀਂ ਧਰਤੀ ਉੱਪਰ ਯਾਤਰਾ ਕਰੋ ਤਾਂ ਤੁਹਾਡੇ ਉੱਪਰ ਕੋਈ ਪਾਪ ਨਹੀਂ ਕਿ ਤੁਸੀਂ ਨਮਾਜ ਵਿਚ ਕਮੀ ਕਰੋ, ਜੇਕਰ ਤੁਹਾਨੂੰ ਡਰ ਹੋਵੇ ਕਿ ਇਨਕਾਰੀ ਤੁਹਾਨੂੰ ਸਤਾਉਣਗੇ। ਬੇਸ਼ੱਕ ਇਨਕਾਰੀ ਲੋਕ ਤੁਹਾਡੇ ਖੁੱਲ੍ਹੇਆਮ ਦੁਸ਼ਮਣ ਹਨ। (102) ਜਦੋਂ ਤੁਸੀਂ ਈਮਾਨ ਵਾਲਿਆਂ ਦੇ ਵਿਚ ਹੋਵੋਂ (ਯੁੱਧ ਦੀ ਹਾਲਤ ਵਿੱਚ) ਅਤੇ ਉਨ੍ਹਾਂ ਲਈ ਨਮਾਜ਼ ਪੜ੍ਹਾਉਣ ਖੜ੍ਹੇ ਹੋਵੋ, ਤਾਂ ਚਾਹੀਦਾ ਹੈ ਕਿ ਉਨ੍ਹਾਂ ਦਾ ਇਕ ਵਰਗ ਤੁਹਾਡੇ ਨਾਲ ਆਪਣੇ ਹਥਿਆਰਾਂ ਸਹਿਤ ਖੜ੍ਹਾ ਹੋਵੇ। ਫਿਰ ਜਦੋਂ ਉਹ ਸਿਜਦਾ ਕਰ ਚੁੱਕਣ ਤਾਂ ਉਹ ਤੁਹਾਡੇ ਪਾਸਿਓ ਹੱਟ ਜਾਣ ਅਤੇ ਦੂਸਰਾ ਸਮੂਹ ਆਵੇ, ਜਿਸਨੇ ਅਜੇ ਤੱਕ ਨਮਾਜ਼ ਨਹੀਂ ਪੜ੍ਹੀ। ਫਿਰ ਉਹ ਤੁਹਾਡੇ ਨਾਲ ਨਮਾਜ਼ ਪੜ੍ਹਣ। ਉਹ ਵੀ ਆਪਣੇ ਬਚਾਅ ਦਾ ਸਮਾਨ ਅਤੇ ਹਥਿਆਰਾਂ ਦੇ ਸਹਿਤ ਰਹਿਣ। ਅਵੱਗਿਆਕਰੀ ਲੋਕ ਚਾਹੁੰਦੇ ਹਨ ਕਿ ਤੁਸੀਂ ਆਪਣੇ ਹਥਿਆਰਾਂ ਅਤੇ ਬਚਾਅ ਦੇ ਸਮਾਨ ਵੱਲੋਂ ਕਿਸੇ ਤਰ੍ਹਾਂ ਆਸਾਵਧਾਨ ਹੋ ਜਾਵੋ ਅਤੇ ਉਹ ਤੁਹਾਡੇ ਉੱਪਰ ਅਚਾਨਕ ਟੁੱਟ ਪੈਣ। ਤੁਹਾਡੇ

ਉੱਪਰ ਕੋਈ ਗੁਨਾਹ ਨਹੀਂ ਜੇਕਰ ਤੁਸੀਂ ਬਰਸਾਤ ਦੇ ਕਾਰਨ ਕਸ਼ਟ ਵਿਚ ਹੋ, ਜਾਂ ਤੁਸੀਂ ਬਿਮਾਰ ਹੋ, ਤਾਂ ਆਪਣੇ ਹਥਿਆਰ ਉਤਾਰ ਦੇਵੋ ਅਤੇ ਬਚਾਅ ਦੇ ਸਮਾਨ ਸਹਿਤ ਰਹੋ। ਬੇਸ਼ੱਕ ਅੱਲਾਹ ਨੇ ਅਵੱਗਿਆਕਾਰੀਆਂ ਲਈ ਅਪਮਾਨ ਜਨਕ ਸਜ਼ਾ ਤਿਆਰ ਕਰ ਰੱਖੀ ਹੈ। (103) ਜਦੋਂ ਤੁਸੀਂ ਨਮਾਜ਼ ਪੜ੍ਹ ਲਵੋ ਤਾਂ ਖੜ੍ਹੇ, ਬੈਠੇ ਅਤੇ ਲੰਮੇ ਪਏ ਅੱਲਾਹ ਨੂੰ ਯਾਦ ਕਰੋ। ਫਿਰ ਜਦੋਂ ਆਮ ਹਾਲਾਤ ਹੋ ਜਾਣ ਤਾਂ ਨਿਯਮ ਅਨੁਸਾਰ ਨਮਾਜ਼ ਪੜੋ। ਬੇਸ਼ੱਕ ਨਮਾਜ਼, ਈਮਾਨ ਵਾਲਿਆਂ ਉੱਪਰ ਰੋਜ਼ ਸਮੇਂ ਦੇ ਨਾਲ ਜ਼ਰੂਰੀ ਹੈ। (104) ਅਤੇ ਕੌਮ ਦਾ ਪਿੱਛਾ ਕਰਨ ਵਾਲਿਆਂ ਤੋਂ ਹਿੰਮਤ ਨਾ ਹਾਰੋ। ਜੇਕਰ ਤੁਸੀਂ ਦੁੱਖ ਉਠਾਉਂਦੇ ਹੋ, ਤਾਂ ਉਹ ਵੀ ਤੁਹਾਡੀ ਤਰ੍ਹਾਂ ਦੁਖ ਉਠਾਉਂਦੇ ਹਨ। ਤੁਸੀਂ ਅੱਲਾਹ ਤੋਂ ਉਹ ਆਸ ਰੱਖਦੇ ਹੋ ਜੋ ਆਸ ਉਹ ਨਹੀਂ ਰੱਖਦੇ। ਅੱਲਾਹ ਜਾਣਨ ਵਾਲਾ ਬਿਬੇਕ ਵਾਲਾ ਹੈ।

(105) ਬੇਸ਼ੱਕ ਅਸੀਂ ਇਹ ਕਿਤਾਬ ਤੁਹਾਡੇ ਵੱਲ ਹੱਕ (ਸਤਿ) ਨਾਲ ਉਤਾਰੀ ਹੈ ਤਾਂ ਕਿ ਤੁਸੀਂ ਲੋਕਾਂ ਦੇ ਵਿਚ ਉਸ ਦੇ ਅਨੁਸਾਰ ਫੈਸਲਾ ਕਰੋ ਜੋ ਅੱਲਾਹ ਨੇ ਤੁਹਾਨੂੰ ਦਿਖਾਇਆ ਹੈ। ਵਿਸ਼ਵਾਸ਼ਘਾਤ ਕਰਨ ਵਾਲੇ ਲੋਕਾਂ ਦੇ ਵਲੋਂ ਝਗੜਣ ਵਾਲੇ ਨਾ ਬਣੋ। (106) ਅੱਲਾਹ ਤੋਂ ਮੁਆਫੀ ਮੰਗੋ ਬੇਸ਼ੱਕ ਅੱਲਾਹ ਮੁਆਫ਼ ਕਰਨ ਵਾਲਾ ਰਹਿਮ ਕਰਨ ਵਾਲਾ ਹੈ। (107) ਤੁਸੀਂ ਉਨ੍ਹਾਂ ਲੋਕਾਂ ਦੇ ਵੱਲੋਂ ਨਾ ਝਗੜੋ ਜਿਹੜੇ ਆਪਣੇ ਆਪ ਨਾਲ ਵਿਸ਼ਵਾਸ਼ਘਾਤ ਕਰ ਰਹੇ ਹਨ। ਅਤੇ ਅੱਲਾਹ ਅਜਿਹੇ ਬੰਦਿਆਂ ਨੂੰ ਪਸੰਦ ਨਹੀਂ ਕਰਦਾ ਜਿਹੜੇ ਵਿਸ਼ਵਾਸ਼ਘਾਤ ਕਰਨ ਵਾਲੇ ਪਾਪੀ ਹੋਣ। (108) ਉਹ ਮਨੁੱਖਾਂ ਤੋਂ ਸ਼ਰਮਿੰਦੇ ਹੁੰਦੇ ਹਨ ਅੱਲਾਹ ਤੋਂ ਨਹੀਂ ਹਾਲਾਂਕਿ ਉਹ ਉਨ੍ਹਾਂ ਦੇ ਨਾਲ ਹੁੰਦਾ ਹੈ। ਜਦੋਂ ਕਿ ਉਹ ਕਾਨਾਫੁਸੀ ਕਰਦੇ ਹਨ ਉਨ੍ਹਾਂ ਗੱਲਾ ਦੀ ਜਿਸ ਤੋਂ ਅੱਲਾਹ ਖੁਸ਼ ਨਹੀਂ। ਜੋ ਕੁਝ ਉਹ ਕਰਦੇ ਹਨ ਅੱਲਾਹ ਨੇ ਉਸ ਨੂੰ ਆਪਣੇ ਘੇਰੇ ਵਿਚ ਲਿਆ ਹੋਇਆ ਹੈ।

(109) ਤੁਸੀਂ ਲੋਕਾਂ ਨੇ ਸੰਸਾਰਿਕ ਜੀਵਨ ਵਿਚ ਤਾਂ ਉਨ੍ਹਾਂ ਵੱਲੋਂ ਝਗੜਾ ਕਰ ਲਿਆ, ਪਰੰਤੂ ਕਿਆਮਤ ਦੇ ਦਿਨ ਉਨ੍ਹਾਂ ਵੱਲੋਂ ਅੱਲਾਹ ਨਾਲ ਝਗੜਾ ਕੌਣ ਕਰੇਗਾ ਜਾਂ ਕੌਣ ਹੋਏਗਾ ਉਨ੍ਹਾਂ ਦਾ ਕਾਰਜ ਰਾਸ ਕਰਨ ਵਾਲਾ। (110) ਜਿਹੜਾ ਬੰਦਾ ਬੁਰਾਈ ਕਰੇ ਜਾਂ ਆਪਣੇ ਆਪ ਉੱਪਰ ਅਤਿਆਚਾਰ ਕਰੇ ਅਤੇ ਫਿਰ ਅੱਲਾਹ ਤੋਂ ਮੁਆਫ਼ੀ ਮੰਗੇ ਤਾਂ ਉਹ ਅੱਲਾਹ ਨੂੰ ਮੁਆਫ਼ ਕਰਨ ਵਾਲਾ, ਰਹਿਮਤ ਕਰਨ ਵਾਲਾ ਪਾਏਗਾ।

(111) ਜਿਹੜਾ ਵਿਅਕਤੀ ਕੋਈ ਗੁਨਾਹ ਕਰਦਾ ਹੈ, ਤਾਂ ਉਹ ਆਪਣੇ ਲਈ ਹੀ ਕਰਦਾ ਹੈ। ਅਤੇ ਅੱਲਾਹ ਜਾਨਣ ਵਾਲਾ ਬਿਬੇਕਸ਼ੀਲ ਹੈ। (112) ਅਤੇ ਜਿਹੜਾ ਵਿਅਕਤੀ ਕੋਈ ਗਲਤੀ ਜਾਂ ਗੁਨਾਹ ਕਰੇ ਅਤੇ ਉਸ ਦਾ ਦੋਸ਼ ਕਿਸੇ ਨਿਰਦੋਸ਼ ਉੱਪਰ ਲਗਾ ਦੇਵੇ ਤਾਂ ਉਸ ਨੇ ਇਕ ਵੱਡਾ ਦਾਗ ਅਤੇ ਸ਼ਰੇਆਮ ਗੁਨਾਹ ਆਪਣੇ ਸਿਰ ਲੈ ਲਿਆ। (113) ਜੇਕਰ ਤੁਹਾਡੇ ਉੱਪਰ ਅੱਲਾਹ ਦੀ ਕਿਰਪਾ ਅਤੇ ਰਹਿਮਤ ਨਾ ਹੁੰਦੀ ਤਾਂ ਉਨ੍ਹਾਂ ਵਿਚੋਂ ਇਕ ਵਰਗ ਨੇ ਯਕੀਨਨ ਹੀ ਇਹ ਤੈਅ ਕਰ ਲਿਆ ਸੀ, ਕਿ ਉਹ ਤੁਹਾਨੂੰ ਭਟਕਾਅ ਕੇ ਰਹਿਣਗੇ। ਹਾਲਾਂਕਿ ਉਹ ਆਪਣੇ ਆਪ ਨੂੰ ਭਟਕਾ ਰਹੇ ਹਨ। ਉਹ ਤੁਹਾਡਾ ਕੁਝ ਨਹੀਂ ਵਿਗਾੜ ਸਕਣਗੇ। ਅੱਲਾਹ ਨੇ ਤੁਹਾਡੇ ਉੱਪਰ ਕਿਤਾਬ ਅਤੇ ਹਿਕਮਤ (ਸੁੰਨਤ ਅਤੇ ਅਦਰਸ਼) ਉਤਾਰੀ ਹੈ। ਤੁਹਾਨੂੰ ਉਹ ਚੀਜ਼ ਸਿਖਾਈ ਹੈ ਜਿਸ ਨੂੰ ਤੁਸੀਂ ਨਹੀਂ ਜਾਣਦੇ ਸੀ। ਤੁਹਾਡੇ ਉੱਪਰ ਅੱਲਾਹ ਦੀ ਬਹੁਤ ਵੱਡੀ ਕਿਰਪਾ ਹੈ।

(114) ਉਨ੍ਹਾਂ ਦੀਆਂ ਜ਼ਿਆਦਾਤਰ ਚੁੱਗਲੀਆਂ ਵਧੀਆ ਨਹੀਂ ਹੁੰਦੀਆਂ। ਭਲਾਈ ਵਾਲੀ ਕਾਨਾਫੁਸੀ ਸਿਰਫ਼ ਉਸ ਦੀ ਹੈ, ਜੋ ਦਾਨ ਕਰਨ ਨੂੰ ਕਹੇ, ਜਾਂ ਕਿਸੇ ਚੰਗੇ ਕੰਮ ਲਈ ਕਹੇ ਅਤੇ ਜਾਂ ਫਿਰ ਲੋਕਾਂ ਵਿਚ ਸਮਝੌਤਾ ਕਰਵਾਉਣ ਲਈ ਕਹੇ। ਜਿਹੜਾ ਬੰਦਾ ਅੱਲਾਹ ਦੀ ਖੁਸ਼ੀ ਲਈ ਅਜਿਹਾ ਕਰੇ, ਤਾਂ ਉਸ ਨੂੰ ਅਸੀਂ ਵੱਡਾ ਫ਼ਲ ਦੇਵਾਂਗੇ। (115) ਪਰੰਤੂ ਜਿਹੜਾ ਬੰਦਾ ਰਸੂਲ ਦਾ ਵਿਰੋਧ ਕਰੇਗਾ ਅਤੇ ਈਮਾਨ ਵਾਲਿਆਂ ਦੇ ਮਾਰਗ ਤੋਂ ਬਿਨਾਂ ਕਿਸੇ ਹੋਰ ਮਾਰਗ ਉੱਪਰ ਚਲੇਗਾ, ਹਾਲਾਂਕਿ ਉਸ ਉੱਪਰ ਸ੍ਰੇਸ਼ਟ ਮਾਰਗ ਸਪੱਸ਼ਟ ਹੋ ਚੁੱਕਿਆ ਹੈ, ਤਾਂ ਅਸੀਂ ਉਸ ਨੂੰ ਉਸ ਵੱਲ ਹੀ ਚਲਾਵਾਂਗੇ ਜਿੱਧਰ ਉਹ ਖ਼ੁਦ ਫਿਰ ਗਿਆ ਹੈ ਅਤੇ ਉਸ ਨੂੰ ਨਰਕ ਵਿਚ ਦਾਖਿਲ ਕਰਾਂਗੇ ਜਿਹੜਾ ਬਹੁਤ ਬੁਰਾ ਟਿਕਾਣਾ ਹੈ। (116) ਬੇਸ਼ੱਕ ਅੱਲਾਹ ਇਸ ਨੂੰ ਮੁਆਫ਼ ਨਹੀਂ ਕਰੇਗਾ ਕਿ ਉਸ ਦਾ ਸ਼ਰੀਕ ਠਹਿਰਾਇਆ ਜਾਏ। ਇਸ ਤੋਂ ਬਿਨਾਂ ਉਹ ਦੂਸਰੇ ਗੁਨਾਹਾਂ ਨੂੰ ਮੁਆਫ਼ ਕਰ ਦੇਵੇਗਾ ਜਿਸ ਲਈ ਚਾਹੇਗਾ। ਜਿਸ ਨੇ ਅੱਲਾਹ ਦਾ ਸ਼ਰੀਕ ਠਹਿਰਾਇਆ ਉਹ ਭਟਕ ਕੇ ਬਹੁਤ ਦੂਰ ਜਾ ਡਿੱਗਿਆ। (117) ਉਹ ਅੱਲਾਹ ਨੂੰ ਛੱਡ ਕੇ ਪੁਕਾਰਦੇ ਹਨ ਦੇਵੀਆਂ ਨੂੰ ਅਤੇ ਪੁਕਾਰਦੇ ਹਨ ਵਿਦਰੋਹੀ ਸ਼ੈਤਾਨ ਨੂੰ। (118) ਉਸ ਉੱਪਰ ਅੱਲਾਹ ਨੇ ਲਾਹਣਤ ਪਾਈ ਹੈ। ਸ਼ੈਤਾਨ ਨੇ ਕਿਹਾ ਸੀ ਕਿ ਮੈਂ ਤੇਰੇ ਬੰਦਿਆ ਤੋਂ ਇਕ ਨਿਸ਼ਚਿਤ ਹਿੱਸਾ ਲੈ ਕੇ ਰਹਾਂਗਾ। (119) ਮੈਂ ਉਨ੍ਹਾਂ ਨੂੰ ਬਹਿਕਾਵਾਂਗਾ ਤੇ ਉਨ੍ਹਾਂ ਨੂੰ ਉਮੀਦਾਂ ਦਿਖਾਵਾਂਗਾ ਅਤੇ ਉਨ੍ਹਾਂ ਨੂੰ ਸੁਝਾਵਾਂਗਾ ਤਾਂ ਉਹ ਪਸ਼ੂਆਂ ਦੇ ਕੰਨ ਕੱਟਣਗੇ। ਉਨ੍ਹਾਂ ਨੂੰ ਸੁਝਾਵਾਂਗਾ ਤਾਂ ਉਹ ਅੱਲਾਹ ਦੀ ਬਨਾਵਟ ਨੂੰ

ਬਦਲਣਗੇ। ਜਿਹੜਾ ਬੰਦਾ ਅੱਲਾਹ ਤੋਂ ਬਿਨਾਂ ਸ਼ੈਤਾਨ ਨੂੰ ਆਪਣਾ ਮਿੱਤਰ ਜਾਂ ਮਾਰਗ ਦਰਸ਼ਕ ਬਣਾਏ ਤਾਂ ਉਹ ਖੁਲ੍ਹੇ ਹੋਏ ਖਾਤੇ ਵਿਚ ਪੈ ਗਿਆ। (120) ਉਹ ਉਨ੍ਹਾਂ ਨਾਲ ਵਾਅਦੇ ਕਰਦਾ ਹੈ ਅਤੇ ਉਨ੍ਹਾਂ ਨੂੰ ਉਮੀਦਾਂ ਦਿੰਦਾ ਹੈ। ਸ਼ੈਤਾਨ ਦੇ ਸਾਰੇ ਵਾਅਦੇ ਧੋਖੇ ਤੋਂ ਬਿਨਾਂ ਕੁਝ ਨਹੀਂ। (121) ਅਜਿਹੇ ਲੋਕਾਂ ਦਾ ਟਿਕਾਣਾ ਨਰਕ ਹੈ ਅਤੇ ਉਹ ਉਸ ਤੋਂ ਬਚਣ ਦਾ ਕੋਈ ਰਾਹ ਨਾ ਪਾਉਣਗੇ। (122) ਜਿਹੜੇ ਲੋਕ ਈਮਾਨ ਲਿਆਏ ਅਤੇ ਭਲੇ ਕੰਮ ਕੀਤੇ ਅਸੀਂ ਉਨ੍ਹਾਂ ਨੂੰ ਅਜਿਹੇ ਬਾਗ਼ਾਂ ਵਿਚ ਦਾਖ਼ਿਲ ਕਰਾਂਗੇ ਜਿਨ੍ਹਾਂ ਦੇ ਥੱਲੇ ਨਹਿਰਾਂ ਵੱਗਦੀਆਂ ਹੋਣਗੀਆਂ ਜਿਸ ਵਿਚ ਉਹ ਸਦੀਵੀਂ ਰਹਿਣਗੇ। ਇਹ ਅੱਲਾਹ ਦਾ ਸੱਚਾ ਵਾਅਦਾ ਹੈ ਅਤੇ ਅੱਲਾਹ ਤੋਂ ਵੱਧ ਕੇ ਕਿਹੜਾ ਆਪਣੀ ਗੱਲ ਵਿਚ ਸਚਾ ਹੋਵੇਗਾ।

(123) ਨਾ ਤੁਹਾਡੀਆਂ ਇਛਾਵਾਂ ਉੱਪਰ ਹੈ ਅਤੇ ਨਾ ਕਿਤਾਬ ਵਾਲਿਆਂ ਦੀਆਂ ਇਛਾਵਾਂ ਉੱਪਰ। ਜਿਹੜਾ ਕੋਈ ਬੁਰਾ ਕੰਮ ਕਰੇਗਾ ਉਹ ਉਸਦਾ ਫ਼ਲ ਪਾਏਗਾ। ਉਹ ਅੱਲਾਹ ਤੋਂ ਬਿਨਾਂ ਆਪਣਾ ਕੋਈ ਸਮਰੱਥਕ ਅਤੇ ਸਹਾਇਕ ਨਹੀਂ ਪਾਏਗਾ। (124) ਜਿਹੜਾ ਬੰਦਾ ਕੋਈ ਚੰਗਾ ਕੰਮ ਕਰੇਗਾ ਚਾਹੇ ਉਹ ਮਰਦ ਹੋਵੇ ਜਾਂ ਔਰਤ ਬੱਸ ਸ਼ਰਤ ਹੈ ਕਿ ਉਹ ਮੋਮਿਨ ਹੋਵੇ ਅਜਿਹੇ ਲੋਕ ਜੰਨਤ ਵਿਚ ਪ੍ਰਵੇਸ਼ ਕਰਨਗੇ। ਉਨ੍ਹਾਂ ਉੱਪਰ ਭੋਰਾ ਵੀ ਅਤਿਆਚਾਰ ਨਹੀਂ ਹਵੇਗਾ। (125) ਅਤੇ ਉਸ ਤੋਂ ਬਿਹਤਰ ਧਰਮ ਕਿਸ ਦਾ ਹੈ ਜੋ ਆਪਣਾ ਮੁੱਖ ਅੱਲਾਹ ਵੱਲ ਝੁਕਾ ਦੇਵੇ ਅਤੇ ਉਹ ਨੇਕੀ ਕਰਨ ਵਾਲਾ ਹੋਵੇ। ਉਹ ਇਬਰਾਹੀਮ ਦੇ ਧਰਮ ਉੱਪਰ ਇਕਚਿੱਤ ਹੋ ਕੇ ਚੱਲੇ। ਅੱਲਾਹ ਨੇ ਇਬਰਾਹੀਮ ਨੂੰ ਆਪਣਾ ਮਿੱਤਰ ਬਣਾ ਲਿਆ ਸੀ। (126) ਅਤੇ ਅੱਲਾਹ ਦਾ ਹੈ ਜੋ ਕੁਝ ਆਕਾਸ਼ਾਂ ਉੱਪਰ ਹੈ ਅਤੇ ਜਿਹੜਾ ਕੁਝ ਧਰਤੀ ਉੱਪਰ ਹੈ। ਅੱਲਾਹ ਨੇ ਹਰ ਚੀਜ਼ ਨੂੰ ਆਪਣੇ ਕਲਾਵੇ ਵਿਚ ਲਿਆ ਹੋਇਆ ਹੈ।

(127) ਅਤੇ ਲੋਕ ਤੁਹਾਡੇ ਤੋਂ ਇਸਤਰੀਆਂ ਦੇ ਸਬੰਧ ਵਿਚ ਹੁਕਮ ਪੁੱਛਦੇ ਹਨ। ਕਹਿ ਦਿਉ ਕਿ ਅੱਲਾਹ ਤੁਹਾਨੂੰ ਉਨ੍ਹਾਂ ਦੇ ਸਬੰਧ ਵਿਚ ਹੁਕਮ ਦਿੰਦਾ ਹੈ ਅਤੇ ਆਇਤਾਂ ਵੀ ਜੋ ਤੁਹਾਨੂੰ ਕਿਤਾਬ ਵਿਚੋਂ ਉਨ੍ਹਾਂ ਅਨਾਥ ਔਰਤਾਂ ਦੇ ਬਾਰੇ ਪੜ੍ਹ ਕੇ ਸੁਣਾਈਆਂ ਜਾਂਦੀਆਂ ਹਨ। ਜਿਨ੍ਹਾਂ ਨੂੰ ਤੁਸੀਂ ਉਹ ਨਹੀਂ ਦਿੰਦੇ ਜਿਹੜਾ ਉਨ੍ਹਾਂ ਲਈ ਲਿਖਿਆ ਗਿਆ ਹੈ ਅਤੇ ਚਾਹੁੰਦੇ ਹੋ ਕਿ ਉਨ੍ਹਾਂ ਨਾਲ ਨਿਕਾਹ ਕਰ ਲਈਏ। ਅਤੇ ਜੋ ਆਦੇਸ਼ ਆਯਾਤ ਕਮਜ਼ੋਰ ਬੱਚਿਆਂ ਦੇ ਸਬੰਧ ਵਿਚ ਹੈ ਅਤੇ ਅਨਾਥਾਂ ਦੇ ਨਾਲ

ਨਿਆਂ ਕਰੋ। ਅਤੇ ਜਿਹੜੀ ਨੇਕੀ ਤੁਸੀਂ ਕਰੋਗੇ ਉਸ ਨੂੰ ਅੱਲਾਹ ਚੰਗੀ ਤਰ੍ਹਾਂ ਜਾਣਦਾ ਹੈ (128) ਜੇਕਰ ਕਿਸੇ ਔਰਤ ਨੂੰ ਆਪਣੇ ਪਤੀ ਦੇ ਵੱਲੋਂ ਦੁਰਵਿਹਾਰ ਦਾ ਡਰ ਹੋਵੇ ਤਾਂ ਇਸ ਵਿਚ ਕੋਈ ਹਾਨੀ ਨਹੀਂ ਕਿ ਦੋਵੇਂ ਆਪਿਸ ਵਿਚ ਕੋਈ ਸਮਝੌਤਾ ਕਰ ਲੈਣ ਅਤੇ ਸਮਝੌਤਾ ਬਿਹਤਰ ਹੈ ਅਤੇ ਲਾਲਚ ਮਨੁੱਖ ਦੇ ਸੁਭਾਅ ਵਿਚ ਵੱਸਿਆ ਹੋਇਆ ਹੈ। ਜੇਕਰ ਤੁਸੀਂ ਚੰਗਾ ਵਿਹਾਰ ਕਰੋ ਅਤੇ ਦੀਨ ਆਸਰੇ ਕੰਮ ਲਵੋ ਤਾਂ ਜੋ ਕੁਝ ਤੁਸੀਂ ਕਰੋਗੇ ਅੱਲਾਹ ਉਸ ਤੋਂ ਜਾਣੂ ਹੈ। (129) ਤੁਸੀਂ ਕਦੇ ਵੀ ਔਰਤਾਂ ਨੂੰ ਬਰਾਬਰ ਨਹੀਂ ਰੱਖ ਸਕਦੇ, ਭਾਂਵੇ ਕਿ ਤੁਸੀਂ ਅਜਿਹਾ ਕਰਨਾ ਚਾਹੋ। ਤਾਂ ਕੇਵਲ ਇਕ ਦੇ ਵੱਲ ਇਨ੍ਹਾਂ ਨਾ ਝੁਕੋ ਕਿ ਦੂਸਰੀ ਨੂੰ ਲਮਕਦੀ ਛੱਡ ਦਿਉ। ਜੇਕਰ ਤੁਸੀਂ ਸੁਧਾਰ ਕਰ ਲਵੋ ਅਤੇ ਡਰੋ ਤਾਂ ਅੱਲਾਹ ਮੁਆਫ਼ ਕਰ ਦੇਣ ਵਾਲਾ ਰਹਿਮਤ ਵਾਲਾ ਹੈ। (130) ਜੇਕਰ ਦੋਵੇਂ ਅਲੱਗ ਹੋ ਜਾਣ ਤਾਂ ਅੱਲਾਹ ਹਰ ਇਕ ਨੂੰ ਆਪਣੀ ਬਖਸ਼ਿਸ਼ ਨਾਲ ਚਿੰਤਾ ਮੁਕਤ ਕਰ ਦੇਵੇਗਾ। ਅੱਲਾਹ ਬੜੀ ਵਿਆਪਕਤਾ ਵਾਲਾ ਬਿਬੇਕ ਵਾਲਾ ਹੈ (131) ਜੋ ਕੁਝ ਧਰਤੀ ਅਤੇ ਆਕਾਸ਼ ਵਿਚ ਹੈ, (ਉਹ) ਅੱਲਾਹ ਦਾ ਹੈ। ਅਸੀਂ ਉਨ੍ਹਾਂ ਲੋਕਾਂ ਨੂੰ ਆਦੇਸ਼ ਦਿੱਤਾ ਹੈ, ਜਿਨ੍ਹਾਂ ਨੂੰ ਤੁਹਾਡੇ ਤੋਂ ਪਹਿਲਾਂ ਕਿਤਾਬ ਦਿੱਤੀ ਗਈ ਅਤੇ ਤੁਹਾਨੂੰ ਵੀ, ਕਿ ਅੱਲਾਹ ਤੋਂ ਡਰੋ। ਜੇਕਰ ਤੁਸੀਂ ਨਾ ਮੰਨਿਆ ਤਾਂ ਜਿਹੜਾ ਕੁਝ ਧਰਤੀ ਅਤੇ ਆਕਾਸ਼ਾਂ ਵਿਚ ਹੈ, ਉਹ ਅੱਲਾਹ ਦਾ ਹੈ। ਅੱਲਾਹ ਬੇਨਿਆਜ਼ ਅਤੇ ਸਦਗੁਣਾ ਵਾਲਾ ਹੈ। (132) ਜੋ ਕੁਝ ਧਰਤੀ ਅਤੇ ਆਕਾਸ਼ਾਂ ਵਿਚ ਹੈ ਉਹ ਅੱਲਾਹ ਦਾ ਹੀ ਹੈ ਅੱਲਾਹ ਭਰੋਸੇ ਲਈ ਕਾਫੀ ਹੈ। (133) ਜੇਕਰ ਉਹ ਚਾਹੇ ਤਾਂ ਤੁਹਾਨੂੰ ਸਭ ਨੂੰ ਲੈ ਜਾਏ। ਹੇ ਲੋਕੋ! (ਤੁਹਾਡੀ ਜਗ੍ਹਾ) ਹੋਰ ਦੂਸਰਿਆਂ (ਲੋਕਾਂ) ਨੂੰ ਲੈ ਆਏ। ਅੱਲਾਹ ਇਸ ਦੀ ਸਮੱਰਥਾ ਰੱਖਦਾ ਹੈ। (134) ਜੋ ਬੰਦਾ ਸੰਸਾਰਿਕ ਪੁੰਨ ਚਾਹੁੰਦਾ ਹੈ ਤਾਂ ਅੱਲਾਹ ਦੇ ਪਾਸ ਸੰਸਾਰਿਕ ਪੁੰਨ ਵੀ ਹੈ ਅਤੇ ਪ੍ਰਲੋਕ ਦਾ ਪੁੰਨ ਵੀ ਹੈ। ਅੱਲਾਹ ਸੁਣਨ ਵਾਲਾ ਦੇਖਣ ਵਾਲਾ ਹੈ।

(135) ਹੇ ਈਮਾਨ ਵਾਲਿਓ! ਇਨਸਾਫ ਉੱਤੇ ਚੰਗੀ ਅਡੋਲ ਰਹਿਣ ਵਾਲੇ ਅਤੇ ਅੱਲਾਹ ਦੇ ਲਈ ਗਵਾਹੀ ਦੇਣ ਵਾਲੇ ਬਣੋ। ਚਾਹੇ ਉਹ ਤੁਹਾਡੇ, ਤੁਹਾਡੇ ਮਾਤਾ-ਪਿਤਾ ਜਾਂ ਰਿਸ਼ਤੇਦਾਰਾਂ ਦੇ ਵਿਰੁੱਧ (ਹੀ ਕਿਉਂ ਨਾ) ਹੋਵੇ। ਜੇਕਰ ਕੋਈ ਧਨਵਾਨ ਜਾਂ ਨਿਰਧਨ ਹੈ, ਤਾਂ ਅੱਲਾਹ ਤੁਹਾਡੇ ਤੋਂ ਜ਼ਿਆਦਾ ਦੋਵਾਂ ਦਾ ਹਿਤੈਸ਼ੀ ਹੈ। ਇਸ ਲਈ ਤੁਸੀਂ ਇਛਾਵਾਂ ਦਾ ਪਾਲਣ ਨਾ ਕਰੋ, ਕਿ ਇਨਸਾਫ ਤੋਂ ਹੱਟ ਜਾਵੋ। ਜੇਕਰ ਤੁਸੀਂ ਹੇਰ ਫੇਰ ਕਰੋਗੇ ਜਾਂ ਆਪਣਾ ਪੱਖ ਬਚਾਉਗੇ ਤਾਂ ਜੋ ਕੁਝ ਤੁਸੀਂ ਕਰ ਰਹੇ ਹੋ, ਅੱਲਾਹ

ਉਸ ਤੋ ਜਾਣੂ ਹੈ। (136) ਹੇ ਈਮਾਨ ਵਾਲਿਓ! ਅੱਲਾਹ, ਉਸ ਦੇ ਰਸੂਲ ਅਤੇ ਉਸ ਕਿਤਾਬ ਉੱਤੇ ਈਮਾਨ ਲਿਆਉ। ਜੋ ਅੱਲਾਹ ਨੇ ਆਪਣੇ ਰਸੂਲ ਉੱਪਰ ਉਤਾਰੀ ਅਤੇ ਜਿਹੜੀਆਂ ਕਿਤਾਬਾਂ ਇਸ ਤੋਂ ਪਹਿਲਾ ਉਤਾਰੀਆਂ ਉਨ੍ਹਾਂ ਉੱਪਰ ਈਮਾਨ ਲਿਆਉ। ਜਿਹੜਾ ਬੰਦਾ ਅੱਲਾਹ, ਉਸ ਦੇ ਫ਼ਰਿਸ਼ਤਿਆਂ, ਉਸ ਦੀਆਂ ਕਿਤਾਬਾਂ ਅਤੇ ਰਸੂਲ ਤੋਂ ਅਤੇ ਆਖ਼ਿਰਤ ਦੇ ਦਿਨ ਦਾ ਇਨਕਾਰੀ ਹੋਵੇ ਤਾਂ ਉਹ ਪ੍ਰਲੋਕ ਦੇ ਦਿਨ ਭਟਕ ਕੇ ਦੂਰ ਜਾ ਪਿਆ। (137) ਬੇਸ਼ੱਕ ਜਿਹੜੇ ਲੋਕ ਈਮਾਨ ਲਿਆਏ ਅਤੇ ਫਿਰ ਉਨ੍ਹਾਂ ਨੇ ਇਨਕਾਰ ਕਰ ਦਿੱਤਾ, ਫਿਰ ਈਮਾਨ ਲਿਆਏ ਅਤੇ ਫਿਰ ਇਨਕਾਰ ਕਰ ਦਿੱਤਾ ਤਾਂ ਅੱਲਾਹ ਉਨ੍ਹਾਂ ਨੂੰ ਕਦੇ ਮੁਆਫ਼ ਨਹੀਂ ਕਰੇਗਾ ਨਾ ਉਨ੍ਹਾਂ ਦਾ ਮਾਰਗ ਦਰਸ਼ਨ ਕਰੇਗਾ। (138) ਕਪਟੀ ਸੁਭਾਅ ਵਾਲਿਆ ਨੂੰ ਖੁਸ਼ਖਬਰੀ ਦੇ ਦੇਵੋ ਕਿ ਉਨ੍ਹਾਂ ਲਈ ਦੁਖਦਾਈ ਸਜ਼ਾ ਤਿਆਰ ਹੈ। (139) ਉਹ ਲੋਕ ਜਿਹੜੇ ਈਮਾਨ ਵਾਲਿਆਂ ਨੂੰ ਛੱਡ ਕੇ ਇਨਕਾਰ ਕਰਨ ਵਾਲਿਆਂ ਨੂੰ ਮਿੱਤਰ ਬਣਾਉਂਦੇ ਹਨ, ਕੀ ਉਹ ਉਨ੍ਹਾਂ ਦੀਆਂ ਨਜ਼ਰਾਂ ਵਿਚ ਇੱਜ਼ਤ ਭਾਲਦੇ ਹਨ?ਇੱਜ਼ਤ ਤਾਂ ਸਾਰੀ ਅੱਲਾਹ ਲਈ ਹੈ। (140) ਅੱਲਾਹ ਆਪਣੀ ਕਿਤਾਬ ਵਿਚੋਂ ਤੁਹਾਨੂੰ ਇਹ ਆਦੇਸ਼ ਦੇ ਚੁੱਕਿਆ ਹੈ, ਕਿ ਜਦੋਂ ਤੁਸੀਂ ਸੁਣੋ ਕਿ ਅੱਲਾਹ ਦੀਆਂ ਆਇਤਾਂ ਨੂੰ ਝੁਠਲਾਇਆ ਜਾ ਰਿਹਾ ਹੈ। ਅਤੇ ਉਨ੍ਹਾਂ ਦਾ ਮਖ਼ੌਲ ਉਡਾਇਆ ਜਾ ਰਿਹਾ ਹੈ, ਤਾਂ ਤੁਸੀਂ ਉਨ੍ਹਾਂ ਦੇ ਨਾਲ ਨਾ ਬੈਠੋ। ਉਨ੍ਹਾਂ ਚਿਰ, ਜਿਨ੍ਹਾਂ ਚਿਰ ਉਹ ਹੋਰ ਗੱਲਾਂ ਨਾ ਕਰਨ ਲੱਗ ਜਾਣ। ਨਹੀਂ ਤਾਂ ਤੁਸੀਂ ਵੀ ਉਨ੍ਹਾਂ ਵਾਂਗ ਹੋ ਜਾਵੋਗੇ। ਅੱਲਾਹ ਕਪਟੀਆਂ ਅਤੇ ਅਵੱਗਿਆਕਾਰੀਆਂ ਨੂੰ ਨਰਕ ਵਿਚ ਇੱਕ ਜਗ੍ਹਾ ਇਕੱਠਾ ਕਰਨ ਵਾਲਾ ਹੈ। (141) ਉਹ ਕਪਟੀ ਸੁਭਾਅ ਵਾਲੇ ਤੁਹਾਡੇ ਲਈ ਉਡੀਕ ਵਿਚ ਰਹਿੰਦੇ ਹਨ। ਜੇਕਰ ਤੁਹਾਨੂੰ ਅੱਲਾਹ ਦੇ ਵੱਲੋਂ ਕੋਈ ਜਿੱਤ ਪ੍ਰਾਪਤ ਹੁੰਦੀ ਹੈ ਤਾਂ ਉਹ ਕਹਿੰਦੇ ਹਨ ਕਿ ਅਸੀਂ ਤੁਹਾਡੇ ਨਾਲ ਨਹੀਂ ਸੀ? ਜੇਕਰ ਅਵੱਗਿਆਕਾਰੀਆਂ ਨੂੰ ਕੋਈ ਹਿੱਸਾ ਮਿਲ ਜਾਵੇ ਤਾਂ ਉਨ੍ਹਾਂ ਨੂੰ ਕਹਿਣਗੇ ਕੀ ਅਸੀਂ ਤੁਹਾਡੇ ਵਿਰੁੱਧ ਲੜਣ ਦੀ ਸਮਰੱਥਾ ਨਹੀਂ ਰੱਖਦੇ ਸੀ?ਫਿਰ ਵੀ ਅਸੀਂ ਤੁਹਾਨੂੰ ਈਮਾਨ ਵਾਲਿਆਂ ਤੋਂ ਬਚਾਇਆ। ਤਾਂ ਅੱਲਾਹ ਹੀ ਤੁਹਾਡੇ ਲੋਕਾਂ ਦੇ ਵਿਚ ਕਿਆਮਤ ਦੇ ਦਿਨ ਫੈਸਲਾ ਕਰੇਗਾ। ਅੱਲਾਹ ਕਦੇ ਵੀ ਅਵੱਗਿਆਕਰੀਆਂ ਨੂੰ ਈਮਾਨ ਵਾਲਿਆਂ ਉੱਪਰ ਹਾਵੀ ਨਹੀਂ ਹੋਣ ਦੇਵੇਗਾ।

(142) ਧੋਖੇਬਾਜ਼, ਅੱਲਾਹ ਨਾਲ ਧੋਖੇਬਾਜ਼ੀ ਕਰਦੇ ਹਨ ਹਾਲਾਂਕਿ ਅੱਲਾਹ ਨੇ ਹੀ ਉਨ੍ਹਾਂ ਨੂੰ ਭੁਲੇਖੇ ਵਿਚ ਪਾ ਰੱਖਿਆ ਹੈ ਅਤੇ ਜਦੋਂ ਉਹ ਨਮਾਜ਼ ਦੇ ਲਈ ਖੜ੍ਹੇ

ਹੁੰਦੇ ਹਨ ਤਾਂ ਆਲਸੀ ਹੋ ਕੇ ਖੜ੍ਹਦੇ ਹਨ। (ਉਹ ਵੀ) ਸਿਰਫ਼ ਲੋਕਾਂ ਨੂੰ ਦਿਖਾਉਣ ਖ਼ਾਤਰ। ਉਹ ਅੱਲਾਹ ਨੂੰ ਘੱਟ ਹੀ ਯਾਦ ਕਰਦੇ ਹਨ। (143) ਉਹ ਦੋਵੇਂ (ਭਰੋਸੇ ਅਤੇ ਬੇ-ਵਿਸ਼ਵਾਸ਼ੀ) ਦੇ ਵਿਚਕਾਰ ਲਮਕ ਰਹੇ ਹਨ। ਨਾ ਇੱਧਰ ਦੇ ਨਾ ਉੱਧਰ ਦੇ। ਜਿਸਨੂੰ ਅੱਲਾਹ ਕੁਰਾਹੇ ਪਾ ਦੇਵੇ, ਤਾਂ ਤੁਸੀਂ ਉਸਨੂੰ ਸਿੱਧੇ ਰਾਹ ਨਹੀਂ ਪਾ ਸਕਦੇ। (144) ਹੇ ਈਮਾਨ ਵਾਲਿਓ! ਮੋਮਿਨਾਂ ਨੂੰ ਛੱਡ ਕੇ ਸਤਿ ਤੋਂ ਇਨਕਾਰ ਕਰਨ ਵਾਲਿਆਂ ਨੂੰ ਆਪਣਾ ਮਿੱਤਰ ਨਾ ਬਣਾਉ। ਕੀ ਤੁਸੀਂ ਚਾਹੁੰਦੇ ਹੋ ਕਿ ਤੁਸੀਂ ਅੱਲਾਹ ਵੱਲੋਂ ਦੰਡ ਭੁਗਤਣ ਦਾ ਸਿੱਧਾ ਇਲਜ਼ਾਮ ਆਪਣੇ ਉੱਪਰ ਲੈ ਲਵੋ? (145) ਬੇਸ਼ੱਕ ਕਪਟੀ ਨਰਕਾਂ ਦੇ ਸਭ ਤੋਂ ਹੇਠਲੇ ਵਰਗ ਵਿਚ ਹੋਣਗੇ ਅਤੇ ਤੁਸੀਂ ਕੋਈ ਉਨ੍ਹਾਂ ਦਾ ਸਹਾਇਕ ਨਹੀਂ ਵੇਖੋਗੇ। (146) ਹਾਂ ਜਿਹੜੇ ਲੋਕ ਤੌਬਾ ਕਰਨ ਅਤੇ ਆਪਣਾ ਜੀਵਨ ਸੁਧਾਰ ਲੈਣ, ਅੱਲਾਹ ਨੂੰ ਦ੍ਰਿੜਤਾ ਨਾਲ ਫੜ ਲੈਣ, ਆਪਣੇ ਦੀਨ ਨੂੰ ਅੱਲਾਹ ਲਈ ਵਿਸ਼ੇਸ਼ ਕਰ ਲੈਣ ਤਾਂ ਇਹ ਲੋਕ ਈਮਾਨ ਵਾਲਿਆਂ ਦੇ ਨਾਲ ਹੋਣਗੇ। ਅੱਲਾਹ ਈਮਾਨ ਵਾਲਿਆਂ ਨੂੰ ਵੱਡਾ ਫ਼ਲ ਦੇਵੇਗਾ। (147) ਅੱਲਾਹ ਤੁਹਾਨੂੰ ਸਜ਼ਾ ਦੇ ਕੇ ਕੀ ਕਰੇਗਾ। ਜੇਕਰ ਤੁਸੀਂ ਅੱਲਾਹ ਦੇ ਧਨਵਾਦੀ ਬਣੋ ਅਤੇ ਅੱਲਾਹ ਤੇ ਈਮਾਨ ਲਿਆਉ। ਅੱਲਾਹ ਬਹੁਤ ਵੱਡਾ ਕਦਰਦਾਨ ਅਤੇ ਸਭ ਕੁਝ ਜਾਣਨ ਵਾਲਾ ਹੈ।

(148) ਅੱਲਾਹ ਮਾੜੇ ਬੋਲ ਬੋਲਣ ਵਾਲਿਆਂ ਨੂੰ ਪਸੰਦ ਨਹੀਂ ਕਰਦਾ, ਸਵਾਏ ਇਸ ਦੇ ਕਿ ਜਿਸ ਉੱਤੇ ਅਤਿਆਚਾਰ ਹੋਇਆ ਹੋਵੇ। ਉਹ ਅੱਲਾਹ ਸੁਣਨ ਵਾਲਾ ਹੈ, ਜਾਣਨ ਵਾਲਾ ਹੈ। (149) ਜੇਕਰ ਤੁਸੀਂ ਨੇਕੀ ਨੂੰ ਪ੍ਰਗਟ ਕਰੋ ਜਾਂ ਉਸ ਨੂੰ ਛੁਪਾਉ ਜਾਂ ਕਿਸੇ ਬੁਰਾਈ ਨੂੰ ਮੁਆਫ਼ ਕਰੋ ਤਾਂ ਅੱਲਾਹ ਮੁਆਫ਼ ਕਰਨ ਵਾਲਾ ਅਤੇ ਸਮੱਰਥਾ ਰੱਖਣ ਵਾਲਾ ਹੈ। (150) ਜਿਹੜੇ ਲੋਕ ਅੱਲਾਹ ਅਤੇ ਉਸ ਦੇ ਰਸੂਲਾਂ ਨੂੰ ਝੁਠਲਾਉਂਦੇ ਹਨ ਅਤੇ ਚਾਹੁੰਦੇ ਹਨ ਕਿ ਉਹ ਅੱਲਾਹ ਅਤੇ ਉਸ ਦੇ ਰਸੂਲਾ ਦੇ ਵਿਚ ਫਰਕ ਸਮਝਣ ਅਤੇ ਕਹਿੰਦੇ ਹਨ ਕਿ ਅਸੀਂ ਕਿਸੇ ਨੂੰ ਮੰਨਾਗੇ ਅਤੇ ਕਿਸੇ ਨਹੀਂ ਮੰਨਾਗੇ। ਉਹ ਈਮਾਨ ਅਤੇ ਕੂੜ ਦੇ ਵਿਚਕਾਰ ਇਕ ਰਾਹ ਕੱਢਣਾ ਚਾਹੁੰਦੇ ਹਨ। (151) ਇਹੋ ਜਿਹੇ ਲੋਕ ਪੱਕੇ ਅਵੱਗਿਆਕਾਰੀ ਹਨ ਅਤੇ ਅਸੀਂ ਅਵੱਗਿਆਕਾਰੀਆਂ ਲਈ ਇਕ ਅਪਮਾਨਜਨਕ ਸਜ਼ਾ ਤਿਆਰ ਕਰ ਰੱਖੀ ਹੈ। (152) ਅਤੇ ਜਿਹੜੇ ਲੋਕ ਅੱਲਾਹ ਅਤੇ ਉਸਦੇ ਰਸੂਲਾਂ ਉੱਪਰ ਈਮਾਨ ਲਿਆਉਣ ਅਤੇ ਉਨ੍ਹਾਂ ਵਿਚੋਂ ਕਿਸੇ ਵਿਚਕਾਰ ਫਰਕ ਨਾ ਸਮਝਣ ਉਨ੍ਹਾਂ ਨੂੰ ਅੱਲਾਹ ਜ਼ਰੂਰ ਇਸ ਦਾ ਫ਼ਲ ਦੇਵੇਗਾ ਅਤੇ ਅੱਲਾਹ ਮੁਆਫ਼ ਕਰਨ ਵਾਲਾ ਰਹਿਮਤ ਹੈ।

(153) ਕਿਤਾਬਾਂ ਵਾਲੇ (ਯਹੂਦੀ ਅਤੇ ਈਸਾਈ) ਤੁਹਾਡੇ ਤੋਂ ਇਹ ਮੰਗ ਕਰਦੇ ਹਨ ਕਿ ਤੁਸੀਂ ਉਨ੍ਹਾਂ ਉੱਪਰ ਅਸਮਾਨ ਵਿਚੋਂ ਇਕ ਕਿਤਾਬ ਉਤਾਰ ਲਿਆਵੋ?ਤਾਂ ਮੂਸਾ ਤੋਂ ਉਹ ਇਸ ਤੋਂ ਵੱਡੀ ਅਪਰਾਧ ਜਨਕ ਮੰਗ ਕਰ ਚੁੱਕੇ ਹਨ, ਕਿ ਸਾਨੂੰ ਅੱਲਾਹ ਦਾ ਪ੍ਰਤੱਖ ਦਰਸ਼ਨ ਅੱਖਾਂ ਨਾਲ ਕਰਾਵੋ। ਤਾਂ ਉਨ੍ਹਾਂ ਦੀ ਇਸ ਵਧੀਕੀ ਦੇ ਕਾਰਨ ਉਨ੍ਹਾਂ ਉੱਪਰ ਬਿਜਲੀ ਟੁੱਟ ਪਈ ਸੀ। ਫਿਰ ਖੁੱਲ੍ਹੀਆਂ ਨਿਸ਼ਾਨੀਆਂ ਆ ਚੁੱਕਣ ਤੋਂ ਬਾਅਦ ਉਨ੍ਹਾਂ ਨੇ ਵੱਛੇ ਨੂੰ ਪੂਜਣ ਯੋਗ ਬਣਾ ਲਿਆ ਤਾਂ ਅਸੀਂ ਉਨ੍ਹਾਂ ਨੂੰ ਵੀ ਮੁਆਫ਼ ਕਰ ਦਿੱਤਾ। ਅਤੇ ਮੂਸਾ ਨੂੰ ਅਸੀਂ ਸਾਫ਼ ਅਤੇ ਰੋਸ਼ਨ ਦਲੀਲ ਬਖਸ਼ੀ। (154) ਅਤੇ ਅਸੀਂ ਉਨ੍ਹਾਂ ਉੱਪਰ ਉਨ੍ਹਾਂ ਤੋਂ ਬਚਨ ਲੈਣ ਲਈ ਤੂਰ ਪਹਾੜ ਨੂੰ ਚੁੱਕਿਆ। ਅਤੇ ਅਸੀਂ ਉਨ੍ਹਾਂ ਨੂੰ ਕਿਹਾ ਕਿ ਸਿਰ ਝੁਕਾ ਕੇ ਦਰਵਾਜ਼ੇ ਵਿਚ ਪ੍ਰਵੇਸ਼ ਕਰੋ ਅਤੇ ਉਨਾਂ ਨੂੰ ਕਿਹਾ ਸ਼ਨੀਵਾਰ ਦੇ ਦਿਨ ਜ਼ੁਲਮ ਨਾ ਕਰਨਾ। ਅਸੀਂ ਉਨ੍ਹਾਂ ਤੋਂ ਪੱਕਾ ਵਚਨ ਲਿਆ।

(155) ਉਨ੍ਹਾਂ ਨੂੰ ਜੋ ਸਜ਼ਾ ਮਿਲੀ, ਉਹ ਇਸ ਲਈ ਕਿ ਉਨ੍ਹਾਂ ਨੇ ਆਪਣੇ ਵਚਨ ਨੂੰ ਤੋੜਿਆ ਅਤੇ ਇਸ ਲਈ ਵੀ ਕਿ ਉਨ੍ਹਾਂ ਨੇ ਅੱਲਾਹ ਦੀਆਂ ਪਵਿੱਤਰ ਨਿਸ਼ਾਨੀਆਂ ਨੂੰ ਝੁਠਲਾਇਆ ਅਤੇ ਇਸ ਲਈ ਵੀ ਕਿ ਉਨ੍ਹਾਂ ਨੇ ਪੈਗ਼ੰਬਰਾਂ ਦੀ ਹੱਤਿਆ ਕੀਤੀ ਅਤੇ ਇਹ ਕਹਿਣ ਤੇ ਕਿ ਸਾਡੇ ਦਿਲਾਂ ਤੇ ਪਰਦੇ ਹਨ। ਸਗੋਂ ਅੱਲਾਹ ਨੇ ਉਨ੍ਹਾਂ ਦੀ ਇਸ ਅਵੱਗਿਆ ਦੇ ਕਾਰਨ ਉਨ੍ਹਾਂ ਦੇ ਦਿਲਾਂ ਉੱਪਰ ਮੋਹਰ ਲਾ ਦਿੱਤੀ ਤਾਂ ਉਹ ਘੱਟ ਹੀ ਈਮਾਨ ਲਿਆਉਂਦੇ ਹਨ। (156) ਅਤੇ ਉਨ੍ਹਾਂ ਦੀ ਅਵੱਗਿਆ ਉੱਪਰ ਅਤੇ ਮਰੀਅਮ ਉੱਪਰ ਬੜਾ ਦੋਸ਼ ਲਾਉਣ ਕਾਰਨ। (157) ਅਤੇ ਉਨ੍ਹਾਂ ਦੇ ਇਹ ਕਹਿਣ ਕਿ ਅਸੀਂ ਮਰੀਅਮ ਦੇ ਪੁੱਤਰ ਮਸੀਹ ਅੱਲਾਹ ਦੇ ਰਸੂਲ ਦੀ ਹੱਤਿਆ ਕਰ ਦਿੱਤੀ ਹੈ, ਹਾਲਾਂਕਿ ਉਨ੍ਹਾਂ ਨੇ ਨਾ ਉਸ ਦੀ ਹੱਤਿਆ ਕੀਤੀ ਅਤੇ ਨਾ ਸੂਲੀ ਉੱਪਰ ਚੜ੍ਹਾਇਆ ਸਗੋਂ ਉਨ੍ਹਾਂ ਨੂੰ ਈਸਾ ਵਰਗੀ ਹੀ ਇੱਕ ਮੂਰਤ ਦਿਖਾਈ ਦਿੱਤੀ। ਜਿਸ ਕਾਰਨ ਉਹ ਭੁਲੇਖੇ ਵਿਚ ਪੈ ਗਏ ਅਤੇ ਜਿਹੜੇ ਲੋਕ ਉਨ੍ਹਾਂ ਬਾਰੇ ਮੱਤਭੇਦ ਕਰਦੇ ਹਨ, ਉਹ ਸਭ ਇਸ ਸੰਬੰਧ ਵਿਚ ਭੁਲੇਖੇ ਵਿਚ ਪਏ ਹਨ। ਉਨ੍ਹਾਂ ਨੂੰ ਇਸ ਗੱਲ ਦਾ ਗਿਆਨ ਨਹੀਂ ਕਿ ਉਹ ਤਾਂ ਸਿਰਫ਼ ਅਨੁਮਾਨ ਉੱਪਰ ਚੱਲ ਰਹੇ ਹਨ। ਅਤੇ ਬੇਸ਼ੱਕ ਉਨ੍ਹਾਂ ਨੇ ਉਸਦੀ ਹੱਤਿਆ ਨਹੀਂ ਕੀਤੀ। (158) ਸਗੋਂ ਅੱਲਾਹ ਨੇ ਈਸਾ ਨੂੰ ਆਪਣੀ ਤਰਫ਼ ਉਠਾ (ਚੁੱਕ) ਲਿਆ ਹੈ ਅਤੇ ਅੱਲਾਹ ਬਹੁਤ ਤਕਤਵਾਰ ਅਤੇ ਤੱਤਵੇਤਾ ਹੈ।

(159) ਕਿਤਾਬ ਵਾਲਿਆਂ (ਯਹੂਦੀ ਅਤੇ ਇਸਾਈ) ਵਿਚੋਂ ਕੋਈ ਅਜਿਹਾ ਨਹੀਂ ਜਿਹੜਾ ਈਸਾ ਦੀ ਮੌਤ ਤੋਂ ਪਹਿਲਾਂ ਉਸ ਉੱਪਰ ਈਮਾਨ ਨਾ ਲਿਆਏ ਅਤੇ ਕਿਆਮਤ ਦੇ ਦਿਨ ਉਹ ਉਨ੍ਹਾਂ ਉੱਪਰ ਗਵਾਹ ਹੋਵੇਗਾ। (160) ਅਤੇ ਯਹੂਦੀਆਂ ਦੇ ਜ਼ੁਲਮਾਂ ਕਾਰਨ ਅਸੀਂ ਉਹ ਪਵਿੱਤਰ ਚੀਜ਼ਾਂ ਉਨ੍ਹਾਂ ਉੱਪਰ ਹਰਾਮ ਕਰ ਦਿੱਤੀਆਂ, ਜੋ ਉਨ੍ਹਾਂ ਲਈ ਹਲਾਲ ਸਨ। ਇਸ ਕਾਰਨ ਕਿ ਉਹ ਅੱਲਾਹ ਦੇ ਰਾਹ ਤੋਂ ਬਹੁਤ ਰੋਕਦੇ ਸਨ। (161) ਅਤੇ ਇਸ ਲਈ ਵੀ ਕਿ ਉਹ ਵਿਆਜ ਲੈਂਦੇ ਸਨ, ਹਾਲਾਂਕਿ ਇਸ ਤੋਂ ਉਨ੍ਹਾਂ ਨੂੰ ਮਨ੍ਹਾਂ ਕੀਤਾ ਗਿਆ ਸੀ ਅਤੇ ਇਸ ਲਈ ਵੀ ਕਿ ਉਹ ਲੋਕਾਂ ਦਾ ਮਾਲ ਨਜਾਇਜ਼ ਰੂਪ ਨਾਲ ਖਾਂਦੇ ਸਨ। ਅਤੇ ਅਸੀਂ ਉਨ੍ਹਾਂ ਵਿਚੋਂ ਅਵੱਗਿਆਕਾਰੀਆਂ ਦੇ ਲਈ ਪੀੜ ਦੇਣ ਵਾਲੀ ਸਜ਼ਾ ਤਿਆਰ ਕਰ ਰੱਖੀ ਹੈ। (162) ਪਰੰਤੂ ਜਿਹੜੇ ਲੋਕ ਗਿਆਨ ਵਿਚ ਪੱਕੇ ਅਤੇ ਈਮਾਨ ਲਿਆਉਣ ਵਾਲੇ ਹਨ ਉਸ ਕਿਤਾਬ ਉੱਤੇ ਜਿਹੜੀ ਤੁਹਾਡੇ ਉੱਪਰ ਉਤਾਰੀ ਗਈ ਹੈ ਅਤੇ ਜਿਹੜੀਆਂ ਤੁਹਾਡੇ ਤੋਂ ਪਹਿਲਾਂ ਵੀ ਉਤਾਰੀਆਂ ਗਈਆਂ ਹਨ। ਉਹ ਨਮਾਜ਼ ਪੜ੍ਹਣ ਵਾਲੇ ਹਨ ਅਤੇ ਜ਼ਕਾਤ ਦੇਣ ਵਾਲੇ ਹਨ। ਅੱਲਾਹ ਉੱਪਰ ਅਤੇ ਕਿਆਮਤ ਦੇ ਦਿਨ ਉੱਪਰ ਭਰੋਸਾ ਰੱਖਣ ਵਾਲੇ ਹਨ। ਅਜਿਹੇ ਲੋਕਾਂ ਨੂੰ ਅਸੀਂ ਜ਼ਰੂਰ ਬਹੁਤ ਵੱਡਾ ਇਨਾਮ ਦੇਵਾਂਗੇ।

(163) ਅਸੀਂ ਤੁਹਾਡੀ ਤਰਫ਼ ਵਹੀ ਭੇਜੀ ਹੈ, ਜਿਸ ਤਰ੍ਹਾਂ ਅਸੀਂ ਨੂਹ ਅਤੇ ਉਸ ਦੇ ਬਾਅਦ ਦੇ ਪੈਗ਼ੰਬਰਾਂ ਦੀ ਤਰਫ਼ ਭੇਜੀ ਸੀ ਅਤੇ ਅਸੀਂ ਇਬਰਾਹੀਮ, ਇਸਮਾਈਲ, ਇਸਹਾਕ, ਯਕੂਬ, ਯਕੂਬ ਦੀ ਔਲਾਦ, ਈਸਾ, ਅਯੂਬ, ਯੂਨਸ, ਹਾਰੂਨ ਅਤੇ ਸੁਲੇਮਾਨ ਦੀ ਤਰਫ਼ ਵਹੀ ਭੇਜੀ ਸੀ। ਅਤੇ ਅਸੀਂ ਦਾਊਦ ਨੂੰ ਜ਼ਬੂਰ ਦਿੱਤੀ। (164) ਅਤੇ ਅਸੀਂ ਅਜਿਹੇ ਰਸੂਲ ਭੇਜੇ, ਜਿਨ੍ਹਾਂ ਦਾ ਵਰਨਣ ਅਸੀਂ ਤੁਹਾਨੂੰ ਪਹਿਲਾਂ ਸੁਣਾ ਚੁੱਕੇ ਹਾਂ ਅਤੇ ਅਜਿਹੇ ਰਸੂਲ ਵੀ ਭੇਜੇ, ਜਿਨ੍ਹਾਂ ਦਾ ਹਾਲ ਅਸੀਂ ਤੁਹਾਨੂੰ ਨਹੀਂ ਸੁਣਾਇਆ। ਅਤੇ ਮੂਸਾ ਨਾਲ ਅੱਲਾਹ ਨੇ ਗੱਲ ਕੀਤੀ। (165) ਅੱਲਾਹ ਨੇ ਰਸੂਲਾਂ ਨੂੰ ਖੁਸ਼ਖਬਰੀ ਦੇਣ ਵਾਲੇ ਅਤੇ ਭੈ-ਭੀਤ ਕਰਨ ਵਾਲੇ ਬਣਾ ਕੇ ਭੇਜਿਆ, ਤਾਂ ਕਿ ਰਸੂਲਾਂ ਤੋਂ ਬਾਅਦ ਲੋਕਾਂ ਦੇ ਕੋਲ ਅੱਲਾਹ ਦੀ ਤੁਲਨਾ ਵਿਚ ਕੋਈ ਤਰਕ ਬਾਕੀ ਨਾ ਰਹੇ। ਅਤੇ ਅੱਲਾਹ ਪ੍ਰਭਾਸ਼ਾਲੀ ਅਤੇ ਤੱਤਵੇਤਾ ਹੈ।

(166) ਪਰੰਤੂ ਅੱਲਾਹ ਉਸ ਲਈ ਗਵਾਹ ਹੈ, ਜੋ ਉਸਨੇ ਤੁਹਾਡੇ ਉੱਤੇ ਉਤਾਰਿਆ ਹੈ। ਕਿ ਉਸ ਨੇ ਇਸ ਨੂੰ ਆਪਣੇ ਗਿਆਨ ਦੇ ਨਾਲ ਉਤਾਰਿਆ ਹੈ,

ਅਤੇ ਫ਼ਰਿਸ਼ਤੇ ਵੀ ਗਵਾਹੀ ਦਿੰਦੇ ਹਨ। ਹਾਲਾਂਕਿ ਅੱਲਾਹ ਹੀ ਗਵਾਹੀ ਲਈ ਕਾਫੀ ਹੈ। (167) ਜਿਹੜੇ ਲੋਕਾਂ ਨੇ ਅੱਲਾਹ ਨੂੰ ਨਕਾਰਿਆ ਅਤੇ ਅੱਲਾਹ ਦੇ ਰਾਹ ਜਾਣੋ ਰੋਕਿਆ ਉਹ ਭਟਕ ਕੇ ਬਹੁਤ ਦੂਰ ਡਿੱਗ ਪਏ। (168) ਜਿਨ੍ਹਾਂ ਲੋਕਾਂ ਨੇ ਅੱਲਾਹ ਨੂੰ ਨਕਾਰਿਆ ਅਤੇ ਅਤਿਆਚਾਰ ਕੀਤਾ। ਉਨ੍ਹਾਂ ਨੂੰ ਅੱਲਾਹ ਕਦੇ ਮੁਆਫ਼ ਨਹੀਂ ਕਰੇਗਾ ਅਤੇ ਨਾ ਹੀ ਉਨ੍ਹਾਂ ਨੂੰ ਕੋਈ ਰਾਹ ਦਿਖਾਏਗਾ। (169) ਨਰਕ ਤੋਂ ਬਿਨਾਂ ਜਿਸ ਵਿਚ ਉਹ ਹਮੇਸ਼ਾ ਰਹਿਣਗੇ। ਅੱਲਾਹ ਲਈ ਇਹ ਗੱਲ ਆਸਾਨ ਹੈ। (170) ਹੇ ਲੋਕੋ! ਤੁਹਾਡੇ ਕੋਲ ਰਸੂਲ ਆ ਗਿਆ ਹੈ। ਤੁਹਾਡੇ ਰੱਬ ਦੀ ਸਪੱਸ਼ਟ ਬਾਣੀ ਲੈ ਕੇ। ਇਸ ਲਈ ਮੰਨ ਲਵੋ ਤਾਂ ਕਿ ਤੁਹਾਡਾ ਭਲਾ ਹੋਵੇ। ਅਤੇ ਜੇਕਰ ਨਾ ਮੰਨੋਗੇ ਤਾਂ ਜੋ ਕੁਝ ਆਕਾਸ਼ਾਂ ਵਿਚ ਅਤੇ ਧਰਤੀ ਉੱਪਰ ਹੈ, ਇਹ ਸਭ ਅੱਲਾਹ ਦਾ ਹੀ ਹੈ ਅਤੇ ਅੱਲਾਹ ਜਾਣਨਵਾਲਾ ਅਤੇ ਬਿਬੇਕਸ਼ੀਲ ਹੈ।

(171) ਹੇ ਕਿਤਾਬ ਵਾਲਿਓ! (ਯਹੂਦੀ ਅਤੇ ਈਸਾਈ) ਆਪਣੇ ਧਰਮ ਵਿਚ ਹੱਦ ਪਾਰ ਨਾ ਕਰੋ ਅਤੇ ਅੱਲਾਹ ਦੇ ਸਬੰਧ ਵਿਚ ਸੱਚੀ ਗੱਲ ਤੋਂ ਬਿਨ੍ਹਾਂ ਕੁਝ ਨਾ ਕਹੋ। ਮਰੀਅਮ ਦਾ ਬੇਟਾ ਈਸਾ ਤਾਂ ਸਿਰਫ਼ ਅੱਲਾਹ ਦਾ ਇਕ ਰਸੂਲ ਅਤੇ ਉਸ ਦਾ ਇਕ ਕਲਮਾ (ਸ਼ਬਦ) ਹੈ। ਜਿਸ ਨੂੰ ਉਸ ਨੇ ਮਰੀਅਮ ਵੱਲ ਭੇਜਿਆ, ਉਸ ਦੀ ਤਰਫ਼ੋ ਇਹ ਇਕ ਆਤਮਾ ਹੈ। ਇਸ ਲਈ ਅੱਲਾਹ ਅਤੇ ਉਸ ਦੇ ਰਸੂਲਾਂ ਉੱਪਰ ਈਮਾਨ ਲਿਆਉ ਅਤੇ ਇਹ ਨਾ ਕਹੋ ਕਿ ਤਿੰਨ ਅੱਲਾਹ ਹਨ। ਬਾਜ਼ ਆ ਜਾਉ ਇਹ ਹੀ ਤੁਹਾਡੇ ਲਈ ਚੰਗਾ ਹੈ। ਪੂਜਣ ਯੋਗ ਸਿਫ਼ਰ ਇਕ ਅੱਲਾਹ ਹੈ। ਉਹ ਇਸ ਗੱਲ ਤੋਂ ਪਵਿੱਤਰ ਹੈ, ਕਿ ਉਸ ਦੇ ਔਲਾਦ ਹੋਵੇ, ਜੋ ਕੁਝ ਅਸਮਾਨਾਂ ਉੱਪਰ ਅਤੇ ਧਰਤੀ ਵਿਚ ਹੈ। ਉਹ ਸਭ ਅੱਲਾਹ ਦਾ ਹੈ। ਅੱਲਾਹ ਹੀ ਕੰਮ ਬਣਾਉਣ ਲਈ ਕਾਫ਼ੀ ਹੈ। (172) ਮਸੀਹ ਨੂੰ ਕਦੇ ਵੀ ਅੱਲਾਹ ਦਾ ਬੰਦਾ ਬਣਨ ਵਿਚ ਅਪਮਾਨ ਨਹੀਂ ਹੋਵੇਗਾ, ਅਤੇ ਨਾ ਹੀ ਨੇੜੇ ਰਹਿਣ ਵਾਲੇ ਫ਼ਰਿਸ਼ਤਿਆਂ ਦਾ ਅਪਮਾਨ ਹੋਵੇਗਾ ਅਤੇ ਜਿਹੜਾ ਅੱਲਾਹ ਦੀ ਬੰਦਗੀ ਤੋਂ ਸ਼ਰਮਾਵੇਗਾ, ਹੰਕਾਰ ਕਰੇਗਾ ਤਾਂ ਅੱਲਾਹ ਜ਼ਰੂਰ ਸਾਰਿਆ ਨੂੰ ਆਪਣੇ ਪਾਸ ਇਕੱਠਾ ਕਰੇਗਾ। (173) ਫਿਰ ਜਿਹੜੇ ਲੋਕ ਈਮਾਨ ਲਿਆਏ ਅਤੇ ਜਿਨ੍ਹਾਂ ਨੇ ਚੰਗੇ ਕੰਮ ਕੀਤੇ ਤਾਂ ਉਨ੍ਹਾਂ ਨੂੰ ਅੱਲਾਹ ਪੂਰਾ ਫ਼ਲ ਦੇਵੇਗਾ ਅਤੇ ਆਪਣੀ ਕਿਰਪਾ ਨਾਲ ਉਨ੍ਹਾਂ ਨੂੰ ਜ਼ਿਆਦਾ ਵੀ ਦੇਵੇਗਾ। ਅਤੇ ਜਿਨ੍ਹਾਂ ਲੋਕਾਂ ਨੇ ਤ੍ਰਿਸਕਾਰ ਕੀਤਾ ਅਤੇ ਹੰਕਾਰ ਕੀਤਾ ਹੋਵੇਗਾ ਉਸਨੂੰ ਦਰਦਨਾਕ ਸਜ਼ਾ ਦੇਵਾਗਾ।

(174) ਅਤੇ ਉਹ ਅੱਲਾਹ ਦੀ ਤੁਲਨਾ ਵਿਚ ਨਾ ਕਿਸੇ ਨੂੰ ਆਪਣਾ ਮਿੱਤਰ ਦੇਖਣਗੇ ਅਤੇ ਨਾ ਸਹਾਇਕ।

(175) ਹੇ ਲੋਕੋ ਤੁਹਾਡੇ ਕੋਲ ਤੁਹਾਡੇ ਰੱਬ ਦੇ ਵੱਲੋਂ ਇੱਕ ਦਲੀਲ ਆ ਚੁੱਕੀ ਹੈ, ਅਤੇ ਅਸੀਂ ਤੁਹਾਡੇ ਉੱਪਰ ਇਕ ਸਪੱਸ਼ਟ ਪ੍ਰਕਾਸ਼ ਉਤਾਰ ਦਿੱਤਾ ਹੈ। (176) ਇਸ ਲਈ ਜੋ ਲੋਕ ਅੱਲਾਹ ਤੇ ਈਮਾਨ ਲਿਆਏ ਅਤੇ ਉਸ ਨੂੰ ਵਿਸ਼ਵਾਸ਼ ਨਾਲ ਫੜ੍ਹ ਲਿਆ, ਉਨ੍ਹਾਂ ਨੂੰ ਜ਼ਰੂਰ ਅੱਲਾਹ ਆਪਣੀ ਰਹਿਮਤ ਅਤੇ ਕਿਰਪਾ ਨਾਲ (ਜੰਨਤ ਵਿਚ) ਦਾਖ਼ਿਲਾ ਬਖਸ਼ੇਗਾ ਅਤੇ ਉਨ੍ਹਾਂ ਨੂੰ ਆਪਣੇ ਵੱਲ (ਆਉਣ ਵਾਲਾ) ਸਿੱਧਾ ਰਸਤਾ ਦਿਖਾਏਗਾ। (177) ਲੋਕ ਤੁਹਾਡੇ ਤੋਂ ਹੁਕਮ ਪੁੱਛਦੇ ਹਨ। ਕਹਿ ਦੇਵੋ ਕਿ ਅੱਲਾਹ ਤੁਹਾਨੂੰ ਕਲਾਲ (ਉਹ ਮ੍ਰਿਤਕ, ਜਿਸ ਦੇ ਨਾ ਮਾਂ-ਬਾਪ ਜੀਵਤ ਹੋਣ ਅਤੇ ਨਾ ਹੀ ਔਲਾਦ) ਦੇ ਸਬੰਧ ਵਿਚ ਹੁਕਮ ਦਿੰਦਾ ਹੈ। ਜੇਕਰ ਕੋਈ ਬੰਦਾ ਮਰ ਜਾਵੇ ਅਤੇ ਉਸ ਦੇ ਕੋਈ ਔਲਾਦ ਨਾ ਹੋਵੇ ਅਤੇ ਉਸਦੇ ਇੱਕ ਭੈਣ ਹੋਵੇ ਤਾਂ ਉਸ ਲਈ ਉਸ ਦੇ ਛੱਡੇ ਮਾਲ ਦਾ ਅੱਧਾ ਹਿੱਸਾ ਹੈ। ਅਤੇ ਉਹ ਮਰਦ ਉਸ ਭੈਣ ਦੀ (ਜਾਇਦਾਦ) ਦਾ ਵਾਰਿਸ ਹੋਵੇਗਾ। ਜੇਕਰ ਉਸ ਭੈਣ ਦੇ ਵੀ ਕੋਈ ਔਲਾਦ ਨਾ ਹੋਵੇ ਅਤੇ ਜੇਕਰ ਦੋ ਭੈਣਾਂ ਹੋਣ, ਤਾਂ ਉਨ੍ਹਾਂ ਲਈ ਉਨ੍ਹਾਂ ਦੇ ਛੱਡੇ ਹੋਏ ਮਾਲ ਦਾ ਦੋ ਤਿਹਾਈ ਹੋਵੇਗਾ। ਅਤੇ ਜੇਕਰ ਕਈ ਭੈਣ ਭਰਾ, ਮਰਦ ਔਰਤਾਂ ਹੋਣ ਤਾਂ ਇੱਕ ਮਰਦ ਦੇ ਲਈ ਦੋ ਔਰਤਾਂ ਦਾ ਹਿੱਸਾ ਬਰਾਬਰ ਹੈ। ਅੱਲਾਹ ਤੁਹਾਡੇ ਲਈ ਬਿਆਨ ਕਰਦਾ ਹੈ, ਤਾਂ ਕਿ ਤੁਸੀਂ ਨਾ ਭਟਕੋ। ਅਤੇ ਅੱਲਾਹ ਹਰ ਚੀਜ਼ ਨੂੰ ਜਾਣਨ ਵਾਲਾ ਹੈ।

# 5 ਸੂਰਤ ਅਲ-ਮਾਇਦਾ

## ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਹੇ ਈਮਾਨ ਵਾਲਿਓ! ਵਚਨ ਨੂੰ ਪੂਰਾ ਕਰੋ। ਤੁਹਾਡੇ ਲਈ ਚਾਰ ਪੈਰਾਂ ਵਾਲੀ ਪ੍ਰਜਾਤੀ ਦੇ ਸਾਰੇ ਜਾਨਵਰ ਹਲਾਲ ਕੀਤੇ ਗਏ, ਬਿਨ੍ਹਾ ਉਨ੍ਹਾਂ ਤੋਂ ਜਿਨ੍ਹਾਂ ਦੇ ਵਰਨਣ ਅੱਗੇ ਕੀਤਾ ਜਾ ਰਿਹਾ ਹੈ। ਪਰੰਤੂ ਅਹਿਰਾਮ (ਹੱਜ ਦੇ ਲਈ ਵਿਸ਼ੇਸ਼ ਕਪੜੇ ਪਾਕੇ ਤਿਆਰ ਹੋਣ) ਦੀ ਸਥਿੱਤੀ ਵਿਚ ਸ਼ਿਕਾਰ ਨੂੰ ਜਾਇਜ਼ ਨਾ ਸਮਝੋ। ਅੱਲਾਹ ਹੁਕਮ ਦਿੰਦਾ ਹੈ, ਜੋ ਚਾਹੁੰਦਾ ਹੈ। (2) ਹੇ ਈਮਾਨ ਵਾਲਿਓ! ਅੱਲਾਹ ਦੀਆਂ

ਨਿਸ਼ਾਨੀਆਂ ਦੀ ਬੇਹੁਰਮਤੀ ਨਾ ਕਰੋ ਅਤੇ ਨਾ ਮਨਾਹੀ ਦੇ ਮਹੀਨਿਆਂ ਦਾ ਅਤੇ ਨਾ ਮਨਾਹੀ ਦੇ ਖੇਤਰ ਵਿਚ ਕੁਰਬਾਨੀ ਦੇ ਜਾਨਵਰਾਂ ਦਾ ਅਤੇ ਨਾ ਹੀ ਉਨ੍ਹਾਂ ਜਾਨਵਰਾਂ ਦਾ ਜਿਨ੍ਹਾਂ ਦੇ ਗਲਾਂ ਵਿਚ ਕੁਰਬਾਨੀ ਲਈ ਪਟੇ ਬੰਨ੍ਹੇ ਹੋਣ ਅਤੇ ਨਾ ਹੀ ਇੱਜ਼ਤ ਦੇ ਘਰ (ਬੈਤ ਉੱਲਾਹ) ਵੱਲ ਆਉਣ ਵਾਲਿਆਂ ਦਾ ਜਿਹੜੇ ਆਪਣੇ ਰੱਬ ਦੀ ਕਿਰਪਾ ਅਤੇ ਉਸ ਦੀ ਖ਼ੁਸ਼ੀ ਲੱਭਣ ਲਈ ਤੁਰੇ ਹਨ। ਅਤੇ ਜਦੋਂ ਤੁਸੀਂ ਅਹਿਰਾਮ ਦੀ ਸਥਿੱਤੀ ਵਿਚੋਂ ਬਾਹਰ ਆ ਜਾਉ ਤਾਂ ਸ਼ਿਕਾਰ ਕਰ ਸਕਦੇ ਹੋ। ਅਤੇ ਕਿਸੇ ਵਰਗ ਦੀ ਦੁਸ਼ਮਨੀ ਕਿ ਉਸ ਨੇ ਤੁਹਾਨੂੰ ਮਸਜਿਦ ਏ ਹਰਾਮ ਭਾਵ ਇੱਜ਼ਤ ਦੇ ਘਰ ਤੋਂ ਰੋਕਿਆ ਹੈ, ਤੁਹਾਨੂੰ ਇਸ ਗੱਲ ਲਈ ਨਾ ਉਕਸਾਏ ਕਿ ਤੁਸੀਂ ਜ਼ੁਲਮ ਕਰਨ ਲੱਗੋਂ। ਤੁਸੀਂ ਨੇਕੀ ਅਤੇ ਪ੍ਰਹੇਜ਼ਗਾਰੀ ਵਿਚ ਇੱਕ ਦੂਜੇ ਦੀ ਮਦਦ ਕਰੋ ਅਤੇ ਪਾਪ ਤੇ ਜ਼ੁਲਮ ਵਿਚ ਇਕ ਦੂਸਰੇ ਦੀ ਮਦਦ ਨਾ ਕਰੋ। ਅੱਲਾਹ ਤੋਂ ਡਰੋ ਬੇਸ਼ੱਕ ਅੱਲਾਹ ਸਖ਼ਤ ਸਜ਼ਾ ਦੇਣ ਵਾਲਾ ਹੈ।

(3) ਤੁਹਾਡੇ ਲਈ ਮੁਰਦਾਰ, ਖ਼ੂਨ, ਸੂਰ ਦਾ ਮਾਸ ਅਤੇ ਉਹ ਜਾਨਵਰ ਜਿਹੜਾ ਅੱਲਾਹ ਤੋਂ ਬਿਨ੍ਹਾਂ ਕਿਸੇ ਹੋਰ ਨਾਮ ਨਾਲ ਕੁਰਬਾਨ ਕੀਤਾ ਗਿਆ ਹੋਵੇ ਨਜਾਇਜ਼ ਕੀਤਾ ਗਿਆ ਹੈ ਅਤੇ ਉਹ ਜਿਹੜਾ ਗਲਾ ਘੋਟਣ ਨਾਲ ਮਰ ਗਿਆ ਹੋਵੇ ਜਾਂ ਸੱਟ ਨਾਲ ਜਾਂ ਉੱਚੇ ਥਾਂ ਤੋਂ ਡਿੱਗ ਕੇ ਜਾਂ ਸਿੰਗ ਮਾਰਨ ਨਾਲ ਅਤੇ ਉਹ ਜਿਸਨੂੰ ਸ਼ਿਕਾਰੀ ਜਾਨਵਰਾਂ ਨੇ ਖਾਧਾ ਹੋਵੇ, ਉਸ ਤੋਂ ਬਿਨਾ ਜਿਸ ਨੂੰ ਤੁਸੀਂ ਕੁਰਬਾਨ ਕਰ ਦਿੱਤਾ। ਇਸ ਤੋਂ ਇਲਾਵਾ ਉਹੀ ਵੀ ਜਿਹੜਾ ਕਿਸੇ ਪੂਜਾ ਸਥਾਨ ਉੱਪਰ ਕੁਰਬਾਨ ਕੀਤਾ ਗਿਆ ਹੋਵੇ ਅਤੇ ਇਹ ਕਿ ਤੁਸੀਂ ਜੂਏ ਦੇ ਤੀਰਾਂ ਨਾਲ ਬਟਵਾਰਾ ਕਰੋ। ਇਹ ਸਾਰੇ ਪਾਪ ਦੇ ਕੰਮ ਹਨ। ਅੱਜ ਇਨਕਾਰੀ ਤੁਹਾਡੇ ਧਰਮ ਵੱਲੋਂ ਨਿਰਾਸ਼ ਹੋ ਗਏ, ਇਸ ਲਈ ਤੁਸੀਂ ਉਨ੍ਹਾਂ ਤੋਂ ਨਾ ਡਰੋ। ਸਿਰਫ਼ ਮੇਰੇ ਤੋਂ ਡਰੋ। ਅੱਜ ਮੈਂ ਤੁਹਾਡੇ ਲਈ ਤੁਹਾਡੇ ਦੀਨ ਨੂੰ ਪੂਰਾ ਕਰ ਦਿੱਤਾ ਅਤੇ ਤੁਹਾਡੇ ਉੱਪਰ ਆਪਣੀ ਕਿਰਪਾ ਕਰ ਦਿੱਤੀ ਅਤੇ ਤੁਹਾਡੇ ਲਈ ਇਸਲਾਮ ਨੂੰ ਇੱਕ ਧਰਮ ਅਤੇ ਜ਼ਿੰਦਗੀ ਜਿਉਣ ਤੇ ਤਰੀਕੇ ਵੱਜੋਂ ਪਸੰਦ ਕਰ ਲਿਆ। ਇਸ ਲਈ ਜੋ ਭੁੱਖ ਤੋਂ ਮਜ਼ਬੂਰ ਹੋ ਜਾਣ, ਪਰੰਤੂ ਉਹ ਪਾਪ ਦੀ ਸੋਚ ਨਾ ਰੱਖਣ 'ਤਾਂ ਅੱਲਾਹ ਮੁਆਫ਼ ਕਰਨ ਵਾਲਾ ਕਿਰਪਾਸ਼ੀਲ ਹੈ।

(4) ਉਹ ਪੁੱਛਦੇ ਹਨ ਕਿ ਉਨ੍ਹਾਂ ਲਈ ਕਿਹੜੀ ਚੀਜ਼ ਹਲਾਲ (ਜਾਇਜ਼) ਕੀਤੀ ਗਈ ਹੈ। ਕਹੋ ਕਿ ਤੁਹਾਡੇ ਲਈ ਸਾਫ ਅਤੇ ਸ਼ੁੱਧ ਚੀਜ਼ਾਂ ਹਲਾਲ ਹਨ। ਸ਼ਿਕਾਰੀ

ਜਾਨਵਰਾਂ ਵਿਚੋਂ ਜਿਨ੍ਹਾਂ ਨੂੰ ਤੁਸੀਂ ਸ਼ਿਕਾਰ ਕਰਨਾ ਸਿਖਾਇਆ ਹੈ, ਤੁਸੀਂ ਉਨ੍ਹਾਂ ਨੂੰ ਉਸ ਵਿਚੋਂ ਸਿਖਾਉਂਦੇ ਹੋ, ਜੋ ਅੱਲਾਹ ਨੇ ਤੁਹਾਨੂੰ ਸਿਖਾਇਆ ਹੈ। ਇਸ ਲਈ ਤੁਸੀਂ ਉਨ੍ਹਾਂ ਦੇ ਸ਼ਿਕਾਰ ਵਿਚੋਂ ਖਾਉ, ਜਿਹੜੇ ਤੁਹਾਡੇ ਲਈ ਫੜ੍ਹ ਕੇ ਰੱਖਣ। ਅਤੇ ਉਨ੍ਹਾਂ ਉੱਪਰ ਅੱਲਾਹ ਦਾ ਨਾਮ ਲਵੋ ਅਤੇ ਅੱਲਾਹ ਤੋਂ ਡਰੋ ਕਿਉਂਕਿ ਅੱਲਾਹ ਜਲਦੀ ਹਿਸਾਬ ਲੈਣ ਵਾਲਾ ਹੈ। (5) ਅੱਜ ਤੁਹਾਡੇ ਲਈ ਸਾਰੀਆਂ ਪਵਿੱਤਰ ਚੀਜ਼ਾਂ ਹਲਾਲ (ਜਾਇਜ਼) ਕਰ ਦਿੱਤੀਆਂ ਗਈਆਂ ਹਨ। ਅਤੇ ਕਿਤਾਬ ਵਾਲਿਆਂ (ਯਹੂਦੀਆਂ ਅਤੇ ਈਸਾਈਆਂ) ਦਾ ਖਾਣਾ ਤੁਹਾਡੇ ਲਈ ਹਲਾਲ ਹੈ ਅਤੇ ਤੁਹਾਡਾ ਖਾਣਾ ਉਨ੍ਹਾਂ ਲਈ ਹਲਾਲ ਹੈ। ਅਤੇ ਤੁਹਾਡੇ ਲਈ ਹਲਾਲ ਹੈ, ਪਾਕ ਦਾਮਨ ਔਰਤਾਂ ਅਤੇ ਈਮਾਨ ਰੱਖਣ ਵਾਲੀਆਂ ਔਰਤਾਂ ਅਤੇ ਪਾਕ ਦਾਮਨ ਵਾਲੀਆਂ ਉਹ ਔਰਤਾਂ ਜਿਨ੍ਹਾਂ ਨੂੰ ਤੁਹਾਡੇ ਤੋਂ ਪਹਿਲਾਂ ਕਿਤਾਬ ਦਿੱਤੀ ਗਈ ਹੈ, ਜਦੋਂ ਤੁਸੀਂ ਉਨ੍ਹਾਂ ਨੂੰ ਮਹਿਰ ਦੇ ਦੇਵੋ ਨਿਕਾਹ ਵਿਚ ਲਿਆਉਣ ਲਈ ਨਾ ਖੁਲ੍ਹੇ ਆਮ ਬਦਕਾਰੀ ਕਰੋ ਅਤੇ ਨਾ ਹੀ ਲੁਕ-ਛੁੱਪ ਕੇ ਨਜਾਇਜ਼ ਪ੍ਰੇਮ ਸਬੰਧ ਬਣਾਉ। ਜਿਹੜਾ ਬੰਦਾ ਈਮਾਨ ਦੀ ਉਲੰਘਣਾ ਕਰੇਗਾ ਤਾਂ ਉਸ ਦੇ ਕਰਮ ਬਰਬਾਦ ਹੋ ਜਾਣਗੇ ਅਤੇ ਉਹ ਪ੍ਰਲੋਕ ਵਿਚ ਨੁਕਸਾਨ ਉਠਾਉਣ ਵਾਲਿਆਂ ਵਿਚੋਂ ਹੋਵੇਗਾ।

(6) ਹੇ ਈਮਾਨ ਵਾਲਿਓ! ਜਦੋਂ ਤੁਸੀਂ ਨਮਾਜ਼ ਲਈ ਉਠੋ ਤਾਂ ਆਪਣੇ ਚਿਹਰੇ ਅਤੇ ਆਪਣੇ ਹੱਥਾਂ ਨੂੰ ਕੂਹਣੀਆਂ ਤੱਕ ਧੋ ਲਵੋ ਅਤੇ ਆਪਣੇ ਸਿਰਾਂ ਦਾ ਮਸਹ (ਹੱਥ ਗਿਲੇ ਕਰ ਕੇ ਸਿਰ ਉੱਤੇ ਫੈਰਨਾਂ) ਕਰੋ ਅਤੇ ਆਪਣੇ ਪੈਰਾਂ ਨੂੰ ਗਿੱਟਿਆਂ ਤੱਕ ਧੋਵੋ। ਜੇਕਰ ਤੁਸੀਂ ਗੰਦੇ ਹੋ ਤਾਂ ਇਸ਼ਨਾਨ ਕਰ ਲਵੋ। ਜੇਕਰ ਤੁਸੀਂ ਬਿਮਾਰੀ ਤੋਂ ਪੀੜਤ ਹੋ ਜਾਂ ਸਫ਼ਰ ਵਿਚ ਹੋ ਜਾਂ ਤੁਹਾਡੇ ਵਿਚੋਂ ਕੋਈ ਮਲ ਮੂਤਰ ਤਿਆਗ ਕੇ ਆਇਆ ਹੋਵੇ ਜਾਂ ਤੁਸੀਂ ਆਪਣੀ ਪਤਨੀ ਨਾਲ ਸੰਭੋਗ ਕੀਤਾ ਹੋਵੇ ਜਾਂ ਫਿਰ ਤੁਹਾਨੂੰ ਪਾਣੀ ਨਾ ਮਿਲੇ ਤਾਂ ਸਾਫ ਮਿੱਟੀ ਨਾਲ ਤਯੱਮੁਮ ਕਰ ਲਵੋ ਅਤੇ ਆਪਣੇ ਚਿਹਰੇ ਅਤੇ ਹੱਥਾਂ ਉੱਪਰ ਉਸ ਨਾਲ ਮਸਹ ਕਰੋ। ਅੱਲਾਹ ਨਹੀਂ ਚਾਹੁੰਦਾ ਕਿ ਉਹ ਤੁਹਾਨੂੰ ਕਿਸੇ ਮੁਸ਼ਕਲ ਵਿਚ ਪਾਵੇ ਸਗੋਂ ਉਹ ਤਾਂ ਚਾਹੁੰਦਾ ਹੈ ਕਿ ਉਹ ਤੁਹਾਨੂੰ ਪਵਿੱਤਰ ਕਰੇ ਅਤੇ ਤੁਹਾਨੂੰ ਆਪਣੀ ਪੂਰੀ ਕਿਰਪਾ ਨਾਲ ਨਿਵਾਜ਼ੇ ਤਾਂ ਕਿ ਤੁਸੀਂ ਉਸ ਦੇ ਸ਼ੁਕਰ ਗੁਜ਼ਾਰ ਬਣੋ।

(7) ਅਤੇ ਆਪਣੇ ਉੱਪਰ ਅੱਲਾਹ ਦੇ ਉਪਕਾਰ ਨੂੰ ਯਾਦ ਕਰੋ ਅਤੇ ਉਸ ਵਾਅਦੇ ਨੂੰ ਵੀ ਯਾਦ ਕਰੋ ਜਿਹੜਾ ਉਸ ਨੇ ਤੁਹਾਡੇ ਤੋਂ ਲਿਆ ਹੈ। ਜਦੋਂ ਤੁਸੀਂ ਕਿਹਾ

ਕਿ ਅਸੀਂ ਸੁਣਿਆ ਅਤੇ ਅਸੀਂ ਮੰਨਿਆ। ਅੱਲਾਹ ਤੋਂ ਡਰੋ ਬੇਸ਼ੱਕ ਅੱਲਾਹ ਦਿਲਾਂ ਦੀ ਗੱਲ ਤੱਕ ਜਾਣਦਾ ਹੈ। (8) ਹੇ ਈਮਾਨ ਵਾਲਿਓ! ਅੱਲਾਹ ਦੇ ਲਈ ਪੱਕੇ ਰਹਿਣ ਵਾਲੇ ਅਤੇ ਇਨਸਾਫ਼ ਦੇ ਨਾਲ ਗਵਾਹੀ ਦੇਣ ਵਾਲੇ ਬਣੋ। ਅਤੇ ਕਿਸੇ ਵਰਗ ਦੀ ਦੁਸ਼ਮਨੀ ਤੁਹਾਨੂੰ ਇਸ ਗੱਲ ਲਈ ਮਜਬੂਰ ਨਾ ਕਰੇ ਕਿ ਤੁਸੀਂ ਇਨਸਾਫ਼ ਨਾ ਕਰੋ। ਇਨਸਾਫ਼ ਕਰੋ। ਇਹੋ ਹੀ ਪਰਹੇਜ਼ਗਾਰੀ ਹੈ। ਅੱਲਾਹ ਤੋਂ ਡਰੋ ਕਿਉਂਕਿ ਅੱਲਾਹ ਉਹ ਸਭ ਕੁਝ ਜਾਣਦਾ ਹੈ, ਜੋ ਤੁਸੀਂ ਕਰਦੇ ਹੋ। (9) ਜਿਹੜੇ ਲੋਕ ਈਮਾਨ ਲਿਆਏ ਉਨ੍ਹਾਂ ਨੇ ਚੰਗੇ ਕੰਮ ਕੀਤੇ। ਉਨ੍ਹਾਂ ਨੂੰ ਅੱਲਾਹ ਦਾ ਵਾਅਦਾ ਹੈ ਕਿ ਉਨ੍ਹਾਂ ਲਈ ਬਹੁਤ ਵੱਡਾ ਇਨਾਮ ਅਤੇ ਮਹਿਰ ਹੈ। (10) ਅਤੇ ਜਿੰਨ੍ਹਾਂ ਨੇ ਅਵੱਗਿਆ ਕੀਤੀ ਅਤੇ ਸਾਡੀਆਂ ਨਿਸ਼ਾਨੀਆਂ ਨੂੰ ਝੁਠਲਾਇਆ ਅਜਿਹੇ ਲੋਕ ਨਰਕ ਦੇ ਭਾਗੀ ਹਨ। (11) ਹੇ ਈਮਾਨ ਵਾਲਿਓ! ਆਪਣੇ ਉੱਪਰ ਅੱਲਾਹ ਦੇ ਉਪਕਾਰਾਂ ਨੂੰ ਯਾਦ ਕਰੋ। ਜਦੋਂ ਇਕ ਕੌਮ ਨੇ ਇਹ ਫੈਸਲਾ ਲੈ ਲਿਆ ਕਿ ਉਹ ਤੁਹਾਡੇ ਉੱਪਰ ਹੱਥ ਚੁਕਣ ਤਾਂ ਅੱਲਾਹ ਨੇ ਉਨ੍ਹਾਂ ਦੇ ਹੱਥਾਂ ਨੂੰ ਤੁਹਾਡੇ ਉੱਪਰ ਵਧਣ ਤੋਂ ਰੋਕ ਦਿੱਤਾ। ਅਤੇ ਅੱਲਾਹ ਤੋਂ ਡਰੋ ਅਤੇ ਈਮਾਨ ਵਾਲਿਆਂ ਨੂੰ ਅੱਲਾਹ ਉੱਪਰ ਹੀ ਵਿਸ਼ਵਾਸ਼ ਕਰਨਾ ਚਾਹੀਦਾ ਹੈ।

(12) ਅਤੇ ਅੱਲਾਹ ਨੇ ਇਸਰਾਈਲ ਦੀ ਔਲਾਦ ਤੋਂ ਬਚਨ ਲਿਆ ਅਤੇ ਅਸੀਂ ਉਨ੍ਹਾਂ ਵਿਚੋਂ ਬਾਰਾਂ ਸਰਦਾਰ ਨਿਯੁਕਤ ਕੀਤੇ। ਅਤੇ ਅੱਲਾਹ ਨੇ ਕਿਹਾ ਕਿ ਮੈਂ ਤੁਹਾਡੇ ਨਾਲ ਹਾਂ। ਜੇਕਰ ਤੁਸੀਂ ਨਮਾਜ਼ ਸਥਾਪਿਤ ਕਰੋਗੇ, ਜ਼ਕਾਤ ਅਦਾ ਕਰੋਗੇ ਅਤੇ ਮੇਰੇ ਪੈਗ਼ੰਬਰਾਂ ਦੇ ਰਾਹ ਤੇ ਚੱਲੋਗੇ ਅਤੇ ਉਨ੍ਹਾਂ ਦੀ ਸਹਾਇਤਾ ਕਰੋਗੇ, ਅੱਲਾਹ ਨੂੰ ਨੇਕ ਕੰਮ ਕਰਕੇ ਦਿਖਾਵੋਗੇ ਤਾਂ ਮੈਂ ਤੁਹਾਡੇ ਪਾਪਾਂ ਨੂੰ ਜ਼ਰੂਰ ਦੂਰ ਕਰਾਂਗਾ ਅਤੇ ਜ਼ਰੂਰ ਤੁਹਾਨੂੰ ਅਜਿਹੇ ਬਾਗ਼ਾਂ ਵਿਚ ਭੇਜਾਂਗਾ, ਜਿਨ੍ਹਾਂ ਦੇ ਥੱਲੇ ਨਹਿਰਾਂ ਵਗਦੀਆਂ ਹੋਣਗੀਆਂ ਇਸ ਲਈ ਤੁਹਾਡੇ ਵਿਚੋਂ ਜਿਹੜਾ ਬੰਦਾ ਇਸ ਤੋਂ ਬਾਅਦ ਵੀ ਇਨਕਾਰੀ ਹੋਵੇਗਾ ਤਾਂ ਉਹ ਸਿੱਧੇ ਰਸਤੇ ਤੋਂ ਭਟਕ ਗਿਆ। (13) ਇਸ ਲਈ ਉਨ੍ਹਾਂ ਦੁਆਰਾ ਵਾਅਦਾ ਖਿਲਾਫ਼ੀ ਕਰਨ ਦੇ ਕਾਰਨ ਅਸੀਂ ਉਨ੍ਹਾਂ ਨੂੰ ਫਿਟਕਾਰ ਦਿੱਤਾ ਅਤੇ ਅਸੀਂ ਉਨ੍ਹਾਂ ਦੇ ਦਿਲਾਂ ਨੂੰ ਸਖ਼ਤ ਬਣਾ ਦਿੱਤਾ। ਉਹ ਕਲਾਮ (ਸ਼ਬਦ) ਨੂੰ ਉਸ ਦੀ ਜਗ੍ਹਾ ਤੋਂ ਬਦਲ ਦਿੰਦੇ ਹਨ। ਅਤੇ ਜਿਹੜਾ ਉਨ੍ਹਾਂ ਨੂੰ ਉਪਦੇਸ਼ ਦਿੱਤਾ ਗਿਆ ਸੀ ਉਸ ਦੇ ਵੱਡੇ ਹਿੱਸੇ ਨੂੰ ਉਹ ਭੁਲਾ ਬੈਠੇ ਹਨ। ਅਤੇ ਤੁਸੀਂ ਨਿਰੰਤਰ ਉਨ੍ਹਾਂ ਦੇ ਕਿਸੇ ਨਾ ਕਿਸੇ ਧੋਖੇ ਤੋਂ ਜਾਣੂ ਹੁੰਦੇ ਰਹਿੰਦੇ ਹੋ, ਬਿਨ੍ਹਾ ਥੋੜੇ ਲੋਕਾਂ ਦੇ। ਉਨ੍ਹਾਂ ਨੂੰ ਮੁਆਫ਼ ਕਰੋ ਅਤੇ ਭੁੱਲ ਜਾਵੋ। ਅੱਲਾਹ ਨੇਕੀ ਕਰਨ ਵਾਲਿਆਂ ਦੀ ਮਦਦ ਕਰਦਾ ਹੈ।

(14) ਅਤੇ ਜਿਹੜੇ ਲੋਕ ਕਹਿੰਦੇ ਹਨ ਕਿ ਅਸੀਂ ਨਸਰਾਨੀ (ਮਦਦ ਕਰਨ ਵਾਲੇ ਈਸਾਈ) ਹਾਂ, ਉਨ੍ਹਾਂ ਤੋਂ ਅਸੀਂ ਵਚਨ ਲਿਆ ਸੀ। ਇਸ ਲਈ ਜੋ ਕੁਝ ਉਨ੍ਹਾਂ ਨੂੰ ਉਪਦੇਸ਼ ਦਿੱਤਾ ਗਿਆ ਸੀ, ਉਸ ਦਾ ਉਹ ਵੱਡਾ ਹਿੱਸਾ ਭੁਲਾ ਬੈਠੇ। ਫਿਰ ਅਸੀਂ ਕਿਆਮਤ ਦੇ ਦਿਨ ਤੱਕ ਉਨ੍ਹਾਂ ਦੇ ਅੰਦਰ ਦੁਸ਼ਮਨੀ ਅਤੇ ਈਰਖਾ ਪਾ ਦਿੱਤੀ ਅਤੇ ਆਖ਼ਿਰ ਅੱਲਾਹ ਉਨ੍ਹਾਂ ਨੂੰ ਸੂਚਿਤ ਕਰ ਦੇਵੇਗਾ ਉਸ ਤੋਂ ਜੋ ਕੁਝ ਉਹ ਕਰ ਰਹੇ ਸੀ।

(15) ਹੇ ਕਿਤਾਬ ਵਾਲਿਓ! ਤੁਹਾਡੇ ਪਾਸ ਸਾਡਾ ਰਸੂਲ ਆਇਆ ਹੈ। ਉਹ ਅੱਲਾਹ ਦੀ ਕਿਤਾਬ ਦੀਆਂ ਬਹੁਤ ਸਾਰੀਆਂ ਉਨ੍ਹਾਂ ਗੱਲਾਂ ਨੂੰ ਤੁਹਾਡੇ ਸਾਹਮਣੇ ਖੋਲ੍ਹ ਰਿਹਾ ਹੈ। ਜਿਨ੍ਹਾਂ ਨੂੰ ਤੁਸੀਂ ਛੁਪਾਉਂਦੇ ਸੀ। ਅਤੇ ਉਹ ਬਹੁਤ ਸਾਰੀਆਂ ਚੀਜ਼ਾਂ ਨਾਲ ਦਰ ਗੁਜ਼ਰ ਕਰਦਾ ਹੈ। ਬੇਸ਼ੱਕ ਤੁਹਾਡੇ ਕੋਲ ਅੱਲਾਹ ਦੇ ਵੱਲੋਂ ਇਕ ਪ੍ਰਕਾਸ਼ ਅਤੇ ਇਕ ਪ੍ਰਗਟ ਕਰਨ ਵਾਲੀ ਕਿਤਾਬ ਆ ਚੁੱਕੀ ਹੈ। (16) ਇਸ ਦੇ ਰਾਹੀਂ ਅੱਲਾਹ ਉਨ੍ਹਾਂ ਲੋਕਾਂ ਨੂੰ ਸ਼ਾਂਤੀ ਦਾ ਰਸਤਾ ਵਿਖਾਉਂਦਾ ਹੈ, ਜਿਹੜੇ ਉਸ ਦੀ ਪ੍ਰਸੰਨਤਾਂ ਦੇ ਇਛੁੱਕ ਹੁੰਦੇ ਹਨ ਅਤੇ ਉਹ ਆਪਣੀ ਬਖਸ਼ਿਸ਼ ਨਾਲ ਉਨ੍ਹਾਂ ਨੂੰ ਹਨ੍ਹੇਰਿਆਂ ਵਿਚੋਂ ਕੱਢ ਕੇ ਪ੍ਰਕਾਸ਼ ਵਿਚ ਲਿਆ ਰਿਹਾ ਹੈ। ਅਤੇ ਸਿੱਧੇ ਰਸਤੇ ਵੱਲ ਉਨ੍ਹਾਂ ਦਾ ਮਾਰਗ ਦਰਸ਼ਨ ਕਰਦਾ ਹੈ। (17) ਬੇਸ਼ੱਕ ਉਨ੍ਹਾਂ ਲੋਕਾਂ ਨੇ ਇਨਕਾਰ ਕੀਤਾ ਜਿਨ੍ਹਾਂ ਨੇ ਕਿਹਾ ਕਿ ਅੱਲਾਹ ਹੀ ਤਾਂ ਮਰੀਅਮ ਦਾ ਬੇਟਾ ਮਸੀਹ ਹੈ। ਆਖੋ, ਫਿਰ ਅੱਲਾਹ ਦੇ ਸਾਹਮਣੇ ਕਿਹੜਾ ਅਧਿਕਾਰ ਰੱਖਦਾ ਹੈ। ਜੇਕਰ ਉਹ ਚਾਹੇ ਕਿ ਮੌਤ ਪ੍ਰਦਾਨ ਕਰ ਦੇਵੇ ਮਸੀਹ ਨੂੰ ਅਤੇ ਉਸਦੀ ਮਾਂ ਨੂੰ ਅਤੇ ਉਨ੍ਹਾਂ ਸਾਰੇ ਲੋਕਾਂ ਨੂੰ, ਜਿੰਨੇ ਧਰਤੀ ਉੱਪਰ ਹਨ। ਅਤੇ ਸਾਰਾ ਸਾਮਰਾਜ ਅੱਲਾਹ ਦੇ ਲਈ ਹੀ ਹੈ। ਆਕਾਸ਼ ਅਤੇ ਧਰਤੀ ਅਤੇ ਜਿਹੜਾ ਇਨ੍ਹਾਂ ਦੇ ਵਿਚ ਵੀ ਹੈ (ਸਭ ਅੱਲਾਹ ਦਾ ਹੈ) ਉਹ ਪੈਦਾ ਕਰਦਾ ਹੈ, ਜਿਹੜਾ ਕੁਝ ਚਾਹੁੰਦਾ ਹੈ ਅਤੇ ਅੱਲਾਹ ਹਰ ਚੀਜ਼ ਦੀ ਸਮਰੱਥਾ ਰੱਖਦਾ ਹੈ।

(18) ਅਤੇ ਯਹੂਦੀ ਅਤੇ ਈਸਾਈ ਕਹਿੰਦੇ ਹਨ ਕਿ ਅਸੀਂ ਅੱਲਾਹ ਦੇ ਪੁੱਤਰ ਹਾਂ ਅਤੇ ਉਸਦੇ ਚਹੇਤੇ ਹਾਂ। ਤੁਸੀਂ ਕਹੋ ਕਿ ਫਿਰ ਉਹ ਤੁਹਾਡੇ ਪਾਪਾਂ ਲਈ ਤੁਹਾਨੂੰ ਸਜ਼ਾ ਕਿਉਂ ਦਿੰਦਾ ਹੈ। ਨਹੀਂ ਸਗੋਂ ਤੁਸੀਂ ਵੀ ਉਸ ਦੀ ਪੈਦਾ ਕੀਤੀ ਗਈ ਰਚਨਾ ਵਿਚੋਂ ਇਕ ਮਨੁੱਖ ਹੋ। ਉਹ ਜਿਸ ਨੂੰ ਚਾਹੇਗਾ ਮੁਆਫ਼ ਕਰ ਦੇਵੇਗਾ ਅਤੇ ਜਿਸ ਨੂੰ ਚਾਹੇਗਾ ਸਜ਼ਾ ਦੇ ਦੇਵੇਗਾ। ਅਤੇ ਅੱਲਾਹ ਲਈ ਹੀ ਹੈ ਸਾਰਾ ਸਾਮਰਾਜ, ਆਕਾਸ਼ ਅਤੇ ਧਰਤੀ ਦਾ ਅਤੇ ਜੋ ਕੁਝ ਇਸ ਦੇ ਵਿਚ ਹੈ ਸਭ ਅੱਲਾਹ ਦਾ ਹੈ ਅਤੇ (ਸਭ)

ਉਸ ਵੱਲ ਹੀ ਪਰਤ ਜਾਣਗੇ। (19) ਹੇ ਕਿਤਾਬ ਵਾਲਿਓ! ਤੁਹਾਡੇ ਕੋਲ ਸਾਡਾ ਰਸੂਲ ਆਇਆ ਹੈ ਅਤੇ ਤੁਹਾਨੂੰ ਉਹ ਸਪੱਸ਼ਟ ਖ਼ਬਰਾਂ ਦੇ ਰਿਹਾ ਹੈ, ਰਸੂਲਾਂ ਦੇ ਇਕ ਅੰਤਰਾਲ (ਪੈਗ਼ੰਬਰਾਂ ਦੇ ਆਉਣ ਦੀ ਲੜੀ ਜੋ ਲੰਮੇ ਸਮੇਂ ਤੱਕ ਟੁੱਟੀ ਹੋਈ ਸੀ) ਦੇ ਬਾਅਦ। ਤਾਂ ਕਿ ਤੁਸੀਂ ਇਹ ਨਾ ਕਹੋ ਕਿ ਸਾਡੇ ਕੋਲ ਕੋਈ ਚੰਗੀ ਖ਼ਬਰ ਸੁਨਾਉਣ ਵਾਲਾ ਅਤੇ ਡਰ ਦੇਣ ਵਾਲਾ ਆਇਆ ਹੀ ਨਹੀਂ। ਇਸ ਲਈ ਹੁਣ ਤੁਹਾਡੇ ਕੋਲ ਚੰਗੀ ਖ਼ਬਰ ਦੇਣ ਵਾਲਾ ਅਤੇ ਡਰਾਉਣ ਵਾਲਾ ਆ ਗਿਆ ਹੈ ਅਤੇ ਅੱਲਾਹ ਨੂੰ ਹਰ ਚੀਜ਼ ਦੀ ਸਮਰੱਥਾ ਪ੍ਰਾਪਤ ਹੈ।

(20) ਅਤੇ ਜਦੋਂ ਮੂਸਾ ਨੇ ਆਪਣੀ ਕੌਮ ਨੂੰ ਕਿਹਾ ਕਿ ਹੇ ਮੇਰੀ ਕੌਮ! ਆਪਣੇ ਉੱਪਰ ਅੱਲਾਹ ਦੇ ਉਪਕਾਰਾਂ ਨੂੰ ਯਾਦ ਕਰੋ, ਕਿ ਉਸ ਨੇ ਤੁਹਾਡੇ ਅੰਦਰ ਰਸੂਲ ਪੈਦਾ ਕੀਤੇ। ਅਤੇ ਤੁਹਾਨੂੰ ਰਾਜੇ ਬਣਾਇਆ ਅਤੇ ਤੁਹਾਨੂੰ ਉਹ ਦਿੱਤਾ ਜੋ ਸੰਸਾਰ ਵਿਚ ਕਿਸੇ ਨੂੰ ਨਹੀਂ ਦਿੱਤਾ। (21) ਹੇ ਮੇਰੀ ਕੌਮ! ਉਸ ਪਾਵਨ ਧਰਤੀ ਵਿਚ ਦਾਖ਼ਿਲ ਹੋਵੋ, ਜਿਹੜੀ ਅੱਲਾਹ ਨੇ ਤੁਹਾਨੂੰ ਲਿਖ ਦਿੱਤੀ ਹੈ। ਅਤੇ ਆਪਣੇ ਪਿੱਛੇ ਵੱਲ ਨਾ ਭੱਜੋ ਨਹੀਂ ਤਾ ਘਾਟਾ ਖਾਓਗੇ (22) ਉਨ੍ਹਾਂ ਨੇ ਕਿਹਾ ਕਿ ਹੇ ਮੂਸਾ! ਉੱਤੇ ਤਾਂ ਇੱਕ ਤਾਕਤਵਰ ਕੌਮ ਰਹਿੰਦੀ ਹੈ। ਅਸੀਂ ਕਦੇ ਵੀ ਉੱਤੇ ਨਹੀਂ ਜਾਵਾਂਗੇ ਜਦੋਂ ਤੱਕ ਉਹ ਉਥੋਂ ਨਿਕਲ ਨਹੀਂ ਜਾਂਦੇ। ਜੇਕਰ ਉਹ ਕੌਮ ਉਥੋਂ ਨਿਕਲ ਗਈ ਤਾਂ ਫਿਰ ਅਸੀਂ ਪ੍ਰਵੇਸ਼ ਕਰਾਂਗੇ। (23) ਦੋ ਬੰਦੇ ਜਿਹੜੇ ਅੱਲਾਹ ਤੋਂ ਡਰਨ ਵਾਲਿਆਂ ਵਿਚੋਂ ਸਨ ਅਤੇ ਉਨ੍ਹਾਂ ਦੋਵਾਂ ਨੂੰ ਹੀਂ ਅੱਲਾਹ ਨੇ ਕਰਮ (ਬਖ਼ਸ਼ਿਸ਼) ਨਾਲ ਨਿਵਾਜ਼ਿਆ ਸੀ। ਉਨ੍ਹਾਂ ਨੇ ਕਿਹਾ ਕਿ ਤੁਸੀਂ ਉਨ੍ਹਾਂ ਉੱਪਰ ਹਮਲਾ ਕਰਕੇ ਸ਼ਹਿਰ ਦੇ ਦਰਵਾਜ਼ੇ ਵਿਚ ਦਾਖਿਲ ਹੋ ਜਾਓ। (24) ਜਦੋਂ ਤੁਸੀਂ ਉਸ ਦਰਵਾਜ਼ੇ ਰਾਹੀਂ ਪ੍ਰਵੇਸ਼ ਕਰੋਗੇ ਤਾਂ ਤੁਸੀਂ ਫ਼ਤਿਹ ਪ੍ਰਾਪਤ ਕਰੋਗੇ ਜੇਕਰ ਤੁਸੀਂ ਈਮਾਨ ਵਾਲੇ ਹੋ ਤਾਂ ਅੱਲਾਹ ਉੱਤੇ ਵਿਸ਼ਵਾਸ਼ ਰੱਖੋ। ਉਨ੍ਹਾਂ ਨੇ ਕਿਹਾ ਕਿ ਹੇ ਮੂਸਾ! ਨਹੀਂ ਅਸੀਂ ਕਦੇ ਵੀ ਉੱਤੇ ਪ੍ਰਵੇਸ਼ ਨਹੀਂ ਕਰਾਂਗੇ ਜਦੋਂ ਤੱਕ ਉੱਤੇ ਉਹ (ਤਾਕਤਵਰ) ਲੋਕ ਹਨ। ਇਸ ਲਈ ਤੁਸੀਂ ਅਤੇ ਤੁਹਾਡਾ ਰੱਬ ਦੋਵੇਂ ਜਾ ਕੇ ਲੜੋ, ਅਸੀਂ ਤਾਂ ਏਥੇ ਹੀ ਬੈਠਾਗੇ।

(25) ਮੂਸਾ ਨੇ ਕਿਹਾ, ਕਿ ਹੇ ਮੇਰੇ ਰੱਬ! ਆਪਣੇ ਅਤੇ ਆਪਣੇ ਭਰਾ ਦੇ ਬਿਨਾਂ ਮੇਰਾ ਕਿਸੇ ਉੱਪਰ ਅਧਿਕਾਰ ਨਹੀਂ। ਇਸ ਲਈ ਤੂੰ ਸਾਡੇ ਅਤੇ ਇਸ ਅਕ੍ਰਿਤਘਣ ਕੌਮ ਦੇ ਵਿਚ ਫਰਕ ਕਰ ਦੇ। (26) ਅੱਲਾਹ ਨੇ ਕਿਹਾ, ਉਹ ਦੇਸ਼, ਉਨ੍ਹਾਂ ਲਈ

40 (ਚਾਲੀ) ਸਾਲ ਦੇ ਲਈ ਹਰਾਮ ਕਰ ਦਿੱਤਾ ਗਿਆ। ਇਹ ਲੋਕ ਧਰਤੀ ਉੱਪਰ ਭਟਕਦੇ ਫਿਰਨਗੇ। ਤਾਂ ਤੁਸੀਂ ਇਸ ਅਕ੍ਰਿਤਘਣ ਕੌਮ ਲਈ ਦੁਖੀ ਨਾ ਹੋਵੋ।

(27) ਅਤੇ ਉਨ੍ਹਾਂ ਨੂੰ ਆਦਮ ਦੇ ਦੋ ਪੁੱਤਰਾਂ (ਹਾਬੀਲ ਅਤੇ ਕਾਬੀਲ) ਦੀ ਕਹਾਣੀ ਸੱਚਾਈ ਦੇ ਨਾਲ ਸੁਣਾਉ। ਜਦੋਂ ਕਿ ਉਨ੍ਹਾਂ ਦੋਵਾਂ ਨੇ ਕੁਰਬਾਨੀ ਹਾਜ਼ਿਰ ਕੀਤੀ ਤਾਂ ਉਨਾਂ ਵਿਚੋਂ ਇੱਕ ਦੀ ਭੇਟਾ ਸਵੀਕਾਰ ਹੋਈ ਅਤੇ ਦੂਸਰੇ ਦੀ ਸਵੀਕਾਰ ਨਾ ਹੋਈ। ਉਸ ਨੇ ਕਿਹਾ ਕਿ ਮੈਂ ਤੈਨੂੰ ਮਾਰ ਦੇਵਾਂਗਾ। ਉਸ ਨੇ ਉੱਤਰ ਦਿੱਤਾ ਕਿ ਅੱਲਾਹ ਤਾਂ ਸਿਰਫ਼ ਉਸ ਦਾ ਭੈ ਵਾਲਿਆਂ ਤੋਂ ਹੀ ਸਵੀਕਾਰ ਕਰਦਾ ਹੈ। (28) ਜੇਕਰ ਤੁਸੀਂ ਮੇਰੀ ਹੱਤਿਆ ਕਰਨ ਦੇ ਲਈ ਹੱਥ ਉਠਾਉਂਗੇ ਤਾਂ ਮੈਂ ਤੁਹਾਡੀ ਹੱਤਿਆ ਕਰਨ ਲਈ ਤੁਹਾਡੇ ਉੱਪਰ ਹੱਥ ਨਹੀਂ ਉਠਾਵਾਂਗਾ। ਕਿਉਂਕਿ ਮੈਂ ਡਰਦਾ ਹਾਂ ਅੱਲਾਹ ਤੋਂ ਜਿਹੜਾ ਸਾਰੇ ਜਗਤ ਦਾ ਪਾਲਣਹਾਰ ਹੈ। (29) ਮੈਂ ਚਾਹੁੰਦਾ ਹਾਂ ਕਿ ਮੇਰਾ ਅਤੇ ਆਪਣਾ ਪਾਪ ਤੁਸੀਂ ਹੀ ਲੈ ਲਵੋ। ਫਿਰ ਤੁਸੀਂ ਨਰਕ ਵਾਲਿਆਂ ਵਿਚ ਸ਼ਾਮਿਲ ਹੋਵੋਂ। ਇਹ ਹੀ ਸਜ਼ਾ ਹੈ ਜ਼ੁਲਮ ਕਰਨ ਵਾਲਿਆਂ ਲਈ।

(30) ਫਿਰ ਉਸ ਦੇ ਮਨ ਨੇ ਉਸ ਨੂੰ ਆਪਣੇ ਭਰਾ ਦੀ ਹੱਤਿਆ ਕਰਨ ਲਈ ਉਕਸਾਇਆ ਅਤੇ ਉਸ ਨੇ, ਉਸ ਦੀ ਹੱਤਿਆ ਕਰ ਦਿੱਤੀ। ਫਿਰ ਉਹ ਨੁਕਸਾਨ ਉਠਾਉਣ ਵਾਲਿਆਂ ਵਿਚ ਸ਼ਾਮਿਲ ਹੋ ਗਿਆ। (31) ਫਿਰ ਅੱਲਾਹ ਨੇ ਇਕ ਕਾਂ ਨੂੰ ਭੇਜਿਆ ਜਿਹੜਾ ਜ਼ਮੀਨ ਪੁੱਟਦਾ ਸੀ, ਤਾਂ ਕਿ ਉਹ ਜ਼ਮੀਨ ਪੁੱਟ ਕੇ ਉਸ ਨੂੰ ਦਿਖਾਵੇ, ਕਿ ਉਹ ਆਪਣੇ ਭਰਾ ਦੀ ਲਾਸ਼ ਨੂੰ ਕਿਸ ਤਰ੍ਹਾਂ ਛੁਪਾਵੇ। ਉਸ ਨੇ ਕਿਹਾ, ਅਫਸੋਸ ਮੇਰੀ ਹਾਲਤ ਉੱਤੇ ਕਿ ਮੈਂ ਇਸ ਕਾਂ ਵਰਗਾ ਵੀ ਨਹੀਂ ਹੋ ਸਕਿਆ, ਕਿ ਆਪਣੇ ਭਰਾ ਦੀ ਲਾਸ਼ ਨੂੰ ਛੁਪਾ ਦਿੰਦਾ। ਇਸ ਲਈ ਉਹ ਬਹੁਤ ਸ਼ਰਮਿੰਦਾ ਹੋਇਆ।

(32) ਇਸ ਲਈ ਅਸੀਂ ਇਸਰਾਈਲ ਦੀ ਔਲਾਦ ਲਈ ਇਹ ਲਿਖ ਦਿੱਤਾ ਸੀ ਕਿ ਜਿਹੜਾ ਬੰਦਾ ਕਿਸੇ ਦੀ (ਬੇ-ਵਜ੍ਹਾ) ਹੱਤਿਆ ਕਰੇ, ਭਾਵ ਬਿਨ੍ਹਾਂ ਇਸ ਦੇ ਕਿ ਉਸ ਨੇ ਕਿਸੇ ਦੀ ਹੱਤਿਆ ਕੀਤੀ ਹੋਵੇ ਜਾਂ ਧਰਤੀ ਉੱਪਰ ਜ਼ੁਲਮ ਕੀਤਾ ਹੋਵੇ ਤਾਂ ਉਹ ਇਸ ਤਰ੍ਹਾਂ ਹੈ ਜਿਵੇਂ ਉਸ ਨੇ ਸਾਰੀ ਮਾਨਵਤਾ ਦੀ ਹੱਤਿਆ ਕਰ ਦਿੱਤੀ ਹੋਵੇ। ਅਤੇ ਜਿਸ ਨੇ ਇਕ ਜਾਨ ਨੂੰ ਬਚਾਇਆ ਤਾਂ ਉਹ ਇਸ ਤਰ੍ਹਾਂ ਹੈ ਜਿਵੇਂ ਉਸ ਨੇ ਸਾਰੀ ਮਾਨਵਤਾ ਨੂੰ ਬਚਾ ਲਿਆ ਹੋਵੇ। ਅਤੇ ਸਾਰੇ ਰਸੂਲ ਉਨ੍ਹਾਂ ਦੇ ਕੋਲ ਸਪੱਸ਼ਟ ਹੁਕਮ ਲਿਆਏ। ਇਸ ਦੇ ਬਾਵਜੂਦ ਉਨ੍ਹਾਂ ਵਿਚੋਂ ਬਹੁਤ ਸਾਰੇ ਲੋਕ ਧਰਤੀ ਉੱਪਰ

ਜ਼ਿਆਦਤੀਆਂ ਕਰਦੇ ਹਨ। (33) ਜਿਹੜੇ ਲੋਕ ਅੱਲਾਹ ਅਤੇ ਉਨ੍ਹਾਂ ਦੇ ਰਸੂਲਾਂ ਨਾਲ ਲੜਦੇ ਹਨ ਅਤੇ ਧਰਤੀ ਉੱਪਰ ਜ਼ੁਲਮ ਕਰਨ ਲਈ ਭੱਜਦੇ ਹਨ। ਉਨ੍ਹਾਂ ਦੀ ਸਜ਼ਾ ਇਹ ਹੀ ਹੈ, ਕਿ ਉਨ੍ਹਾਂ ਦੀ ਹੱਤਿਆ ਕਰ ਦਿੱਤੀ ਜਾਵੇ ਜਾਂ ਉਹ ਸੂਲੀ ਉੱਪਰ ਚੜ੍ਹਾਏ ਜਾਣ ਜਾਂ ਉਨ੍ਹਾਂ ਦੇ ਹੱਥ ਪੈਰ ਉਲਟੀ ਦਿਸ਼ਾ ਵਿਚ ਕੱਟੇ ਜਾਣ ਜਾਂ ਉਨ੍ਹਾਂ ਨੂੰ ਦੇਸ਼ ਤੋਂ ਬਾਹਰ ਕੱਢ ਦਿੱਤਾ ਜਾਵੇ। ਇਹ ਇਸ ਸੰਸਾਰ ਵਿਚ ਉਨ੍ਹਾਂ ਦੀ ਬੇਇਜ਼ਤੀ ਹੈ ਅਤੇ ਪ੍ਰਲੋਕ ਵਿਚ ਉਨ੍ਹਾਂ ਲਈ ਵੱਡੀ ਸਜ਼ਾ ਹੈ। (34) ਪਰ ਜਿਹੜੇ ਲੋਕ ਉਨ੍ਹਾਂ ਤੇ ਕਾਬੂ ਪਾਉਣ ਤੋਂ ਪਹਿਲਾਂ ਤੋਬਾ ਕਰ ਲੈਣ' ਤਾਂ ਸਮਝ ਲਵੋ ਕਿ ਅੱਲਾਹ ਮੁਆਫ਼ ਕਰਨ ਵਾਲਾ ਅਤੇ ਰਹਿਮ ਕਰਨ ਵਾਲਾ ਹੈ।

(35) ਹੇ ਈਮਾਨ ਵਾਲਿਓ! ਅੱਲਾਹ ਤੋਂ ਡਰੋ ਅਤੇ ਉਸ ਦੀ ਨੇੜਤਾ ਤਲਾਸ਼ ਕਰੋ ਅਤੇ ਉਸ ਦੇ ਰਾਹ ਵਿਚ ਸੰਘਰਸ਼ ਕਰੋ ਤਾਂ ਕਿ ਤੁਸੀਂ ਸਫ਼ਲਤਾ ਪਾਉ। (36) ਬੇਸ਼ੱਕ ਜਿਨ੍ਹਾਂ ਲੋਕਾਂ ਨੇ ਇਨਕਾਰ ਕੀਤਾ ਹੈ। ਜੇਕਰ ਉਨ੍ਹਾਂ ਦੇ ਪਾਸ ਉਹ ਸਾਰਾ ਕੁਝ ਹੈ ਜਿਹੜਾ ਧਰਤੀ ਉੱਪਰ ਹੈ ਅਤੇ ਇਨ੍ਹਾਂ ਹੀ ਹੋਰ ਹੋਵੇ ਤਾਂ ਕਿ ਉਹ ਉਸ ਨੂੰ ਅਰਥ ਦੰਡ ਦੇ ਰੂਪ ਵਿਚ ਦੇ ਕੇ ਕਿਆਮਤ ਦੇ ਦਿਨ ਦੀ ਸਜ਼ਾ ਤੋਂ ਬਚ ਜਾਣ। ਨਹੀਂ ਤਾਂ ਵੀ ਉਹ ਉਨ੍ਹਾਂ ਤੋਂ ਸਵੀਕਾਰ ਨਾ ਕੀਤਾ ਜਾਵੇਗਾ ਅਤੇ ਉਨ੍ਹਾਂ ਲਈ ਇਕ ਦਰਦਨਾਕ ਸਜ਼ਾ ਹੈ। (37) ਉਹ ਚਾਹੁੰਣਗੇ ਕਿ ਅੱਗ ਤੋਂ ਬਚ ਨਿਕਲਣ, ਪਰੰਤੂ ਉਹ ਇਸ ਵਿਚੋਂ ਨਿਕਲ ਨਾ ਸਕਣਗੇ। ਇਹ ਉਨ੍ਹਾਂ ਲਈ ਪੱਕੀ ਸਜ਼ਾ ਹੈ। (38) ਅਤੇ ਚੋਰੀ ਕਰਨ ਵਾਲੇ ਪੁਰਸ਼ ਅਤੇ ਇਸਤਰੀਆਂ ਦੋਵਾਂ ਦੇ ਹੱਥ ਕੱਟ ਦੇਵੋ। ਇਹ ਉਨ੍ਹਾਂ ਦੇ ਕੀਤੇ ਦਾ ਫ਼ਲ ਹੈ। ਅਤੇ ਅੱਲਾਹ ਵੱਲੋਂ ਸਿੱਖਿਆ ਦਾਇਕ ਸਜ਼ਾ। ਅੱਲਾਹ ਸ਼ਕਤੀਵਾਨ ਅਤੇ ਬਿਬੇਕਸ਼ੀਲ ਹੈ। (39) ਫਿਰ ਜਿਸਨੇ ਆਪਣੇ ਅਤਿਆਚਾਰਾਂ ਤੋਂ ਬਾਅਦ ਤੌਬਾ ਕਰ ਲਈ ਅਤੇ ਸੁਧਾਰ ਕਰ ਲਿਆ ਤਾਂ ਬੇਸ਼ੱਕ ਅੱਲਾਹ ਉਨ੍ਹਾਂ ਵੱਲ ਧਿਆਨ ਦੇਵੇਗਾ। ਅਤੇ ਅੱਲਾਹ ਮੁਆਫ਼ ਕਰਨ ਵਾਲਾ ਰਹਿਮਤ ਕਰਨ ਵਾਲਾ ਹੈ। (40) ਕੀ ਤੁਸੀਂ ਨਹੀ ਜਾਣਦੇ ਕਿ ਅੱਲਾਹ ਧਰਤੀ ਅਤੇ ਆਕਾਸ਼ਾਂ ਦੇ ਸਾਮਰਾਜ ਦਾ ਮਾਲਕ ਹੈ। ਉਹ ਜਿਸ ਨੂੰ ਚਾਹੇ ਸਜ਼ਾ ਦੇਵੇ ਅਤੇ ਜਿਸ ਨੂੰ ਚਾਹੇ ਮੁਆਫ਼ ਕਰ ਦੇਵੇ। ਅੱਲਾਹ ਹਰ ਚੀਜ਼ ਦੀ ਸਮਰੱਥਾ ਰੱਖਦਾ ਹੈ।

(41) ਹੇ ਪੈਗੰਬਰ! ਤੁਹਾਨੂੰ ਉਹ ਲੋਕ ਗ਼ਮ ਵਿਚ ਨਾ ਪਾਉਣ, ਜਿਹੜੇ ਰੱਬ ਤੋਂ ਇਨਕਾਰ ਦੇ ਰਸਤੇ ਵਿਚ ਬੜੀ ਕਾਹਲੀ ਦਿਖਾ ਰਹੇ ਹਨ। ਚਾਹੇ ਉਹ ਉਨ੍ਹਾਂ ਵਿਚੋਂ

ਹੋਣ ਜਿਹੜੇ ਆਪਣੇ ਮੂੰਹ ਤੋਂ ਕਹਿੰਦੇ ਹਨ ਕਿ ਅਸੀਂ ਈਮਾਨ ਲਿਆਏ, ਹਾਲਾਂਕਿ ਉਨ੍ਹਾਂ ਦੇ ਦਿਲ ਈਮਾਨ ਨਹੀਂ ਲਿਆਏ, ਜਾਂ ਉਨ੍ਹਾਂ ਵਿਚੋਂ ਹੋਣ ਜਿਹੜੇ ਯਹੂਦੀ ਹਨ, ਗਲਤ ਗਲਾਂ ਬਣਾਉਣ ਵਾਲੇ ਅਤੇ ਅਜਿਹੇ ਲੋਕਾਂ ਨੂੰ ਬਹਿਕਾਉਣ ਵਾਲੇ, ਜਿਹੜੇ ਤੁਹਾਡੇ ਕੋਲ ਨਹੀਂ ਆਏ। ਉਹ ਕਲਾਮ (ਸ਼ਬਦ) ਨੂੰ ਉਨ੍ਹਾਂ ਦੇ ਸਥਾਨ ਤੋਂ ਬਦਲ ਦਿੰਦੇ ਹਨ। ਉਹ ਲੋਕਾਂ ਨੂੰ ਕਹਿੰਦੇ ਹਨ ਕਿ ਜੇਕਰ ਤੁਹਾਨੂੰ ਇਹ ਆਦੇਸ਼ ਮਿਲੇ ਤਾਂ ਸਵੀਕਾਰ ਕਰ ਲੈਣਾ ਅਤੇ ਜੇਕਰ ਇਹ ਆਦੇਸ਼ ਨਾ ਮਿਲੇ ਤਾਂ ਉਸ ਤੋਂ ਬਚ ਕੇ ਰਹਿਣਾ। ਅਤੇ ਜਿਸ ਨੂੰ ਅੱਲਾਹ ਅਜਮਾਇਸ਼ ਵਿਚ ਪਾਉਣਾ ਚਾਹੇ ਤਾਂ ਤੁਸੀਂ ਅੱਲਾਹ ਦੇ ਮੁਕਾਬਲੇ ਉਨ੍ਹਾਂ ਦੇ ਮਾਮਲੇ ਵਿਚ ਕੁਝ ਨਹੀਂ ਕਰ ਸਕਦੇ। ਇਹ ਉਹ ਲੋਕ ਹਨ ਕਿ ਅੱਲਾਹ ਨਹੀ ਚਾਹੁੰਦਾ ਕਿ ਉਨ੍ਹਾਂ ਦੇ ਦਿਲਾਂ ਨੂੰ ਪਵਿੱਤਰ ਕਰੇ। ਉਨ੍ਹਾਂ ਲਈ ਸੰਸਾਰ ਵਿਚ ਅਪਮਾਨ ਹੈ ਅਤੇ ਪ੍ਰਲੋਕ ਵਿਚ ਵੱਡੀ ਸਜ਼ਾ ਹੈ।

(42) ਇਹ ਝੂਠੀਆਂ ਗੱਲਾਂ ਸੁਣਨ ਵਾਲੇ ਹਨ, ਹਰਾਮ (ਨਜਾਇਜ਼ ਤਰੀਕਿਆ ਨਾਲ ਕਮਾਇਆ ਧਨ) ਦਾ ਮਾਲ ਖਾਣ ਵਾਲੇ ਹਨ। ਜੇਕਰ ਇਹ ਤੁਹਾਡੇ ਪਾਸ ਆਉਣ ਅਤੇ ਚਾਹੁੰਣ ਕਿ ਉਨ੍ਹਾਂ ਵਿਚ ਫੈਸਲਾ ਕਰਵਾ ਦੇਵੋ ਤਾਂ ਉਨ੍ਹਾਂ ਨੂੰ ਟਾਲ ਦੇਵੋ। ਜੇਕਰ ਤੁਸੀਂ ਇਨ੍ਹਾਂ ਨੂੰ ਟਾਲ ਦਿਉਗੇ ਤਾਂ ਇਹ ਤੁਹਾਡਾ ਕੁਝ ਨਹੀ ਵਿਗਾੜ ਸਕਦੇ। ਅਤੇ ਜੇਕਰ ਤੁਸੀਂ ਫੈਸਲਾ ਕਰੋ ਤਾਂ ਉਨ੍ਹਾਂ ਦੇ ਵਿਚ ਇਨਸਾਫ ਦੇ ਅਨੁਸਾਰ ਹੀ ਫੈਸਲਾ ਕਰੋ। (43) ਅੱਲਾਹ ਇਨਸਾਫ ਕਰਨ ਵਾਲਿਆਂ ਨੂੰ ਪਸੰਦ ਕਰਦਾ ਹੈ। ਉਹ ਕਿਸ ਤਰ੍ਹਾਂ ਤੁਹਾਨੂੰ ਪੰਚ ਬਣਾਉਂਦੇ ਹਨ। ਜਦੋਂ ਕਿ ਉਨ੍ਹਾਂ ਦੇ ਪਾਸ ਤੌਰੇਤ ਹੈ। ਜਿਸ ਵਿਚ ਅੱਲਾਹ ਦਾ ਆਦੇਸ਼ ਮੌਜੂਦ ਹੈ ਅਤੇ ਉਹ ਉਸ ਤੋਂ ਮੂੰਹ ਮੋੜ ਰਹੇ ਹਨ। ਇਹ ਲੋਕ ਉੱਕਾ ਹੀ ਈਮਾਨ ਵਾਲੇ ਨਹੀਂ ਹਨ।

(44) ਬੇਸ਼ੱਕ ਅਸੀਂ ਤੌਰੇਤ ਉਤਾਰੀ। ਜਿਸ ਵਿਚ ਮਾਰਗ ਦਰਸ਼ਨ ਅਤੇ ਪ੍ਰਕਾਸ਼ ਹੈ। ਉਸੇ ਤੌਰੇਤ ਦੇ ਅਨੁਸਾਰ, ਅੱਲਾਹ ਦੇ ਆਗਿਆਕਾਰੀ ਪੈਗ਼ੰਬਰ ਯਹੂਦੀ ਲੋਕਾਂ ਦਾ ਫੈਸਲਾ ਕਰਦੇ ਸੀ, ਅਤੇ ਉਨ੍ਹਾਂ ਦੇ ਧਰਮ ਅਧਿਕਾਰੀ ਅਤੇ ਇਲਮ ਦੇ ਗਿਆਤਾ ਵੀ ਸਨ। ਇਸ ਲਈ ਕਿ ਉਹ ਅੱਲਾਹ ਦੀ ਕਿਤਾਬ ਉੱਪਰ ਰੱਖਿਅਕ ਨਿਯੁਕਤ ਕੀਤੇ ਗਏ ਸੀ। ਅਤੇ ਉਹ ਇਸਦੇ ਗਵਾਹ ਸੀ। ਫਿਰ ਤੁਸੀਂ ਇਨਸਾਨਾਂ ਤੋਂ ਨਾ ਡਰੋ, ਮੇਰੇ ਤੋਂ ਡਰੋ ਅਤੇ ਮੇਰੀਆਂ ਆਇਤਾਂ ਨੂੰ ਤੁੱਛ ਚੀਜ਼ਾਂ ਦੇ ਬਦਲੇ ਵਿਚ ਨਾ ਵੇਚੋ। ਜਿਹੜਾ ਕੋਈ ਉਸ ਆਦੇਸ਼ ਅਨੁਸਾਰ ਨਾ ਕਰੇ ਜਿਹੜਾ ਅੱਲਾਹ ਨੇ

ਉਤਾਰਿਆ ਹੈ। ਤਾਂ ਉਹ ਲੋਕ ਅਧਰਮੀ ਹਨ। (45) ਅਤੇ ਅਸੀਂ ਉਸ ਕਿਤਾਬ (ਤੌਰੇਤ) ਵਿਚ ਉਨ੍ਹਾਂ ਲਈ ਲਿਖ ਦਿੱਤਾ ਹੈ ਕਿ ਜਾਨ ਦੇ ਬਦਲੇ ਜਾਨ ਅਤੇ ਅੱਖ ਦੇ ਬਦਲੇ ਅੱਖ, ਨੱਕ ਦੇ ਬਦਲੇ ਨੱਕ, ਕੰਨ ਦੇ ਬਦਲੇ ਕੰਨ, ਦੰਦ ਦੇ ਬਦਲੇ ਦੰਦ ਅਤੇ ਜਖ਼ਮ ਦਾ ਬਦਲਾ ਉਸ ਦੇ ਬਰਾਬਰ (ਜਖ਼ਮ)। ਫਿਰ ਜਿਸ ਨੇ ਉਸ ਨੂੰ ਮੁਆਫ਼ ਕਰ ਦਿੱਤਾ ਤਾਂ ਉਹ ਉਸਦੇ ਲਈ ਕੱਫਾਰਾ (ਭਾਵ ਰੱਬ ਦੇ ਦਰਬਾਰ ਵਿਚ ਉਸ ਦੇ ਆਪਣੇ ਗ਼ੁਨਾਹ ਵੀ ਇੰਝ ਮੁਆਫ਼ ਕੀਤੇ ਜਾਣਗੇ) ਹੈ। ਅਤੇ ਜਿਹੜਾ ਵਿਅਕਤੀ ਉਸ ਦੇ ਆਦੇਸ਼ ਅਨੁਸਾਰ ਫੈਸਲਾ ਨਾ ਕਰੇ ਜਿਹੜਾ ਅੱਲਾਹ ਨੇ ਉਤਾਰਿਆ ਹੈ ਤਾਂ ਉਹ ਅੱਤਿਆਚਾਰੀ ਹੈ। (46) ਅਤੇ ਅਸੀਂ ਉਨ੍ਹਾਂ ਤੋਂ ਬਾਅਦ ਮਰੀਅਮ ਦੇ ਪੁੱਤਰ ਈਸਾ ਨੂੰ ਭੇਜਿਆ ਪੁਸ਼ਟੀ ਕਰਦੇ ਹੋਏ। ਆਪਣੇ ਤੋਂ ਪਹਿਲਾਂ ਦੀ ਕਿਤਾਬ ਤੋਰੇਤ ਦੀ ਅਤੇ ਅਸੀਂ ਉਸ ਨੂੰ ਇੰਜੀਲ ਦਿੱਤੀ। ਜਿਸ ਵਿਚ ਮਾਰਗ ਦਰਸ਼ਨ ਅਤੇ ਪ੍ਰਕਾਸ਼ ਹੈ। ਇਹ ਪੁਸ਼ਟੀ ਕਰਨ ਵਾਲੀ ਸੀ। ਆਪਣੇ ਤੋਂ ਪਹਿਲੀ ਕਿਤਾਬ ਤੋਰੇਤ ਦਿੱਤੀ, ਮਾਰਗ ਦਰਸ਼ਨ ਅਤੇ ਉਪਦੇਸ਼ ਕਰਨ ਵਾਲਿਆਂ ਲਈ।

(47) ਅਤੇ ਚਾਹੀਦਾ ਹੈ ਕਿ ਇੰਜੀਲ ਵਾਲੇ ਉਸ ਦੇ ਅਨੁਸਾਰ ਫੈਸਲਾ ਕਰਨ, ਜੋ ਅੱਲਾਹ ਨੇ ਉਸ ਵਿਚ ਉਤਾਰਿਆ ਹੈ। ਅਤੇ ਜੇ ਕੋਈ ਉਸ ਅਨੁਸਾਰ ਫੈਸਲਾ ਨਾ ਕਰੇ ਜੋ ਅੱਲਾਹ ਨੇ ਉਤਾਰਿਆ ਹੈ ਤਾਂ ਉਹ ਲੋਕ ਬਾਗ਼ੀ ਹਨ। (48) ਅਤੇ ਅਸੀਂ ਤੁਹਾਡੇ ਵੱਲ ਸੱਚਾਈ ਦੇ ਨਾਲ ਕਿਤਾਬ ਉਤਾਰੀ, ਪਿਛਲੀ ਕਿਤਾਬ ਦੀ ਅਤੇ ਉਸ ਦੇ ਰੱਖਿਅਕ ਵਿਸ਼ੇ ਦੀ ਪੁਸ਼ਟੀ ਕਰਨ ਵਾਲੀ। ਇਸ ਲਈ ਤੁਸੀਂ ਉਨ੍ਹਾਂ ਦੇ ਵਿਚ ਫੈਸਲਾ ਕਰੋ ਉਨ੍ਹਾਂ ਦੇ ਅਨੁਸਾਰ ਜੋ ਅੱਲਾਹ ਨੇ ਉਤਾਰਿਆ ਹੈ। ਅਤੇ ਜਿਹੜੀ ਸਚਾਈ ਤੁਹਾਡੇ ਪਾਸ ਆਈ ਹੈ। ਉਸ ਨੂੰ ਛੱਡ ਕੇ ਇੱਛਾਵਾਂ ਦਾ ਪਾਲਣ ਨਾ ਕਰੋ। ਅਸੀਂ ਤੁਹਾਡੇ ਵਿਚੋਂ ਹਰੇਕ ਲਈ ਇਕ ਧਰਮ ਮਰਿਆਦਾ ਅਤੇ ਇਕ ਕਰਮ ਮਾਰਗ ਨਿਰਧਾਰਿਤ ਕੀਤਾ ਹੈ ਅਤੇ ਜੇਕਰ ਅੱਲਾਹ ਚਾਹੁੰਦਾ ਤਾਂ ਤੁਹਾਨੂੰ ਇਕ ਹੀ ਫਿਰਕਾ ਬਣਾ ਦਿੰਦਾ। ਪਰੰਤੂ ਅੱਲਾਹ ਨੇ ਚਾਹਿਆ ਕਿ ਉਹ ਆਪਣੇ ਦਿੱਤੇ ਹੋਏ ਆਦੇਸ਼ਾਂ ਵਿਚੋਂ ਤੁਹਾਡਾ ਇਮਤਿਹਾਨ ਲਵੇ। ਇਸ ਲਈ ਤੁਸੀਂ ਨੇਕੀਆਂ ਵੱਲ ਦੋੜੋ। ਆਖ਼ਿਰ ਤੁਸੀਂ ਸਾਰਿਆਂ ਨੇ ਅੱਲਾਹ ਵੱਲ ਪਲਟ ਕੇ ਜਾਣਾ ਹੈ। ਫਿਰ ਉਹ ਤੁਹਾਨੂੰ ਉਸ ਚੀਜ਼ ਨਾਲ ਸੂਚਤ ਕਰਾ ਦੇਵੇਗਾ, ਜਿਸ ਵਿਚ ਤੁਸੀਂ ਆਪਿਸ ਵਿਚ ਮਤਭੇਦ ਕਰ ਰਹੇ ਸੀ।

(49) ਅਤੇ ਉਨ੍ਹਾਂ ਦੇ ਵਿਚ ਉਸ ਦੇ ਅਨੁਸਾਰ ਫੈਸਲਾ ਕਰੋ ਜੋ ਅੱਲਾਹ ਨੇ ਉਤਾਰਿਆ ਹੈ ਅਤੇ ਉਨ੍ਹਾਂ ਦੀਆਂ ਇੱਛਾਵਾਂ ਦਾ ਪਾਲਣ ਨਾ ਕਰੋ ਅਤੇ ਉਨ੍ਹਾਂ ਲੋਕਾਂ ਤੋਂ ਬਚੋ ਕਿਤੇ ਉਹ ਤੁਹਾਨੂੰ ਭਟਕਾ ਦੇਣ। ਤੁਹਾਡੇ ਉੱਪਰ ਅੱਲਾਹ ਦੇ ਭੇਜੇ ਹੋਏ ਕਿਸੇ ਹੁਕਮ ਨਾਲ। ਇਸ ਲਈ ਜੇਕਰ ਉਹ ਫਿਰ ਜਾਣ ਤਾਂ ਸਮਝ ਲਵੋ ਕਿ ਅੱਲਾਹ ਉਨ੍ਹਾਂ ਨੂੰ ਉਨਾਂ ਦੇ ਕੁਝ ਪਾਪਾਂ ਦਾ ਦੰਡ ਦੇਣਾ ਚਹੁੰਦਾ ਹੈ। ਅਤੇ ਸੱਚਾਈ ਇਹ ਹੈ ਕਿ ਲੋਕਾਂ ਵਿੱਚੋਂ ਜ਼ਿਆਦਾ ਲੋਕ ਇਨਕਾਰੀ ਹਨ। (50) ਕੀ ਇਹ ਲੋਕ ਅਗਿਆਨਤਾ ਦਾ ਨਿਰਣਾ ਚਾਹੁੰਦੇ ਹਨ। ਅਤੇ ਅੱਲਾਹ ਤੋਂ ਵੱਧ ਕੇ ਕਿਸ ਦਾ ਫੈਸਲਾ ਹੋ ਸਕਦਾ ਹੈ, ਉਨ੍ਹਾਂ ਲੋਕਾਂ ਲਈ ਜਿਹੜੇ ਵਿਸ਼ਵਾਸ਼ ਕਰਨਾ ਚਾਹੁੰਦੇ ਹੋਣ।

(51) ਹੇ ਈਮਾਨ ਵਾਲਿਓ! ਯਹੂਦੀਆਂ ਅਤੇ ਈਸਾਈਆਂ ਨੂੰ ਮਿੱਤਰ ਨਾ ਬਣਾਉ। ਇਹ ਇਕ ਦੂਸਰੇ ਦੇ ਮਿੱਤਰ ਹਨ। ਤੁਹਾਡੇ ਵਿਚੋਂ ਜਿਹੜਾ ਬੰਦਾ ਉਨ੍ਹਾਂ ਨੂੰ ਆਪਣਾ ਮਿੱਤਰ ਬਣਾਏਗਾ ਤਾਂ ਉਨ੍ਹਾਂ ਵਿਚੋਂ ਹੀ ਹੋਵੇਗਾ। ਅੱਲਾਹ ਜ਼ਾਲਿਮ ਲੋਕਾਂ ਨੂੰ ਰਾਹ ਨਹੀਂ ਦਿਖਾਉਂਦਾ। (52) ਤੁਸੀਂ ਦੇਖਦੇ ਹੋ ਕਿ ਜਿਨ੍ਹਾਂ ਲੋਕਾਂ ਦੇ ਦਿਲਾਂ ਵਿਚ ਬਿਮਾਰੀ ਹੈ, ਉਹ ਉਸੇ ਦੇ ਤਰਫ਼ ਹੀ ਦੋੜ ਰਹੇ ਹਨ। ਇਹ ਕਹਿੰਦੇ ਹਨ ਕਿ ਸਾਨੂੰ ਸ਼ੱਕ ਹੈ ਕਿ ਕਿਤੇ ਅਸੀਂ ਕਿਸੇ ਮੁਸ਼ਕਲ ਵਿਚ ਨਾ ਫਸ ਜਾਈਏ। ਤਾਂ ਸੰਭਵ ਹੈ ਕਿ ਅੱਲਾਹ ਜਿੱਤ ਪ੍ਰਦਾਨ ਕਰ ਦੇਵੇ ਜਾਂ ਆਪਣੇ ਵੱਲੋਂ ਕੋਈ ਵਿਸ਼ੇਸ਼ ਗੱਲ ਪ੍ਰਗਟ ਕਰ ਦੇਵੇ, ਤਾਂ ਇਹ ਲੋਕ ਉਸ ਚੀਜ਼ ਲਈ ਜਿਸ ਨੂੰ ਇਹ ਆਪਣੇ ਦਿਲਾਂ ਵਿਚ ਲੁਕੋਈ ਬੈਠੇ ਹਨ, ਸ਼ਰਮਿੰਦੇ ਹੋਣਗੇ। (53) ਅਤੇ ਉਸ ਸਮੇਂ ਈਮਾਨ ਵਾਲੇ ਕਹਿਣਗੇ, ਕੀ ਇਹ ਉਹ ਹੀ ਲੋਕ ਹਨ ਜਿਹੜੇ ਵਧ ਚੜ੍ਹ ਕੇ ਅੱਲਾਹ ਦੀਆਂ ਸਹੁੰਆਂ ਖਾ ਕੇ ਵਿਸ਼ਵਾਸ਼ ਦਿਵਾਉਂਦੇ ਸੀ ਕਿ ਅਸੀਂ ਤੁਹਾਡੇ ਨਾਲ ਹਾਂ। ਉਨ੍ਹਾਂ ਦੇ ਸੰਪੂਰਨ ਕਰਮ ਨਸ਼ਟ ਹੋ ਗਏ ਅਤੇ ਉਹ ਘਾਟੇ ਵਿਚ ਰਹੇ। (54) ਹੇ ਈਮਾਨ ਵਾਲਿਓ! ਤੁਹਾਡੇ ਵਿਚੋਂ ਜਿਹੜਾ ਬੰਦਾ ਆਪਣੇ ਦੀਨ ਤੋਂ ਫਿਰ ਜਾਵੇ ਤਾਂ ਅੱਲਾਹ ਜਲਦੀ ਹੀ ਅਜਿਹੇ ਲੋਕਾਂ ਨੂੰ ਚੁੱਕ ਲਵੇਗਾ, ਜੋ ਅੱਲਾਹ ਦੇ ਪਿਆਰੇ ਹੋਣਗੇ। ਉਹ ਈਮਾਨ ਵਾਲਿਆਂ ਦੇ ਲਈ ਕੋਮਲ ਹੋਣਗੇ ਅਤੇ ਬਾਗ਼ੀਆਂ ਦੇ ਲਈ ਸਖ਼ਤ। ਉਹ ਅੱਲਾਹ ਦੇ ਰਾਹ ਵਿਚ ਜਿਹਾਦ (ਧਰਮ ਦੇ ਰਾਹ ਵਿਚ ਕਰੜਾ ਸੰਘਰਸ਼) ਕਰਨਗੇ ਅਤੇ ਕਿਸੇ ਨੂੰ ਚੰਗਾ ਆਖਣ ਵਾਲੇ ਦੀ ਝਿੜਕ ਤੋਂ ਨਾ ਡਰਨਗੇ। ਇਹ ਅੱਲਾਹ ਦੀ ਕਿਰਪਾ ਹੈ। ਉਹ ਜਿਸ ਨੂੰ ਚਾਹੁੰਦਾ ਹੈ ਪ੍ਰਦਾਨ ਕਰਦਾ ਹੈ। ਅੱਲਾਹ ਵਿਆਪਕਤਾ ਵਾਲਾ ਅਤੇ ਗਿਆਨ ਵਾਲਾ ਹੈ। (55) ਤੁਹਾਡੇ ਮਿੱਤਰ ਤਾਂ ਕੇਵਲ ਅੱਲਾਹ ਅਤੇ ਉਸ ਦੇ ਰਸੂਲ ਤੇ ਈਮਾਨ

ਰੱਖਣ ਵਾਲੇ ਹਨ ਅਤੇ ਜੋ ਨਮਾਜ਼ ਸਥਾਪਿਤ ਕਰਦੇ ਹਨ, ਜ਼ਕਾਤ ਦਿੰਦੇ ਹਨ ਅਤੇ ਉਹ ਅੱਲਾਹ ਦੇ ਸਾਹਮਣੇ ਝੁਕਣ ਵਾਲੇ ਹਨ। (56) ਅਤੇ ਜਿਹੜਾ ਬੰਦਾ ਅੱਲਾਹ ਅਤੇ ਉਸਦੇ ਰਸੂਲਾਂ ਤੇ ਈਮਾਨ ਵਾਲਿਆਂ ਨੂੰ ਆਪਣਾ ਮਿੱਤਰ ਬਣਾਏ ਤਾਂ ਬੇਸ਼ੱਕ ਅੱਲਾਹ ਦਾ ਦਿਲ ਹੀ ਜਿੱਤ ਪ੍ਰਾਪਤ ਕਰਨ ਵਾਲਾ ਹੈ। (57) ਹੇ ਈਮਾਨ ਵਾਲਿਓ! ਉਨ੍ਹਾਂ ਲੋਕਾਂ ਨੂੰ ਆਪਣਾ ਮਿੱਤਰ ਨਾ ਬਣਾਉ ਜਿਨ੍ਹਾਂ ਨੇ ਤੁਹਾਡੇ ਧਰਮ ਦਾ ਮਜ਼ਾਕ ਉਡਾਇਆ ਹੈ ਅਤੇ (ਇਸ ਧਰਮ ਨੂੰ) ਖੇਡ ਬਣਾ ਲਿਆ ਹੈ, ਉਨ੍ਹਾਂ ਲੋਕਾਂ ਵਿਚੋਂ ਜਿਨ੍ਹਾਂ ਨੂੰ ਤੁਹਾਡੇ ਤੋਂ ਪਹਿਲਾਂ ਕਿਤਾਬ ਦਿੱਤੀ ਗਈ ਅਤੇ ਨਾ ਅਵੱਗਿਆਕਾਰੀਆਂ ਨੂੰ (ਮਿੱਤਰ ਬਣਾਉ)। ਜੇਕਰ ਤੁਸੀਂ ਈਮਾਨ ਵਾਲੇ ਹੋ, ਤਾਂ ਅੱਲਾਹ ਤੋਂ ਡਰਦੇ ਰਹੋ (58) ਅਤੇ ਜਦੋਂ ਤੁਸੀਂ ਨਮਾਜ਼ ਦੇ ਲਈ ਪੁਕਾਰਦੇ ਹੋ ਤਾਂ ਇਹ ਲੋਕ ਉਸ ਦਾ ਮਜ਼ਾਕ ਉਡਾਉਂਦੇ ਹਨ ਅਤੇ ਖੇਡ ਬਣਾ ਲੈਂਦੇ ਹਨ। ਕਾਰਨ ਇਹ ਹੈ, ਕਿ ਇਹ ਸਮਝ ਨਹੀਂ ਰੱਖਦੇ (59) ਕਹੋ ਕਿ ਹੇ ਕਿਤਾਬ ਵਾਲਿਓ! ਤੁਸੀਂ ਸਾਡੇ ਨਾਲ ਸਿਰਫ਼ ਇਸ ਲਈ ਜਿੱਦ ਕਰਦੇ ਹੋ ਕਿ ਅਸੀਂ ਅੱਲਾਹ ਉੱਪਰ ਈਮਾਨ ਲਿਆਏ ਅਤੇ ਉਸ ਉੱਪਰ ਜੋ ਸਾਡੇ ਵੱਲ ਉਤਾਰਿਆ ਗਿਆ ਹੈ, ਅਤੇ ਉਸ ਉੱਪਰ ਵੀ, ਜਿਹੜਾ ਸਾਡੇ ਤੋਂ ਪਹਿਲਾਂ ਉਤਾਰਿਆ ਗਿਆ। ਅਤੇ ਤੁਹਾਡੇ ਵਿੱਚੋਂ ਜ਼ਿਆਦਾਤਰ ਲੋਕ ਬਾਗ਼ੀ ਹਨ। (60) ਕਹੋ, ਕੀ ਮੈਂ ਤੁਹਾਨੂੰ ਦੱਸਾਂ, ਅੱਲਾਹ ਦੇ ਕੋਲੋਂ ਨਤੀਜੇ ਦੇ ਅਨੁਸਾਰ ਬੁਰਾ ਫ਼ਲ ਪਾਉਣ ਵਾਲੇ ਕਿਹੜੇ ਲੋਕ ਹਨ?ਉਹ ਜਿਸ ਉੱਪਰ ਅੱਲਾਹ ਨੇ ਲਾਹਣਤ ਪਾਈ ਅਤੇ ਜਿਸ ਉੱਪਰ ਉਸਦਾ ਕ੍ਰੋਧ (ਪ੍ਰਗਟ) ਹੋਇਆ ਅਤੇ ਜਿਨ੍ਹਾਂ ਵਿਚੋਂ ਬਾਂਦਰ ਅਤੇ ਸੂਰ ਬਣਾ ਦਿੱਤੇ ਗਏ ਅਤੇ ਉਨ੍ਹਾਂ ਨੇ ਸ਼ੈਤਾਨ ਦੀ ਪੂਜਾ ਕੀਤੀ। ਅਜਿਹੇ ਲੋਕ ਹਾਲਾਤ ਦੇ ਅਨੁਸਾਰ ਜ਼ਿਆਦਾ ਬੁਰੇ ਅਤੇ ਚੰਗੇ ਰਾਹ ਤੋਂ ਬਹੁਤ ਦੂਰ ਹਨ।

(61) ਅਤੇ ਜਦੋਂ ਉਹ ਤੁਹਾਡੇ ਪਾਸ ਆਉਂਦੇ ਹਨ ਤੇ ਕਹਿੰਦੇ ਹਨ ਕਿ ਅਸੀਂ ਈਮਾਨ ਲਿਆਏ ਹਾਲਾਂਕਿ ਉਹ ਇਨਕਾਰੀ ਆਏ ਸੀ ਅਤੇ ਇਨਕਾਰੀ ਹੀ ਚਲੇ ਗਏ। ਅੱਲਾਹ ਉਸ ਚੀਜ਼ ਨੂੰ ਚੰਗੀ ਤਰਾਂ ਜਾਣਦਾ ਹੈ, ਜਿਸ ਨੂੰ ਇਹ ਲੁਕੋ ਰਹੇ ਹਨ। (62) ਅਤੇ ਤੁਸੀਂ ਉਸ ਵਿਚੋਂ ਜ਼ਿਆਦਾਤਰ ਨੂੰ ਦੇਖੋਗੇ ਕਿ ਇਹ ਪਾਪ, ਅਨਿਆਂਇ ਅਤੇ ਹਰਾਮ ਖਾਣ ਵੱਲ ਦੋੜਦੇ ਹਨ। ਕਿੰਨੇ ਬੁਰੇ ਕਰਮ ਹਨ, ਜਿਹੜੇ ਇਹ ਕਰ ਰਹੇ ਹਨ। (63) ਉਨ੍ਹਾਂ ਦੇ ਧਰਮ ਗਿਆਤਾ ਅਤੇ ਵੱਡੇ ਲੋਕ, ਉਨ੍ਹਾਂ ਨੂੰ ਪਾਪ ਦੀ ਗੱਲ ਕਹਿਣ ਅਤੇ ਹਰਾਮ ਖਾਣ ਤੋਂ ਕਿਉਂ ਨਹੀਂ ਰੋਕਦੇ, ਕਿੰਨੇ ਬੁਰੇ ਕਰਮ ਹਨ ਜਿਹੜੇ ਇਹ ਕਰ ਰਹੇ ਹਨ।

(64) ਅਤੇ ਯਹੂਦੀ ਕਹਿੰਦੇ ਹਨ ਕਿ ਅੱਲਾਹ ਦੇ ਹੱਥ ਬੰਨ੍ਹੇ ਹੋਏ ਹਨ। ਉਨ੍ਹਾਂ ਦੇ ਹੀ ਹੱਥ ਬੰਨ੍ਹੇ ਜਾਣ ਅਤੇ ਇਹ ਗੱਲ ਕਹਿਣ ਲਈ ਇਨ੍ਹਾਂ ਉੱਪਰ ਲਾਹਣਤ ਹੋਵੇ। ਸਗੋਂ ਅੱਲਾਹ ਦੇ ਦੋਵੇਂ ਹੱਥ ਖੁੱਲ੍ਹੇ ਹੋਏ ਹਨ। ਉਹ ਜਿਸ ਤਰ੍ਹਾਂ ਚਾਹੁੰਦਾ ਹੈ ਖ਼ਰਚ ਕਰਦਾ ਹੈ ਅਤੇ ਤੁਹਾਡੇ ਉੱਤੇ ਤੁਹਾਡੇ ਰੱਬ ਦੇ ਵੱਲੋਂ ਜਿਹੜਾ ਵੀ ਕੁਝ ਉਤਰਿਆ ਹੈ ਉਹ ਉਨ੍ਹਾਂ ਵਿਚੋਂ ਹੀ ਜ਼ਿਆਦਾਤਰ ਲੋਕਾਂ ਦਾ ਵਿਧਰੋਹ ਅਤੇ ਉਨ੍ਹਾਂ ਦੀ ਅਵੱਗਿਆ ਵਧਾ ਰਿਹਾ ਹੈ। ਅਤੇ ਅਸੀਂ ਉਨ੍ਹਾਂ ਦੇ ਵਿਚ ਦੁਸ਼ਮਨੀ ਅਤੇ ਈਰਖਾ, ਕਿਆਮਤ ਤੱਕ ਪਾ ਦਿੱਤੀ ਹੈ। ਜਦੋਂ ਕਦੇ ਇਹ ਲੜਾਈ ਦੀ ਅੱਗ ਭਟਕਾਉਂਦੇ ਹਨ ਤਾਂ ਅੱਲਾਹ ਉਸ ਨੂੰ ਬੁਝਾ ਦਿੰਦਾ ਹੈ। ਅਤੇ ਇਹ ਧਰਤੀ ਉੱਪਰ ਦੰਗੇ ਫੈਲਾਉਣ ਦੇ ਲਈ ਸਰਗਰਮ ਹਨ, ਜਦੋਂ ਕਿ ਅੱਲਾਹ ਦੰਗੇ ਫੈਲਾਉਣ ਵਾਲਿਆਂ ਨੂੰ ਪਸੰਦ ਨਹੀਂ ਕਰਦਾ। (65) ਅਤੇ ਜੇਕਰ ਕਿਤਾਬ ਵਾਲੇ ਈਮਾਨ ਲਿਆਉਂਦੇ ਅਤੇ ਅੱਲਾਹ ਤੋਂ ਡਰਦੇ ਤਾਂ ਅਸੀਂ ਜ਼ਰੂਰ ਉਨ੍ਹਾਂ ਦੀਆਂ ਬੁਰਾਈਆਂ ਉਨ੍ਹਾਂ ਤੋਂ ਦੂਰ ਕਰ ਦਿੰਦੇ ਅਤੇ ਉਨ੍ਹਾਂ ਨੂੰ ਨਿਅਮਤ ਦੇ ਬਾਗ਼ਾਂ ਵਿਚ ਦਾਖ਼ਿਲ ਕਰਦੇ। (66) ਅਤੇ ਜੇਕਰ ਉਹ ਤੋਰੇਤ ਅਤੇ ਇੰਜੀਲ ਦਾ ਪਾਲਣ ਕਰਦੇ ਅਤੇ ਉਸ ਦਾ ਵੀ ਜਿਹੜਾ ਉਨ੍ਹਾਂ ਉੱਪਰ ਉਨ੍ਹਾਂ ਦੇ ਰੱਬ ਵੱਲੋਂ ਉਤਾਰਿਆ ਗਿਆ ਹੈ, ਤਾਂ ਉਹ ਖਾਂਦੇ ਆਪਣੇ ਉੱਪਰ ਤੋਂ ਅਤੇ ਆਪਣੇ ਕਦਮਾਂ ਦੇ ਥੱਲੋਂ। ਕੁਝ ਲੋਕ ਉਨ੍ਹਾਂ ਵਿਚੋਂ ਸਿੱਧੇ ਰਾਹ ਤੇ ਹਨ। ਪਰੰਤੂ ਜ਼ਿਆਦਾਤਰ ਲੋਕ ਅਜਿਹੇ ਹਨ ਜਿਹੜੇ ਬਹੁਤ ਬੁਰਾ ਕਰ ਰਹੇ ਹਨ। (67) ਹੇ ਪੈਗ਼ੰਬਰ! ਜਿਹੜਾ ਕੁਝ ਤੁਹਾਡੇ ਉੱਪਰ ਤੁਹਾਡੇ ਰੱਬ ਵੱਲੋਂ ਉਤਾਰਿਆ ਗਿਆ ਹੈ। ਤੁਸੀਂ ਉਸ ਨੂੰ ਪਹੁੰਚਾ ਦੇਵੋ। ਅਤੇ ਜੇਕਰ ਤੁਸੀਂ ਅਜਿਹਾ ਨਾ ਕੀਤਾ, ਤਾਂ ਤੁਸੀਂ ਅੱਲਾਹ ਦਾ ਸੰਦੇਸ਼ ਨਹੀਂ ਪਹੁੰਚਾਇਆ। ਅਤੇ ਅੱਲਾਹ ਤੁਹਾਨੂੰ ਲੋਕਾਂ ਤੋਂ ਬਚਾਵੇਗਾ। ਅੱਲਾਹ ਯਕੀਨਨ ਹੀ ਬਾਗ਼ੀ ਲੋਕਾਂ ਨੂੰ ਰਾਹ ਨਹੀਂ ਦਿੰਦਾ। (68) ਕਹਿ ਦਿਉ, ਹੇ ਕਿਤਾਬ ਵਾਲਿਓ! ਤੁਸੀਂ ਕਿਸੇ ਚੀਜ਼ ਉੱਪਰ ਨਹੀਂ, ਜਦੋਂ ਤੱਕ ਤੁਸੀਂ ਤੋਰੇਤ ਅਤੇ ਇੰਜੀਲ ਨੂੰ ਸਥਾਪਿਤ ਨਾ ਕਰੋ। ਅਤੇ ਉਸ ਨੂੰ ਜੋ ਤੁਹਾਡੇ ਰੱਬ ਦੇ ਵੱਲੋਂ ਤੁਹਾਡੇ ਲਈ ਉਤਰਿਆ ਹੈ। ਅਤੇ ਜਿਹੜਾ ਕੁਝ ਤੁਹਾਡੇ ਉੱਪਰ ਤੁਹਾਡੇ ਰੱਬ ਦੇ ਵੱਲੋਂ ਉਤਾਰਿਆ ਗਿਆ ਹੈ। ਉਹ ਯਕੀਨਨ ਉਨ੍ਹਾਂ ਵਿਚੋ, ਜ਼ਿਆਦਾਤਰ ਦੇ ਵਿਰੋਧ ਅਤੇ ਇਨਕਾਰ ਨੂੰ ਵਧਾਵੇਗਾ ਇਸ ਲਈ ਤੁਸੀਂ ਝੁਠਲਾਉਣ ਵਾਲਿਆਂ ਲਈ ਪਸਚਾਤਾਪ ਨਾ ਕਰੋ। (69) ਬੇਸ਼ੱਕ ਜਿਹੜੇ ਲੋਕ ਈਮਾਨ ਲਿਆਏ ਅਤੇ ਜਿਹੜੇ ਲੋਕ ਯਹੂਦੀ ਹੋ ਗਏ, ਸਾਬੀ ਅਤੇ ਨਸਰਾਨੀ (ਈਸਾਈ), ਜਿਹੜਾ ਬੰਦਾ ਵੀ ਅੱਲਾਹ ਉੱਪਰ ਅਤੇ ਪ੍ਰਲੋਕ ਦੇ ਦਿਨ ਉੱਪਰ ਈਮਾਨ

ਲਿਆਇਆ ਅਤੇ ਚੰਗੇ ਕਰਮ ਕਰੇ ਤਾਂ ਉਸ ਲਈ ਨਾ ਕੋਈ ਡਰ ਹੈ ਅਤੇ ਨਾ ਉਹ ਦੁਖੀ ਹੋਵੇਗਾ।

(70) ਅਸੀਂ ਇਸਰਾਈਲ ਦੀ ਔਲਾਦ ਤੋਂ ਬਚਨ ਲਿਆ ਅਤੇ ਉਨ੍ਹਾਂ ਵੱਲ ਬਹੁਤ ਸਾਰੇ ਰਸੂਲ ਭੇਜੇ। ਜਦੋਂ ਕੋਈ ਰਸੂਲ ਉਨ੍ਹਾਂ ਕੋਲ ਅਜਿਹੀ ਗੱਲ ਲੈ ਕੇ ਆਇਆ, ਜਿਸਨੂੰ ਉਨ੍ਹਾਂ ਦਾ ਚਿੱਤ ਨਹੀਂ ਚਾਹੁੰਦਾ ਸੀ ਤਾਂ ਕੁਝ ਕੁ ਨੂੰ ਉਨ੍ਹਾਂ ਨੇ ਝੁਠਲਾਇਆ ਅਤੇ ਕੁਝ ਕੁ ਦੀ ਉਨ੍ਹਾਂ ਨੇ ਹੱਤਿਆ ਕਰ ਦਿੱਤੀ (71) ਅਤੇ ਇਹ ਸਮਝ ਲਿਆ ਕਿ ਕੁਝ ਮਾੜਾ ਨਾ ਹੋਵੇਗਾ ਇਸ ਲਈ ਉਹ ਅੰਨ੍ਹੇ ਤੇ ਬੋਲੇ ਬਣ ਗਏ। ਫਿਰ ਅੱਲਾਹ ਨੇ ਉਨ੍ਹਾਂ ਉੱਪਰ ਦਇਆ ਦ੍ਰਿਸ਼ਟੀ ਕੀਤੀ। ਉਨ੍ਹਾਂ ਵਿਚੋਂ ਬਹੁਤ ਸਾਰੇ ਅੰਨ੍ਹੇ ਅਤੇ ਬੋਲੇ ਬਣ ਗਏ। ਅੱਲਾਹ ਦੇਖਦਾ ਹੈ ਜੋ ਕੁਝ ਉਹ ਕਰ ਰਹੇ ਹਨ।

(72) ਯਕੀਕਨ ਹੀ ਉਨ੍ਹਾਂ ਲੋਕਾਂ ਨੇ ਇਨਕਾਰ ਕੀਤਾ, ਜਿਨ੍ਹਾਂ ਨੇ ਕਿਹਾ ਕਿ ਅੱਲਾਹ ਤਾਂ ਮਰੀਅਮ ਦਾ ਬੇਟਾ ਮਸੀਹ ਹੀ ਹੈ। ਹਾਲਾਂਕਿ ਮਸੀਹ ਨੇ ਕਿਹਾ ਸੀ, ਹੇ ਇਜ਼ਰਾਇਲ ਦੀ ਸੰਤਾਨ! ਅੱਲਾਹ ਦੀ ਇਬਾਦਤ ਕਰੋ। ਜਿਹੜਾ ਮੇਰਾ ਵੀ ਰੱਬ ਹੈ ਅਤੇ ਤੁਹਾਡਾ ਵੀ। ਜਿਹੜਾ ਬੰਦਾ (ਆਪਣੇ ਆਪ ਨੂੰ) ਅੱਲਾਹ ਦਾ ਸਾਂਝੀਦਾਰ (ਸ਼ਰੀਕ) ਠਹਿਰਾਏਗਾ ਤਾਂ ਅੱਲਾਹ ਨੇ ਉਨ੍ਹਾਂ ਲਈ ਜੰਨਤ ਹਰਾਮ ਕਰ ਦਿੱਤੀ ਅਤੇ ਉਨ੍ਹਾਂ ਦਾ ਟਿਕਾਣਾ ਅੱਗ ਹੈ। ਅਤਿਆਚਾਰੀਆਂ ਦਾ ਕੋਈ ਸਹਾਇਕ ਨਹੀਂ। (73) ਯਕੀਨਨ ਹੀਂ ਉਨ੍ਹਾਂ ਲੋਕਾਂ ਨੇ ਇਨਕਾਰ ਕੀਤਾ ਜਿਨ੍ਹਾਂ ਨੇ ਕਿਹਾ ਕਿ ਅੱਲਾਹ ਤਿੰਨਾਂ ਵਿਚੋਂ ਤੀਜਾ ਹੈ। ਹਾਲਾਂਕਿ ਇੱਕ ਅੱਲਾਹ ਤੋਂ ਬਿਨਾਂ ਕੋਈ ਪੂਜਣਯੋਗ ਨਹੀਂ। ਅਤੇ ਜੇਕਰ ਉਹ ਉਸ ਪਾਸਿਉਂ ਨਾ ਰੁਕੇ ਜਿਹੜਾ ਉਹ ਕਹਿੰਦੇ ਹਨ। ਤਾਂ ਉਨ੍ਹਾਂ ਵਿਚੋਂ ਬਾਗ਼ੀ ਪੁਣੇ ਵਿਚ ਅਟੱਲ ਰਹਿਣ ਵਾਲਿਆਂ ਨੂੰ ਇੱਕ ਤਕਲੀਫ ਦਾਇਕ ਸਜ਼ਾ ਭੁਗਤਣੀ ਪਏਗੀ। (74) ਇਹ ਲੋਕ ਅੱਲਾਹ ਦੇ ਸਾਹਮਣੇ ਤੌਬਾ ਕਿਉਂ ਨਹੀਂ ਕਰਦੇ ਅਤੇ ਉਸ ਤੋਂ ਮੁਆਫ਼ੀ ਕਿਉਂ ਨਹੀਂ ਚਾਹੁੰਦੇ? ਅਤੇ ਅੱਲਾਹ ਮੁਆਫ਼ ਕਰਨ ਵਾਲਾ ਰਹਿਮਤ ਵਾਲਾ ਹੈ। (75) ਮਰੀਅਮ ਦਾ ਬੇਟਾ ਮਸੀਹ ਤਾਂ ਸਿਰਫ਼ ਇੱਕ ਰਸੂਲ ਹੈ। ਉਸ ਤੋਂ ਪਹਿਲਾਂ ਵੀ ਬਹੁਤ ਸਾਰੇ ਰਸੂਲ ਗੁਜ਼ਰ ਚੁੱਕੇ ਹਨ। ਅਤੇ ਉਨ੍ਹਾਂ ਦੀ ਮਾਂ ਇੱਕ ਸਤਵਤੀ ਔਰਤ ਸੀ। ਦੋਵੇਂ ਖਾਣਾ ਖਾਂਦੇ ਸੀ। ਦੇਖੋ ਅਸੀਂ ਕਿਸ ਤਰ੍ਹਾਂ ਉਨ੍ਹਾਂ ਦੇ ਸਾਹਮਣੇ ਦਲੀਲਾਂ ਬਿਆਨ ਕਰ ਰਹੇ ਹਾਂ। ਫਿਰ ਵੇਖੋ ਉਹ ਕਿੱਧਰ ਉਲਟ ਜਾ ਰਹੇ ਹਨ। (76) ਆਖੋ, ਕੀ ਤੁਸੀਂ ਅੱਲਾਹ ਨੂੰ ਛੱਡ ਕੇ ਅਜਿਹੀ ਚੀਜ਼ ਦੀ ਪੂਜਾ

ਕਰਦੇ ਹੋ। ਜਿਹੜੀ ਨਾ ਤੁਹਾਨੂੰ ਹਾਨੀ ਪਹੁੰਚਾ ਸਕਦੀ ਹੈ ਅਤੇ ਨਾ ਲਾਭ। ਅਤੇ ਸੁਣਨ ਵਾਲਾ ਅਤੇ ਜਾਣਨ ਵਾਲਾ ਸਿਰਫ਼ ਅੱਲਾਹ ਹੀ ਹੈ।

(77) ਆਖੋ ਕਿ ਹੇ ਕਿਤਾਬ ਵਾਲਿਓ! (ਯਹੂਦੀ ਅਤੇ ਈਸਾਈ) ਆਪਣੇ ਧਰਮ ਵਿਚ ਅਯੋਗ ਹੱਦਾਂ ਪਾਰ ਨਾ ਕਰੋ ਅਤੇ ਉਨ੍ਹਾਂ ਲੋਕਾਂ ਦੇ ਵਿਚਾਰਾਂ ਦਾ ਪਾਲਣ ਨਾ ਕਰੋ ਜਿਹੜੇ ਇਸ ਤੋਂ ਪਹਿਲਾਂ ਭਟਕ ਗਏ ਅਤੇ ਜਿਨ੍ਹਾਂ ਨੇ ਹੋਰ ਬਹੁਤ ਸਾਰੇ ਲੋਕਾਂ ਨੂੰ ਕੁਰਾਹੇ ਪਾਇਆ। ਅਤੇ ਇਹ ਚੰਗੇ ਰਾਹ ਤੋਂ ਭਟਕ ਗਏ।

(78) ਇਸਰਾਇਲ ਦੀ ਸੰਤਾਨ ਵਿਚੋਂ ਜਿਨ੍ਹਾਂ ਲੋਕਾਂ ਨੇ ਇਨਕਾਰ ਕੀਤਾ ਉਨ੍ਹਾਂ ਨੂੰ ਦਾਊਦ ਅਤੇ ਮਰੀਅਮ ਦੇ ਬੇਟੇ ਈਸਾ ਦੇ ਸ਼ਬਦਾਂ ਵਿਚ ਲਾਹਣਤ ਪਾਈ ਗਈ। ਇਸ ਲਈ ਕਿ ਉਨ੍ਹਾਂ ਨੇ ਇਨਕਾਰ ਕੀਤਾ ਅਤੇ ਉਹ ਹੱਦਾਂ ਤੋਂ ਅੱਗੇ ਵੱਧ ਜਾਂਦੇ ਸੀ। (79) ਉਹ ਇੱਕ ਦੂਸਰੇ ਨੂੰ ਰੋਕਦੇ ਨਹੀਂ ਸੀ। ਬੁਰਾਈ ਤੋਂ ਜੋ ਉਹ ਕਰਦੇ ਸੀ, ਉਹ ਬਹੁਤ ਮਾੜਾ ਕੰਮ ਸੀ (80) ਤੁਸੀਂ ਉਨ੍ਹਾਂ ਵਿਚੋਂ ਬਹੁਤ ਸਾਰੇ ਬੰਦੇ ਦੇਖੋਗੇ ਜਿਹੜੇ ਇਨਕਾਰ ਕਰਨ ਵਾਲਿਆਂ ਨਾਲ ਦੋਸਤੀ ਰੱਖਦੇ ਸੀ। ਕਿਹੋ ਜਿਹੀ ਬੁਰੀ ਚੀਜ਼ ਹੈ ਜਿਹੜੀ ਉਨ੍ਹਾਂ ਨੇ ਆਪਣੇ ਲਈ ਅੱਗੇ ਭੇਜੀ। ਉਨ੍ਹਾਂ ਉੱਪਰ ਅੱਲਾਹ ਦਾ ਕ੍ਰੋਧ ਭੜਕਿਆ ਅਤੇ ਉਹ ਹਮੇਸ਼ਾ ਹੀ ਪੀੜ ਵਿਚ ਫਸੇ ਰਹਿਣਗੇ। (81) ਜੇਕਰ ਉਹ ਈਮਾਨ ਰੱਖਣ ਵਾਲੇ ਹੁੰਦੇ ਤਾਂ ਅੱਲਾਹ ਉੱਪਰ ਅਤੇ ਰਸੂਲ ਉੱਪਰ ਅਤੇ ਉਸ ਉੱਪਰ ਜਿਹੜਾ ਉਨ੍ਹਾਂ ਲਈ ਉਤਾਰਿਆ ਗਿਆ ਹੈ ਤਾਂ ਉਹ ਕਦੇ ਵੀ ਇਨਕਾਰੀਆਂ ਨੂੰ ਆਪਣੇ ਦੋਸਤ ਨਾ ਬਣਾਉਂਦੇ। ਪਰੰਤੂ ਉਨ੍ਹਾਂ ਵਿਚੋਂ ਜ਼ਿਆਦਾਤਰ ਇਨਕਾਰੀ ਹੀ ਸਨ।

(82) ਈਮਾਨ ਵਾਲਿਆਂ ਨਾਲ ਦੁਸ਼ਮਣੀ ਵਿਚ ਤੁਸੀਂ ਸਭ ਤੋਂ ਵੱਧ ਯਹੂਦੀਆਂ ਅਤੇ ਬਹੁ-ਦੇਵਵਾਦੀਆਂ ਨੂੰ ਪਾਓਗੇ। ਅਤੇ ਈਮਾਨ ਵਾਲਿਆਂ ਨਾਲ ਦੋਸਤੀ ਵਿਚ ਤੁਸੀਂ ਸਭ ਤੋਂ ਜ਼ਿਆਦਾ ਉਨ੍ਹਾਂ ਲੋਕਾਂ ਨੂੰ ਪਾਓਗੇ, ਜਿਹੜੇ ਆਪਣੇ ਆਪ ਨੂੰ ਨਸਾਰਾ (ਈਸਾਈ) ਕਹਿੰਦੇ ਹਨ। ਇਹ ਇਸ ਲਈ ਕਿ ਉਨ੍ਹਾਂ ਵਿਚ ਵਿਦਵਾਨ ਅਤੇ ਰਾਹਿਬ (ਸਾਧੂ ਸੰਤ) ਬਹੁਤ ਹਨ। ਇਸ ਲਈ ਕਿ ਉਹ ਹੰਕਾਰ ਵੀ ਨਹੀਂ ਕਰਦੇ। (83) ਅਤੇ ਜਦੋਂ ਉਹ ਇਸ ਬਾਣੀ ਨੂੰ ਸੁਣਦੇ ਹਨ ਜਿਹੜੀ ਰਸੂਲ ਉੱਪਰ ਉਤਾਰੀ ਗਈ ਤਾਂ ਤੁਸੀਂ ਦੇਖੋਗੇ ਕਿ ਉਨ੍ਹਾਂ ਦੀਆਂ ਅੱਖਾਂ ਵਿਚੋਂ ਹੰਝੂ ਵਹਿੰਦੇ ਹਨ, ਇਸ ਲਈ ਕਿ ਉਨ੍ਹਾਂ ਨੇ ਸੱਚ ਨੂੰ ਪਹਿਚਾਣਿਆ ਹੈ। ਉਹ ਪੁਕਾਰ ਉਠਦੇ ਹਨ ਕਿ ਹੇ ਸਾਡੇ ਰੱਬ!

ਅਸੀਂ ਈਮਾਨ ਲਿਆਏ। ਇਸ ਲਈ ਤੂੰ ਸਾਨੂੰ ਗਵਾਹੀ ਦੇਣ ਵਾਲਿਆਂ ਵਿਚ ਲਿਖ ਲੈ। (84) ਅਤੇ ਅਸੀਂ ਕਿਉਂ ਨਾ ਈਮਾਨ ਲਿਆਉਂਦੇ ਅੱਲਾਹ ਉੱਪਰ ਅਤੇ ਉਸ ਸਚਾਈ ਉੱਪਰ ਜੋ ਸਾਨੂੰ ਮਿਲੀ ਜਦੋਂ ਕਿ ਅਸੀਂ ਇਹ ਇੱਛਾ ਰੱਖਦੇ ਹਾਂ ਕਿ ਸਾਡਾ ਰੱਬ ਸਾਨੂੰ ਨੇਕ ਲੋਕਾਂ ਵਿਚ ਸ਼ਾਮਲ ਕਰੇ। (85) ਤਾਂ ਅੱਲਾਹ ਉਨ੍ਹਾਂ ਨੂੰ ਇਸ ਕਥਨ ਦੇ ਬਦਲੇ ਇਹੋ ਜਿਹੇ ਬਾਗ਼ ਦੇਵੇਗਾ ਜਿਨ੍ਹਾਂ ਦੇ ਥੱਲੇ ਨਹਿਰਾਂ ਵੱਗਦੀਆਂ ਹੋਣਗੀਆਂ ਅਤੇ ਉਹ ਉਨ੍ਹਾਂ ਵਿਚ ਹਮੇਸ਼ਾਂ ਰਹਿਣਗੇ। ਅਤੇ ਇਹੀ ਫ਼ਲ ਹੈ ਚੰਗੇ ਕਰਮ ਕਰਨ ਵਾਲਿਆਂ ਦਾ (86) ਅਤੇ ਜਿਨ੍ਹਾਂ ਨੇ ਇਨਕਾਰ ਕੀਤਾ ਅਤੇ ਸਾਡੀ ਬਾਣੀ ਨੂੰ ਝੁਠਲਾਇਆ ਤਾਂ ਉਹ ਲੋਕ ਨਰਕ ਵਿਚ ਰਹਿਣਗੇ।

(87) ਹੇ ਈਮਾਨ ਵਾਲਿਓ! ਉਨ੍ਹਾਂ ਪਵਿੱਤਰ ਚੀਜ਼ਾਂ ਨੂੰ ਹਰਾਮ ਨਾ ਠਹਿਰਾਉ, ਜਿਹੜੀਆਂ ਅੱਲਾਹ ਨੇ ਤੁਹਾਡੇ ਲਈ ਹਲਾਲ ਕੀਤੀਆਂ ਹਨ ਅਤੇ ਨਾ ਹੀ ਹੱਦਾਂ ਦਾ ਉਲੰਘਣ ਕਰੋ। ਅੱਲਾਹ ਹੱਦਾਂ ਦੀ ਉਲੰਘਣਾਂ ਕਰਨ ਵਾਲਿਆਂ ਨੂੰ ਪਸੰਦ ਨਹੀਂ ਕਰਦਾ। (88) ਅਤੇ ਅੱਲਾਹ ਨੇ ਤੁਹਾਨੂੰ ਜਿਹੜੀਆਂ ਹਲਾਲ ਚੀਜ਼ਾਂ ਦਿੱਤੀਆਂ ਹਨ ਉਨ੍ਹਾਂ ਵਿਚੋਂ ਹੀ ਖਾਉ। ਅਤੇ ਅੱਲਾਹ ਤੋਂ ਡਰੋ ਜਿਸ ਉੱਪਰ ਤੁਸੀਂ ਈਮਾਨ ਲਿਆਏ ਹੋ। (89) ਅੱਲਾਹ ਤੁਹਾਨੂੰ ਤੁਹਾਡੀਆਂ ਬੇ-ਇਰਾਦਾ ਸਹੁੰਆਂ ਉੱਪਰ ਪੜਤਾਲ ਨਹੀਂ ਕਰੇਗਾ। ਪਰੰਤੂ ਜਿਨ੍ਹਾਂ ਸਹੁੰਆਂ ਨੂੰ ਤੁਸੀਂ ਦ੍ਰਿੜਤਾ ਨਾਲ ਲਿਆ ਉਨ੍ਹਾਂ ਉੱਪਰ ਜ਼ਰੂਰ ਤੁਹਾਡੀ ਪੁੱਛ ਹੋਏਗੀ। ਅਜਿਹੀਆਂ ਸਹੁੰਆਂ ਦਾ ਪਸਚਾਤਾਪ ਇਹ ਹੈ ਕਿ ਦਸ ਗਰੀਬਾਂ ਨੂੰ ਮਧ ਦਰਜੇ ਦੀ ਰੋਟੀ ਖਵਾਉਣੀ ਜਿਹੜੀ ਤੁਸੀਂ ਆਪਣੇ ਘਰ ਵਾਲਿਆਂ ਨੂੰ ਖਵਾਉਂਦੇ ਹੋ। ਜਾਂ ਕੱਪੜੇ ਦੇ ਦੇਣੇ ਜਾਂ ਫਿਰ ਇੱਕ ਗੁਲਾਮ ਨੂੰ ਮੁਕਤ ਕਰ ਦੇਣਾ। ਅਤੇ ਜਿਨ੍ਹਾਂ ਕੋਲ ਇਸ ਦੀ ਸਮਰੱਥਾ ਨਾ ਹੋਵੇ ਉਹ ਤਿੰਨ ਦਿਨ ਰੋਜ਼ੇ ਰੱਖੇ। ਜਦੋਂ ਤੁਸੀਂ ਸਹੁੰਆਂ ਖਾ ਬੈਠੋ ਤਾਂ ਇਹੀ ਤੁਹਾਡੀਆਂ ਸਹੁੰਆਂ ਦਾ ਪਸਚਾਤਾਪ ਹੈ। ਅਤੇ ਆਪਣੀਆਂ ਸਹੁੰਆਂ ਦੀ ਰਾਖੀ ਕਰਿਆ ਕਰੋ ਇਸ ਤਰ੍ਹਾਂ ਅੱਲਾਹ ਤੁਹਾਡੇ ਲਈ ਹੁਕਮ ਬਿਆਨ ਕਰਦਾ ਹੈ ਤਾਂ ਕਿ ਤੁਸੀਂ ਉਸ ਦੇ ਧੰਨਵਾਦੀ ਹੋਵੋ।

(90) ਹੇ ਈਮਾਨ ਵਾਲਿਓ! ਸ਼ਰਾਬ ਅਤੇ ਜੂਆ, ਬੁੱਤ ਅਤੇ ਫ਼ਾਲ-ਗ਼ੀਰੀ (ਹੱਥ ਵਿਖਾਉਣਾ) ਇਹ ਸਭ ਸ਼ੈਤਾਨ ਦੇ ਗੰਦੇ ਕੰਮ ਹਨ। ਇਸ ਲਈ ਤੁਸੀਂ ਇਨ੍ਹਾਂ ਤੋਂ ਬਚੋ, ਤਾਂ ਕਿ ਤੁਹਾਨੂੰ ਸਫ਼ਲਤਾ ਮਿਲੇ। (91) ਸ਼ੈਤਾਨ ਤਾਂ ਇਹੀ ਚਾਹੁੰਦਾ ਹੈ ਕਿ ਉਹ ਸ਼ਰਾਬ ਅਤੇ ਜੂਏ ਦੇ ਰਾਹੀਂ ਤੁਹਾਡੇ ਵਿਚਕਾਰ ਦੁਸ਼ਮਣੀ ਅਤੇ ਈਰਖਾ ਪਾ ਦੇਵੇ ਅਤੇ

ਤੁਹਾਨੂੰ ਅੱਲਾਹ ਦੇ ਸਿਮਰਨ ਅਤੇ ਨਮਾਜ਼ ਤੋਂ ਰੋਕ ਦੇਵੇ। ਤਾਂ ਕੀ ਤੁਸੀਂ ਇਨ੍ਹਾਂ ਤੋਂ ਬਚੋਗੇ ਨਹੀ। (92) ਅਤੇ ਅੱਲਾਹ ਅਤੇ ਅੱਲਾਹ ਦੇ ਰਸੂਲ ਦੇ ਹੁਕਮਾਂ ਦੀ ਪਾਲਣਾ ਕਰੋ ਅਤੇ ਡਰਦੇ ਰਹੋ ਜੇਕਰ ਤੁਸੀਂ ਬੇਮੁੱਖ ਹੋਏ ਤਾਂ ਸਮਝ ਲਵੋ ਕਿ ਸਾਡੇ ਰਸੂਲ ਦੇ ਜਿੰਮੇਂ ਸਿਰਫ਼ ਸਪੱਸ਼ਟ ਰੂਪ ਵਿਚ ਪਹੁੰਚਾ ਦੇਣਾ ਹੈ। (93) ਜਿਹੜੇ ਲੋਕਾਂ ਨੇ ਈਮਾਨ ਲਿਆਂਦਾ ਅਤੇ ਚੰਗੇ ਕੰਮ ਕੀਤੇ। ਉਨ੍ਹਾਂ ਉੱਪਰ ਉਸ ਚੀਜ਼ ਦਾ ਕੋਈ ਪਾਪ ਨਹੀਂ ਜਿਹੜੀ ਉਹ ਖਾ ਚੁੱਕੇ ਜਦੋਂ ਕਿ ਉਹ ਡਰੇ ਅਤੇ ਈਮਾਨ ਲਿਆਏ ਅਤੇ ਚੰਗੇ ਕੰਮ ਕੀਤੇ ਫਿਰ ਡਰੇ ਅਤੇ ਈਮਾਨ ਲਿਆਏ ਅਤੇ ਚੰਗੇ ਕਰਮ ਕੀਤੇ। ਅੱਲਾਹ ਚੰਗੇ ਕੰਮ ਕਰਨ ਵਾਲਿਆਂ ਨੂੰ ਪਿਆਰ ਕਰਦਾ ਹੈ।

(94) ਹੇ ਈਮਾਨ ਵਾਲਿਓ! ਅੱਲਾਹ ਤੁਹਾਨੂੰ ਉਸ ਸ਼ਿਕਾਰ ਦੇ ਰਾਹੀਂ ਇਮਤਿਹਾਨ ਵਿਚ ਪਾਵੇਗਾ ਜਿਹੜਾ ਸੰਪੂਰਨ ਰੂਪ ਵਿਚ ਤੁਹਾਡੇ ਹੱਥਾਂ ਅਤੇ ਤੁਹਾਡੇ ਬਰਛਿਆਂ ਦੀ ਪਹੁੰਚ ਵਿਚ ਹੋਵੇਗਾ। ਤਾਂ ਕਿ ਅੱਲਾਹ ਸਮਝੇ ਕਿ ਕਿਹੜਾ ਬੰਦਾ ਉਸ ਤੋਂ ਬਿਨ੍ਹਾਂ ਦੇਖੇ ਡਰਦਾ ਹੈ। ਤਾਂ ਜਿਸ ਨੇ ਉਸ ਤੋਂ ਬਾਅਦ ਜ਼ੁਲਮ ਕੀਤਾ ਤਾਂ ਉਸ ਲਈ ਪੀੜਾ ਦਾਇਕ ਸਜ਼ਾ ਹੈ। (95) ਹੇ ਈਮਾਨ ਵਾਲਿਓ! ਸ਼ਿਕਾਰ ਨੂੰ ਨਾ ਮਾਰੋ ਜਦੋਂ ਤੁਸੀਂ ਅਹਿਰਾਮ ਦੀ ਹਾਲਤ ਵਿਚ ਹੋਵੋ। ਅਤੇ ਤੁਹਾਡੇ ਵਿਚੋਂ ਜਿਹੜਾ ਬੰਦਾ ਜਾਣ ਬੁੱਝ ਕੇ ਸ਼ਿਕਾਰ ਕਰੇਗਾ ਤਾਂ ਉਸ ਦਾ ਫ਼ਲ ਉਸ ਤਰ੍ਹਾਂ ਦਾ ਜਾਨਵਰ ਹੈ, ਜਿਹੜਾ ਉਸ ਨੇ ਮਾਰਿਆ। ਜਿਸ ਦਾ ਫੈਸਲਾ ਤੁਹਾਡੇ ਵਿਚੋਂ ਦੋ ਇਨਸਾਫ ਪਸੰਦ ਬੰਦੇ ਕਰਨਗੇ, ਅਤੇ ਇਹ ਭੇਟਾ ਕਾਅਬੇ ਪਹੁੰਚਾਈ ਜਾਵੇਗੀ ਜਾਂ ਇਸ ਦੇ ਪਸਚਾਤਾਪ ਲਈ ਕੁਝ ਗਰੀਬਾਂ ਨੂੰ ਰੋਟੀ ਖਵਾਉਣੀ ਹੋਵੇਗੀ। ਜਾਂ ਉਸ ਦੇ ਬਰਾਬਰ ਰੋਜ਼ੇ ਰੱਖਣੇ ਹੋਣਗੇ ਤਾਂ ਕਿ ਉਹ ਆਪਣੇ ਕੀਤੇ ਦਾ ਦੰਡ ਭੁਗਤੇ। ਅੱਲਾਹ ਨੇ ਮੁਆਫ਼ ਕਰ ਦਿੱਤਾ ਜਿਹੜਾ ਕੁਝ ਹੋ ਚੁੱਕਿਆ। ਅਤੇ ਜਿਹੜਾ ਬੰਦਾ ਬੇਮੁੱਖ ਹੋਵੇਗਾ ਤਾਂ ਅੱਲਾਹ ਉਸ ਤੋਂ ਇਸ ਦਾ ਬਦਲਾ ਲਵੇਗਾ। ਅਤੇ ਅੱਲਾਹ ਸ਼ਕਤੀ ਵਾਲਾ ਬਦਲਾ ਲੈਣ ਵਾਲਾ ਹੈ।

(96) ਤੁਹਾਡੇ ਲਈ ਸਮੁੰਦਰ ਦਾ ਸ਼ਿਕਾਰ ਅਤੇ ਉਸ ਦਾ ਖਾਣਾ ਤੁਹਾਡੇ ਲਾਭ ਅਤੇ ਕਾਫ਼ਲਿਆਂ ਦੇ ਲਈ ਹਲਾਲ ਕੀਤਾ ਗਿਆ ਹੈ। ਅਤੇ ਜਦੋਂ ਤੱਕ ਤੁਸੀਂ ਅਹਿਰਾਮ ਵਿਚ ਹੋਵੋ ਤਾਂ ਉਸ ਧਰਤੀ ਦਾ ਸ਼ਿਕਾਰ ਤੁਹਾਡੇ ਲਈ ਹਰਾਮ ਕੀਤਾ ਗਿਆ ਹੈ। ਅਤੇ ਅੱਲਾਹ ਤੋਂ ਡਰੋ ਜਿਸ ਕੋਲ ਤੁਸੀਂ ਪੇਸ਼ ਕੀਤੇ ਜਾਉਗੇ (97) ਅੱਲਾਹ ਨੇ ਇੱਜ਼ਤ ਵਾਲੇ ਘਰ (ਕਾਅਬਾ) ਨੂੰ ਲੋਕਾਂ ਲਈ ਅਮਨ ਦਾ ਪ੍ਰਤੀਕ

ਥਾਪਿਆ ਹੈ ਅਤੇ ਸਨਮਾਨਿਤ ਮਹੀਨਿਆਂ, ਕੁਰਬਾਨੀ ਅਤੇ ਉਨ੍ਹਾਂ ਜਾਨਵਰਾਂ ਨੂੰ ਜਿਨ੍ਹਾਂ ਦੇ ਗਲਾਂ ਵਿਚ ਪਟੇ ਬਣੇ ਹੋਏ ਹੋਣ। ਇਹ ਇਸ ਲਈ ਕਿ ਤੁਸੀਂ ਸਮਝ ਸਕੋ ਕਿ ਅੱਲਾਹ ਨੂੰ ਪਤਾ ਹੈ ਜੋ ਕੁਝ ਅਸਮਾਨਾਂ ਅਤੇ ਧਰਤੀ ਉੱਪਰ ਹੈ। ਅੱਲਾਹ ਇਸ ਨੂੰ ਜਾਣਦਾ ਹੈ। (98) ਸਮਝ ਲਵੋ ਕਿ ਅੱਲਾਹ ਦੀ ਸਜ਼ਾ ਸਖ਼ਤ ਹੈ ਅਤੇ ਬੇਸ਼ੱਕ ਅੱਲਾਹ ਮੁਆਫ਼ ਕਰਨ ਵਾਲਾ ਰਹਿਮਤ ਵਾਲਾ ਵੀ ਹੈ। (99) ਰਸੂਲ ਉੱਪਰ ਸਿਰਫ਼ ਰੱਬ ਦਾ ਸੁਨੇਹਾ ਪਹੁੰਚਾਉਣ ਹੀ ਫਰਜ਼ ਹੈ। ਅੱਲਾਹ ਜਾਣਦਾ ਹੈ ਜਿਹੜਾ ਕੁਝ ਤੁਸੀ ਪ੍ਰਗਟ ਕਰਦੇ ਹੋ ਜਾਂ ਜੋ ਕੁਝ ਤੁਸੀ ਲੁਕਾਉਂਦੇ ਹੋ। (100) ਆਖੋ, ਕਿ ਪਵਿੱਤਰ ਤੇ ਅਪਵਿੱਤਰ ਬਰਾਬਰ ਨਹੀਂ ਹੋ ਸਕਦੇ ਜੇਕਰ ਅਪਵਿੱਤਰਤਾ ਤੁਹਾਨੂੰ ਪਿਆਰੀ ਜਾਪਦੀ ਹੋਵੇ। ਇਸ ਲਈ ਤੁਸੀਂ ਅੱਲਾਹ ਤੋ ਡਰੋ ਹੇ ਬੁੱਧੀ ਵਾਲਿਓ! ਤਾਂ ਕਿ ਤੁਸੀ ਸਫ਼ਲਤਾ ਪ੍ਰਾਪਤ ਕਰੋ। (101) ਹੇ ਈਮਾਨ ਵਾਲਿਓ! ਅਜਿਹੀਆਂ ਗੱਲਾਂ ਦੇ ਸਬੰਧ ਵਿਚ ਸਵਾਲ ਨਾ ਕਰੋ ਜਿਹੜੀਆਂ ਜੇਕਰ ਤੁਹਾਡੇ ਤੇ ਪ੍ਰਗਟ ਕਰ ਦਿੱਤੀਆਂ ਜਾਣ ਤਾਂ ਤੁਹਾਨੂੰ ਭਾਰੀਆਂ ਲੱਗਣ ਅਤੇ ਜੇਕਰ ਉਨ੍ਹਾਂ ਦੇ ਸਬੰਧ ਵਿਚ ਸਵਾਲ ਕਰੋਗੇ। ਜਦੋਂ ਕੁਰਆਨ ਨਾਜ਼ਿਲ ਹੋ ਰਿਹਾ ਹੈ ਤਾਂ ਉਹ ਗੱਲਾਂ ਤੁਹਾਡੇ ਉੱਪਰ ਜ਼ਾਹਿਰ ਕਰ ਦਿੱਤੀਆਂ ਜਾਣਗੀਆਂ। ਅੱਲਾਹ ਨੇ ਉਨ੍ਹਾਂ ਨੂੰ ਮੁਆਫ਼ ਕੀਤਾ ਹੈ ਅਤੇ ਅੱਲਾਹ ਮੁਆਫ਼ ਕਰਨ ਵਾਲਾ ਅਤੇ ਧੀਰਜ ਧਾਰੀ ਹੈ। (102) ਅਜਿਹੀਆਂ ਹੀ ਗੱਲਾਂ ਤੁਹਾਡੇ ਤੋਂ ਪਹਿਲਾਂ ਇੱਕ ਵਰਗ ਨੇ ਪੁੱਛੀਆਂ ਸਨ ਫਿਰ ਉਹ ਉਨ੍ਹਾਂ ਤੋਂ ਇਨਕਾਰੀ ਹੋ ਗਏ। (103) ਅੱਲਾਹ ਨੇ ਬੁਹੈਰਾ, ਸਾਹਿਬਾ, ਵਸੀਲਾ ਅਤੇ ਹਾਮ (ਮੂਰਤੀਆਂ ਦੇ ਨਾਮ ਉੱਤੇ ਛੱਡੇ ਜਾਨਵਰ) ਨੀਯਤ ਨਹੀਂ ਕੀਤੀ। ਪਰ ਜਿਨ੍ਹਾਂ ਲੋਕਾਂ ਨੇ ਇਨਕਾਰ ਕੀਤਾ ਉਹ ਅੱਲਾਹ ਉੱਤੇ ਝੂਠੇ ਦੋਸ਼ ਲਾਉਂਦੇ ਹਨ ਅਤੇ ਉਨ੍ਹਾਂ ਵਿਚੋਂ ਜ਼ਿਆਦਾ ਦਿਮਾਗ ਤੋਂ ਕੰਮ ਨਹੀਂ ਲੈਂਦੇ (104) ਅਤੇ ਜਦੋਂ ਉਨ੍ਹਾਂ ਨੂੰ ਕਿਹਾ ਜਾਂਦਾ ਹੈ ਕਿ ਅੱਲਾਹ ਨੇ ਜਿਹੜਾ ਕੁਝ ਉਤਾਰਿਆ ਹੈ ਉਸ ਵੱਲ ਅਤੇ ਰਸੂਲ ਵੱਲ ਆਉ ਤਾਂ ਉਹ ਕਹਿੰਦੇ ਹਨ ਕਿ ਸਾਡੇ ਲਈ ਇਹੋ ਠੀਕ ਹੈ ਕਿਉਂਕਿ ਇਨ੍ਹਾਂ ਰਾਹਾਂ ਉੱਪਰ ਹੀ ਅਸੀਂ ਆਪਣੇ ਵੱਡਿਆਂ ਨੂੰ ਦੇਖਿਆ ਹੈ। ਭਲਾ ਜੇਕਰ ਉਨ੍ਹਾਂ ਦੇ ਵੱਡੇ ਵਡੇਰੇ ਨਾ ਕੁਝ ਜਾਣਦੇ ਹੋਣ ਅਤੇ ਨਾ ਹੀ ਚੰਗੇ ਰਾਹ ਤੇ ਹੋਣ। (105) ਹੇ ਈਮਾਨ ਵਾਲਿਓ! ਤੁਸੀਂ ਆਪਣੀ ਚਿੰਤਾ ਨਾ ਕਰੋ। ਕੋਈ ਭਟਕਿਆ ਹੋਇਆ ਹੋਵੇ ਤਾਂ ਉਸ ਤੋਂ ਤੁਹਾਡਾ ਕੋਈ ਨੁਕਸਾਨ ਨਹੀਂ ਜੇਕਰ ਤੁਸੀਂ ਠੀਕ ਰਾਹ ਤੇ ਹੋ। ਤੁਸੀਂ ਸਾਰਿਆਂ ਨੇ ਅੱਲਾਹ ਵੱਲ ਜਾਣਾ ਹੈ ਫਿਰ ਉਹ ਤੁਹਾਨੂੰ ਦੱਸ ਦੇਵੇਗਾ ਜੋ ਕੁਝ ਤੁਸੀਂ ਕਰ ਰਹੇ ਸੀ।

(106) ਹੇ ਈਮਾਨ ਵਾਲਿਓ! ਤੁਹਾਡੇ ਵਿਚਕਾਰ ਵਸੀਅਤ ਦੇ ਸਮੇਂ ਗਵਾਹੀ, ਜਦੋਂ ਕਿ ਤੁਹਾਡੇ ਵਿਚੋਂ ਕਿਸੇ ਦੀ ਮੌਤ ਦਾ ਵਕਤ ਆ ਜਾਵੇ ਤਾਂ ਇਸ ਤਰ੍ਹਾਂ ਹੈ ਕਿ ਦੋ ਭਰੋਸੇ ਯੋਗ ਬੰਦੇ ਤੁਹਾਡੇ ਵਿੱਚੋਂ ਗਵਾਹ ਹੋਣ। ਜਾਂ ਜੇਕਰ ਤੁਸੀਂ ਯਾਤਰਾ ਵਿਚ ਹੋਵੋ ਤਾਂ ਉੱਤੇ ਮੌਤ ਦੀ ਹਾਲਤ ਸਾਹਮਣੇ ਆ ਜਾਵੇ ਤਾਂ ਤੁਹਾਡੇ ਹੋਰ ਲੋਕਾਂ ਵਿਚੋਂ ਦੋ ਗਵਾਹ ਲੈ ਲਏ ਜਾਣ। ਫਿਰ ਜੇਕਰ ਤੁਹਾਨੂੰ ਸ਼ੱਕ ਹੋ ਜਾਵੇ ਤਾਂ ਦੋਵੇਂ ਗਵਾਹਾਂ ਨੂੰ ਨਮਾਜ਼ ਤੋਂ ਬਾਅਦ ਰੋਕ ਲਵੋ ਅਤੇ ਉਹ ਦੋਵੇਂ ਅੱਲਾਹ ਦੀ ਸਹੁੰ ਖਾ ਕੇ ਕਹਿਣ ਅਸੀਂ ਕਿਸੇ ਕੀਮਤ ਉੱਪਰ ਇਸ ਨੂੰ ਨਹੀਂ ਵੇਚਾਂਗੇ ਭਾਵੇਂ ਕੋਈ ਰਿਸ਼ਤੇਦਾਰ ਕਿਉਂ ਨਾ ਹੋਵੇ। ਅਤੇ ਨਾ ਹੀ ਅਸੀਂ ਅੱਲਾਹ ਦੀ ਗਵਾਹੀ ਨੂੰ ਲੁਕਾਵਾਂਗੇ। ਜੇਕਰ ਅਸੀਂ ਅਜਿਹਾ ਕਰੀਏ ਤਾਂ ਪਾਪੀ ਹੋਵਾਂਗੇ। (107) ਫਿਰ ਜੇਕਰ ਪਤਾ ਲਗੇ ਕਿ ਉਨ੍ਹਾਂ ਦੋਵਾਂ ਨੇ ਕਿਸੇ ਦਾ ਹੱਕ ਮਾਰਿਆ ਹੈ ਤਾਂ ਉਨ੍ਹਾਂ ਦੀ ਥਾਂ ਉੱਪਰ ਦੋ ਹੋਰ ਬੰਦੇ ਉਨ੍ਹਾਂ ਲੋਕਾਂ ਵਿਚੋਂ ਖੜੇ ਹੋਣ ਜਿਨ੍ਹਾਂ ਦਾ ਹੱਕ ਪਿਛਲੇ ਦੋ ਗਵਾਹਾਂ ਨੇ ਮਾਰਨਾ ਚਾਹਿਆ ਸੀ ਫਿਰ ਉਹ ਅੱਲਾਹ ਦੀ ਕਸਮ ਖਾਣ ਕਿ ਸਾਡੀ ਗਵਾਹੀ ਉਨ੍ਹਾਂ ਦੋਵਾਂ ਦੀ ਗਵਾਹੀ ਤੋਂ ਜ਼ਿਆਦਾ ਸੱਚੀ ਹੈ ਅਤੇ ਅਸੀਂ ਕੋਈ ਬੇ-ਇਨਸਾਫੀ ਵੀ ਨਹੀਂ ਕੀਤੀ। ਜੇਕਰ ਅਸੀਂ ਅਜਿਹਾ ਕਰੀਏ ਤਾਂ ਅਸੀਂ ਜ਼ਾਲਿਮਾਂ ਦੀ ਕਤਾਰ ਵਿਚ ਹੋਵਾਂਗੇ। (108) ਇਸ ਤਰੀਕੇ ਅਨੁਸਾਰ ਆਸ ਹੈ, ਕਿ ਲੋਕ ਗਵਾਹੀ ਨੂੰ ਠੀਕ ਢੰਗ ਨਾਲ ਦੇਣ ਜਾਂ ਇਸ ਤੋਂ ਡਰਣ ਕਿ ਸਾਡੀ ਸਹੁੰ ਉਨ੍ਹਾਂ ਦੀ ਸਹੁੰ ਤੋਂ ਬਾਅਦ ਪੁੱਠੀ ਪਵੇਗੀ। ਅਤੇ ਅੱਲਾਹ ਤੋਂ ਡਰੋ ਅਤੇ ਸੁਣੋ ਕਿ ਅੱਲਾਹ ਇਨਕਾਰੀਆਂ ਨੂੰ ਸਿੱਧੇ ਰਾਹ ਉੱਪਰ ਨਹੀਂ ਤੋਰਦਾ।

(109) ਜਿਸ ਦਿਨ ਅੱਲਾਹ ਪੈਗੰਬਰਾਂ ਨੂੰ ਇਕੱਠਿਆਂ ਕਰੇਗਾ, ਫਿਰ ਪੁੱਛੇਗਾ ਕਿ ਤੁਹਾਨੂੰ ਕੀ ਉੱਤਰ ਮਿਲਿਆ ਸੀ ਤਾਂ ਉਹ ਕਹਿਣਗੇ ਕਿ ਸਾਨੂੰ ਕੁਝ ਪਤਾ ਨਹੀਂ ਲੁਕੀਆਂ ਹੋਈਆਂ ਗੱਲਾਂ ਨੂੰ ਸਿਰਫ਼ ਤੂੰ ਹੀਂ ਜਾਣਦਾ ਹੈ। (110) ਜਦੋਂ ਅੱਲਾਹ ਕਹੇਗਾ ਕਿ ਹੇ ਮਰੀਅਮ ਦੇ ਪੁੱਤਰ ਈਸਾ! ਮੇਰੇ ਉਸ ਉਪਕਾਰ ਨੂੰ ਯਾਦ ਕਰ ਜਿਹੜਾ ਮੈਂ ਤੇਰੇ ਅਤੇ ਤੇਰੀ ਮਾਂ ਉੱਪਰ ਕੀਤਾ ਸੀ ਜਦੋਂ ਮੈਂ ਪਵਿੱਤਰ ਰੂਹ (ਜਿਬਰਾਈਲ) ਨਾਲ ਤੁਹਾਡੀ ਸਹਾਇਤਾ ਕੀਤੀ ਸੀ। ਤੁਸੀਂ ਲੋਕਾਂ ਨਾਲ ਗੱਲਾਂ ਕਰਦੇ ਸੀ ਮਾਂ ਦੀ ਗੋਦ ਵਿਚ ਵੀ ਅਤੇ ਬੁਢੇਪੇ ਵਿਚ ਵੀ। ਅਤੇ ਜਦੋਂ ਮੈਂ ਤੁਹਾਨੂੰ ਕਿਤਾਬ, ਹਿਕਮਤ, ਤੋਰੇਤ ਅਤੇ ਇੰਜੀਲ ਦੀ ਸਿੱਖਿਆ ਦਿੱਤੀ। ਅਤੇ ਜਦੋਂ ਤੁਸੀਂ ਮਿੱਟੀ ਵਰਗੇ ਪੰਛੀ ਜਿਹੇ ਤਸਵੀਰ ਮੇਰੇ ਹੁਕਮ ਨਾਲ ਬਣਾਉਂਦੇ ਸੀ ਫਿਰ ਉਸ ਵਿਚ ਫੂਕ ਮਾਰਦੇ ਸੀ ਤਾਂ ਉਹ ਪੰਛੀ ਦੀ ਤਸਵੀਰ ਮੇਰੇ ਹੁਕਮ ਨਾਲ ਅਸਲੀ ਪੰਛੀ ਬਣ ਜਾਂਦੀ ਸੀ। ਅਤੇ ਤੁਸੀਂ

ਮੇਰੇ ਹੁਕਮ ਨਾਲ ਅੰਨ੍ਹਿਆਂ ਅਤੇ ਕੋਹੜੀਆਂ ਨੂੰ ਰਾਜ਼ੀ ਕਰ ਦਿੰਦੇ ਸੀ। ਅਤੇ ਜਦੋਂ ਤੁਸੀਂ ਮੇਰੇ ਹੁਕਮ ਨਾਲ ਮੁਰਦਿਆਂ ਨੂੰ ਕਬਰਾਂ ਵਿਚੋਂ ਕੱਢ ਕੇ ਉਠਾ ਦਿੰਦੇ ਸੀ। ਅਤੇ ਜਦੋਂ ਮੈਂ ਇਸਰਾਈਲ ਦੀ ਔਲਾਦ ਨੂੰ ਤੁਹਾਡੇ ਉੱਪਰ ਹੱਥ ਚੁੱਕਣੋ ਰੋਕਿਆ ਜਦੋਂ ਕਿ ਤੁਸੀਂ ਉਨ੍ਹਾਂ ਕੋਲ ਸਪੱਸ਼ਟ ਨਿਸ਼ਾਨੀਆਂ ਲੈ ਕੇ ਆਏ ਤਾਂ ਉਨ੍ਹਾਂ ਵਿਚੋਂ ਇਨਕਾਰੀਆਂ ਨੇ ਕਿਹਾ ਕਿ ਇਹ ਤਾਂ ਖੁੱਲਮ-ਖੁੱਲ੍ਹਾ ਜਾਦੂ ਹੈ।

(111) ਅਤੇ ਜਦੋਂ ਮੈਂ ਹਵਾਰੀਆਂ (ਈਸਾਂ ਦੇ ਦੋਸਤ) ਦੇ ਦਿਲਾਂ ਵਿਚ ਇਹ ਗੱਲ ਪਾ ਦਿੱਤੀ ਕਿ ਮੇਰੇ ਉੱਪਰ ਈਮਾਨ ਲਿਆਉ ਅਤੇ ਮੇਰੇ ਪੈਗੰਬਰ ਉੱਪਰ ਵੀ ਈਮਾਨ ਲਿਆਉ ਤਾਂ ਉਨ੍ਹਾਂ ਨੇ ਕਿਹਾ ਕਿ ਅਸੀਂ ਈਮਾਨ ਲਿਆਏ ਪਰ ਤੂੰ ਗਵਾਹ ਬਣ ਅਸੀਂ ਅਗਿਆਕਾਰੀ ਹਾਂ। (112) ਜਦੋਂ ਸਾਥੀਆਂ ਨੇ ਕਿਹਾ ਕਿ ਹੇ ਮਰੀਅਮ ਦੇ ਪੁੱਤਰ ਈਸਾ! ਕੀ ਤੁਹਾਡਾ ਰੱਬ ਇਹ ਕਰ ਸਕਦਾ ਹੈ, ਕਿ ਸਾਡੇ ਲਈ ਅਸਮਾਨ ਵਿਚੋਂ ਇੱਕ ਥਾਲੀ (ਜਿਸ ਵਿਚ ਸਵਾਦੀ ਭੋਜਨ ਹੋਣ) ਉਤਾਰੇ। ਤਾਂ ਈਸਾ ਨੇ ਕਿਹਾ ਕਿ ਅੱਲਾਹ ਤੋਂ ਡਰੋ ਜੇਕਰ ਤੁਸੀਂ ਈਮਾਨ ਵਾਲੇ ਹੋ। (113) ਉਨ੍ਹਾਂ ਨੇ ਕਿਹਾ ਕਿ ਅਸੀਂ ਚਾਹੁੰਦੇ ਹਾਂ ਕਿ ਅਸੀਂ ਉਸ ਥਾਲੀ ਵਿਚੋਂ ਖਾਈਏ ਅਤੇ ਸਾਡੇ ਦਿਲਾਂ ਨੂੰ ਤਸੱਲੀ ਹੋ ਜਾਵੇ ਅਤੇ ਅਸੀਂ ਇਹ ਵੀ ਜਾਣ ਲਈਏ ਕਿ ਤੁਸੀਂ ਸਾਨੂੰ ਸੱਚ ਕਿਹਾ ਹੈ ਅਤੇ ਅਸੀਂ ਉਸ (ਉੱਤਰੀ ਥਾਲੀ) ਲਈ ਗਵਾਹੀ ਦੇਣ ਵਾਲੇ ਬਣ ਜਾਈਏ। (114) ਮਰੀਅਮ ਦੇ ਪੁੱਤਰ ਈਸਾ ਨੇ ਅਰਦਾਸ ਕੀਤੀ ਕਿ ਹੇ ਅੱਲਾਹ ਸਾਡੇ ਰੱਬ! ਤੂੰ ਆਕਾਸ਼ ਵਿਚੋਂ ਸਾਡੇ ਲਈ ਇੱਕ ਥਾਲੀ ਉਤਾਰ, ਜਿਹੜੀ ਸਾਡੇ ਲਈ ਇੱਕ ਈਦ (ਸਿਮਰਤੀ) ਬਣ ਜਾਏ ਅਤੇ ਸਾਡੇ ਅਗਲਿਆਂ ਲਈ ਵੀ ਅਤੇ ਸਾਡੇ ਪਿਛਲਿਆਂ ਲਈ ਵੀ ਅਤੇ ਇਹ ਤੇਰੇ ਵਲੋਂ ਇਕ ਨਿਸ਼ਾਨੀ ਹੋਵੇ। ਅਤੇ ਸਾਨੂੰ ਰਿਜ਼ਕ ਪ੍ਰਦਾਨ ਕਰ। ਕਿਉਂਕਿ ਤੂੰ ਹੀ ਸਭ ਤੋਂ ਵਧੀਆ ਰਿਜ਼ਕ ਦੇਣ ਵਾਲਾ ਹੈ। (115) ਅੱਲਾਹ ਨੇ ਆਖਿਆ ਕਿ ਮੈਂ ਇਹ ਭੋਜਨ ਨਾਲ ਪਰੋਸਿਆ ਥਾਲ ਤੁਹਾਡੇ ਲਈ ਜ਼ਰੂਰ ਉਤਾਰਾਂਗਾ ਪਰ ਇਸ ਤੋਂ ਬਾਅਦ ਜੇ ਕਿਸੇ ਬੰਦੇ ਨੇ ਤੁਹਾਡੇ ਵਿਚੋਂ ਇਨਕਾਰ ਕੀਤਾ ਤਾਂ ਮੈਂ ਉਸ ਨੂੰ ਅਜਿਹੀ ਸਜ਼ਾ ਦਿਆਂਗਾ ਕਿ ਸੰਸਾਰ ਵਿਚ ਅਜਿਹੀ ਸਜ਼ਾ ਕਿਸੇ ਨੂੰ ਨਾ ਦਿੱਤੀ ਹੋਵੇਗੀ।

(116) ਅਤੇ ਜਦੋਂ ਅੱਲਾਹ ਪੁੱਛੇਗਾ ਕਿ ਹੇ ਮਰੀਅਮ ਦੇ ਪੁੱਤਰ ਈਸਾ! ਕੀ ਤੁਸੀਂ ਲੋਕਾਂ ਨੂੰ ਕਿਹਾ ਸੀ। ਮੈਨੂੰ ਅਤੇ ਮੇਰੀ ਮਾਂ ਨੂੰ ਅੱਲਾਹ ਤੋਂ ਬਿਨਾਂ ਪੂਜਣ ਯੋਗ

ਬਣਾ ਲਵੋ। ਉਹ ਉਤਰ ਦੇਣਗੇ ਕਿ ਤੂੰ ਪਵਿੱਤਰ ਹੈ ਇਹ ਮੇਰਾ ਕੰਮ ਨਹੀਂ ਸੀ ਕਿ ਮੈਂ ਅਜਿਹੀ ਗੱਲ ਕਹਾਂ ਜਿਸਦਾ ਮੈਨੂੰ ਕੋਈ ਅਧਿਕਾਰ ਨਹੀਂ। ਜੇਕਰ ਮੈਂ ਇਹ ਕਿਹਾ ਵੀ ਹੋਵੇਗਾ ਤਾਂ ਤੁਹਾਨੂੰ ਜ਼ਰੂਰ ਪਤਾ ਹੋਵੇਗਾ। ਤੂੰ ਜਾਣਦਾ ਹੈ ਜੋ ਮੇਰੇ ਦਿਲ ਵਿਚ ਹੈ ਅਤੇ ਮੈਂ ਨਹੀਂ ਜਾਣਦਾ ਜੋ ਤੇਰੇ ਦਿਲ ਵਿਚ ਹੈ। ਬੇਸ਼ੱਕ ਤੂੰ ਹੀ ਗੁਪਤ ਗੱਲਾਂ ਦਾ ਜਾਣੂ ਹੈ। (117) ਮੈਂ ਉਨ੍ਹਾਂ ਨਾਲ ਉਹੀ ਗੱਲ ਕੀਤੀ ਜਿਸ ਦਾ ਤੂੰ ਮੈਨੂੰ ਹੁਕਮ ਦਿੱਤਾ ਸੀ। ਕਿ ਅੱਲਾਹ ਦੀ ਇਬਾਦਤ ਕਰੋ ਜੋ ਮੇਰਾ ਵੀ ਰੱਬ ਹੈ ਅਤੇ ਤੁਹਾਡਾ ਵੀ। ਅਤੇ ਮੈਂ ਉਨ੍ਹਾਂ ਲਈ ਗਵਾਹ ਸੀ ਜਦੋਂ ਤੱਕ ਮੈਂ ਉਨ੍ਹਾਂ ਵਿਚ ਰਿਹਾ। ਫਿਰ ਜਦੋਂ ਤੂੰ ਮੈਨੂੰ ਮੌਤ ਦੇ ਦਿੱਤੀ ਤਾਂ ਉਨ੍ਹਾਂ ਉੱਪਰ ਤੂੰ ਹੀ ਪਹਿਰੇਦਾਰ ਸੀ ਅਤੇ ਤੂੰ ਹਰ ਚੀਜ਼ ਦਾ ਗਵਾਹ ਹੈ। (118) ਜੇਕਰ ਤੂੰ ਉਨ੍ਹਾਂ ਨੂੰ ਦੰਡ ਦੇਵੇ ਤਾਂ ਉਹ ਤੇਰੇ ਬੰਦੇ ਹਨ ਅਤੇ ਜੇਕਰ ਤੂੰ ਉਹ ਉਨ੍ਹਾਂ ਨੂੰ ਮੁਆਫ਼ ਕਰ ਦੇਵੇ ਤਾਂ ਤੂੰ ਹੀ ਜ਼ੋਰਾਵਰ ਅਤੇ ਬਿਬੇਕਸ਼ੀਲ ਹੈ। (119) ਅੱਲਾਹ ਆਖੇਗਾ ਕਿ ਅੱਜ ਸੱਚਿਆਂ ਦਾ ਦਿਨ ਹੈ। ਉਨ੍ਹਾਂ ਦਾ ਸੱਚ ਉਨ੍ਹਾਂ ਦੇ ਕੰਮ ਆਵੇਗਾ। ਉਨ੍ਹਾਂ ਲਈ ਅਜਿਹੇ ਬਾਗ਼ ਹਨ ਜਿਨ੍ਹਾਂ ਦੇ ਥੱਲੇ ਨਹਿਰਾਂ ਵਗਦੀਆਂ ਹਨ ਅਤੇ ਉਹ ਉਸ ਵਿਚ ਹਮੇਸ਼ਾ ਰਹਿਣਗੇ ਅੱਲਾਹ ਉਨ੍ਹਾਂ ਤੋਂ ਖੁਸ਼ ਹੋਇਆ ਅਤੇ ਉਹ ਅੱਲਾਹ ਤੋਂ ਖੁਸ਼ ਹੋਏ ਇਹੀ ਵੱਡੀ ਸਫ਼ਲਤਾ ਹੈ। (120) ਆਕਾਸ਼ਾਂ ਅਤੇ ਧਰਤੀ ਉੱਪਰ ਅਤੇ ਜੋ ਕੁਝ ਇਨ੍ਹਾਂ ਵਿਚਕਾਰ ਹੈ ਸਭ ਉੱਤੇ ਅੱਲਾਹ ਦੀ ਹੀ ਬਾਦਸ਼ਾਹੀ ਹੈ ਅਤੇ ਉਹ ਹਰ ਚੀਜ਼ ਦੀ ਸਮਰੱਥਾ ਰੱਖਣ ਵਾਲਾ ਹੈ।

## 6 ਸੂਰਤ ਅਲ-ਅਨਆਮ

### ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ੁਰਮਾਉਣ ਵਾਲਾ ਹੈ।

(1) ਸੰਪੂਰਨ ਪ੍ਰਸੰਸਾ ਅੱਲਾਹ ਲਈ ਹੈ ਜਿਸ ਨੇ ਆਕਾਸ਼ਾਂ ਅਤੇ ਧਰਤੀ ਨੂੰ ਬਣਾਇਆ, ਹਨੇਰਿਆਂ ਅਤੇ ਪ੍ਰਕਾਸ਼ ਨੂੰ ਬਣਾਇਆ। ਫਿਰ ਵੀ ਇਨਕਾਰੀ ਲੋਕ ਦੂਸਰਿਆਂ ਨੂੰ ਆਪਣੇ ਰੱਬ ਦਾ ਸ਼ਰੀਕ ਬਣਾਉਂਦੇ ਹਨ। (2) ਉਹ ਹੀ ਹੈ ਜਿਸ ਨੇ ਤੁਹਾਨੂੰ ਮਿੱਟੀ ਤੋਂ ਪੈਦਾ ਕੀਤਾ। ਫਿਰ ਇੱਕ ਸਮਾਂ ਨਿਯਤ ਕੀਤਾ ਅਤੇ ਉਸ ਸਮੇਂ ਦਾ ਗਿਆਨ ਉਸ ਕੋਲ ਹੀ ਹੈ। ਫਿਰ ਵੀ ਤੁਸੀਂ ਸ਼ੱਕ ਕਰਦੇ ਹੋ। (3) ਅਤੇ ਉਹ ਹੀ ਅੱਲਾਹ ਆਕਾਸ਼ਾਂ ਵਿਚ ਹੈ ਅਤੇ ਉਹੀ ਧਰਤੀ ਵਿੱਚ। ਉਹ ਤੁਹਾਡੀਆਂ ਲੁਕੀਆਂ-ਛਿਪੀਆਂ ਨੂੰ ਜਾਣਦਾ ਹੈ। ਅਤੇ ਜਿਹੜਾ ਕੰਮ ਤੁਸੀਂ ਕਰਦੇ ਹੋ ਉਹ ਜਾਣਦਾ ਹੈ।

(4) ਅਤੇ ਉਨ੍ਹਾਂ ਦੇ ਰੱਬ ਦੀਆਂ ਨਿਸ਼ਾਨੀਆਂ ਵਿਚੋਂ ਜਿਹੜੀਆਂ ਨਿਸ਼ਾਨੀਆਂ ਵੀ ਉਨ੍ਹਾਂ ਕੋਲ ਆਉਂਦੀਆਂ ਹਨ ਉਹ ਉਸ ਤੋਂ ਬੇ-ਮੁੱਖ ਹੁੰਦੇ ਹਨ। (5) ਇਸ ਲਈ ਜਿਹੜੀ ਸਚਾਈ ਉਨ੍ਹਾਂ ਕੋਲ ਆਈ ਹੈ ਉਸ ਨੂੰ ਵੀ ਉਨ੍ਹਾਂ ਨੇ ਝੁਠਲਾ ਦਿੱਤਾ ਹੈ ਇਸ ਲਈ ਜਲਦੀ ਹੀ ਉਨ੍ਹਾਂ ਕੋਲ ਉਸ ਵਸਤੂ ਦੀਆਂ ਖ਼ਬਰਾਂ ਆਉਣਗੀਆਂ ਜਿਸ ਦਾ ਉਹ ਮਜ਼ਾਕ ਉਡਾਉਂਦੇ ਸਨ। (6) ਕੀ ਉਨ੍ਹਾਂ ਨੇ ਨਹੀਂ ਦੇਖਿਆ ਕਿ ਅਸੀਂ ਉਨ੍ਹਾਂ ਤੋਂ ਪਹਿਲਾਂ ਕਿੰਨੀਆਂ ਕੌਮਾਂ ਨੂੰ ਨਸ਼ਟ ਕੀਤਾ ਹੈ। ਉਨ੍ਹਾਂ ਨੂੰ ਅਸੀਂ ਧਰਤੀ ਉੱਪਰ ਉਨਾਂ ਸਥਾਪਿਤ ਕੀਤਾ ਸੀ ਜਿਨ੍ਹਾਂ ਤੁਹਾਨੂੰ ਨਹੀਂ ਕੀਤਾ। ਅਸੀਂ ਉਨ੍ਹਾਂ ਉੱਪਰ ਅਸਮਾਨ ਤੋਂ ਮੋਲ੍ਹੇਧਾਰ ਮੀਂਹ ਪਾਇਆ ਅਤੇ ਅਸੀਂ ਨਹਿਰਾਂ ਬਹਾਈਆਂ ਜਿਹੜੀਆਂ ਉਨ੍ਹਾਂ ਦੇ ਥੱਲੇ ਵਗਦੀਆਂ ਸਨ ਫਿਰ ਅਸੀਂ ਉਨ੍ਹਾਂ ਨੂੰ ਉਨ੍ਹਾਂ ਦੇ ਪਾਪਾਂ ਦੇ ਕਾਰਨ ਖ਼ਤਮ ਕਰ ਦਿੱਤਾ ਅਤੇ ਉਨ੍ਹਾਂ ਤੋਂ ਬਾਅਦ ਫਿਰ ਅਸੀਂ ਦੂਸਰੀਆਂ ਕੌਮਾਂ ਨੂੰ ਉਠਾਇਆ।

(7) ਅਤੇ ਜੇਕਰ ਅਸੀਂ ਤੁਹਾਡੇ ਉੱਤੇ ਇਹੋ ਜਿਹੀਆਂ ਕਿਤਾਬਾਂ ਉਤਾਰਦੇ ਜਿਹੜੀਆਂ ਕਾਗਜ਼ ਉੱਪਰ ਲਿਖੀਆਂ ਗਈਆਂ ਹੁੰਦੀਆਂ ਅਤੇ ਉਹ ਉਨ੍ਹਾਂ ਨੂੰ ਆਪਣੇ ਹੱਥਾਂ ਨਾਲ ਛੂਹ ਵੀ ਲੈਂਦੇ ਤਾਂ ਵੀ ਇਨਕਾਰੀ ਇਹੋ ਆਖਦੇ ਕਿ ਇਹ ਤਾਂ ਖੁੱਲਮ ਖੁੱਲ੍ਹਾ ਜਾਦੂ ਹੈ। (8) ਅਤੇ ਉਹ ਕਹਿੰਦੇ ਕਿ ਉਨ੍ਹਾਂ ਉੱਪਰ ਕੋਈ ਫ਼ਰਿਸ਼ਤਾ ਕਿਉਂ ਨਹੀਂ ਉਤਾਰਿਆ ਗਿਆ?ਅਤੇ ਜੇਕਰ ਅਸੀਂ ਕੋਈ ਫ਼ਰਿਸ਼ਤਾ ਉਤਾਰਦੇ ਤਾਂ ਮਾਮਲੇ ਦਾ ਫੈਸਲਾ ਹੋ ਜਾਂਦਾ, ਫਿਰ ਉਨ੍ਹਾਂ ਨੂੰ ਕੋਈ ਮੋਹਲਤ ਨਾ ਮਿਲਦੀ। (9) ਅਤੇ ਜੇਕਰ ਕਿਸੇ ਫ਼ਰਿਸ਼ਤੇ ਨੂੰ ਸੰਦੇਸ਼ ਵਾਹਕ ਬਣਾ ਕੇ ਭੇਜਦੇ ਤਾਂ ਉਸ ਨੂੰ ਵੀ ਮਨੁੱਖ ਬਣਾਉਂਦੇ ਅਤੇ ਉਨ੍ਹਾਂ ਨੂੰ ਉਸੇ ਸ਼ੱਕ ਵਿਚ ਪਾ ਦਿੰਦੇ ਜਿਸ ਵਿਚ ਉਹ ਹੁਣ ਪਏ ਹਨ। (10) ਅਤੇ ਤੁਹਾਡੇ ਤੋਂ ਪਹਿਲਾਂ ਵੀ ਸੰਦੇਸ਼ ਵਾਹਕਾਂ ਦਾ ਮਖੌਲ ਉਡਾਇਆ ਗਿਆ ਤਾਂ ਉਨ੍ਹਾਂ ਵਿਚੋਂ ਜਿਨ੍ਹਾਂ ਲੋਕਾਂ ਨੇ ਮਖੌਲ ਕੀਤਾ ਉਨ੍ਹਾਂ ਨੂੰ ਉਸੇ ਚੀਜ਼ ਨੇ ਆ ਘੇਰਿਆ ਜਿਸ ਦਾ ਉਹ ਮਖੌਲ ਕਰਦੇ ਸਨ। (11) ਆਖੋ, ਧਰਤੀ ਉੱਪਰ ਘੁੰਮੋ ਫਿਰੋ ਅਤੇ ਦੇਖੋ ਕਿ ਇਨਕਾਰੀਆਂ ਦਾ ਹਸ਼ਰ ਕੀ ਹੋਇਆ।

(12) ਪੁੱਛੋ ਕਿ ਕਿਸ ਦਾ ਹੈ ਜਿਹੜਾ ਆਕਾਸ਼ਾਂ ਅਤੇ ਧਰਤੀ ਉੱਪਰ ਹੈ। ਆਖੋ, ਸਾਰਾ ਕੁਝ ਅੱਲਾਹ ਦਾ ਹੈ। ਉਸ ਨੇ ਆਪਣੇ ਉੱਪਰ ਰਹਿਮਤ ਲਿਖ ਲਈ ਹੈ। ਉਹ ਯਕੀਨਨ ਹੀ ਤੁਹਾਨੂੰ ਕਿਆਮਤ ਦੇ ਦਿਨ ਇਕੱਠਾ ਕਰੇਗਾ ਇਸ ਵਿਚ ਕੋਈ ਸ਼ੱਕ ਨਹੀਂ। ਜਿਨ੍ਹਾਂ ਲੋਕਾਂ ਨੇ ਆਪਣੇ ਆਪ ਨੂੰ ਘਾਟੇ ਵਿਚ ਪਾਇਆ ਉਹੀ ਹਨ

ਜਿਹੜੇ ਉਸ ਉੱਪਰ ਈਮਾਨ ਨਹੀਂ ਲਿਆਉਂਦੇ। (13) ਜਿਹੜਾ ਦਿਨ ਅਤੇ ਰਾਤ ਨੂੰ ਠਹਿਰਦਾ ਹੈ ਉਹ ਸਾਰਾ ਕੁਝ ਉਸ ਅੱਲਾਹ ਦਾ ਹੈ ਅਤੇ ਉਹ ਸਭ ਕੁਝ ਸੁਣਨ ਵਾਲਾ ਅਤੇ ਜਾਣਨ ਵਾਲਾ ਹੈ। (14) ਆਖੋ, ਕੀ ਮੈਂ ਅੱਲਾਹ ਤੋਂ ਬਿਨ੍ਹਾਂ ਕਿਸੇ ਹੋਰ ਨੂੰ ਆਪਣਾ ਸਹਾਈ ਬਣਾਵਾਂ। ਜਿਹੜਾ ਧਰਤੀ ਅਤੇ ਆਕਾਸ਼ਾਂ ਨੂੰ ਬਨਾਉਣ ਵਾਲਾ ਹੈ ਅਤੇ ਉਹ ਸਭ ਨੂੰ ਖੁਆਉਂਦਾ ਹੈ ਉਸ ਨੂੰ ਕੋਈ ਨਹੀਂ ਖੁਆਉਂਦਾ। ਆਖੋ, ਮੈਨੂੰ ਹੁਕਮ ਮਿਲਿਆ ਹੈ ਕਿ ਮੈਂ ਸਭ ਤੋਂ ਪਹਿਲਾਂ ਆਗਿਆ ਦਾ ਪਾਲਣ ਕਰਨ ਵਾਲਾ ਬਣਾ ਅਤੇ ਤੁਸੀਂ ਕਦੇ ਵੀ ਮੁਸ਼ਰਿਕਾਂ (ਬੁੱਤ ਪੂਜਾ ਕਰਨ ਵਾਲਿਆਂ) ਵਿਚ ਸ਼ਾਮਿਲ ਨਾ ਹੋਵੋ। (15) ਆਖੋ, ਜੇਕਰ ਮੈਂ ਆਪਣੇ ਰੱਬ ਦੀ ਅਵੱਗਿਆ ਕਰਾਂ ਤਾਂ ਮੈਂ ਇੱਕ ਬਹੁਤ ਵੱਡੇ ਦਿਨ ਦੀ ਸਜ਼ਾ ਤੋਂ ਡਰਦਾ ਹਾਂ। (16) ਜਿਸ ਬੰਦੇ ਤੋਂ ਉਸ ਦਿਨ ਦੀ ਸਜ਼ਾ ਹਟਾ ਲਈ ਗਈ ਉਸ ਉੱਪਰ ਅੱਲਾਹ ਨੇ ਬੜੀ ਰਹਿਮਤ ਕੀਤੀ ਅਤੇ ਇਹ ਹੀ ਸਪੱਸ਼ਟ ਸਫ਼ਲਤਾ ਹੈ।

(17) ਅਤੇ ਜੇਕਰ ਅੱਲਾਹ ਤੁਹਾਨੂੰ ਕੋਈ ਦੁੱਖ ਪਹੁੰਚਾਵੇ ਤਾਂ ਉਸ ਤੋਂ ਬਿਨ੍ਹਾਂ ਉਸ (ਦੁੱਖ) ਨੂੰ ਦੂਰ ਕਰਨ ਵਾਲਾ ਹੋਰ ਕੋਈ ਨਹੀਂ। ਅਤੇ ਜੇਕਰ ਅੱਲਾਹ ਤੁਹਾਨੂੰ ਕੋਈ ਲਾਭ ਪਹੁੰਚਾਵੇਂ ਤਾਂ ਉਹ ਹਰ ਚੀਜ਼ ਉੱਪਰ ਸਮੱਰਥਾ ਰੱਖਦਾ ਹੈ। (18) ਅਤੇ ਆਪਣੇ ਬੰਦਿਆਂ ਉੱਪਰ ਉਸੇ ਦਾ ਵੱਸ ਚਲਦਾ ਹੈ ਅਤੇ ਉਹ ਸਰਵਵਿਆਪੀ ਅਤੇ ਸਰਵਗਿਆਤਾ ਹੈ। (19) ਤੁਸੀਂ ਪੁੱਛੋ ਕਿ ਸਭ ਤੋਂ ਵੱਡਾ ਗਵਾਹ ਕੌਣ ਹੈ। ਆਖੋ, ਅੱਲਾਹ ਕਿਉਂਕਿ ਉਹ ਮੇਰੇ ਅਤੇ ਤੁਹਾਡੇ ਵਿਚ ਗਵਾਹ ਹੈ ਅਤੇ ਮੇਰੇ ਉੱਪਰ ਇਹ ਕੁਰਆਨ ਉੱਤਰਿਆ ਹੈ ਤਾਂ ਕਿ ਮੈਂ ਤੁਹਾਨੂੰ ਇਸ ਬਾਰੇ ਸੂਚਿਤ ਕਰ ਦੇਂਵਾ ਅਤੇ ਉਹ ਵੀ ਸੂਚਿਤ ਕਰਨ ਜਿਨ੍ਹਾਂ ਕੋਲ ਇਹ ਕੁਰਆਨ ਪਹੁੰਚੇ। ਕੀ ਤੁਸੀਂ ਇਸ ਗੱਲ ਦੀ ਗਵਾਹੀ ਦਿੰਦੇ ਹੋ ਕਿ ਅੱਲਾਹ ਦੇ ਨਾਲ ਕੁਝ ਹੋਰ ਵੀ ਪੂਜਣਯੋਗ ਹੈ। ਆਖੋ, ਮੈਂ ਇਸ ਦੀ ਗਵਾਹੀ ਨਹੀਂ ਦਿੰਦਾ। ਆਖੋ, ਕਿ ਉਹ ਤਾਂ ਕੇਵਲ ਇਕ ਹੀ ਪੂਜਣਯੋਗ ਹੈ ਅਤੇ ਮੈਂ ਦੋਸ਼ ਮੁਕਤ ਹਾਂ ਤੁਹਾਡੇ ਬੁੱਤ ਪੂਜਕਾਂ ਤੋਂ।

(20) ਜਿਨ੍ਹਾਂ ਲੋਕਾਂ ਨੂੰ ਅਸੀਂ ਕਿਤਾਬ ਦਿੱਤੀ ਹੈ। ਉਹ ਇਸ ਨੂੰ ਇਸੇ ਤਰ੍ਹਾਂ ਪਛਾਣਦੇ ਹਨ ਜਿਸ ਤਰ੍ਹਾਂ ਉਹ ਆਪਣੇ ਪੁੱਤਰਾਂ ਨੂੰ ਪਹਿਚਾਣਦੇ ਹਨ। ਜਿਨ੍ਹਾਂ ਲੋਕਾਂ ਨੇ ਆਪਣੇ ਆਪ ਨੂੰ ਘਾਟੇ ਵਿਚ ਪਾਇਆ ਉਹ ਇਸ ਨੂੰ ਨਹੀਂ ਮੰਨਦੇ। (21) ਅਤੇ ਉਸ ਬੰਦੇ ਤੋਂ ਵੱਡਾ ਜ਼ੁਲਮੀ ਕੌਣ ਹੋਵੇਗਾ ਜਿਹੜਾ ਅੱਲਾਹ ਉੱਪਰ ਦੋਸ਼ ਲਾਵੇ ਜਾਂ

ਅੱਲਾਹ ਦੀਆਂ ਨਿਸ਼ਾਨੀਆਂ ਨੂੰ ਝੁਠਲਾਵੇ। ਅਸਲ ਵਿਚ ਜ਼ੁਲਮੀਆਂ ਨੂੰ ਕਾਮਯਾਬੀ ਨਹੀਂ ਮਿਲਦੀ। (22) ਅਤੇ ਜਿਸ ਦਿਨ ਅਸੀਂ ਇਨ੍ਹਾਂ ਸਾਰਿਆਂ ਨੂੰ ਇਕੱਠਾ ਕਰਾਂਗੇ ਫਿਰ ਅਸੀਂ ਉਨ੍ਹਾਂ ਸਾਂਝੀਦਾਰ ਠਹਿਰਾਉਣ ਵਾਲਿਆਂ ਨੂੰ ਪੁਛਾਂਗੇ ਕਿ ਤੁਹਾਡਾ ਉਹ ਸਾਂਝੀਦਾਰ ਕਿੱਥੇ ਹਨ ਜਿਸ ਦਾ ਤੁਸੀਂ ਦਾਅਵਾ ਕਰਦੇ ਸੀ। (23) ਫਿਰ ਉਨ੍ਹਾਂ ਕੋਲ ਕੋਈ ਬਹਾਨਾ ਨਹੀਂ ਰਹੇਗਾ ਪਰ ਉਹ ਇਹ ਕਹਿਣਗੇ ਕਿ ਅੱਲਾਹ ਆਪਣੇ ਰੱਬ ਦੀ ਸਹੁੰ। ਅਸੀਂ ਬੁੱਤ ਪੂਜਣ ਵਾਲੇ ਨਹੀਂ ਸੀ। (24) ਦੇਖੋ ਕਿ ਉਹ ਕਿਸ ਤਰ੍ਹਾਂ ਆਪਣੇ ਆਪ ਨਾਲ ਝੂਠ ਬੋਲਦੇ ਹਨ ਅਤੇ ਉਹ ਗੱਲ੍ਹਾਂ ਖੋਹ ਲਈਆਂ ਗਈਆਂ ਜਿਹੜੀਆਂ ਇਹ ਬਣਾਇਆ ਕਰਦੇ ਸਨ। (25) ਅਤੇ ਉਨ੍ਹਾਂ ਵਿਚੋਂ ਕੁੱਝ ਲੋਕ ਅਜਿਹੇ ਹਨ ਜਿਹੜੇ ਤੁਹਾਡੇ ਵੱਲ ਕੰਨ ਲਗਾਉਂਦੇ ਹਨ ਅਤੇ ਅਸੀਂ ਉਨ੍ਹਾਂ ਦੇ ਦਿਲਾਂ ਉੱਪਰ ਪਰਦਾ ਪਾ ਦਿੱਤਾ ਹੈ ਕਿ ਉਹ ਇਸ ਨੂੰ ਸਮਝਣ ਹੀ ਨਾ ਅਤੇ ਉਨ੍ਹਾਂ ਦੇ ਕੰਨਾਂ ਵਿਚ ਭਾਰ ਹੈ। ਜੇਕਰ ਉਹ ਸਾਰੀਆਂ ਨਿਸ਼ਾਨੀਆਂ ਦੇਖ ਲੈਣ ਤਾਂ ਵੀ ਉਹ ਇਨ੍ਹਾਂ ਉੱਪਰ ਈਮਾਨ ਨਹੀਂ ਲਿਆਉਣਗੇ। ਇਥੋਂ ਤੱਕ ਕਿ ਜਦੋਂ ਉਹ ਤੁਹਾਡੇ ਕੋਲ ਤੁਹਾਡੇ ਨਾਲ ਲੜਣ ਵਾਸਤੇ ਆਉਂਦੇ ਹਨ ਤਾਂ ਉਹ ਇਨਕਾਰੀ ਕਹਿੰਦੇ ਹਨ ਕਿ ਇਹ ਤਾਂ ਬਸ ਪਹਿਲਾਂ ਵਾਲੇ ਲੋਕਾਂ ਦੀਆਂ ਕਹਾਣੀਆਂ ਹਨ। (26) ਉਹ ਲੋਕਾਂ ਨੂੰ ਰੋਕਦੇ ਹਨ ਅਤੇ ਖੁਦ ਵੀ ਇਸ ਤੋਂ ਅੱਲਗ ਰਹਿੰਦੇ ਹਨ ਉਹ ਸਿਰਫ਼ ਆਪਣੇ ਆਪ ਨੂੰ ਤਬਾਹ ਕਰ ਰਹੇ ਹਨ। ਪਰ ਉਹ ਨਹੀਂ ਸਮਝਦੇ। (27) ਅਤੇ ਜੇਕਰ ਤੁਸੀਂ ਉਨ੍ਹਾਂ ਨੂੰ ਉਸ ਵਕਤ ਦੇਖੋ ਜਦੋਂ ਉਹ ਅੱਗ ਵਿਚ ਖੜੇ ਕੀਤੇ ਜਾਣਗੇ ਤਾਂ ਉਹ ਕਹਿਣਗੇ ਕਿ ਕਾਸ਼! ਸਾਨੂੰ ਫਿਰ (ਧਰਤੀ ਉੱਪਰ) ਭੇਜ ਦਿੱਤਾ ਜਾਵੇ ਤਾਂ ਅਸੀਂ ਕਦੇ ਵੀ ਆਪਣੇ ਰੱਬ ਦੀਆਂ ਨਿਸ਼ਾਨੀਆਂ ਤੋਂ ਇਨਕਾਰੀ ਨਹੀਂ ਹੋਵਾਂਗੇ ਅਤੇ ਅਸੀਂ ਈਮਾਨ ਵਾਲਿਆਂ ਵਿਚ ਸ਼ਾਮਿਲ ਹੋਵਾਂਗੇ। (28) ਹੁਣ ਉਨ੍ਹਾਂ ਉੱਤੇ ਉਹ ਸਾਰਾ ਕੁਝ ਪ੍ਰਗਟ ਹੋ ਗਿਆ ਜਿਸ ਨੂੰ ਪਹਿਲਾਂ ਛੁਪਾਉਂਦੇ ਸਨ ਅਤੇ ਜੇਕਰ ਹੁਣ ਉਹ ਵਾਪਿਸ ਭੇਜ ਦਿੱਤੇ ਜਾਣ ਤਾਂ ਫਿਰ ਉਹ ਉਹ ਹੀ ਕਰਨਗੇ ਜਿਸ ਵੱਲੋਂ ਉਨ੍ਹਾਂ ਨੂੰ ਰੋਕਿਆ ਗਿਆ ਸੀ। ਅਤੇ ਬੇਸ਼ੱਕ ਇਹ ਝੂਠੇ ਹਨ।

(29) ਅਤੇ ਉਹ ਕਹਿੰਦੇ ਹਨ ਕਿ ਸਾਡਾ ਤਾਂ ਸਿਰਫ਼ ਸੰਸਾਰਿਕ ਜੀਵਨ ਹੀ ਹੈ। ਅਤੇ ਅਸੀਂ ਫਿਰ ਉਠਾਏ ਜਾਣ ਵਾਲੇ ਨਹੀਂ। (30) ਜੇਕਰ ਤੁਸੀਂ ਉਸ ਸਮੇਂ ਨੂੰ ਦੇਖਦੇ ਜਦੋਂ ਉਹ ਆਪਣੇ ਰੱਬ ਦੇ ਸਾਹਮਣੇ ਖੜ੍ਹੇ ਕੀਤੇ ਜਾਣਗੇ ਅਤੇ ਉਹ ਉਨ੍ਹਾਂ ਤੋਂ ਪੁੱਛੇਗਾ ਕੀ ਇਹ ਅਸਲੀਅਤ ਨਹੀਂ। ਤਾਂ ਉਹ ਉਤਰ ਦੇਣਗੇ ਕਿ ਹਾਂ, ਸਾਡੇ ਰੱਬ ਦੀ

ਸਹੁੰ, ਇਹੀ ਅਸਲੀਅਤ ਹੈ। ਤਾਂ ਅੱਲਾਹ ਕਹੇਗਾ ਚੰਗਾ ਤਾਂ ਉਸ ਗਲਤੀ ਦੇ ਬਦਲੇ ਇਹ ਸਜ਼ਾ ਵੀ ਚੱਖੋ। ਜਿਹੜੀ ਤੁਸੀਂ ਕਰਦੇ ਰਹੇ ਸੀ। (31) ਅਸਲ ਵਿਚ ਉਹ ਲੋਕ ਘਾਟੇ ਦੇ ਵਿਚ ਰਹੇ ਜਿਨ੍ਹਾਂ ਨੇ ਅੱਲਾਹ ਨਾਲ ਮਿਲਣ ਨੂੰ ਝੁਠਲਾਇਆ। ਇੱਥੋਂ ਤੱਕ ਕਿ ਜਦੋਂ ਉਹ ਵਖ਼ਤ ਉਨ੍ਹਾਂ ਉੱਪਰ ਅਚਾਨਕ ਆਵੇਗਾ ਤਾਂ ਉਹ ਕਹਿਣਗੇ, ਹਾਏ ਅਫਸੋਸ! ਇਸ ਮਾਮਲੇ ਵਿਚ ਅਸੀਂ ਕਿਹੋ ਜਿਹੀ ਲਾਪਰਵਾਹੀ ਕੀਤੀ। ਉਹ ਆਪਣਾ ਭਾਰ ਆਪਣੀਆਂ ਪਿੱਠਾਂ ਉੱਪਰ ਚੁੱਕੇ ਖੜੇ ਹੋਣਗੇ। ਦੇਖੋ, ਕਿਹੋ ਜਿਹਾ ਬੁਰਾ ਭਾਰ ਹੈ। ਜਿਸ ਨੂੰ ਉਹ ਚੁੱਕਣਗੇ। (32) ਸੰਸਾਰ ਦਾ ਜੀਵਨ ਤਾਂ ਬੱਸ ਖੇਲ ਤਮਾਸ਼ਾ ਹੈ। ਉਨ੍ਹਾਂ ਲੋਕਾਂ ਲਈ ਪ੍ਰਲੋਕ ਦਾ ਘਰ ਚੰਗਾ ਹੈ ਜਿਹੜੇ (ਰੱਬੀ) ਭੈਅ ਰੱਖਦੇ ਹਨ। ਕੀ ਤੁਸੀਂ ਨਹੀਂ ਸਮਝਦੇ।

(33) ਸਾਨੂੰ ਗਿਆਨ ਹੈ ਕਿ ਉਹ ਜਿਹੜਾ ਕੁਝ ਕਹਿੰਦੇ ਹਨ ਉਸ ਨਾਲ ਤੁਹਾਨੂੰ ਦੁੱਖ ਹੁੰਦਾ ਹੈ। ਇਹ ਲੋਕ ਤੁਹਾਨੂੰ ਨਹੀਂ ਝੁਠਲਾਉਂਦੇ ਬਲਕਿ ਅਸਲ ਵਿਚ ਇਹ ਜ਼ੁਲਮੀ ਅੱਲਾਹ ਦੀਆਂ ਨਿਸ਼ਾਨੀਆਂ ਤੋਂ ਇਨਕਾਰੀ ਹੋ ਰਹੇ ਹਨ। (34) ਅਤੇ ਤੁਹਾਡੇ ਤੋਂ ਪਹਿਲਾਂ ਵੀ ਸੰਦੇਸ਼ ਵਾਹਕਾਂ (ਪੈਗ਼ੰਬਰਾਂ) ਨੂੰ ਝੁਠਲਾਇਆ ਗਿਆ। ਉਨ੍ਹਾਂ ਨੇ ਝੁਠਲਾਏ ਜਾਣ ਅਤੇ ਕਸ਼ਟ ਪਹੁੰਚਾਏ ਜਾਣ ਦੇ ਬਾਵਜੂਦ ਵੀ ਧੀਰਜ ਤੋਂ ਕੰਮ ਲਿਆ। ਇਥੋਂ ਤੱਕ ਕਿ ਉਨ੍ਹਾਂ ਨੂੰ ਸਾਡੀ ਸਹਾਇਤਾ ਪਹੁੰਚ ਗਈ। ਅਤੇ ਅੱਲਾਹ ਦੀਆਂ ਗੱਲਾਂ ਨੂੰ ਕੋਈ ਬਦਲਣ ਵਾਲਾ ਨਹੀਂ। ਅਤੇ ਪੈਗ਼ੰਬਰਾਂ ਦੀਆਂ ਕੁਝ ਖ਼ਬਰਾ ਤੁਹਾਨੂੰ ਪਹੁੰਚ ਚੁੱਕੀਆਂ ਹਨ। (35) ਅਤੇ ਜੇਕਰ ਉਨ੍ਹਾਂ ਦੀ ਬੇ-ਮੁੱਖਤਾ ਤੁਹਾਨੂੰ ਭਾਰੀ ਜਾਪਦੀ ਹੈ ਅਤੇ ਜੇਕਰ ਤੁਹਾਡੇ ਵਿਚ ਕੁਝ ਸਮਰੱਥਾ ਹੈ ਤਾਂ ਤੁਸੀਂ ਜ਼ਮੀਨ ਵਿਚ ਕੋਈ ਸੁਰੰਗ ਲਭੋ ਜਾਂ ਅਸਮਾਨ ਨੂੰ ਪਉੜੀ ਲਗਾਉ ਅਤੇ ਉਨ੍ਹਾਂ ਲਈ ਕੋਈ ਨਿਸ਼ਾਨੀ ਲੈ ਆਉ। ਅਤੇ ਜੇਕਰ ਅੱਲਾਹ ਚਾਹੁੰਦਾ ਤਾਂ ਇਨ੍ਹਾਂ ਸਾਰਿਆਂ ਨੂੰ ਚੰਗੇ ਰਾਹ ਉੱਤੇ ਇਕੱਠਾ ਕਰ ਦਿੰਦਾ। ਤਾਂ ਤੁਸੀਂ ਨਾ ਸਮਝ ਨਾ ਬਣੋ। (36) ਸਵੀਕਾਰ ਤਾਂ ਉਹ ਲੋਕ ਕਰਦੇ ਹਨ ਜਿਹੜੇ ਸੁਣਦੇ ਹਨ ਅਤੇ ਮੁਰਦਿਆਂ ਨੂੰ ਅੱਲਾਹ ਉਠਾਵੇਗਾ ਫਿਰ ਉਹ ਉਸ ਵੱਲ ਹੀ ਮੋੜੇ ਜਾਣਗੇ।

(37) ਅਤੇ ਉਹ ਆਖਦੇ ਹਨ ਕਿ ਰਸੂਲ ਉੱਪਰ ਕੋਈ ਨਿਸ਼ਾਨੀ ਉਸ ਦੇ ਰੱਬ ਵੱਲੋਂ ਕਿਉਂ ਨਹੀਂ ਉਤਾਰੀ ਗਈ। ਆਖੋ, ਬੇਸ਼ੱਕ ਅੱਲਾਹ ਸਮੱਰਥਾ ਰੱਖਦਾ ਹੈ ਕਿ ਕੋਈ ਨਿਸ਼ਾਨੀ ਉਤਾਰੇ, ਪਰੰਤੂ ਜ਼ਿਆਦਾਤਰ ਲੋਕ ਨਹੀਂ ਸਮਝਦੇ। (38) ਅਤੇ

ਜਿਹੜਾ ਵੀ ਜੀਵਨਧਾਰੀ ਧਰਤੀ ਉੱਪਰ ਚਲਦਾ ਹੈ ਜਾਂ ਜਿਹੜਾ ਵੀ ਪੰਛੀ ਆਪਣੇ ਦੋਵੇਂ ਖੰਭਾਂ (ਪੰਖਾਂ) ਨਾਲ ਉਡਦਾ ਹੈ ਉਹ ਸਾਰੇ ਤੁਹਾਡੀ ਤਰ੍ਹਾਂ ਹੀਂ ਪ੍ਰਜਾਤੀਆਂ ਹਨ। ਅਸੀਂ ਲਿਖਣ ਵਿਚ ਕੋਈ ਚੀਜ਼ ਨਹੀਂ ਛੱਡੀ। ਫਿਰ ਸਾਰੇ ਆਪਣੇ ਰੱਬ ਦੇ ਕੋਲ ਇਕੱਠੇ ਕੀਤੇ ਜਾਣਗੇ। (39) ਅਤੇ ਜਿਨ੍ਹਾਂ ਨੇ ਸਾਡੀਆਂ ਨਿਸ਼ਾਨੀਆਂ ਨੂੰ ਝੁਠਲਾਇਆ ਉਹ ਬੋਲੇ, ਗੂੰਗੇ ਅਤੇ ਹਨੇਰੇ ਵਿਚ ਪਏ ਹੋਏ ਹਨ। ਅੱਲਾਹ ਜਿਸ ਨੂੰ ਚਾਹੁੰਦਾ ਹੈ ਭਟਕਾ ਦਿੰਦਾ ਹੈ ਅਤੇ ਜਿਸ ਨੂੰ ਚਾਹੁੰਦਾ ਹੈ ਸਿੱਧੇ ਰਾਹ ਤੋਰ ਦਿੰਦਾ ਹੈ।

(40) ਆਖੋ, ਇਹ ਦੱਸੋ ਕਿ ਜੇਕਰ ਤੁਹਾਡੇ ਉੱਪਰ ਅੱਲਾਹ ਵਲੋਂ ਪੀੜ ਆਵੇ ਜਾਂ ਪਰਲੋ ਆਵੇ ਤਾਂ ਕੀ ਤੁਸੀਂ ਅੱਲਾਹ ਤੋਂ ਬਿਨ੍ਹਾਂ ਕਿਸੇ ਹੋਰ ਨੂੰ ਪੁਕਾਰੋਗੇ। ਦੱਸੋ ਜੇਕਰ ਤੁਸੀਂ ਸੱਚੇ ਹੋ। (41) ਸਗੋਂ ਤੁਸੀਂ ਉਸੇ ਨੂੰ ਹੀਂ ਪੁਕਾਰੋਗੇ ਫਿਰ ਉਹ ਉਸ ਮੁਸ਼ਕਲ ਨੂੰ ਦੂਰ ਕਰ ਦਿੰਦਾ ਹੈ, ਜਿਸ ਲਈ ਤੁਸੀਂ ਉਸ ਨੂੰ ਪੁਕਾਰਦੇ ਹੋ, ਪਰ ਜੇਕਰ ਉਹ ਚਾਹੁੰਦਾ ਹੈ ਅਤੇ ਤੁਸੀਂ ਉਨ੍ਹਾਂ ਨੂੰ ਭੁੱਲ ਜਾਂਦੇ ਹੋ, ਜਿਨ੍ਹਾਂ ਨੂੰ ਤੁਸੀਂ ਸਾਂਝੀਦਾਰ ਠਹਿਰਾਉਂਦੇ ਹੋ।

(42) ਅਤੇ ਤੁਹਾਡੇ ਤੋਂ ਪਹਿਲਾਂ ਬਹੁਤ ਸਾਰੀਆਂ ਕੌਮਾਂ ਵੱਲ ਅਸੀਂ ਰਸੂਲ ਭੇਜੇ। ਫਿਰ ਅਸੀਂ ਉਨ੍ਹਾਂ ਨੂੰ ਜਕੜਿਆ ਕਸ਼ਟ ਵਿਚ ਅਤੇ ਦੁੱਖ ਵਿਚ ਤਾਂ ਕਿ ਉਹ ਗਿੜਗੜਾਉਣ। (43) ਤਾਂ ਜਦੋਂ ਸਾਡੇ ਵੱਲੋਂ ਉਨ੍ਹਾਂ ਉੱਪਰ ਕੋਈ ਬਿਪਤਾ ਆਈ ਤਾਂ ਉਹ ਕਿਉਂ ਨਾ ਗਿੜਗੜਾਉਣ, ਸਗੋਂ ਉਨ੍ਹਾਂ ਦੇ ਦਿਲ ਹੋਰ ਸਖ਼ਤ ਹੋ ਗਏ। ਅਤੇ ਸ਼ੈਤਾਨ ਉਨ੍ਹਾਂ ਦੀ ਦ੍ਰਿਸ਼ਟੀ ਵਿਚ ਉਨ੍ਹਾਂ ਦੇ ਕੀਤੇ ਕੰਮਾਂ ਨੂੰ ਮਨਮੋਹਕ ਬਣਾ ਕੇ ਦਿਖਾਉਂਦਾ ਰਿਹਾ। (44) ਫਿਰ ਜਦੋਂ ਉਨ੍ਹਾਂ ਨੇ ਉਸ ਉਪਦੇਸ਼ ਨੂੰ ਭੁਲਾ ਦਿੱਤਾ ਜਿਹੜਾ ਉਨ੍ਹਾਂ ਨੂੰ ਦਿੱਤਾ ਗਿਆ ਸੀ ਤਾਂ ਅਸੀਂ ਉਨ੍ਹਾਂ ਲਈ ਹਰ ਚੀਜ਼ ਦੇ ਦਰਵਾਜੇ ਖੋਲ੍ਹ ਦਿੱਤੇ। ਇੱਥੋਂ ਤੱਕ ਕਿ ਜਦੋਂ ਉਹ ਉਸ ਚੀਜ਼ ਉੱਪਰ ਪ੍ਰਸੰਨ ਹੋ ਗਏ ਜਿਹੜੀ ਉਨ੍ਹਾਂ ਨੂੰ ਦਿੱਤੀ ਗਈ ਸੀ ਤਾਂ ਅਸੀਂ ਅਚਾਨਕ ਉਨ੍ਹਾਂ ਨੂੰ ਫੜ੍ਹ ਲਿਆ। ਉਸ ਵਕਤ ਉਹ ਨਿਰਾਸ਼ ਹੋ ਕੇ ਰਹਿ ਗਏ। (45) ਇਸ ਲਈ ਅਸੀਂ ਉਨ੍ਹਾਂ ਲੋਕਾਂ ਦੀ ਜੜ੍ਹ ਕੱਟ ਦਿੱਤੀ ਜਿਨ੍ਹਾਂ ਨੇ ਜ਼ੁਲਮ ਕੀਤਾ ਸੀ। ਅਤੇ ਸਾਰੀ ਪ੍ਰਸੰਸਾ ਅੱਲਾਹ ਲਈ ਹੈ। (ਉਹ) ਸਾਰੇ ਸੰਸਾਰਾਂ ਦਾ ਰੱਬ ਹੈ।

(46) ਆਖੋ, ਇਹ ਦੱਸੋ ਕਿ ਜੇਕਰ ਅੱਲਾਹ ਤੁਹਾਡੇ ਕੰਨ ਅਤੇ ਤੁਹਾਡੀਆਂ ਅੱਖਾਂ ਖੋਹ ਲਵੇ ਅਤੇ ਤੁਹਾਡੇ ਦਿਲਾਂ ਉੱਪਰ ਮੋਹਰ ਲਗਾ ਦੇਵੇ ਤਾਂ ਅੱਲਾਹ ਤੋਂ ਬਿਨ੍ਹਾਂ

ਕਿਹੜਾ ਪੂਜਣਯੋਗ ਹੈ ਜਿਹੜਾ ਉਨ੍ਹਾਂ ਨੂੰ ਵਾਪਿਸ ਲਿਆਵੇ। ਦੇਖੋ ਕਿ ਅਸੀਂ ਕਿਵੇਂ ਕਰਕੇ ਅਲੱਗ-ਅਲੱਗ ਢੰਗ ਨਾਲ ਨਿਸ਼ਾਨੀਆਂ ਬਿਆਨ ਕਰਦੇ ਹਾਂ, ਫਿਰ ਵੀ ਉਹ ਬੇਮੁੱਖ ਹੁੰਦੇ ਹਨ। (47) ਆਖੋ, ਇਹ ਦਸੋ ਕਿ ਜੇਕਰ ਅੱਲਾਹ ਦਾ ਕਹਿਰ ਅਚਾਨਕ ਜਾਂ ਖਬਰ ਦੇਣ ਤੋਂ ਬਾਅਦ ਆ ਜਾਵੇ ਤਾਂ ਜ਼ੁਲਮੀਆਂ ਤੋਂ ਬਿਨ੍ਹਾਂ ਹੋਰ ਕੌਣ ਹੋਵੇਗਾ ਜਿਹੜਾ ਨਸ਼ਟ ਹੋਵੇਗਾ। (48) ਅਤੇ ਰਸੂਲਾਂ ਨੂੰ ਅਸੀਂ ਸਿਰਫ਼ ਚੰਗੀ ਖ਼ਬਰ ਦੇਣ ਵਾਲੇ ਜਾਂ ਭੈਅ-ਭੀਤ ਕਰਨ ਵਾਲੇ ਦੀ ਹੈਸੀਅਤ ਵਿਚ ਭੇਜਦੇ ਹਾਂ। ਫਿਰ ਜਿਹੜਾ ਈਮਾਨ ਲਿਆਇਆ ਅਤੇ ਜਿਸ ਨੇ ਆਪਣਾ ਸੁਧਾਰ ਕਰ ਲਿਆ ਤਾਂ ਉਨ੍ਹਾਂ ਲਈ ਨਾ ਕੋਈ ਡਰ ਹੈ ਅਤੇ ਨਾ ਹੀ ਉਹ ਦੁਖੀ ਹੋਣਗੇ। (49) ਅਤੇ ਜਿਨ੍ਹਾਂ ਨੇ ਸਾਡੀਆਂ ਨਿਸ਼ਾਨੀਆਂ ਨੂੰ ਝੁਠਲਾਇਆ ਤਾਂ ਉਨ੍ਹਾਂ ਨੂੰ ਪੀੜਾ ਫੜ ਲਵੇਗੀ ਇਸ ਲਈ ਕਿਉਂਕਿ ਉਹ ਇਨਕਾਰ ਕਰਦੇ ਸੀ। (50) ਆਖੋ, ਮੈਂ ਤੁਹਾਨੂੰ ਇਹ ਨਹੀ ਕਹਿੰਦਾ ਕਿ ਮੇਰੇ ਕੋਲ ਅੱਲਾਹ ਦੇ ਖਜ਼ਾਨੇ ਹਨ ਅਤੇ ਨਾ ਹੀਂ ਮੈਂ ਰਾਜ਼ ਦੀਆਂ ਗੱਲਾਂ ਜਾਣਦਾ ਹਾਂ ਅਤੇ ਨਾ ਮੈਂ ਤੁਹਾਨੂੰ ਕਹਿੰਦਾ ਹਾਂ ਕਿ ਮੈਂ ਫ਼ਰਿਸ਼ਤਾ ਹਾਂ। ਮੈਂ ਤਾਂ ਸਿਰਫ਼ ਅੱਲਾਹ ਦੀ ਬਾਣੀ ਦਾ ਪਾਲਣ ਕਰਦਾ ਹਾਂ ਜੋ ਮੇਰੇ ਕੋਲ ਆਈ ਹੈ। ਆਖੋ, ਕੀ ਅੰਨ੍ਹਾਂ ਅਤੇ ਕੀ ਅੱਖਾਂ ਵਾਲਾ ਦੋਵੇਂ ਇੱਕ ਬਰਾਬਰ ਹੋ ਸਕਦੇ ਹਨ? ਕੀ ਤੁਸੀਂ ਇਸ ਗੱਲ ਤੇ ਵਿਚਾਰ ਨਹੀਂ ਕਰਦੇ।

(51) ਅਤੇ ਤੁਸੀਂ ਇਸ ਅੱਲਾਹ ਦੀ ਬਾਣੀ ਦੇ ਰਾਹੀਂ ਉਨ੍ਹਾਂ ਲੋਕਾਂ ਨੂੰ ਡਰਾਉ ਜਿਹੜੇ ਇਸ ਗੱਲ ਦਾ ਭੈਅ ਰੱਖਦੇ ਹਨ ਕਿ ਉਹ ਆਪਣੇ ਰੱਬ ਦੇ ਕੋਲ ਇਸ ਹਾਲਤ ਵਿਚ ਇਕੱਠੇ ਕੀਤੇ ਜਾਣਗੇ ਕਿ ਅੱਲਾਹ ਤੋਂ ਬਿਨ੍ਹਾਂ ਨਾ ਉਨ੍ਹਾਂ ਦਾ ਕੋਈ ਸਮਰੱਥਕ ਹੋਵੇਗਾ ਅਤੇ ਨਾ ਹੀ ਉਨ੍ਹਾਂ ਦੀ ਕੋਈ ਸਿਫ਼ਾਰਸ਼ ਕਰਨ ਵਾਲਾ ਹੈ, ਉਮੀਦ ਕਿ ਉਹ ਅੱਲਾਹ ਤੋਂ ਡਰਨ। (52) ਅਤੇ ਤੁਸੀਂ ਉਨ੍ਹਾਂ ਲੋਕਾਂ ਨੂੰ ਆਪਣੇ ਤੋਂ ਦੂਰ ਨਾ ਕਰੋ। ਜਿਹੜੇ ਸਵੇਰੇ ਅਤੇ ਸ਼ਾਮ ਆਪਣੇ ਰੱਬ ਅੱਗੇ, ਉਸ ਦੀ ਖੁਸ਼ੀ ਲਈ ਅਰਦਾਸ ਕਰਦੇ ਹਨ। ਉਨ੍ਹਾਂ ਦੇ ਹਿਸਾਬ ਵਿਚੋਂ ਕਿਸੇ ਚੀਜ਼ ਦਾ ਬੋਝ ਤੁਹਾਡੇ ਉੱਪਰ ਨਹੀਂ ਅਤੇ ਤੁਹਾਡੇ ਹਿਸਾਬ ਵਿਚੋਂ ਕਿਸੇ ਚੀਜ਼ ਦਾ ਭਾਰ ਉਨ੍ਹਾਂ ਉੱਪਰ ਨਹੀਂ। ਤੁਸੀਂ ਉਨ੍ਹਾਂ ਨੂੰ ਆਪਣੇ ਆਪ ਤੋਂ ਦੂਰ ਕਰਕੇ ਨਾ ਇਨਸਾਫੀ ਕਰਨ ਵਾਲਿਆਂ ਵਿਚ ਸ਼ਾਮਿਲ ਨਾ ਹੋਵੋ। (53) ਅਤੇ ਇਸ ਤਰ੍ਹਾਂ ਅਸੀਂ ਉਨ੍ਹਾਂ ਵਿਚੋਂ ਇੱਕ ਦਾ ਦੂਸਰੇ ਦੁਆਰਾ ਇਮਤਿਹਾਨ ਲਿਆ ਤਾਂ ਕਿ ਉਹ ਕਹਿਣ ਕਿ ਕੀ ਇਹ ਉਹੀ ਲੋਕ ਹਨ ਜਿਨ੍ਹਾਂ

ਉੱਪਰ ਸਾਡੇ ਵਿਚ ਅੱਲਾਹ ਦੀ ਕਿਰਪਾ ਹੋਈ। ਕੀ ਅੱਲਾਹ ਅਹਿਸਾਨਮੰਦਾਂ ਤੋਂ ਵਾਕਿਫ਼ ਨਹੀਂ?

(54) ਅਤੇ ਜਦੋਂ ਤੁਹਾਡੇ ਕੋਲ ਉਹ ਲੋਕ ਆਉਣ ਜਿਹੜੇ ਸਾਡੀ ਬਾਣੀ ਉੱਪਰ ਵਿਸ਼ਵਾਸ਼ ਲਿਆਏ ਹਨ ਤਾਂ ਉਨ੍ਹਾਂ ਨੂੰ ਕਹੋ ਕੀ ਤੁਹਾਡੇ ਉੱਪਰ ਸਲਾਮ (ਸ਼ਾਂਤੀ) ਹੋਵੇ। ਤੁਹਾਡੇ ਰੱਬ ਨੇ ਆਪਣੇ ਉੱਪਰ ਰਹਿਮ ਨੂੰ ਜ਼ਰੂਰੀ ਕਰ ਲਿਆ ਹੈ। ਬੇਸ਼ੱਕ ਤੁਹਾਡੇ ਵਿਚੋਂ ਜੇ ਕੋਈ ਗਲਤੀ ਨਾਲ ਵੀ ਮਾੜਾ ਕਰ ਬੈਠੇ ਤਾਂ ਫਿਰ ਉਹ ਇਸ ਤੋਂ ਬਾਅਦ ਤੌਬਾ ਕਰੇ ਅਤੇ (ਆਪਣੇ ਆਪ ਨੂੰ) ਸੁਧਾਰ ਲਵੇ ਤਾਂ ਅੱਲਾਹ ਮੁਕਤੀ ਦੇਣ ਵਾਲਾ ਅਤੇ ਰਹਿਮਤ ਵਾਲਾ ਹੈ। (55) ਅਤੇ ਇਸ ਤਰ੍ਹਾਂ ਅਸੀਂ ਆਪਣੀਆਂ ਆਇਤਾਂ ਦਾ ਸਪੱਸ਼ਟ ਰੂਪ ਨਾਲ ਵਰਨਣ ਕਰਦੇ ਹਾਂ ਤਾਂ ਕਿ ਅਪਰਾਧੀਆਂ ਨੂੰ (ਸਾਡੀ) ਸਪੱਸ਼ਟ ਨੀਤੀ ਦਾ ਪਤਾ ਲਗ ਜਾਵੇ।

(56) ਆਖੋ, ਮੈਨੂੰ ਇਸ ਤੋਂ ਰੋਕਿਆ ਗਿਆ ਹੈ ਕਿ ਮੈਂ ਉਨ੍ਹਾਂ ਦੀ ਇਬਾਦਤ ਕਰਾਂ ਜਿਨ੍ਹਾਂ ਨੂੰ ਤੁਸੀਂ ਅੱਲਾਹ ਤੋਂ ਇਲਾਵਾ ਬੁਲਾਉਂਦੇ ਹੋ। ਆਖੋ, ਮੈਂ ਤੁਹਾਡੀਆਂ ਇਛਾਵਾਂ ਦਾ ਪਾਲਣ ਨਹੀਂ ਕਰ ਸਕਦਾ। ਜੇਕਰ ਮੈਂ ਅਜਿਹਾ ਕਰਾਂ ਤਾਂ ਮੈਂ ਕੁਰਾਹੇ ਪੈ ਜਾਉਂਗਾ ਅਤੇ ਮੈਂ ਚੰਗੇ ਰਾਹ ਤੁਰਨ ਵਾਲਿਆਂ ਵਿਚ ਨਹੀਂ ਰਹਾਂਗਾ। (57) ਆਖੋ, ਮੈਂ ਆਪਣੇ ਰੱਬ ਵੱਲੋਂ ਇੱਕ ਪ੍ਰਕਾਸ਼ਮਈ ਦਲੀਲ ਤੇ ਹਾਂ ਅਤੇ ਤੁਸੀਂ ਉਸ ਨੂੰ ਝੁਠਲਾ ਦਿੱਤਾ ਹੈ। ਉਹ ਚੀਜ਼ ਮੇਰੇ ਕੋਲ ਨਹੀਂ ਜਿਸ ਲਈ ਤੁਸੀਂ ਕਾਹਲੀ ਕਰਦੇ ਪਏ ਹੋ। ਫੈਸਲੇ ਦਾ ਅਧਿਕਾਰ ਸਿਰਫ਼ ਅੱਲਾਹ ਨੂੰ ਹੈ। ਉਹੀ ਸੱਚ ਦਾ ਵਖਿਆਣ ਕਰਦਾ ਹੈ ਅਤੇ ਉਹ ਸਭ ਤੋਂ ਉੱਤਮ ਨਿਰਣਾ ਕਰਨ ਵਾਲਾ ਹੈ। (58) ਆਖੋ, ਜੇਕਰ ਉਹ ਚੀਜ਼ ਮੇਰੇ ਵੱਸ ਵਿਚ ਹੁੰਦੀ ਜਿਸ ਲਈ ਤੁਸੀਂ ਕਾਹਲੀ ਕਰਦੇ ਹੋ ਤਾਂ ਮੇਰੇ ਅਤੇ ਤੁਹਾਡੇ ਵਿਚ ਮਾਮਲੇ ਦਾ ਨਿਰਣਾ ਹੋ ਚੁੱਕਾ ਹੁੰਦਾ ਅਤੇ ਅੱਲਾਹ ਅਤਿਆਚਾਰੀਆਂ ਨੂੰ ਚੰਗੀ ਤਰ੍ਹਾਂ ਜਾਣਦਾ ਹੈ। (59) ਅਤੇ ਉਸ ਦੇ ਕੋਲ ਅਣਦਿੱਸਦੇ ਸੰਸਾਰ ਦੀਆਂ ਕੁਝ ਕੁੰਜੀਆਂ ਹਨ, ਉਸ ਤੋਂ ਬਿਨ੍ਹਾਂ ਇਨ੍ਹਾਂ ਨੂੰ ਕੋਈ ਨਹੀਂ ਜਾਣਦਾ। ਜਿਹੜਾ ਕੁਝ ਜਲ, ਥਲ ਅਤੇ ਸਾਗਰ ਵਿਚ ਹੈ। ਉਸ ਨੂੰ ਅੱਲਾਹ ਜਾਣਦਾ ਹੈ। (ਉਹ) ਦਰਖ਼ਤ ਤੋਂ ਡਿੱਗਣ ਵਾਲਾ ਕੋਈ ਪੱਤਾ ਨਹੀਂ ਜਿਸ ਦਾ ਉਸ ਨੂੰ ਗਿਆਨ ਨਾ ਹੋਵੇ ਅਤੇ ਧਰਤੀ ਦੇ ਹਨੇਰਿਆਂ ਵਿਚ ਕੋਈ ਦਾਣਾ ਨਹੀਂ ਡਿੱਗਦਾ ਅਤੇ ਨਾ ਹੀ ਕੋਈ ਹਰੀ ਅਤੇ ਸੁੱਕੀ ਚੀਜ਼ ਪਰ ਇਹ ਸਭ ਇੱਕ ਖੁੱਲ੍ਹੀ ਕਿਤਾਬ ਵਿਚ ਦਰਜ ਹੈ।

(60) ਅਤੇ ਉਹ ਹੀ ਹੈ ਜਿਹੜਾ ਰਾਤ ਨੂੰ ਤੁਹਾਨੂੰ ਮੌਤ (ਨੀਂਦ) ਦਿੰਦਾ ਹੈ ਅਤੇ ਦਿਨ ਵਿਚ ਜੋ ਕੁਝ ਤੁਸੀਂ ਕਰਦੇ ਹੋ ਉਹ ਉਸ ਨੂੰ ਜਾਣਦਾ ਹੈ। ਫਿਰ ਉਹ ਤੁਹਾਨੂੰ ਉਠਾ ਦਿੰਦਾ ਹੈ, ਤਾਂ ਕਿ ਨੀਯਤ ਸਮਾਂ ਪੂਰਨ ਹੋ ਜਾਵੇ। ਫਿਰ ਤੁਸੀਂ ਉਸੇ ਵੱਲ ਪਰਤ ਕੇ ਜਾਣਾ ਹੈ। ਫਿਰ ਉਹ ਤੁਹਾਨੂੰ ਸੂਚਿਤ ਕਰੇਗਾ ਉਸ ਤੋਂ ਜਿਹੜਾ ਕੁਝ ਤੁਸੀਂ ਕਰਦੇ ਰਹੇ ਹੋ। (61) ਅਤੇ ਉਹ ਆਪਣੇ ਆਦਮੀਆਂ ਦੇ ਉੱਪਰ ਭਾਰੀ ਹੈ ਅਤੇ ਤੁਹਾਡੇ ਤੇ ਉਸ ਨੇ ਨਿਗਰਾਨ ਭੇਜਿਆ ਹੈ। ਇੱਥੋਂ ਤੱਕ ਕਿ ਜਦੋਂ ਤੁਹਾਡੇ ਵਿੱਚੋਂ ਕੋਈ ਮੌਤ ਦੇ ਨੇੜੇ ਪੁੱਜਦਾ ਹੈ ਤਾਂ ਸਾਡੇ ਭੇਜੇ ਹੋਏ ਫਰਿਸ਼ਤੇ ਉਸ ਦੇ ਸਵਾਸ ਕੱਢ ਲੈਂਦੇ ਹਨ ਅਤੇ ਉਹ ਬੇਪ੍ਰਵਾਹੀ ਨਹੀਂ ਕਰਦੇ। (62) ਫਿਰ ਸਾਰੇ ਆਪਣੇ ਅਸਲੀ ਮਾਲਕ ਅੱਲਾਹ ਵੱਲ ਵਾਪਿਸ ਲਿਆਂਦੇ ਜਾਣਗੇ। ਸੁਣ ਲਉ ਹੁਕਮ ਉਸੇ ਦਾ ਹੈ ਅਤੇ ਉਹ ਜਲਦੀ ਹਿਸਾਬ ਲੈਣ ਵਾਲਾ ਹੈ।

(63) ਆਖੋ, ਕਿ ਕਿਹੜਾ ਹੈ ਜਿਹੜਾ ਧਰਤੀ ਅਤੇ ਸਮੁੰਦਰ ਦੇ ਹਨੇਰਿਆਂ ਵਿਚੋਂ ਤੁਹਾਨੂੰ ਬਚਾਉਂਦਾ ਹੈ। ਤੁਸੀਂ ਉਸ ਨੂੰ ਹੌਲੀ-ਹੌਲੀ ਨਿਮਰਤਾ ਨਾਲ ਪੁਕਾਰਦੇ ਹੋ ਕਿ ਜੇਕਰ ਅੱਲਾਹ ਨੇ ਸਾਨੂੰ ਇਸ ਮੁਸ਼ਕਲ ਵਿਚੋਂ ਬਚਾ ਲਿਆ ਤਾਂ ਅਸੀਂ ਉਸ ਦੇ ਸ਼ੁਕਰ ਗੁਜ਼ਾਰ ਬੰਦਿਆਂ ਵਿਚ (ਸ਼ਾਮਿਲ) ਹੋ ਜਾਂਵਾਗੇ। (64) ਆਖੋ, ਕਿ ਅੱਲਾਹ ਹੀ ਤੁਹਾਨੂੰ ਬਚਾਉਂਦਾ ਹੈ ਉਸ ਤੋਂ ਅਤੇ ਹਰੇਕ ਦੁਖ ਤੋਂ ਫਿਰ ਵੀ ਤੁਸੀਂ ਉਸ ਦੇ ਬਰਾਬਰ ਸ਼ਰੀਕ ਖੜ੍ਹਾ ਕਰਨ ਲੱਗਦੇ ਹੋ। (65) ਆਖੋ, ਅੱਲਾਹ ਸਮੱਰਥਾ ਵਾਲਾ ਹੈ ਇਸ ਲਈ ਕਿ ਉਹ ਤੁਹਾਡੇ ਉੱਪਰ ਜਾਂ ਤੁਹਾਡੇ ਪੈਰਾਂ ਦੇ ਥੱਲੇ ਕੋਈ ਅਜ਼ਾਬ ਭੇਜ ਦੇਵੇ, ਜਾਂ ਤੁਹਾਨੂੰ ਵੱਖਰੇ-ਵੱਖਰੇ ਕਰਕੇ ਇੱਕ ਨੂੰ ਦੂਸਰੇ ਦੀ ਤਾਕਤ ਦਾ ਮਜ਼ਾ ਚਖਾ ਦੇਵੇ। ਦੇਖੋ, ਅਸੀਂ ਕਿਸ ਪ੍ਰਕਾਰ ਤਰਕ ਦਾ ਵੱਖਰੇ-ਵੱਖਰੇ ਪਹਿਲੂਆਂ ਤੋਂ ਵਖਿਆਣ ਕਰਦੇ ਹਾਂ ਤਾਂ ਕਿ ਉਹ ਸਮਝਣ। (66) ਅਤੇ ਤੁਹਾਡੀ ਕੌਮ ਨੇ ਉਸ ਨੂੰ ਝੁਠਲਾ ਦਿੱਤਾ ਹਾਲਾਂਕਿ ਉਹ ਸੱਚ ਹੈ। ਆਖੋ, ਮੈਂ ਤੁਹਾਡੇ ਉੱਪਰ ਨਿਗਰਾਨ ਨਹੀਂ ਹਾਂ। (67) ਹਰ ਇੱਕ ਖ਼ਬਰ ਦੇ ਲਈ ਇੱਕ ਸਮਾਂ ਨਿਰਧਾਰਿਤ ਹੈ ਅਤੇ ਤੁਸੀਂ ਜਲਦੀ ਹੀ ਸਮਝ ਲਵੋਗੇ।

(68) ਅਤੇ ਜਦੋਂ ਤੁਸੀਂ ਉਨ੍ਹਾਂ ਲੋਕਾਂ ਨੂੰ ਦੇਖੋ ਜਿਹੜੇ ਸਾਡੀਆਂ ਆਇਤਾਂ ਵਿਚ ਨੁਕਸ ਕੱਢਦੇ ਹਨ ਤਾਂ ਉਨ੍ਹਾਂ ਤੋਂ ਵੱਖਰੇ ਹੋ ਜਾਵੋ, ਇੱਥੋਂ ਤੱਕ ਕਿ ਉਹ ਕਿਸੇ ਹੋਰ ਗੱਲਾਂ ਬਾਤਾਂ ਵਿਚ ਲੱਗ ਜਾਣ। ਅਤੇ ਜੇਕਰ ਕਦੇ ਸ਼ੈਤਾਨ ਤੁਹਾਨੂੰ ਭੁਲੇਖੇ ਵਿਚ ਪਾ ਦੇਵੇ ਤਾਂ ਯਾਦ ਆਉਣ ਤੋਂ ਬਾਅਦ ਅਜਿਹੇ ਜ਼ੁਲਮੀ ਲੋਕਾਂ ਕੋਲ ਨਾ ਬੈਠੋ। (69)

ਅਤੇ ਜਿਹੜੇ ਲੋਕ ਅੱਲਾਹ ਤੋਂ ਡਰਦੇ ਹਨ, ਉਨ੍ਹਾਂ ਉੱਪਰ ਉਨ੍ਹਾਂ ਦੇ ਹਿਸਾਬ ਵਿਚ ਕਿਸੇ ਚੀਜ਼ ਦੀ ਜ਼ਿੰਮੇਵਾਰੀ ਨਹੀਂ, ਪਰ ਯਾਦ ਦਿਵਾਉਣੀ ਹੈ। ਆਸ ਹੈ ਕਿ ਉਹ ਵੀ ਡਰਨ। (70) ਉਨ੍ਹਾਂ ਲੋਕਾਂ ਨੂੰ ਛੱਡ ਦੇਵੋ ਜਿਨ੍ਹਾਂ ਨੇ ਆਪਣੇ ਧਰਮ ਨੂੰ ਇੱਕ ਖੇਡ ਤਮਾਸ਼ਾ ਬਣਾ ਰੱਖਿਆ ਹੈ ਅਤੇ ਜਿਨ੍ਹਾਂ ਨੂੰ ਸੰਸਾਰਿਕ ਜੀਵਨ ਨੇ ਭੁਲੇਖੇ ਵਿਚ ਪਾ ਰੱਖਿਆ ਹੈ। ਅਤੇ ਕੁਰਆਨ ਦੇ ਰਾਹੀਂ ਸਿੱਖਿਆ ਦਿੰਦੇ ਰਹੋ ਤਾਂ ਕਿ ਕੋਈ ਬੰਦਾ ਆਪਣੇ ਕੀਤੇ (ਕਰਮ) ਵਿਚ ਫਸ ਨਾ ਜਾਵੇ। ਇਸ ਹਾਲਾਤ ਵਿਚ ਉਨ੍ਹਾਂ ਲਈ ਅੱਲਾਹ ਤੋਂ ਬਚਾਉਣ ਵਾਲਾ ਕੋਈ ਸਮਰੱਥਕ ਅਤੇ ਸਿਫ਼ਾਰਸ਼ੀ ਨਹੀਂ ਹੋਵੇਗਾ। ਜੇਕਰ ਉਹ ਸਾਰੀ ਧਰਤੀ ਵਿਚ ਜੋ ਕੁਝ ਹੈ, ਬਦਲੇ ਵਿਚ ਦੇਣਾ ਚਾਹੁੰਣ ਤਾਂ ਵੀ ਉਹ ਕਬੂਲ ਨਹੀਂ ਕੀਤੇ ਜਾਣਗੇ। ਇਹੀ ਲੋਕ ਹਨ ਜਿਹੜੇ ਆਪਣੇ ਕੀਤੇ (ਕਰਮ) ਵਿਚ ਫਸ ਗਏ। ਉਨ੍ਹਾਂ ਲਈ ਪੀਣ ਵਾਲਾ ਉਬੱਲਦਾ ਪਾਣੀ ਹੋਵੇਗਾ ਅਤੇ ਦੁਖ ਦਾਈ ਅਜ਼ਾਬ ਹੋਵੇਗਾ। ਇਹ ਇਸ ਲਈ ਕਿ ਇਹ ਇਨਕਾਰ ਕਰਦੇ ਸਨ। (71) ਆਖੋ, ਕੀ ਅਸੀਂ ਅੱਲਾਹ ਨੂੰ ਛੱਡ ਕੇ ਉਨ੍ਹਾਂ ਕੋਲ ਅਰਦਾਸ ਕਰੀਏ ਜਿਹੜੇ ਸਾਨੂੰ ਨਾ ਲਾਭ ਦੇ ਸਕਦੇ ਹਨ ਤੇ ਨਾ ਹਾਨੀ। ਕੀ ਅਸੀਂ ਉਲਟੇ ਪੈਰੀਂ ਮੁੜ ਜਾਈਏ, ਉਹ ਵੀ ਇਸ ਤੋਂ ਬਾਅਦ ਕਿ ਅੱਲਾਹ ਸਾਨੂੰ ਸਿੱਧਾ ਰਸਤਾ ਦਿਖਾ ਚੁੱਕਿਆ ਹੈ ਅਤੇ ਉਸ ਬੰਦੇ ਦੀ ਤਰ੍ਹਾਂ ਜਿਸ ਨੂੰ ਸ਼ੈਤਾਨਾਂ ਨੇ ਬੰਜਰ ਜ਼ਮੀਨ ਵਿਚ ਭਟਕਾ ਦਿੱਤਾ ਹੋਵੇ ਉਸ ਦੇ ਸਾਥੀ ਉਸ ਨੂੰ ਸਿੱਧੇ ਰਸਤੇ ਵੱਲ ਬੁਲਾ ਰਹੇ ਹੋਣ ਕਿ ਸਾਡੇ ਕੋਲ ਆ ਜਾਉ। ਆਖੋ, ਕਿ ਮਾਰਗ ਦਰਸ਼ਨ ਤਾਂ ਸਿਰਫ਼ ਅੱਲਾਹ ਦਾ ਮਾਰਗ ਹੈ ਅਤੇ ਸਾਨੂੰ ਹੁਕਮ ਮਿਲਿਆ ਹੈ ਕਿ ਅਸੀਂ ਆਪਣੇ ਆਪ ਨੂੰ ਸੰਸਾਰ ਦੇ ਰੱਬ ਦੇ ਹਵਾਲੇ ਕਰ ਦੇਈਏ। (72) ਨਮਾਜ਼ ਸਥਾਪਿਤ ਕਰੋ ਅਤੇ ਅੱਲਾਹ ਤੋਂ ਡਰੋ (ਕਿਉਂਕਿ) ਉਹੀ ਹੈ ਜਿਸ ਵੱਲ ਤੁਸੀਂ ਵਾਪਿਸ ਮੋੜੇ ਜਾਉਗੇ। (73) ਅਤੇ ਉਹੀ ਹੈ ਜਿਸ ਨੇ ਅਸਮਾਨਾਂ ਅਤੇ ਧਰਤੀ ਨੂੰ ਸ੍ਰੇਸ਼ਟ ਢੰਗ ਨਾਲ ਵਿਵਸਥਿਤ ਕੀਤਾ ਹੈ ਅਤੇ ਜਿਸ ਦਿਨ ਉਹ ਕਹੇਗਾ ਕਿ ਹੋ ਜਾ ਤਾਂ ਉਹ ਹੋ ਜਾਵੇਗਾ। ਉਸ ਦੀ ਗੱਲ ਸੱਚੀ ਹੈ ਅਤੇ ਉਸ ਦਿਨ ਉਸੇ ਦੀ ਸ਼ਕਤੀ ਹੋਵੇਗੀ। ਜਦੋਂ ਪਰਲੋ ਦਾ ਸੰਖ ਵਜਾਇਆ ਜਾਵੇਗਾ। ਉਹ ਗੁਪਤ ਅਤੇ ਜ਼ਾਹਿਰ ਸਭ ਦਾ ਜਾਣਨ ਵਾਲਾ ਹੈ। ਅਤੇ ਬਿਬੇਕਸ਼ੀਲ ਅਤੇ ਖ਼ਬਰ ਰੱਖਣ ਵਾਲਾ ਹੈ।

(74) ਅਤੇ ਜਦੋਂ ਇਬਰਾਹੀਮ ਨੇ ਆਪਣੇ ਪਿਤਾ ਆਜ਼ਰ ਨੂੰ ਕਿਹਾ ਕਿ ਕੀ ਤੁਸੀਂ ਬੁੱਤਾਂ ਨੂੰ ਪੂਜਣਯੋਗ ਮੰਨਦੇ ਹੋ। ਮੈਂ ਤੁਹਾਨੂੰ ਅਤੇ ਤੁਹਾਡੀ ਕੌਮ ਨੂੰ ਗੁੰਮਰਾਹੀ (ਦੇ ਮਾਰਗ) ਵਿਚ ਦੇਖਦਾ ਹਾਂ। (75) ਅਤੇ ਇਸ ਤਰ੍ਹਾਂ ਅਸੀਂ ਇਬਰਾਹੀਮ ਨੂੰ

ਆਕਾਸ਼ਾਂ ਅਤੇ ਧਰਤੀ ਦੀ ਸੱਤਾ ਦਿਖਾ ਦਿੱਤੀ ਤਾਂ ਕਿ ਉਸ ਨੂੰ ਵਿਸ਼ਵਾਸ ਹੋ ਜਾਵੇ। (76) ਫਿਰ ਜਦੋਂ ਰਾਤ ਨੇ ਉਸ ਉੱਪਰ ਹਨ੍ਹੇਰਾ ਕਰ ਦਿੱਤਾ, ਉਸ ਨੇ ਇੱਕ ਤਾਰੇ ਨੂੰ ਦੇਖਿਆ। ਆਖਿਆ, ਇਹ ਮੇਰਾ ਰੱਬ ਹੈ, ਫਿਰ ਜਦੋਂ ਉਹ ਅਸਤ ਹੋ ਗਿਆ ਤਾਂ ਉਸ ਨੇ ਕਿਹਾ ਕਿ ਮੈਂ ਅਸਤ ਹੋ ਜਾਣ ਵਾਲਿਆਂ ਨੂੰ ਦੋਸਤ ਨਹੀਂ ਬਣਾਉਂਦਾ।

(77) ਫਿਰ ਜਦੋਂ ਉਸ ਨੇ ਚਮਕਦੇ ਚੰਨ ਨੂੰ ਦੇਖਿਆ ਤਾਂ ਕਿਹਾ ਕਿ ਇਹ ਮੇਰਾ ਰੱਬ ਹੈ, ਫਿਰ ਜਦੋਂ ਉਹ ਅਸਤ ਹੋ ਗਿਆ ਤਾਂ ਉਸ ਨੇ ਆਖਿਆ ਕਿ ਜੇਕਰ ਮੇਰਾ ਰੱਬ ਮੈਨੂੰ ਰਾਹ ਨਾ ਦਿਖਾਵੇ ਤਾਂ ਮੈਂ ਗੁੰਮਰਾਹ ਲੋਕਾਂ ਵਿਚ ਸ਼ਾਮਿਲ ਹੋ ਜਾਵਾਂਗਾ। (78) ਫਿਰ ਜਦੋਂ ਉਸ ਨੇ ਸੂਰਜ ਨੂੰ ਚਮਕਦੇ ਹੋਏ ਦੇਖਿਆ ਅਤੇ ਕਿਹਾ ਕਿ ਇਹ ਮੇਰਾ ਰੱਬ ਹੈ। ਇਹ ਸਭ ਤੋਂ ਵੱਡਾ ਹੈ ਫਿਰ ਜਦੋਂ ਸੂਰਜ ਵੀ ਅਸਤ ਹੋ ਗਿਆ ਤਾਂ ਉਸ ਨੇ ਆਪਣੀ ਕੌਮ ਨੂੰ ਕਿਹਾ ਕਿ ਹੇ ਲੋਕੋ! ਜਿਨ੍ਹਾ ਚੀਜ਼ਾਂ ਨੂੰ ਤੁਸੀਂ ਅੱਲਾਹ ਦਾ ਸ਼ਰੀਕ ਬਣਾਉਂਦੇ ਹੋ, ਮੈਂ ਉਨ੍ਹਾਂ ਤੋਂ ਦੂਰ ਹਾਂ। (79) ਮੈਂ ਆਪਣਾ ਮੁੱਖ ਇਕਾਗਰਤਾ ਸਹਿਤ ਉਸ ਹਸਤੀ ਵੱਲ ਕਰ ਲਿਆ ਹੈ ਜਿਸ ਨੇ ਅਸਮਾਨਾਂ ਅਤੇ ਧਰਤੀ ਨੂੰ ਪੈਦਾ ਕੀਤਾ ਹੈ। ਅਤੇ ਮੈਂ ਬੁੱਤ ਪੂਜਕਾਂ ਵਿਚੋਂ ਨਹੀਂ ਹਾਂ।

(80) ਅਤੇ ਇਬਰਾਹੀਮ ਦੀ ਕੌਮ ਉਸ ਨਾਲ ਲੜਨ ਲੱਗੀ। ਉਸ ਨੇ ਆਖਿਆ ਕਿ ਕੀ ਤੁਸੀਂ ਅੱਲਾਹ ਲਈ ਮੇਰੇ ਨਾਲ ਝਗੜਦੇ ਹੋ। ਹਾਲਾਂਕਿ ਉਸ ਨੇ ਮੈਨੂੰ ਰਾਹ ਦਿੱਖਾ ਦਿੱਤਾ ਹੈ। ਮੈਂ ਉਸ ਤੋਂ ਨਹੀਂ ਡਰਦਾ ਜਿਸ ਨੂੰ ਤੁਸੀਂ ਅੱਲਾਹ ਦਾ ਸ਼ਰੀਕ ਬਣਾਇਆ ਹੋਇਆ ਹੈ। ਹਾਂ ਜੋ ਕੁਝ ਮੇਰਾ ਰੱਬ ਚਾਹੇ। ਮੇਰਾ ਰੱਬ ਆਪਣੇ ਗਿਆਨ ਨਾਲ ਹਰ ਚੀਜ਼ ਉੱਪਰ ਛਾਇਆ ਹੋਇਆ ਹੈ। ਕੀ ਤੁਸੀਂ ਨਹੀਂ ਸੋਚਦੇ? (81) ਅਤੇ ਮੈਂ ਕਿਉਂ ਡਰਾ ਤੁਹਾਡੇ ਬਣਾਏ ਉਨ੍ਹਾਂ ਰੱਬ ਦੇ ਸ਼ਰੀਕਾਂ ਤੋਂ ਜਦੋਂ ਕਿ ਤੁਸੀਂ ਨਹੀਂ ਡਰਦੇ ਅੱਲਾਹ ਦੇ ਬਰਾਬਰ ਇਨ੍ਹਾਂ ਨੂੰ ਸ਼ਰੀਕ ਮੰਨਦੇ ਹੋਏ, ਜਿਨ੍ਹਾਂ ਲਈ ਤੁਹਾਡੇ ਉੱਪਰ ਕੋਈ ਪ੍ਰਮਾਣ ਨਹੀਂ ਉਤਾਰਿਆ। ਹੁਣ ਦੋਵਾਂ ਪੱਖਾਂ ਵਿਚੋਂ ਕਿਹੜਾ ਪੱਖ ਸ਼ਾਂਤੀ ਅਤੇ ਨਿਸ਼ਚਿਤਤਾ ਦਾ ਅਧਿਕਾਰੀ ਹੈ। ਦੱਸੋ ਜੇ ਤੁਸੀਂ ਗਿਆਨ ਰੱਖਦੇ ਹੋ? (82) ਜਿਹੜੇ ਲੋਕਾਂ ਨੇ ਈਮਾਨ ਲਿਆਂਦਾ ਅਤੇ ਉਨ੍ਹਾਂ ਨੇ ਆਪਣੇ ਈਮਾਨ ਵਿਚ ਕੁਝ ਅਣਉਚਿਤ ਨਹੀਂ ਮਿਲਾਇਆ ਉਨ੍ਹਾਂ ਦੇ ਲਈ ਸ਼ਾਂਤੀ (ਅਮਨ) ਹੈ ਅਤੇ ਉਹੀ ਚੰਗੇ ਰਾਹ ਉੱਪਰ ਹਨ। (83) ਇਹ ਹੀ ਹੈ ਸਾਡੀ ਦਲੀਲ ਜਿਹੜੀ ਅਸੀਂ ਇਬਰਾਹੀਮ

ਨੂੰ ਉਸ ਦੀ ਕੌਮ ਦੇ ਮੁਕਾਬਲੇ ਵਿਚ ਦਿੱਤੀ। ਅਸੀਂ ਜਿਸ ਨੂੰ ਚਾਹੁੰਦੇ ਹਾਂ ਉਚਾ ਕਰ ਦਿੰਦੇ ਹਾਂ। ਬੇਸ਼ੱਕ ਤੁਹਾਡਾ ਰੱਬ ਜਾਣਨਹਾਰ ਅਤੇ ਤੱਤਵੇਤਾ ਹੈ।

(84) ਅਤੇ ਅਸੀਂ ਇਬਰਾਹੀਮ ਨੂੰ ਇਸਹਾਕ ਅਤੇ ਯਾਕੂਬ ਪ੍ਰਦਾਨ ਕੀਤੇ ਹਰ ਇੱਕ ਨੂੰ ਅਸੀਂ ਸ੍ਰੇਸ਼ਟ ਰਾਹ ਦਿੱਤਾ। ਇਸ ਤੋਂ ਪਹਿਲਾਂ ਨੂਹ ਨੂੰ ਵੀ ਚੰਗਾ ਰਾਹ ਬਖਸ਼ਿਆ ਅਤੇ ਉਸਦੀ ਨਸਲ ਵਿਚੋਂ ਦਾਊਦ, ਸੁਲੇਮਾਨ, ਅੱਯੂਬ, ਯੂਸਫ, ਮੂਸਾ ਅਤੇ ਹਾਰੂਨ ਨੂੰ ਵੀ ਚੰਗਾ ਰਾਹ ਦਿੱਤਾ। ਅਸੀਂ ਭਲੇ ਲੋਕਾਂ ਨੂੰ ਇਸ ਪ੍ਰਕਾਰ ਫ਼ਲ ਦਿੰਦੇ ਹਾਂ। (85) ਅਤੇ ਜ਼ਕਰੀਆ, ਯਾਹਯਾ, ਈਸਾ ਅਤੇ ਇਲਆਸ ਨੂੰ ਵੀ ਇਨ੍ਹਾਂ ਵਿਚੋਂ ਹਰ ਇੱਕ ਨੇਕ ਸੀ। (86) ਅਤੇ ਇਸਮਾਈਲ, ਅਲਯਸਾਅ, ਯੂਨਸ ਅਤੇ ਲੂਤ ਨੂੰ ਵੀ, ਇਨ੍ਹਾਂ ਵਿਚੋਂ ਹਰ ਇੱਕ ਨੂੰ ਅਸੀਂ ਸੰਸਾਰ ਵਾਲਿਆਂ ਉੱਤੇ ਪ੍ਰਧਾਨਤਾ ਬਖਸ਼ੀ। (87) ਅਤੇ ਉਨ੍ਹਾਂ ਦੇ ਵੱਡਿਆਂ, ਉਨ੍ਹਾਂ ਦੀਆਂ ਔਲਾਦਾਂ ਅਤੇ ਉਨ੍ਹਾਂ ਦੇ ਭਰਾਵਾਂ ਵਿਚੋਂ ਵੀ ਉਨ੍ਹਾਂ ਨੂੰ ਅਸੀਂ ਚੁਣ ਲਿਆ ਅਤੇ ਸਿੱਧੇ ਰਾਹ ਵੱਲ ਉਨ੍ਹਾਂ ਦਾ ਮਾਰਗ ਦਰਸ਼ਨ ਕੀਤਾ। (88) ਇਹ ਅੱਲਾਹ ਦਾ ਬਖਸ਼ਿਆ ਹੋਇਆ ਹੈ। ਉਹ ਇਸ ਵਿਚੋਂ ਆਪਣੇ ਬੰਦਿਆਂ ਦਾ ਮਾਰਗ ਦਰਸ਼ਨ ਕਰਦਾ ਹੈ ਜਿਸ ਨੂੰ ਚਾਹੁੰਦਾ ਹੈ। ਅਤੇ ਜੇਕਰ ਉਹ ਅੱਲਾਹ ਦਾ ਸ਼ਰੀਕ ਠਹਿਰਾਉਂਦੇ ਤਾਂ ਜੋ ਕੁਝ ਉਨ੍ਹਾਂ ਨੇ ਕੀਤਾ ਉਹ ਨਸ਼ਟ ਹੋ ਜਾਂਦਾ। (89) ਇਹੀ ਲੋਕ ਹਨ ਜਿਨ੍ਹਾਂ ਨੂੰ ਅਸੀਂ ਕਿਤਾਬ ਅਤੇ ਹਿਕਮਤ (ਬਿਬੇਕ) ਅਤੇ ਪੈਗ਼ੰਬਰੀ ਪ੍ਰਦਾਨ ਕੀਤੀ। ਇਸ ਲਈ ਜੇਕਰ ਮੱਕੇ ਵਾਲੇ ਇਸ ਨੂੰ ਝੁਠਲਾ ਦੇਣ ਤਾਂ ਅਸੀਂ ਇਸ ਲਈ ਅਜਿਹੇ ਲੋਕ ਨਿਯੁਕਤ ਕਰ ਦਿੱਤੇ ਹਨ ਜਿਹੜੇ ਇਸ ਤੋਂ ਇਨਕਾਰੀ ਨਹੀਂ। (90) ਇਹ ਲੋਕ ਹੀ ਹਨ ਜਿਨ੍ਹਾਂ ਨੂੰ ਅੱਲਾਹ ਨੇ ਮਾਰਗ ਦਰਸ਼ਨ ਬਖਸ਼ਿਆ ਤਾਂ ਤੁਸੀਂ ਵੀ ਉਨ੍ਹਾਂ ਦੇ ਰਾਹ ਉੱਪਰ ਚੱਲੋ। ਆਖ ਦਿਉ ਕਿ ਮੈਂ ਤੁਹਾਡੇ ਕੋਲੋ (ਕੁਰਆਨ ਦਾ) ਬਦਲਾ ਨਹੀਂ ਮੰਗਦਾ। ਇਹ ਤਾਂ ਇੱਕ ਨਸੀਹਤ ਹੈ ਸਾਰੇ ਸੰਸਾਰ ਦੇ ਲੋਕਾਂ ਲਈ ਹੈ। (91) ਅਤੇ ਉਨ੍ਹਾਂ ਨੇ ਅੱਲਾਹ ਦਾ ਬਹੁਤ ਗਲਤ ਅਨੁਮਾਨ ਲਗਾਇਆ ਜਦੋਂ ਉਨ੍ਹਾਂ ਨੇ ਕਿਹਾ ਕਿ ਅੱਲਾਹ ਨੇ ਕਿਸੇ ਬੰਦੇ ਉੱਪਰ ਕੋਈ ਚੀਜ਼ ਨਹੀਂ ਉਤਾਰੀ। ਆਖੋ, ਕਿ ਉਹ ਕਿਤਾਬ ਕਿਸ ਨੇ ਉਤਾਰੀ ਸੀ ਜਿਸ ਨੂੰ ਮੂਸਾ ਲੈ ਕੇ ਆਏ ਸੀ, ਉਹ ਪ੍ਰਕਾਸ਼ਮਈ ਸੀ ਅਤੇ ਲੋਕਾਂ ਲਈ ਰਾਹ ਦਸੇਰੀ ਸੀ। ਜਿਸ ਨੂੰ ਤੁਸੀਂ ਟੁਕੜੇ ਟੁਕੜੇ ਕਰ ਰੱਖਿਆ ਹੈ। ਕੁਝ ਨੂੰ ਪ੍ਰਗਟ ਕਰ ਦਿੰਦੇ ਹੋ ਅਤੇ ਬਹੁਤਾ ਕੁਝ ਛੁਪਾ ਜਾਂਦੇ ਹੋ। ਅਤੇ ਤੁਹਾਨੂੰ ਉਹ ਗੱਲਾਂ ਸਿਖਾਈਆਂ ਜਿਨ੍ਹਾਂ ਨੂੰ ਨਾ ਤੁਸੀਂ ਜਾਣਦੇ ਸੀ ਨਾਂ ਤੁਹਾਡੇ ਬਾਪ ਦਾਦੇ। ਆਖੋ, ਕਿ ਅੱਲਾਹ ਦਾ ਉਤਾਰਿਆ ਹੋਇਆ

ਹੈ। ਫਿਰ ਉਨ੍ਹਾਂ ਨੂੰ ਛੱਡ ਦਿਉ ਤਾਂ ਕਿ ਉਹ ਆਪਣੀ ਬੇਹੁਦਾ ਬਕਵਾਸ ਵਿਚ ਖੇਡਦੇ ਰਹਿਣ। (92) ਅਤੇ ਇਹ ਇੱਕ ਕਿਤਾਬ ਹੈ, ਜਿਹੜੀ ਅਸੀਂ ਉਤਾਰੀ ਹੈ ਬਰਕਤ ਵਾਲੀ ਅਤੇ ਜੋ ਉਸ ਤੋਂ ਪਹਿਲਾਂ ਹੈ, ਉਸਦੀ ਪੁਸ਼ਟੀ ਕਰਨ ਵਾਲੀ। ਤਾਂ ਕਿ ਤੂੰ ਮੱਕੇ ਅਤੇ ਉਸ ਦੇ ਆਸ-ਪਾਸ ਵਾਲਿਆਂ ਨੂੰ ਡਰਾਂਵੇ। ਜਿਹੜੇ ਪ੍ਰਲੋਕ ਉੱਪਰ ਯਕੀਨ ਰੱਖਦੇ ਹਨ ਉਹ ਹੀ ਇਸ ਉੱਪਰ ਈਮਾਨ ਲਿਆਉਣਗੇ, ਅਤੇ ਉਹ ਆਪਣੀ ਨਮਾਜ਼ ਦੀ ਰੱਖਿਆ ਕਰਨ ਵਾਲੇ ਹਨ।

(93) ਅਤੇ ਉਸ ਤੋਂ ਵੱਧ ਕੇ ਜ਼ਾਲਿਮ ਕੌਣ ਹੋਵੇਗਾ, ਜਿਹੜਾ ਅੱਲਾਹ ਉੱਪਰ ਝੂਠ ਮੜ੍ਹੇ ਜਾਂ ਕਹੇ ਕਿ ਮੇਰੇ ਉੱਪਰ ਅੱਲਾਹ ਦੀ ਬਾਣੀ ਆਈ ਹੈ। ਜਦੋਂ ਕਿ ਉਸ ਉੱਪਰ ਕੋਈ ਬਾਣੀ ਉਤਾਰੀ ਹੀ ਨਾ ਗਈ ਹੋਵੇ। ਅਤੇ ਕਹੇ ਕਿ ਜਿਹੋ ਜਿਹੀ ਬਾਣੀ ਅੱਲਾਹ ਨੇ ਉਤਾਰੀ ਹੈ। ਉਹੋ ਜਿਹੀ ਮੈਂ ਵੀ ਉਤਾਰਾਂਗਾ। ਕਾਸ਼! ਤੁਸੀਂ ਉਸ ਵਖ਼ਤ ਨੂੰ ਵੇਖੋ ਜਦੋਂ ਇਹ ਜ਼ਾਲਿਮ ਮੌਤ ਦੀਆਂ ਸਜ਼ਾਵਾਂ ਵਿਚ ਹੋਣਗੇ ਅਤੇ ਫਰਿਸ਼ਤੇ ਆਪਣੇ ਹੱਥ ਵਧਾ ਰਹੇ ਹੋਣਗੇ ਕਿ ਲਿਆਓ ਆਪਣੇ ਪ੍ਰਾਣ ਕੱਢੋ। ਅੱਜ ਤੁਹਾਨੂੰ ਅਪਮਾਨ ਜਨਕ ਸਜ਼ਾ ਦਿੱਤੀ ਜਾਵੇਗੀ ਇਸ ਲਈ ਕਿ ਤੁਸੀਂ ਅੱਲਾਹ ਲਈ ਝੂਠੀਆਂ ਗੱਲਾਂ ਕਰਦੇ ਸੀ ਅਤੇ ਤੁਸੀਂ ਅੱਲਾਹ ਦੀਆਂ ਨਿਸ਼ਾਨੀਆਂ ਤੋਂ ਬਾਗ਼ੀ ਬਣਿਆ ਕਰਦੇ ਸੀ। (94) ਅਤੇ ਤੁਸੀਂ ਸਾਡੇ ਕੋਲ ਇਕੱਲੇ ਇਕੱਲੇ ਆ ਗਏ ਜਿਵੇਂ ਕਿ ਅਸੀਂ ਤੁਹਾਨੂੰ ਪਹਿਲੀ ਵਾਰ ਪੈਦਾ ਕੀਤਾ ਸੀ। ਅਤੇ ਜੋ ਕੁਝ ਅਸੀਂ ਤੁਹਾਨੂੰ ਬਖਸ਼ਿਆ ਸੀ ਉਹ ਸਾਰਾ ਕੁਝ ਤੁਸੀਂ ਪਿੱਛੇ ਛੱਡ ਆਏ। ਅਸੀਂ ਤੁਹਾਡੇ ਨਾਲ ਉਨ੍ਹਾਂ ਸਿਫ਼ਾਰਸ਼ੀਆਂ ਨੂੰ ਵੀ ਨਹੀਂ ਦੇਖਦੇ ਜਿਨ੍ਹਾਂ ਬਾਰੇ ਤੁਸੀਂ ਸਮਝਦੇ ਸੀ ਕਿ ਤੁਹਾਡਾ ਕੰਮ ਕਰਨ ਵਿਚ ਉਨ੍ਹਾਂ ਦਾ ਵੀ ਯੋਗਦਾਨ ਹੈ। ਤੁਹਾਡਾ ਸਬੰਧ ਆਖ਼ਿਰ ਟੁੱਟ ਗਿਆ ਅਤੇ ਤੁਹਾਡੇ ਤੋਂ ਉਹ ਦਾਅਵੇ ਵੀ ਖੁੱਸ ਗਏ ਜਿਹੜੇ ਤੁਸੀਂ ਕਰਦੇ ਸੀ। (95) ਬੇਸ਼ੱਕ ਅੱਲਾਹ, ਦਾਣੇ ਅਤੇ ਗੁੱਠਲੀ ਨੂੰ ਚੀਰਦਾ ਹੈ। ਉਹ ਜਾਨਦਾਰ ਨੂੰ ਬੇਜਾਨ ਵਿੱਚੋਂ ਕੱਢਦਾ ਹੈ ਅਤੇ ਉਹੀ ਬੇਜਾਨ ਨੂੰ ਜਾਨਦਾਰ ਵਿੱਚੋਂ ਕੱਢਣ ਵਾਲਾ ਹੈ। ਉਹੀ ਤੁਹਾਡਾ ਅੱਲਾਹ ਹੈ ਫਿਰ ਤੁਸੀਂ ਕਿੱਧਰ ਭੜਕ ਰਹੇ ਹੋ? (96) ਉਹ ਹੀ ਸਵੇਰ ਨੂੰ ਕੱਢਣ ਵਾਲਾ ਹੈ ਅਤੇ ਉਸ ਨੇ ਰਾਤ ਨੂੰ ਆਰਾਮ ਦਾ ਸਮਾਂ ਬਣਾਇਆ ਹੈ। ਉਸ ਨੇ ਸੂਰਜ ਅਤੇ ਚੰਦਰਮਾ ਨੂੰ ਗਤੀ ਦੇ ਹਿਸਾਬ ਨਾਲ ਚਲਾ ਰਖਿਆ ਹੈ। ਇਹ ਠਹਿਰਾਇਆ ਹੋਇਆ ਹੈ ਵੱਡੀ ਤਾਕਤ ਵਾਲੇ ਨੇ, ਉਹ ਵੱਡਾ ਤਾਕਤ ਵਾਲਾ ਅਤੇ ਗਿਆਨਵਾਨ ਹੈ। (97) ਉਹ ਹੀ ਹੈ, ਜਿਸ ਨੇ ਤੁਹਾਡੇ ਲਈ ਤਾਰੇ ਬਣਾਏ ਤਾਂ ਕਿ ਤੁਸੀਂ ਧਰਤੀ ਅਤੇ ਸਮੁੰਦਰ ਅੰਦਰ ਹਨੇਰਿਆਂ

ਵਿਚ ਰਸਤਾ ਪ੍ਰਾਪਤ ਕਰੋਂ। ਬੇਸ਼ੱਕ ਅਸੀਂ ਆਇਤਾਂ ਨੂੰ ਖੋਲ੍ਹ ਕੇ ਉਨ੍ਹਾਂ ਲੋਕਾਂ ਲਈ ਵਖਿਆਣ ਕਰ ਦਿੱਤਾ ਹੈ, ਜਿਹੜੇ ਸਮਝਣਾ ਚਾਹੁੰਦੇ ਹਨ।

(98) ਅਤੇ ਉਹ ਹੀ ਹੈ, ਜਿਸ ਨੇ ਤੁਹਾਨੂੰ ਇੱਕ ਜਾਨ ਤੋਂ ਪੈਦਾ ਕੀਤਾ ਫਿਰ ਹਰੇਕ ਲਈ ਇੱਕ ਟਿਕਾਣਾ ਹੈ ਅਤੇ ਹਰੇਕ ਲਈ ਉਸ ਦੇ ਸੋਂਪੇ ਜਾਣ ਦੀ ਥਾਂ। ਅਸੀਂ ਉਨ੍ਹਾਂ ਲੋਕਾਂ ਲਈ ਜਿਹੜੇ ਸਮਝਣਾ ਚਾਹੁੰਦੇ ਹਨ, ਆਇਤਾਂ ਨੂੰ ਸਪੱਸ਼ਟ ਵਰਨਣ ਕਰ ਦਿੱਤਾ ਹੈ। (99) ਉਹ ਹੀ ਹੈ, ਜਿਸ ਨੇ ਅੰਬਰਾਂ ਤੋਂ ਪਾਣੀ ਵਰਸਾਇਆ, ਫਿਰ ਅਸੀਂ ਉਸ ਤੋਂ ਹਰ ਉੱਗਣ ਵਾਲੀ ਚੀਜ਼ ਕੱਢੀ। ਅਸੀਂ ਉਸ ਤੋਂ ਹਰੀਆਂ ਭਰੀਆਂ ਸ਼ਖਾਵਾਂ ਕੱਢੀਆਂ, ਜਿਸ ਤੋਂ ਅਸੀਂ ਇੱਕ ਤੋਂ ਇੱਕ ਦਾਣੇ ਪੈਦਾ ਕਰਦੇ ਹਾਂ। ਖਜੂਰਾਂ ਦੇ ਗਾਭੇ 'ਚੋਂ ਫ਼ਲਾਂ ਦੇ ਲੰਮਕਦੇ ਗੁੱਛੇ ਅਤੇ ਅੰਗੂਰਾਂ ਦੇ ਬਾਗ਼ ਅਤੇ ਜੈਤੂਨ ਦੇ ਅਨਾਰ ਜਿਹੜੇ ਇੱਕ ਦੂਸਰੇ ਨਾਲ ਮਿਲਦੇ ਜੁਲਦੇ ਵੀ ਹਨ ਅਤੇ ਅਲੱਗ ਵੀ ਹਨ (ਪੈਦਾ ਕਰਦੇ ਹਾਂ)। ਹਰ ਇੱਕ ਦੇ ਫ਼ਲ ਨੂੰ ਦੇਖੋ, ਜਦੋਂ ਉਹ ਫਲਦਾ ਹੈ, ਅਤੇ ਉਸ ਦੇ ਪੱਕਣ ਨੂੰ ਵੀ ਦੇਖੋ ਜਦੋਂ ਉਹ ਪੱਕਦਾ ਹੈ, ਬੇਸ਼ੱਕ ਇਨ੍ਹਾਂ ਅੰਦਰ ਉਨ੍ਹਾਂ ਲੋਕਾਂ ਲਈ ਕੁਦਰਤ ਦੀਆਂ ਨਿਸ਼ਾਨੀਆਂ ਹਨ। ਜਿਹੜੇ ਈਮਾਨ ਦੀ ਇੱਛਾ ਰੱਖਦੇ ਹਨ।

(100) ਅਤੇ ਉਨ੍ਹਾਂ ਨੇ ਜਿੰਨ੍ਹਾਂ ਨੂੰ ਅੱਲਾਹ ਦਾ ਸ਼ਰੀਕ ਠਹਿਰਾਇਆ, ਜਦੋਂ ਕਿ ਉਨ੍ਹਾਂ ਨੂੰ ਅੱਲਾਹ ਨੇ ਹੀ ਪੈਦਾ ਕੀਤਾ ਹੈ। ਉਨ੍ਹਾਂ ਨੇ ਨਾ ਸਮਝੀ ਵਿਚ ਉਸ ਦੇ ਪੁੱਤਰ ਅਤੇ ਧੀਆਂ ਬਣਾ ਦਿੱਤੀਆਂ। ਅੱਲਾਹ ਉਹ ਇਨ੍ਹਾਂ ਗੱਲਾਂ ਤੋਂ ਪਵਿੱਤਰ ਅਤੇ ਮਹਾਨ ਹੈ, ਜਿਹੜੀਆਂ ਉਸ ਬਾਰੇ ਇਹ ਬਿਆਨ ਕਰਦੇ ਹਨ। (101) ਉਹ ਆਕਾਸ਼ਾਂ ਅਤੇ ਧਰਤੀ ਦਾ ਰਚਨਹਾਰ ਹੈ, ਉਸ ਦਾ ਕੋਈ ਪੁੱਤਰ ਕਿਵੇਂ ਹੋ ਸਕਦਾ ਹੈ ਜਦੋਂ ਕਿ ਉਸ ਦੀ ਕੋਈ ਪਤਨੀ ਹੀ ਨਹੀਂ। ਅਤੇ ਉਸ ਨੇ ਹਰ ਚੀਜ਼ ਨੂੰ ਪੈਦਾ ਕੀਤਾ ਹੈ ਉਹ ਹਰ ਚੀਜ਼ ਨੂੰ ਸਮਝਣ ਵਾਲਾ ਹੈ। (102) ਇਹ ਤੁਹਾਡਾ ਰੱਬ ਅੱਲਾਹ ਹੈ। ਉਸ ਤੋਂ ਬਿਨਾਂ ਕੋਈ ਪੂਜਣਯੋਗ ਨਹੀਂ। ਉਹ ਹਰ ਚੀਜ਼ ਦਾ ਰਚਨਹਾਰ ਹੈ। ਇਸ ਲਈ ਤੁਸੀਂ ਉਸ ਦੀ ਇਬਾਦਤ ਕਰੋ। ਇਹ ਸਿਫਤਾਂ ਦਾ ਮਾਲਕ ਸੱਚਾ ਪਾਤਸ਼ਾਹ ਹੈ। (103) ਉਸ ਨੂੰ ਅੱਖਾਂ ਨਹੀਂ ਦੇਖਦੀਆਂ। ਪਰੰਤੂ ਉਹ ਨਜ਼ਰਾਂ ਤੱਕ ਪੁੱਜਦਾ ਹੈ। ਉਹ ਬੇਅੰਤ ਸੂਖਮਦਰਸ਼ੀ ਅਤੇ ਹਰ ਗੱਲ ਦੀ ਨਜ਼ਰ ਰੱਖਣ ਵਾਲਾ ਹੈ। (104) ਹੁਣ ਤੁਹਾਡੇ ਕੋਲ ਤੁਹਾਡੇ ਰੱਬ ਵੱਲੋਂ ਅੱਖਾਂ ਖੋਲ੍ਹਣ ਵਾਲੇ ਫੁਰਮਾਨ ਦਾ ਪ੍ਰਕਾਸ਼ ਆ ਚੁੱਕਾ ਹੈ। ਇਸ ਲਈ

ਜੋ ਅਕਲ ਤੋਂ ਕੰਮ ਲਵੇਗਾ, ਉਹ ਆਪਣਾ ਭਲਾ ਕਰੇਗਾ ਅਤੇ ਜਿਹੜਾ ਅੰਨ੍ਹਾ ਬਣੇਗਾ ਉਹ ਖ਼ੁਦ ਨੁਕਸਾਨ ਉਠਾਏਗਾ। ਮੈਂ ਤੁਹਾਡੇ ਉੱਪਰ ਕੋਈ ਨਿਗਰਾਨ ਨਹੀਂ ਹਾਂ।

(105) ਇਸ ਤਰ੍ਹਾਂ ਅਸੀਂ ਆਪਣੇ ਤਰਕ ਅਲੱਗ ਅਲੱਗ ਢੰਗਾਂ ਨਾਲ ਬਿਆਨ ਕਰਦੇ ਹਾਂ ਤਾਂ ਕਿ ਉਹ ਕਹਿਣ ਕਿ ਤੁਸੀਂ ਪੜ੍ਹ ਦਿੱਤਾ। ਅਤੇ ਅਸੀਂ ਉਨ੍ਹਾਂ ਲੋਕਾਂ ਲਈ ਜਿਹੜੇ ਜਾਨਣਾ ਚਾਹੁੰਦੇ ਹਨ (ਇਸ ਨੂੰ) ਚੰਗੀ ਤਰ੍ਹਾਂ ਖੋਲ੍ਹ ਦੇਈਏ। (106) ਤੁਸੀਂ ਬੱਸ ਉਸੇ ਚੀਜ਼ ਦਾ ਪਾਲਣ ਕਰੋ, ਜੋ ਤੁਹਾਡੇ ਰੱਬ ਵੱਲੋਂ, ਤੁਹਾਡੇ ਲਈ ਉਤਾਰੀ ਜਾ ਰਹੀ ਹੈ। ਉਸ ਤੋਂ ਬਿਨਾਂ ਕੋਈ ਪੂਜਣਯੋਗ ਨਹੀਂ ਅਤੇ ਬੁੱਤ ਪੂਜਣ ਵਾਲਿਆਂ ਵੱਲ ਧਿਆਨ ਨਾ ਦੇਵੋ। (107) ਅਤੇ ਜੇਕਰ ਅੱਲਾਹ ਚਾਹੁੰਦਾ ਤਾਂ ਇਹ ਲੋਕ ਉਸ ਦਾ ਸ਼ਰੀਕ ਨਾ ਬਣਾਉਂਦੇ। ਅਤੇ ਅਸੀਂ ਤੁਹਾਨੂੰ ਉਨ੍ਹਾਂ ਉੱਪਰ ਨਿਗਰਾਨ ਨਹੀਂ ਬਣਾਇਆ ਅਤੇ ਨਾ ਤੁਸੀਂ ਉਨ੍ਹਾਂ ਉੱਪਰ ਅਧਿਕਾਰੀ ਹੋ। (108) ਅਤੇ ਅੱਲਾਹ ਤੋਂ ਬਿਨਾਂ ਜਿਸ ਨੂੰ ਇਹ ਲੋਕ ਪੁਕਾਰਦੇ ਹਨ, ਉਸ ਲਈ ਮਾੜੇ ਸ਼ਬਦ ਨਾ ਕਹੋ, ਨਹੀਂ ਤਾਂ ਇਹ ਲੋਕ ਅਗਿਆਨਤਾ ਦੇ ਕਾਰਨ ਹੱਦਾਂ ਲੰਘ ਕੇ ਅੱਲਾਹ ਨੂੰ ਮਾੜਾ ਬੋਲਣਗੇ। ਇਸ ਤਰ੍ਹਾਂ ਅਸੀਂ ਹਰੇਕ ਵਰਗ ਦੀ ਨਜ਼ਰ ਵਿੱਚ, ਉਨ੍ਹਾਂ ਦੇ ਕਰਮਾਂ ਨੂੰ ਮਨਮੋਹਕ ਬਣਾ ਦਿੱਤਾ ਹੈ। ਫਿਰ ਉਨ੍ਹਾਂ ਸਾਰਿਆਂ ਨੇ ਆਪਣੇ ਰੱਬ ਵੱਲ ਜਾਣਾ ਹੈ। ਉਸ ਵਖ਼ਤ ਅੱਲਾਹ ਉਨ੍ਹਾਂ ਨੂੰ ਦੱਸ ਦੇਵਾਂਗਾ ਜੋ ਉਹ ਕਰਦੇ ਰਹੇ ਸਨ।

(109) ਅਤੇ ਇਹ ਲੋਕ ਬੜੀ ਦ੍ਰਿੜਤਾ ਨਾਲ ਅੱਲਾਹ ਦੀ ਸਹੁੰ ਖਾ ਕੇ ਆਖਦੇ ਹਨ ਕਿ ਉਨ੍ਹਾਂ ਕੋਲ ਕੋਈ ਆਇਤ ਆ ਜਾਵੇ ਤਾਂ ਉਹ ਜ਼ਰੂਰ ਉਸ ਉੱਪਰ ਭਰੋਸਾ ਕਰਨਗੇ। ਆਖ ਦੇਵੋ ਕਿ ਨਿਸ਼ਾਨੀਆਂ ਤਾਂ ਅੱਲਾਹ ਦੇ ਕੋਲ ਹਨ। ਤੁਹਾਨੂੰ ਕੀ ਪਤਾ ਕਿ ਜੇਕਰ ਨਿਸ਼ਾਨੀਆਂ ਆ ਵੀ ਜਾਣ ਤਾਂ ਵੀ ਇਹ ਭਰੋਸਾ ਨਹੀਂ ਰੱਖਣਗੇ। (110) ਅਤੇ ਅਸੀਂ ਉਨ੍ਹਾਂ ਦੇ ਦਿਲਾਂ ਅਤੇ ਉਨ੍ਹਾਂ ਦੀ ਸੋਚ ਨੂੰ ਪਲਟ ਦੇਵਾਂਗੇ ਜਿਵੇਂ ਕਿ ਇਹ ਲੋਕ ਉਸ ਦੇ ਉੱਪਰ ਪਹਿਲੀ ਵਾਰ ਹੀ ਈਮਾਨ ਨਹੀਂ ਲਿਆਏ। ਅਤੇ ਅਸੀਂ ਉਨ੍ਹਾਂ ਨੂੰ ਉਨ੍ਹਾਂ ਦੀ ਇਸ ਅਵੱਗਿਆ ਵਿਚ ਭਟਕਦਾ ਛੱਡ ਦਿਆਂਗੇ। (111) ਅਤੇ ਜੇਕਰ ਅਸੀਂ ਉਨ੍ਹਾਂ ਉੱਪਰ ਫ਼ਰਿਸ਼ਤੇ ਉਤਾਰ ਦਿੰਦੇ ਅਤੇ ਮੁਰਦੇ ਉਨ੍ਹਾਂ ਨਾਲ ਗੱਲਾਂ ਕਰਦੇ ਅਤੇ ਅਸੀਂ ਸਾਰੀਆਂ ਚੀਜ਼ਾਂ ਉਨ੍ਹਾਂ ਦੇ ਸਾਹਮਣੇ ਇਕੱਠੀਆਂ ਕਰ ਦਿੰਦੇ ਤਾਂ ਵੀ ਇਹ ਲੋਕ ਭਰੋਸਾ ਕਰਨ ਵਾਲੇ ਨਹੀਂ ਸੀ। ਸਿਵਾਏ ਇਹ ਕਿ ਜੇ ਅੱਲਾਹ ਚਾਹੇ। ਪਰ ਇਨ੍ਹਾਂ ਵਿਚੋਂ ਜ਼ਿਆਦਾਤਰ ਲੋਕ ਅਗਿਆਨਤਾ ਦੀਆਂ ਗੱਲਾਂ ਕਰਦੇ ਹਨ।

(112) ਅਤੇ ਇਸ ਤਰ੍ਹਾਂ ਅਸੀਂ ਲੜਾਕੇ ਮਨੁੱਖਾਂ ਅਤੇ ਲੜਾਕੇ ਜਿੰਨਾਂ ਨੂੰ ਹਰ ਇੱਕ ਪੈਗ਼ੰਬਰ ਦਾ ਦੁਸ਼ਮਨ ਬਣਾ ਦਿੱਤਾ। ਉਹ ਇੱਕ ਦੂਜੇ ਨੂੰ ਧੋਖਾ ਦੇਣ ਲਈ ਛਲ ਕਪਟ ਦੀਆਂ ਗੱਲਾਂ ਸਿਖਾਉਂਦੇ ਹਨ। ਅਤੇ ਜੇਕਰ ਤੇਰਾ ਰੱਬ ਚਾਹੁੰਦਾ ਤਾਂ ਉਹ ਅਜਿਹਾ ਕਰ ਸਕਦੇ ਸੀ। ਇਸ ਲਈ ਉਨ੍ਹਾਂ ਨੂੰ ਛੱਡ ਦਿਓ ਤਾਂ ਕਿ ਉਹ ਝੂਠ ਬੰਨ੍ਹਦੇ ਰਹਿਣ। (113) ਅਤੇ ਅਜਿਹਾ ਇਸ ਲਈ ਹੈ ਕਿ ਉਸ ਦੇ ਵੱਲ ਉਨ੍ਹਾਂ ਲੋਕਾਂ ਦੇ ਦਿਲ ਝੁਕਣ ਜਿਹੜੇ ਪ੍ਰਲੋਕ ਉੱਪਰ ਭਰੋਸਾ ਨਹੀਂ ਕਰਦੇ ਤਾਂ ਕਿ ਉਹ ਇਸ ਨੂੰ ਪਸੰਦ ਕਰਨ ਅਤੇ ਜਿਹੜੀ ਕਮਾਈ ਉਨ੍ਹਾਂ ਨੇ ਕਰਨੀ ਹੈ, ਉਹ ਕਰ ਲੈਣ।

(114) ਕੀ ਮੈਂ ਅੱਲਾਹ ਤੋਂ ਬਿਨਾਂ ਕਿਸੇ ਹੋਰ ਨੂੰ (ਫੈਸਲਾ ਕਰਨ ਵਾਲਾ) ਜੱਜ ਬਣਾਵਾਂ। ਹਾਲਾਂਕਿ ਉਸ ਨੇ ਤੁਹਾਡੇ ਵੱਲ ਸਪੱਸ਼ਟ ਕਿਤਾਬ ਉਤਾਰੀ ਹੈ। ਅਤੇ ਜਿਨ੍ਹਾਂ ਲੋਕਾਂ ਨੂੰ ਅਸੀਂ ਪਹਿਲਾਂ ਕਿਤਾਬ ਦਿੱਤੀ ਸੀ। ਉਹ ਜਾਣਦੇ ਹਨ ਕਿ ਇਹ ਤੇਰੇ ਰੱਬ ਵੱਲੋਂ ਸੱਚਾਈ ਨਾਲ ਉਤਾਰੀ ਗਈ ਹੈ। ਇਸ ਲਈ ਤੁਸੀਂ ਸ਼ੰਕਾਂ ਕਰਨ ਵਾਲਿਆਂ ਵਿਚ ਸ਼ਾਮਿਲ ਨਾ ਹੋਣਾ। (115) ਅਤੇ ਤੁਹਾਡੇ ਰੱਬ ਦੀ ਗੱਲ ਪੂਰਨ ਰੂਪ ਵਿਚ ਸੱਚੀ ਅਤੇ ਇਨਸਾਫ ਵਾਲੀ ਹੈ। ਕੋਈ ਉਸ ਦੀ ਗੱਲ ਨੂੰ ਬਦਲਣ ਵਾਲਾ ਨਹੀਂ, ਉਹ ਸੁਣਨ ਵਾਲਾ ਅਤੇ ਜਾਣਨ ਵਾਲਾ ਹੈ। (116) ਅਤੇ ਜੇਕਰ ਤੁਸੀਂ ਉਨ੍ਹਾਂ ਬਹੁਗਿਣਤੀ ਲੋਕਾਂ ਦੇ ਕਹਿਣ ਉੱਪਰ ਚੱਲੋ। ਜਿਹੜੇ ਧਰਤੀ ਉੱਪਰ ਹਨ ਤਾਂ ਉਹ ਤੁਹਾਨੂੰ ਅੱਲਾਹ ਦੇ ਰਾਹ ਉਤੋਂ ਭਟਕਾ ਦੇਣਗੇ। ਕਿਉਂਕਿ ਉਹ ਸਿਰਫ਼ ਅਨੁਮਾਨ ਲਾਉਂਦੇ ਹਨ ਅਤੇ ਕਲਪਨਾਵਾਂ ਘੜਦੇ ਹਨ। (117) ਬੇਸ਼ੱਕ ਤੁਹਾਡਾ ਰੱਬ ਉਨ੍ਹਾਂ ਲੋਕਾਂ ਨੂੰ ਚੰਗੀ ਤਰ੍ਹਾਂ ਜਾਣਦਾ ਹੈ, ਜਿਹੜੇ ਉਸ ਦੇ ਰਾਹ ਤੋਂ ਭਟਕੇ ਹੋਏ ਹਨ ਅਤੇ ਉਨ੍ਹਾਂ ਨੂੰ ਵੀ ਚੰਗੀ ਤਰ੍ਹਾਂ ਜਾਣਦਾ ਹੈ, ਜਿਹੜੇ ਉਸ ਦੇ ਮਾਰਗ ਤੇ ਚੱਲਦੇ ਹਨ।

(118) ਇਸ ਲਈ ਉਸ ਜਾਨਵਰ ਨੂੰ ਖਾ ਲਿਆ ਕਰੋ। ਜਿਸ ਤੇ ਅੱਲਾਹ ਦਾ ਨਾਮ ਲਿਆ ਗਿਆ ਹੈ। ਜੇਕਰ ਤੁਸੀਂ ਉਸ ਦੀਆਂ ਆਇਤਾਂ ਉੱਪਰ ਭਰੋਸਾ ਰੱਖਦੇ ਹੋ। (119) ਅਤੇ ਕੀ ਕਾਰਨ ਹੈ ਕਿ ਤੁਸੀਂ ਉਸ ਜਾਨਵਰ ਨੂੰ ਨਾ ਖਾਉਂ ਜਿਸ ਤੇ ਅੱਲਾਹ ਦਾ ਨਾਮ ਲਿਆ ਗਿਆ ਹੋਵੇ। ਹਾਲਾਂਕਿ ਅੱਲਾਹ ਨੇ ਉਹ ਚੀਜ਼ਾਂ ਵਿਸਥਾਰ ਨਾਲ ਬਿਆਨ ਕਰ ਦਿੱਤੀਆਂ ਹਨ ਜਿਹੜੀਆਂ ਉਸ ਨੇ ਤੁਹਾਡੇ ਲਈ ਹਰਾਮ ਕੀਤੀਆਂ ਹਨ। ਪਰੰਤੂ ਇਸ ਦੇ ਕਿ ਉਸ ਲਈ ਤੁਸੀਂ ਮਜਬੂਰ ਨਾ ਹੋਵੋ। ਅਤੇ ਨਿਸ਼ਚੇ ਹੀ ਬਹੁਤ ਸਾਰੇ ਲੋਕ ਬਿਨਾਂ ਕਿਸੇ ਗਿਆਨ ਦੇ ਆਪਣੀਆਂ ਇਛਾਵਾਂ ਨਾਲ

ਕੁਰਾਹੇ ਪੈਂਦੇ ਹਨ। ਬੇਸ਼ੱਕ ਤੁਹਾਡਾ ਰੱਬ (ਅੱਲਾਹ ਦੀਆਂ ਨਿਸ਼ਚਿਤ ਕੀਤੀਆਂ) ਹੱਦਾਂ ਤੋਂ ਪਾਰ ਲੰਘਣ ਵਾਲਿਆਂ ਨੂੰ ਚੰਗੀ ਤਰ੍ਹਾਂ ਜਾਣਦਾ ਹੈ। (120) ਅਤੇ ਤੁਸੀਂ ਪ੍ਰਗਟ ਅਤੇ ਲੁਕਵੇਂ ਹਰ ਤਰ੍ਹਾਂ ਦੇ ਗੁਨਾਹਾਂ ਨੂੰ ਛੱਡ ਦਿਓ। ਜਿਹੜੇ ਲੋਕ ਪਾਪ ਕਮਾ ਰਹੇ ਹਨ। ਉਹ ਜਲਦੀ ਹੀ ਆਪਣੇ ਕੀਤੇ ਦੀ ਸਜ਼ਾ ਭੁਗਤਣਗੇ। (121) ਅਤੇ ਜੇਕਰ ਤੁਸੀਂ ਉਸ ਪਸ਼ੂ ਨੂੰ ਨਾ ਖਾਓ ਤਾਂ ਜਿਸ ਤੇ ਅੱਲਾਹ ਦਾ ਨਾਮ ਨਾ ਲਿਆ ਗਿਆ ਹੋਵੇ। ਯਕੀਨਨ ਇਹ ਅਵੱਗਿਆ ਹੈ। ਸ਼ੈਤਾਨ (ਗਲਤ ਗੱਲਾਂ) ਆਪਣੇ ਸਾਥੀਆਂ ਦੇ ਮਨਾਂ ਵਿਚ ਪਾ ਰਿਹਾ ਹੈ ਤਾਂ ਕਿ ਉਹ ਤੁਹਾਡੇ ਨਾਲ ਲੜਣ। ਅਤੇ ਤੁਸੀਂ ਉਨ੍ਹਾਂ ਦਾ ਕਹਿਣਾ ਮੰਨੋਗੇ ਤਾਂ ਤੁਸੀਂ ਵੀ ਉਸ ਦਾ ਸ਼ਰੀਕ ਠਹਿਰਾਉਣ ਵਾਲਿਆਂ ਵਿਚ ਸ਼ਾਮਿਲ ਹੋ ਜਾਵੋਗੇ।

(122) ਕੀ ਉਹ ਬੰਦਾ ਜਿਹੜਾ ਮੁਰਦਾ ਸੀ, ਫਿਰ ਅਸੀਂ ਉਸ ਨੂੰ ਜੀਵਨ ਦਿੱਤਾ ਅਤੇ ਉਸ ਨੂੰ ਇੱਕ ਪ੍ਰਕਾਸ਼ ਵੀ ਦਿੱਤਾ ਜਿਸ ਨਾਲ ਉਹ ਲੋਕਾਂ ਵਿਚ ਚੱਲਦਾ ਹੈ। ਉਹ ਉਸ ਬੰਦੇ ਦੀ ਤਰ੍ਹਾਂ ਹੋ ਸਕਦਾ ਹੈ ਜੋ ਹਨੇਰੇ ਵਿਚ ਪਿਆ ਹੈ। ਉਹ ਉਸ ਤੋਂ ਨਿਕਲਣ ਵਾਲਾ ਨਹੀਂ। ਇਸ ਤਰ੍ਹਾਂ ਇਨਕਾਰੀਆਂ ਦੀ ਦ੍ਰਿਸ਼ਟੀ ਵਿਚ ਉਨ੍ਹਾਂ ਦੇ ਕੰਮ ਅਕਰਸ਼ਕ ਬਣਾ ਦਿੱਤੇ ਗਏ ਹਨ। (123) ਇਸ ਤਰ੍ਹਾਂ ਹਰੇਕ ਬਸਤੀ ਵਿਚ ਅਸੀਂ ਵੱਡੇ ਵੱਡੇ ਪਾਪੀਆਂ ਦੇ ਮੁੱਖੀ ਬਣਾ ਦਿੱਤੇ ਹਨ ਤਾਂ ਕਿ ਉਹ ਮੱਕਾਰੀ ਕਰਨ। ਹਾਲਾਂਕਿ ਜੋ ਮੱਕਾਰੀਆਂ ਉਹ ਕਰਦੇ ਹਨ ਉਹ ਆਪਣੇ ਹੀ ਖਿਲਾਫ ਕਰਦੇ ਹਨ ਕਿਉਂਕਿ ਉਨ੍ਹਾਂ ਨੂੰ ਉਸ ਦੀ ਸਮਝ ਹੀ ਨਹੀਂ। (124) ਅਤੇ ਜਦੋਂ ਉਨ੍ਹਾਂ ਕੋਲ ਕੋਈ ਆਇਤ ਆਉਂਦੀ ਹੈ ਤਾਂ ਉਹ ਆਖਦੇ ਹਨ, ਕਿ ਅਸੀਂ ਉਨ੍ਹਾਂ ਚਿਰ ਕਦੇ ਵੀ ਨਹੀਂ ਮੰਨਾਂਗੇ ਜਿਨ੍ਹਾਂ ਚਿਰ ਸਾਨੂੰ ਉਹੀ ਨਾ ਦਿੱਤਾ ਜਾਵੇ ਜਿਹੜਾ ਅੱਲਾਹ ਦੇ ਪੈਗ਼ੰਬਰਾਂ ਨੂੰ ਦਿੱਤਾ ਗਿਆ ਹੈ। ਅੱਲਾਹ ਹੀ ਬਿਹਤਰ ਜਾਣਦਾ ਹੈ ਕਿ ਉਹ ਆਪਣੀ ਪੈਗ਼ੰਬਰੀ ਕਿਸ ਨੂੰ ਬਖਸ਼ੇ। ਜਿਹੜੇ ਲੋਕ ਗੁਨਾਹਗ਼ਾਰ ਹਨ ਜ਼ਰੂਰ ਉਨ੍ਹਾਂ ਨੂੰ ਅੱਲਾਹ ਕੋਲੋਂ ਅਪਮਾਨਿਤ ਹੋਣਾ ਪਵੇਗਾ ਅਤੇ ਕਠੋਰ ਸਜ਼ਾ ਵੀ ਮਿਲੇਗੀ ਇਸ ਕਾਰਨ ਇਹ ਮੱਕਾਰੀਆਂ ਰੱਚਦੇ ਸਨ।

(125) ਅੱਲਾਹ ਜਿਸ ਨੂੰ ਚਾਹੁੰਦਾ ਹੈ ਮਾਰਗ ਦਰਸ਼ਨ ਕਰਨਾ ਤਾਂ ਉਸ ਦਾ ਦਿਲ ਇਸਲਾਮ ਲਈ ਖੋਲ੍ਹ ਦਿੰਦਾ ਹੈ। ਅਤੇ ਜਿਸ ਨੂੰ ਕੁਰਾਹੇ ਪਾਉਣਾ ਚਾਹੁੰਦਾ ਹੈ ਤਾਂ ਉਸ ਦੇ ਦਿਲ ਨੂੰ ਤੰਗ ਕਰ ਦਿੰਦਾ ਹੈ ਜਿਵੇਂ ਉਸ ਨੂੰ ਆਕਾਸ਼ ਵਿਚ ਚੜ੍ਹਨਾ ਪੈ

ਰਿਹਾ ਹੋਵੇ। ਇਸ ਤਰ੍ਹਾਂ ਅੱਲਾਹ ਉਨ੍ਹਾਂ ਲੋਕਾਂ ਦੇ ਦਿਲਾਂ ਵਿਚ ਗੰਦਗੀ ਭਰ ਦਿੰਦਾ ਹੈ, ਜਿਹੜੇ ਈਮਾਨ ਨਹੀਂ ਲਿਆਉਂਦੇ। (126) ਅਤੇ ਇਹ ਹੀ ਤੁਹਾਡੇ ਰੱਬ ਵੱਲੋਂ ਸਿੱਧਾ ਰਾਹ ਹੈ। ਅਸੀਂ ਚਿੰਤਨ ਕਰਨ ਵਾਲਿਆਂ ਲਈ ਆਇਤਾਂ ਖੋਲ੍ਹ ਦਿੱਤੀਆਂ ਹਨ। (127) ਉਨ੍ਹਾਂ ਦੇ ਰੱਬ ਦੇ ਕੋਲ ਉਨ੍ਹਾਂ ਲਈ ਸ਼ਾਂਤੀ ਦਾ ਟਿਕਾਣਾ ਹੈ ਅਤੇ ਉਹ ਉਨ੍ਹਾਂ ਦਾ ਸਾਥੀ ਹੈ ਉਨ੍ਹਾਂ ਕੰਮਾਂ ਲਈ ਜਿਹੜੇ ਉਹ ਕਰਦੇ ਰਹੇ ਹਨ।

(128) ਅਤੇ ਜਿਸ ਦਿਨ ਅੱਲਾਹ ਉਨ੍ਹਾਂ ਸਾਰਿਆਂ ਨੂੰ ਇਕੱਠਾ ਕਰੇਗਾ, ਹੇ ਜਿੰਨਾਂ ਦੇ ਝੁੰਡੋ! ਤੁਸੀਂ ਮਨੁੱਖਾਂ ਵਿੱਚੋਂ ਬਹੁਤ ਲੈ ਲਏ। ਅਤੇ ਮਨੁੱਖਾਂ ਵਿਚੋਂ ਉਨ੍ਹਾਂ ਦੇ ਸਾਥੀ ਕਹਿਣਗੇ ਕਿ ਹੇ ਸਾਡੇ ਪਾਲਣਹਾਰ! ਅਸੀਂ ਇੱਕ ਦੂਜੇ ਨੂੰ ਵਰਤਿਆ ਅਤੇ ਅਸੀਂ ਪਹੁੰਚ ਗਏ ਆਪਣੇ ਉਸ ਵਾਅਦੇ ਤੇ ਜਿਹੜਾ ਤੂੰ ਸਾਡੇ ਲਈ ਨੀਯਤ ਕੀਤਾ ਸੀ। ਅੱਲਾਹ ਆਖੇਗਾ, ਕਿ ਹੁਣ ਤੁਹਾਡਾ ਟਿਕਾਣਾ ਅੱਗ ਹੈ। ਤੁਸੀਂ ਸਦਾ ਹੀ ਇਸ ਅੱਗ ਵਿਚ ਰਹੋਗੇ, ਪਰ ਜੇ ਅੱਲਾਹ ਚਾਹੇ। ਬੇਸ਼ੱਕ ਅੱਲਾਹ ਤੁਹਾਡਾ ਰੱਬ, ਬਿਬੇਕਸ਼ੀਲ ਅਤੇ ਗਿਆਨ ਵਾਲਾ ਹੈ। (129) ਅਤੇ ਇਸ ਤਰ੍ਹਾਂ ਅਸੀਂ ਪਾਪੀਆਂ ਨੂੰ ਇੱਕ ਦੂਸਰੇ ਦੇ ਨਾਲ ਮਿਲਾ ਦੇਵਾਂਗੇ, ਉਨ੍ਹਾਂ ਕਰਮਾਂ ਦੇ ਕਾਰਨ ਜਿਹੜੇ ਉਹ ਕਰਦੇ ਰਹੇ ਹਨ। (130) ਹੇ ਜਿੰਨੋਂ ਅਤੇ ਇਨਸਾਨਾਂ ਦੇ ਝੁੰਡੋ! ਕੀ ਤੁਹਾਡੇ ਕੋਲ ਤੁਹਾਡੇ ਵਿਚੋਂ ਹੀ ਪੈਗੰਬਰ ਨਹੀਂ ਆਏ ਜਿਹੜੇ ਤੁਹਾਨੂੰ ਮੇਰੀਆਂ ਆਇਤਾਂ ਸੁਣਾਉਂਦੇ ਸੀ ਅਤੇ ਤੁਹਾਨੂੰ ਉਸ ਦਿਨ ਦੇ ਆਉਣ ਤੋਂ ਡਰਾਉਂਦੇ ਸੀ। ਉਹ ਕਹਿਣਗੇ ਕਿ ਅਸੀਂ ਖੁਦ ਆਪਣੇ ਵਿਰੁੱਧ ਗਵਾਹ ਹਾਂ। ਅਤੇ ਉਨ੍ਹਾਂ ਨੂੰ ਸੰਸਾਰੀ ਜੀਵਨ ਨੇ ਧੋਖੇ ਵਿਚ ਪਾ ਰੱਖਿਆ। ਅਤੇ ਉਹ ਆਪਣੇ ਹੀ ਵਿਰੁੱਧ ਖੁਦ ਗਵਾਹੀ ਦੇਣਗੇ ਕਿ ਅਸੀਂ ਇਨਕਾਰੀ ਸੀ। (131) ਇਹ ਇਸ ਕਾਰਨ ਕਿ ਤੁਹਾਡਾ ਰੱਬ ਬਸਤੀਆਂ ਨੂੰ ਉਨ੍ਹਾਂ ਦੇ ਜ਼ੁਲਮਾਂ ਲਈ ਇਸ ਹਾਲਤ ਵਿਚ ਨਸ਼ਟ ਕਰਨ ਵਾਲਾ ਨਹੀਂ ਕਿ ਉਥੋਂ ਦੇ ਲੋਕ ਅਨਜਾਣ ਹੋਣ।

(132) ਅਤੇ ਹਰੇਕ ਬੰਦੇ ਲਈ ਉਨ੍ਹਾਂ ਦੇ ਕਰਮਾਂ ਦੇ ਅਨੁਸਾਰ ਦਰਜੇ ਹਨ ਅਤੇ ਤੁਹਾਡਾ ਰੱਬ ਲੋਕਾਂ ਦੇ ਕਰਮਾਂ ਤੋਂ ਅਨਜਾਣ ਨਹੀਂ। (133) ਅਤੇ ਤੁਹਾਡਾ ਪਾਲਣਹਾਰ ਰੱਬ ਬੇਪਰਵਾਹ ਅਤੇ ਦਿਆਲੂ ਹੈ। ਜੇਕਰ ਉਹ ਚਾਹੇ ਤਾਂ ਤੁਹਾਨੂੰ ਸਾਰਿਆਂ ਨੂੰ ਚੁੱਕ ਲਵੇ ਅਤੇ ਤੁਹਾਡੇ ਤੋਂ ਬਾਅਦ ਜਿਸ ਨੂੰ ਚਾਹੇ ਤੁਹਾਡੀ ਜਗ੍ਹਾ ਉੱਤੇ ਰੱਖ ਦੇਵੇ ਜਿਸ ਤਰ੍ਹਾਂ ਉਸ ਨੇ ਤੁਹਾਨੂੰ ਦੂਸਰਿਆਂ ਦੀ ਪੀੜ੍ਹੀ ਵਿਚੋਂ ਪੈਦਾ ਕੀਤਾ ਹੈ।

(134) ਜਿਸ ਚੀਜ਼ ਦਾ ਤੁਹਾਡੇ ਨਾਲ ਵਾਅਦਾ ਕੀਤਾ ਜਾ ਰਿਹਾ ਹੈ, ਉਹ ਆ ਕੇ ਰਹੇਗੀ, ਅਤੇ ਤੁਸੀਂ ਅੱਲਾਹ ਨੂੰ ਮਜਬੂਰ ਨਹੀਂ ਕਰ ਸਕਦੇ। (135) ਆਖੋ, ਹੇ ਲੋਕੋ! ਤੁਸੀਂ ਆਪਣੀ ਜਗ੍ਹਾ ਕਰਮ ਕਰਦੇ ਰਹੋ। ਮੈਂ ਵੀ ਕਰਮ ਕਰ ਰਿਹਾ ਹਾਂ। ਤੁਸੀਂ ਜਲਦੀ ਹੀ ਸਮਝ ਲਵੋਗੇ ਕਿ ਫੈਸਲਾ ਕਿਸ ਦੇ ਪੱਖ ਵਿਚ ਹੈ। ਬੇਸ਼ੱਕ ਜ਼ਾਲਿਮ ਕਦੇ ਸਫ਼ਲਤਾ ਨਹੀਂ ਪਾ ਸਕਦੇ।

(136) ਅਤੇ ਅੱਲਾਹ ਨੇ ਜਿਹੜੀ ਖੇਤੀ ਅਤੇ ਪਸ਼ੂ ਪੈਦਾ ਕੀਤੇ ਉਸ ਵਿਚੋਂ ਉਨ੍ਹਾਂ ਨੇ ਅੱਲਾਹ ਦਾ ਕੁਝ ਹਿੱਸਾ ਰਾਖਵਾਂ ਕੀਤਾ ਹੈ। ਤਾਂ ਉਹ ਕਹਿੰਦੇ ਹਨ ਕਿ ਇਹ ਅੱਲਾਹ ਦਾ ਹਿੱਸਾ ਹੈ। ਉਨ੍ਹਾਂ ਦੀ ਕਲਪਣਾ ਦੇ ਅਨੁਸਾਰ ਇਹ ਹਿੱਸਾ ਸਾਡੇ ਸਾਂਝੀਦਾਰਾਂ ਦਾ ਹੈ। ਫਿਰ ਜਿਹੜਾ ਹਿੱਸਾ ਉਨ੍ਹਾਂ ਦੇ ਸਾਂਝੀਦਾਰਾਂ ਦਾ ਹੁੰਦਾ ਹੈ, ਉਹ ਤਾਂ ਅੱਲਾਹ ਤੱਕ ਪਹੁੰਚਦਾ ਹੀ ਨਹੀਂ ਅਤੇ ਜਿਹੜਾ ਹਿੱਸਾ ਅੱਲਾਹ ਦਾ ਹੈ, ਉਹ ਉਨ੍ਹਾਂ ਦੇ ਸਾਂਝੀਦਾਰਾਂ ਤੱਕ ਪਹੁੰਚ ਜਾਂਦਾ ਹੈ। ਕਿਹੋ ਜਿਹਾ ਬੁਰਾ ਨਿਰਣਾ ਹੈ, ਜਿਹੜਾ ਇਹ ਲੋਕ ਕਰਦੇ ਹਨ। (137) ਇਸ ਤਰ੍ਹਾਂ ਬਹੁਤ ਸਾਰੇ ਸਾਂਝੀਦਾਰ ਬਨਾਉਣ ਵਾਲਿਆਂ ਦੀ ਦ੍ਰਿਸ਼ਟੀ ਵਿਚ ਉਨ੍ਹਾਂ ਦੇ ਸਾਂਝੀਦਾਰਾਂ ਨੇ ਆਪਣੀ ਔਲਾਦ ਦੀ ਹੱਤਿਆ ਨੂੰ ਦਿਲਚਸਪ ਬਣਾ ਦਿੱਤਾ ਹੈ, ਤਾਂ ਕਿ ਉਨ੍ਹਾਂ ਨੂੰ ਨਸ਼ਟ ਕਰਨ ਅਤੇ ਉਨ੍ਹਾਂ ਲਈ ਉਨ੍ਹਾਂ ਦੇ ਧਰਮ ਨੂੰ ਸ਼ੱਕੀ ਬਣਾ ਦੇਣ। ਅਤੇ ਜੇਕਰ ਅੱਲਾਹ ਚਾਹੁੰਦਾ ਤਾਂ ਉਹ ਅਜਿਹਾ ਨਾ ਕਰਦੇ। ਇਸ ਲਈ ਉਨ੍ਹਾਂ ਨੂੰ ਛੱਡ ਦੇਵੋ ਤਾਂ ਕਿ ਉਹ ਆਪਣੇ ਝੂਠ ਵਿਚ ਲੱਗੇ ਰਹਿਣ।

(138) ਅਤੇ ਕਹਿੰਦੇ ਹਨ ਕਿ ਇਹ ਪਸ਼ੂ ਅਤੇ ਖੇਤੀ ਵਿਵਰਜਿਤ ਹੈ। ਉਨ੍ਹਾਂ ਨੂੰ ਕੋਈ ਨਹੀਂ ਖਾ ਸਕਦਾ ਸਿਵਾਏ ਉਸ ਦੇ ਜਿਸ ਨੂੰ ਅਸੀਂ ਆਪਣੇ ਅੰਦਾਜੇ ਅਨੁਸਾਰ ਚਾਹੀਏ। ਕੁਝ ਚਾਰਪਾਏ ਪਸ਼ੂ ਅਜਿਹੇ ਹਨ ਜਿਨ੍ਹਾਂ ਦੀ ਸਵਾਰੀ ਹਰਾਮ ਕਰ ਦਿੱਤੀ ਗਈ ਹੈ ਅਤੇ ਕੁਝ ਪਸ਼ੂ ਅਜਿਹੇ ਹਨ ਜਿਨ੍ਹਾਂ ਨੂੰ (ਜ਼ਿਬ੍ਹਾ ਕਰਦੇ ਸਮੇਂ) ਅੱਲਾਹ ਦਾ ਨਾਮ ਨਹੀਂ ਲੈਂਦੇ। ਇਹ ਸਭ ਉਨ੍ਹਾਂ ਨੇ ਅੱਲਾਹ ਉੱਪਰ ਝੂਠ ਮੜ੍ਹਿਆ ਹੈ। ਅੱਲਾਹ ਜਲਦੀ ਹੀ ਉਨ੍ਹਾਂ ਨੂੰ ਉਨ੍ਹਾਂ ਦੇ ਇਸ ਝੂਠ ਦੀ ਸਜ਼ਾ ਦੇਵੇਗਾ। (139) ਅਤੇ ਉਹ ਕਹਿੰਦੇ ਹਨ ਕਿ ਜਿਹੜੇ ਫਲਾਨੇ ਪ੍ਰਕਾਰ ਦੇ ਪਸ਼ੂਆਂ ਦੇ ਪੇਟ ਵਿਚ (ਬੱਚਾ) ਹੈ। ਉਹ ਸਾਡੇ ਪੁਰਸ਼ਾਂ ਲਈ ਹਲਾਲ ਹੈ ਅਤੇ ਸਾਡੀਆਂ ਔਰਤਾਂ ਲਈ ਹਰਾਮ। ਜੇਕਰ ਉਹ ਮੁਰਦਾ ਹੋਵੇ ਤਾਂ ਸਭ ਹਿੱਸੇਦਾਰ ਹਨ। ਅੱਲਾਹ ਜਲਦੀ ਹੀ ਉਨ੍ਹਾਂ ਦੇ ਇਸ ਕਥਨ ਲਈ ਵੀ ਸਜ਼ਾ ਦੇਵੇਗਾ। ਬੇਸ਼ੱਕ ਅੱਲਾਹ ਬਿਬੇਕਸ਼ੀਲ ਅਤੇ ਗਿਆਨ ਵਾਲਾ ਹੈ।

(140) ਜਿਨ੍ਹਾਂ ਲੋਕਾਂ ਨੇ ਬਿਨਾ ਕਿਸੇ ਗਿਆਨ ਦੇ ਨਾ ਸਮਝੀ ਵਿਚ ਪੈ ਕੇ ਆਪਣੀ ਹੀ ਔਲਾਦ ਦੀ ਹੱਤਿਆ ਕੀਤੀ ਉਹ ਘਾਟੇ ਵਿਚ ਪੈ ਗਏ। ਅਤੇ ਉਨ੍ਹਾਂ ਨੇ ਉਸ ਰਿਜ਼ਕ ਨੂੰ ਹਰਾਮ ਕਰ ਲਿਆ, ਜਿਹੜਾ ਅੱਲਾਹ ਨੇ ਉਨ੍ਹਾਂ ਨੂੰ ਦਿੱਤਾ ਸੀ। ਅੱਲਾਹ ਉੱਪਰ ਦੋਸ਼ ਮੜ੍ਹਦੇ ਉਹ ਭਟਕ ਗਏ ਅਤੇ ਉਹ ਸ੍ਰੇਸ਼ਟ ਮਾਰਗ ਪ੍ਰਾਪਤ ਕਰਨ ਵਾਲੇ ਨਾ ਬਣੇ।

(141) ਅਤੇ ਉਹ ਅੱਲਾਹ ਹੀ ਹੈ, ਜਿਸ ਨੇ ਬਾਗ਼ ਪੈਦਾ ਕੀਤੇ, ਕੁਝ ਛੱਤਰੀਆਂ ਤੇ ਚੜ੍ਹੇ ਅਤੇ ਕੁਝ ਨਹੀਂ ਚੜ੍ਹੇ। ਅਤੇ ਖਜੂਰਾਂ ਦੇ ਦਰੱਖਤ ਤੇ ਖੇਤ ਜਿਨ੍ਹਾਂ ਦੇ ਫ਼ਲ ਵੱਖਰੇ ਵੱਖਰੇ ਹੁੰਦੇ ਹਨ ਅਤੇ ਜੈਤੂਨ ਅਤੇ ਅਨਾਰ ਜਿਹੜੇ ਮਿਲਦੇ ਜੁਲਦੇ ਵੀ ਹਨ ਅਤੇ ਭਿੰਨ ਵੀ। ਜਦੋਂ ਉਹ ਫ਼ਲ ਪੱਕਣ, ਖਾਓ ਇਨ੍ਹਾਂ ਦੀ ਪੈਦਾਵਰ ਅਤੇ ਅੱਲਾਹ ਦਾ ਹਿੱਸਾ ਵੀ ਕੱਟਣ ਦੇ ਦਿਨ ਅਦਾ ਕਰੋ। ਬੇਕਾਰ ਨਾ ਜਾਣ ਦੇਵੋ, ਕਿ ਅੱਲਾਹ ਬੇਕਾਰ ਕਰਨ ਵਾਲਿਆਂ ਨੂੰ ਪਸੰਦ ਨਹੀਂ ਕਰਦਾ। (142) ਅਤੇ ਉਸ ਨੇ ਪਸ਼ੂਆਂ ਵਿਚ ਭਾਰ ਚੁੱਕਣ ਵਾਲੇ ਵੀ ਪੈਦਾ ਕੀਤੇ ਅਤੇ ਧਰਤੀ ਨਾਲ ਲੱਗੇ ਛੋਟੇ ਵੀ ਉਨ੍ਹਾਂ ਵਸਤੂਆਂ ਨੂੰ ਖਾਵੋ ਜਿਹੜੀਆਂ ਅੱਲਾਹ ਨੇ ਤੁਹਾਨੂੰ ਦਿੱਤੀਆਂ ਹਨ। ਅਤੇ ਸ਼ੈਤਾਨ ਦੇ ਹੁਕਮ ਦਾ ਪਾਲਣ ਨਾ ਕਰੋ। ਉਹ ਤੁਹਾਡਾ ਪ੍ਰਤੱਖ ਵੈਰੀ ਹੈ।

(143) ਅੱਲਾਹ ਨੇ ਅੱਠ ਜੋੜੇ ਪੈਦਾ ਕੀਤੇ। ਦੋ ਭੇਡਾਂ ਦੀ ਜਾਤੀ ਵਿਚੋਂ ਅਤੇ ਦੋ ਬੱਕਰੀ ਦੀ ਜਾਤੀ ਵਿਚੋਂ। ਪੁੱਛੋ ਕਿ ਅੱਲਾਹ ਨੇ ਦੋਵੇਂ ਨਰ ਹਰਾਮ ਕੀਤੇ ਹਨ ਜਾਂ ਦੋਵੇਂ ਮਾਦਾ। ਜਾਂ ਉਹ ਬੱਚੇ ਜਿਹੜੇ ਭੇਡਾਂ ਅਤੇ ਬੱਕਰੀਆਂ ਦੇ ਪੇਟ ਵਿਚ ਹਨ। ਮੈਨੂੰ ਪ੍ਰਮਾਣ ਸਹਿਤ ਦੱਸੋ, ਜੇਕਰ ਤੁਸੀਂ ਸੱਚੇ ਹੋ। (144) ਇਸ ਤਰ੍ਹਾਂ ਦੋ ਊਠ ਦੀ ਜਾਤੀ ਵਿਚੋਂ ਹਨ, ਅਤੇ ਦੋ ਗਾਂ ਦੀ ਜਾਤੀ ਵਿਚੋਂ। ਪੁੱਛੋ ਕਿ ਅੱਲਾਹ ਨੇ ਦੋਵੇਂ ਨਰ ਹਰਾਮ ਕੀਤੇ ਹਨ ਜਾਂ ਦੋਵੇਂ ਮਾਦਾ। ਜਾਂ ਉਹ ਬੱਚੇ ਜਿਹੜੇ ਊਠਨੀ ਅਤੇ ਗਾਂ ਦੇ ਪੇਟ ਵਿਚ ਹਨ। ਕੀ ਤੁਸੀਂ ਉਸ ਸਮੇਂ ਹਾਜ਼ਰ ਸੀ, ਜਦੋਂ ਅੱਲਾਹ ਨੇ ਤੁਹਾਨੂੰ ਇਸ ਦਾ ਹੁਕਮ ਦਿੱਤਾ ਸੀ। ਫਿਰ ਉਸ ਤੋਂ ਵੱਧ ਜ਼ਾਲਿਮ ਕੌਣ ਹੈ ਜਿਹੜਾ ਅੱਲਾਹ ਉੱਪਰ ਝੂਠਾ ਦੋਸ਼ ਲਗਾਵੇ ਤਾਂ ਕਿ ਉਹ ਬਿਨ੍ਹਾਂ ਸਮਝ ਤੋਂ ਲੋਕਾਂ ਨੂੰ ਭਟਕਾਵੇ। ਬੇਸ਼ੱਕ ਅੱਲਾਹ ਜ਼ਾਲਿਮਾਂ ਨੂੰ ਰਾਹ ਨਹੀਂ ਦਿਖਾਉਂਦਾ। (145) ਆਖੋ, ਕੀ ਮੇਰੇ ਉੱਪਰ ਜਿਹੜੀ ਵਹੀ ਆਈ ਹੈ, ਉਸ ਵਿਚੋਂ ਮੈਂ ਕੋਈ ਅਜਿਹੀ ਵਸਤੂ ਨਹੀਂ ਪ੍ਰਾਪਤ ਕਰਦਾ ਜਿਹੜੀ ਕਿਸੇ ਖਾਣ ਵਾਲੇ ਲਈ ਹਰਾਮ ਕੀਤੀ ਹੋਵੇ। ਸਿਵਾਏ ਇਸ ਦੇ ਕਿ ਉਹ ਮੁਰਦਾਰ ਹੋਵੇ ਜਾਂ ਵਹਾਇਆ ਹੋਇਆ ਖ਼ੂਨ ਹੋਵੇ ਜਾਂ ਸੂਰ ਦਾ ਮਾਸ ਹੋਵੇ। ਕਿਉਂਕਿ ਉਹ ਅਪਵਿੱਤਰ

ਹੈ, ਜਾਂ ਨਜਾਇਜ਼ ਰੂਪ ਨਾਲ ਜਿਬ੍ਹਾ ਕੀਤਾ ਉਹ ਜਾਨਵਰ ਹੋਵੇ ਜਿਸ ਨੂੰ (ਜਿਬ੍ਹਾ ਕਰਦੇ ਸਮੇਂ) ਅੱਲਾਹ ਤੋਂ ਬਿਨਾਂ ਕਿਸੇ ਹੋਰ ਦਾ ਨਾਮ ਲਿਆ ਗਿਆ ਹੋਵੇ। ਪ੍ਰਤੂੰ ਜਿਹੜਾ ਬੰਦਾ ਭੁੱਖ ਤੋਂ ਮਜਬੂਰ ਹੋਵੇ ਪਰ ਨਾ ਉਹ ਅਵੱਗਿਆ ਕਰੇ ਨਾ ਉਹ ਹੱਦ ਟੱਪੇ ਤਾਂ ਤੁਹਾਡਾ ਰੱਬ ਖਿਮਾ ਕਰਨ ਵਾਲਾ ਦਿਆਲੂ ਹੈ।

(146) ਅਤੇ ਯਹੂਦੀਆਂ ਲਈ ਅਸੀਂ ਸਾਰੇ ਨਹੁੰਆਂ ਵਾਲੇ ਜਾਨਵਰ ਹਰਾਮ ਕੀਤੇ ਸੀ। ਗਾਂ ਅਤੇ ਬੱਕਰੀ ਦੀ ਚਰਬੀ ਵੀ ਹਰਾਮ ਕੀਤੀ ਸੀ ਸਿਵਾਏ ਇਸ ਦੇ ਜਿਹੜੀ ਉਨ੍ਹਾਂ ਦੀ ਪਿੱਠ ਜਾਂ ਅੰਤੜੀਆਂ ਨਾਲ ਲੱਗੀ ਹੋਵੇ ਜਾਂ ਕਿਸੇ ਹੱਡੀ ਵਿਚ ਮਿਲੀ ਹੋਵੇ। ਇਹ ਦੰਡ ਦਿੱਤਾ ਸੀ ਅਸੀਂ ਉਨ੍ਹਾਂ ਨੂੰ ਉਨ੍ਹਾਂ ਦੇ ਵਿਧਰੋਹੀ ਹੋਣ ਤੇ ਅਤੇ ਯਕੀਨਨ ਅਸੀਂ ਸੱਚੇ ਹਾਂ। (147) ਇਸ ਲਈ ਜੇਕਰ ਉਹ ਤੁਹਾਨੂੰ ਝੁਠਲਾਉਣ ਤਾਂ ਕਹਿ ਦਿਉ ਕਿ ਤੁਹਾਡਾ ਰੱਬ ਵਿਆਪਕ ਅਤੇ ਬਹੁਤ ਰਹਿਮਤ ਵਾਲਾ ਹੈ ਅਤੇ ਪਾਪੀ ਲੋਕਾਂ ਨੂੰ ਉਨ੍ਹਾਂ ਦੀ ਸਜ਼ਾ ਮੁਆਫ਼ ਨਹੀਂ ਹੋ ਸਕਦੀ।

(148) ਜਿਨ੍ਹਾਂ ਨੇ ਸ਼ਿਰਕ ਕੀਤਾ (ਸ਼ਰੀਕ ਠਹਿਰਾਇਆ) ਉਹ ਕਹਿਣਗੇ ਕਿ ਜੇਕਰ ਅੱਲਾਹ ਚਾਹੁੰਦਾ ਤਾਂ ਅਸੀਂ ਸ਼ਿਰਕ ਨਾ ਕਰਦੇ ਨਾ ਸਾਡੇ ਪਿਉ-ਦਾਦੇ ਸ਼ਿਰਕ ਕਰਦੇ ਅਤੇ ਨਾ ਅਸੀਂ ਕਿਸੇ ਵਸਤੂ ਨੂੰ ਹਰਾਮ ਕਰਦੇ। ਇਸ ਤਰ੍ਹਾਂ ਉਨ੍ਹਾਂ ਲੋਕਾਂ ਨੇ ਇਨਕਾਰ ਕੀਤਾ, ਜਿਹੜੇ ਉਨ੍ਹਾਂ ਤੋਂ ਪਹਿਲਾਂ ਹੋਏ ਹਨ। ਇੱਥੋਂ ਤੱਕ ਕਿ ਫਿਰ ਉਨ੍ਹਾਂ ਨੇ ਸਾਡੀ ਸਜ਼ਾ ਪ੍ਰਾਪਤ ਕੀਤੀ। ਆਖੋ, ਕੀ ਤੁਹਾਡੇ ਪਾਸ ਕੋਈ ਗਿਆਨ ਹੈ, ਜਿਸ ਨੂੰ ਤੁਸੀਂ ਸਾਡੇ ਸਾਹਮਣੇ ਪੇਸ਼ ਕਰ ਸਕੋ, ਤੁਸੀਂ ਸਿਰਫ਼ ਇੱਕ ਕਲਪਨਾ ਦਾ ਪਾਲਣ ਕਰ ਰਹੇ ਹੋ, ਅਤੇ ਸਿਰਫ਼ ਅੰਦਾਜ਼ਿਆਂ ਤੋਂ ਕੰਮ ਲੈਂਦੇ ਹੋ। (149) ਆਖੋ, ਕੀ ਸਾਰੇ ਫੈਸਲਾਮਈ ਤਰਕ ਤਾਂ ਅੱਲਾਹ ਦੇ ਹਨ, ਜੇ ਅੱਲਾਹ ਚਾਹੁੰਦਾ ਤਾਂ ਉਹ ਤੁਹਾਨੂੰ ਸਾਰਿਆਂ ਨੂੰ ਸਿੱਧਾ ਰਾਹ ਦਿਖਾ ਦਿੰਦਾ। (150) ਆਖੋ, ਕਿ ਆਪਣੇ ਗਵਾਹਾਂ ਨੂੰ ਲਿਆਓ। ਜਿਹੜੇ ਗਵਾਹੀ ਦੇਣ ਕਿ ਅੱਲਾਹ ਨੇ ਇਨ੍ਹਾਂ ਵਸਤੂਆਂ ਨੂੰ ਹਰਾਮ ਪ੍ਰਵਾਨ ਕੀਤਾ ਹੈ ਜੇਕਰ ਉਹ ਝੂਠੀ ਗਵਾਹੀ ਦੇਣ ਤਾਂ ਤੁਸੀਂ ਉਨ੍ਹਾਂ ਨਾਲ ਗਵਾਹੀ ਨਾ ਦੇਣਾ, ਅਤੇ ਤੁਸੀਂ ਉਨ੍ਹਾਂ ਲੋਕਾਂ ਦੀਆਂ ਇਛਾਵਾਂ ਦਾ ਪਾਲਣ ਨਾ ਕਰੋ ਜਿਨ੍ਹਾਂ ਨੇ ਸਾਡੀਆਂ ਆਇਤਾਂ ਨੂੰ ਝੂਠਾ ਮੰਨਿਆਂ। ਜਿਹੜੇ ਪ੍ਰਲੋਕ ਉੱਪਰ ਭਰੋਸਾ ਨਹੀਂ ਕਰਦੇ ਅਤੇ ਹੋਰਾਂ ਨੂੰ ਅੱਲਾਹ ਦੇ ਬਰਾਬਰ ਪ੍ਰਵਾਨ ਕਰਦੇ ਹਨ।

(151) ਆਖੋ, ਆਉ ਮੈਂ ਸੁਣਾਵਾਂ ਉਨ੍ਹਾਂ ਚੀਜ਼ਾਂ ਬਾਰੇ ਜਿਹੜੀਆਂ ਤੁਹਾਡੇ ਰੱਬ ਨੇ ਤੁਹਾਡੇ ਲਈ ਹਰਾਮ ਕੀਤੀਆਂ ਹਨ। ਤੁਸੀਂ ਅੱਲਾਹ ਦੇ ਨਾਲ ਕਿਸੇ ਵਸਤੂ ਦੀ ਤੁਲਨਾ ਨਾ ਕਰੋ ਅਤੇ ਮਾਤਾ-ਪਿਤਾ ਦੇ ਨਾਲ ਚੰਗਾ ਵਰਤਾਉ ਕਰੋ ਅਤੇ ਆਪਣੀ ਔਲਾਦ ਨੂੰ ਗਰੀਬੀ ਦੇ ਡਰੋਂ ਨਾ ਮਾਰੋ। ਅਸੀਂ ਤੁਹਾਨੂੰ ਵੀ ਰਿਜ਼ਕ ਦਿੰਦੇ ਹਾਂ ਅਤੇ ਉਨ੍ਹਾਂ ਨੂੰ ਵੀ। ਅਤੇ ਅਸ਼ਲੀਲ ਕੰਮਾਂ ਦੇ ਨੇੜੇ ਨਾ ਜਾਓ, ਚਾਹੇ ਉਹ ਲੁਕੇ ਹੋਣ ਜਾਂ ਜ਼ਾਹਿਰ। ਜਿਸ ਜਾਨਵਰ ਨੂੰ ਅੱਲਾਹ ਨੇ ਹਰਾਮ ਕਿਹਾ ਹੈ ਉਸ ਦੀ ਹੱਤਿਆ ਨਾ ਕਰੋ, ਪਰੰਤੂ ਜਾਇਜ਼ ਤੌਰ ਤੇ (ਜਿਸ ਦਾ ਹੁਕਮ ਸ਼ਰੀਅਤ ਨੇ ਦਿੱਤਾ ਹੋਵੇ)। ਇਹ ਗੱਲਾਂ ਹਨ ਜਿਨ੍ਹਾਂ ਦਾ ਅੱਲਾਹ ਨੇ ਤੁਹਾਨੂੰ ਹੁਕਮ ਕੀਤਾ ਹੈ ਤਾਂ ਕਿ ਤੁਸੀਂ ਅਕਲਮੰਦੀ ਤੋਂ ਕੰਮ ਲਵੋ।

(152) ਅਤੇ ਅਨਾਥਾਂ ਦੀ ਜਾਇਦਾਦ ਦੇ ਕੋਲ ਨਾ ਜਾਓ। ਪਰ ਅਜਿਹੇ ਤਰੀਕੇ ਨਾਲ ਜਿਹੜਾ ਬਹੁਤ ਵਧੀਆ ਹੋਵੇ, ਇੱਥੋਂ ਤੱਕ ਕਿ ਉਹ ਆਪਣੀ ਜਵਾਨੀ ਦੀ ਅਵੱਸਥਾ ਨੂੰ ਪਹੁੰਚ ਜਾਵੇ। ਅਤੇ ਨਾਪ-ਤੋਲ ਵਿਚ ਵੀ ਪੂਰਾ ਇਨਸਾਫ਼ ਕਰੋ। ਅਸੀਂ ਕਿਸੇ ਉੱਪਰ ਉਨ੍ਹਾਂ ਹੀ ਭਾਰ ਪਾਉਂਦੇ ਹਾਂ ਜਿਨ੍ਹਾਂ ਉਸ ਵਿਚ (ਚੁੱਕਣ ਦੀ) ਸਮਰੱਥਾ ਹੋਵੇ। ਅਤੇ ਜਦੋਂ ਗੱਲ ਕਰੋ ਤਾਂ ਇਨਸਾਫ਼ ਦੀ ਗੱਲ ਕਰੋ ਚਾਹੇ ਮਾਮਲਾ ਆਪਣੇ ਰਿਸ਼ਤੇਦਾਰਾਂ ਦਾ ਹੀਂ ਕਿਉਂ ਨਾ ਹੋਵੇ। ਅਤੇ ਅੱਲਾਹ ਦੇ ਪ੍ਰਣ ਨੂੰ ਪੂਰਾ ਕਰੋ। ਇਹ ਗੱਲਾਂ ਹਨ ਜਿਨ੍ਹਾਂ ਦਾ ਅੱਲਾਹ ਨੇ ਤੁਹਾਨੂੰ ਹੁਕਮ ਦਿੱਤਾ ਹੈ, ਤਾਂ ਕਿ ਤੁਸੀਂ ਧਿਆਨ ਰੱਖੋ। (153) ਅਤੇ ਅੱਲਾਹ ਨੇ ਹੁਕਮ ਦਿੱਤਾ ਹੈ ਕਿ ਇਹ ਮੇਰਾ ਸਿੱਧਾ ਰਾਹ ਹੈ। ਇਸ ਲਈ ਇਸ ਉੱਪਰ ਚੱਲੋ ਤੇ ਦੂਜਿਆਂ ਦੇ ਰਾਹ ਉੱਪਰ ਨਾ ਚੱਲੋ, ਨਹੀਂ ਤਾਂ ਉਹ ਤੁਹਾਨੂੰ ਅੱਲਾਹ ਦੇ ਰਾਹ ਵਿਚੋਂ ਭਟਕਾ ਦੇਣਗੇ। ਤੁਸੀਂ ਬਚਦੇ ਰਹੋ, ਇਹ ਅੱਲਾਹ ਦਾ ਤੁਹਾਨੂੰ ਹੁਕਮ ਹੈ।

(154) ਫਿਰ ਅਸੀਂ ਮੂਸਾ ਨੂੰ ਚੰਗੇ ਕੰਮ ਕਰਨ ਵਾਲਿਆਂ ਲਈ ਆਪਣਾ ਉਪਕਾਰ ਪੂਰਾ ਕਰਨ ਵਾਸਤੇ ਕਿਤਾਬ ਦਿੱਤੀ। ਹਰ ਗੱਲ ਦੀ ਵਿਆਖਿਆ, ਮਾਰਗ ਦਰਸ਼ਨ ਅਤੇ ਕਿਰਪਾ ਬਖਸ਼ੀ ਤਾਂ ਕਿ ਉਹ ਆਪਣੇ ਰੱਬ ਨਾਲ ਮਿਲਣ ਉੱਪਰ ਭਰੋਸਾ ਕਰਨ। (155) ਅਤੇ ਇਸ ਤਰ੍ਹਾਂ ਅਸੀਂ ਇਹ ਇਕ ਬਰਕਤ ਵਾਲੀ ਕਿਤਾਬ ਉਤਾਰੀ ਹੈ। ਇਸ ਲਈ ਇਸ ਉੱਪਰ ਚੱਲੋ, ਅੱਲਾਹ ਤੋਂ ਡਰੋ ਤਾਂ ਕਿ ਤੁਹਾਡੇ ਉੱਪਰ ਬਖਸ਼ਿਸ਼ ਕੀਤੀ ਜਾਵੇ। (156) ਇਸ ਲਈ ਕਿ ਤੁਸੀਂ ਇਹ ਨਾ ਕਹਿਣ

ਲੱਗੋ ਕਿ ਕਿਤਾਬ ਤਾਂ ਸਾਡੇ ਤੋਂ ਪਹਿਲਾਂ ਦੋ ਸਮੂਹਾਂ ਨੂੰ ਵੀ ਦਿੱਤੀ ਗਈ ਸੀ ਅਤੇ ਅਸੀਂ ਉਸ ਦੇ ਪੜ੍ਹਣ ਪੜ੍ਹਾਉਣ ਤੋਂ ਅਨਜਾਣ ਸੀ। (157) ਜਾਂ ਕਹੋ ਕਿ ਜੇਕਰ ਸਾਡੇ ਉੱਪਰ ਕਿਤਾਬ ਉਤਾਰੀ ਜਾਂਦੀ ਤਾਂ ਅਸੀਂ ਉਸ ਵਿਚੋਂ ਚੰਗੇ ਰਾਹ ਉੱਪਰ ਚੱਲਨ ਵਾਲੇ ਬਣਦੇ। ਇਸ ਲਈ ਤੁਹਾਡੇ ਰੱਬ ਵੱਲੋਂ ਇਕ ਰੋਸ਼ਨ ਦਲੀਲ, ਰਹਿਮ ਅਤੇ ਮਾਰਗ ਦਰਸ਼ਨ ਆ ਚੁੱਕਿਆ ਹੈ। ਤਾਂ ਉਸ ਤੋਂ ਵੱਧ ਜ਼ਾਲਿਮ ਕੌਣ ਹੋਵੇਗਾ ਜਿਹੜਾ ਅੱਲਾਹ ਦੀਆਂ ਆਇਤਾਂ ਨੂੰ ਝੁਠਲਾਏ ਅਤੇ ਉਨ੍ਹਾਂ ਤੋਂ ਮੂੰਹ ਮੋੜੇ। ਜਿਹੜੇ ਲੋਕ ਸਾਡੀਆਂ ਆਇਤਾਂ ਤੋਂ ਬੇਮੁੱਖ ਹੁੰਦੇ ਹਨ ਉਨ੍ਹਾਂ ਨੂੰ ਉਨ੍ਹਾਂ ਦੀ ਇਸ ਬੇਮੁੱਖਤਾ ਦੇ ਕਾਰਨ ਬਹੁਤ ਬੁਰੀ ਸਜ਼ਾ ਦੇਵਾਂਗੇ। (158) ਇਹ ਲੋਕ ਕੀ ਇਸ ਦੀ ਉਡੀਕ ਵਿਚ ਹਨ, ਕਿ ਇਨ੍ਹਾਂ ਦੇ ਕੋਲ ਫ਼ਰਿਸ਼ਤੇ ਆਉਣ ਜਾਂ ਤੁਹਾਡਾ ਰੱਬ ਆਵੇ ਜਾਂ ਤੁਹਾਡੇ ਰੱਬ ਦੀਆਂ ਨਿਸ਼ਾਨੀਆਂ ਵਿਚੋਂ ਕੋਈ ਨਿਸ਼ਾਨੀ ਪ੍ਰਗਟ ਹੋਵੇ। ਜਿਸ ਦਿਨ ਤੁਹਾਡੇ ਰੱਬ ਦੀਆਂ ਨਿਸ਼ਾਨੀਆਂ ਵਿਚੋਂ ਕੋਈ ਨਿਸ਼ਾਨੀ ਆ ਜਾਵੇਗੀ ਤਾਂ ਕਿਸੇ ਬੰਦੇ ਨੂੰ ਉਸ ਦਾ ਵਿਸ਼ਵਾਸ ਲਾਭ ਨਹੀਂ ਦੇਵੇਗਾ। ਜਿਹੜਾ ਪਹਿਲਾਂ ਵਿਸ਼ਵਾਸ਼ ਨਾ ਕਰ ਚੁੱਕਿਆ ਹੋਵੇ ਜਾਂ ਆਪਣੇ ਵਿਸ਼ਵਾਸ਼ ਵਿਚ ਕੁਝ ਨੇਕੀ ਨਾ ਕੀਤੀ ਹੋਵੇ। ਆਖੋ, ਤੁਸੀਂ ਵੀ ਉਡੀਕ ਕਰੋ, ਅਸੀਂ ਵੀ ਉਡੀਕ ਕਰ ਰਹੇ ਹਾਂ।

(159) ਜਿਨ੍ਹਾਂ ਨੇ ਆਪਣੇ ਧਰਮ ਵਿਚੋਂ ਰਾਹ ਕੱਢੇ ਅਤੇ ਵੱਖਰੇ ਵੱਖਰੇ ਹੋ ਗਏ। ਤੁਹਾਡਾ ਉਨ੍ਹਾਂ ਨਾਲ ਕੋਈ ਸਬੰਧ ਨਹੀਂ। ਉਨ੍ਹਾਂ ਦਾ ਫੈਸਲਾ ਅੱਲਾਹ ਦੇ ਕੋਲ ਹੈ, ਫਿਰ ਉਹ ਹੀ ਉਨ੍ਹਾਂ ਨੂੰ ਦੱਸ ਦੇਵੇਗਾ, ਜੋ ਉਹ ਕਰਦੇ ਸਨ। (160) ਜਿਹੜਾ ਬੰਦਾ ਨੇਕੀ ਲੈ ਕੇ ਆਵੇਗਾ ਤਾਂ ਉਸ ਲਈ ਉਸ ਨੇਕੀ ਦਾ ਦਸ ਗੁਣਾਂ (ਫਲ) ਹੈ। ਅਤੇ ਜਿਹੜਾ ਵਿਅਕਤੀ ਬੁਰਾਈ ਲੈ ਕੇ ਆਵੇਗਾ ਤਾਂ ਉਸ ਨੂੰ ਉਸ ਦੇ ਬਰਾਬਰ ਬੁਰਾ ਫ਼ਲ ਮਿਲੇਗਾ, ਅਤੇ ਉਨ੍ਹਾਂ ਉੱਪਰ ਜ਼ੁਲਮ ਨਹੀਂ ਕੀਤਾ ਜਾਵੇਗਾ।

(161) ਆਖੋ, ਕਿ ਮੈਨੂੰ ਮੇਰੇ ਰੱਬ ਨੇ ਸਿੱਧਾ ਰਸਤਾ ਦੱਸ ਦਿੱਤਾ ਹੈ, ਸਹੀ ਧਰਮ ਇਬਰਾਹੀਮ ਦੇ ਪੰਥ (ਸੰਪਰਦਾ) ਦਾ ਹੈ। ਜਿਹੜੇ ਇੱਕ ਅੱਲਾਹ ਵਲੋਂ ਸਨ, ਸ਼ਿਰਕ ਕਰਨ ਵਾਲਿਆਂ ਵਿਚੋਂ ਨਹੀਂ ਸਨ। (162) ਆਖੋ, ਮੇਰੀ ਨਮਾਜ਼, ਮੇਰੀ ਕੁਰਬਾਨੀ, ਮੇਰਾ ਜਿਉਣਾ, ਮੇਰਾ ਮਰਨਾ ਸਿਰਫ਼ ਅੱਲਾਹ ਲਈ ਹੈ, ਜੋ ਸਾਰੇ ਸੰਸਾਰ ਦਾ ਪਾਲਣਹਾਰ ਹੈ। (163) ਕੋਈ ਉਸ ਦਾ ਸ਼ਰੀਕ ਨਹੀਂ ਅਤੇ ਮੈਨੂੰ ਇਸ ਦਾ ਹੀ ਹੁਕਮ ਮਿਲਿਆ ਹੈ ਅਤੇ ਮੈਂ ਸਭ ਤੋਂ ਪਹਿਲਾ ਆਗਿਆਕਾਰੀ ਹਾਂ। (164) ਆਖੋ,

ਕੀ ਮੈਂ ਅੱਲਾਹ ਤੋਂ ਬਿਨ੍ਹਾਂ ਕਿਸੇ ਹੋਰ ਰੱਬ ਦੀ ਤਲਾਸ਼ ਕਰਾਂ?ਜਦੋਂ ਕਿ ਉਹੀ ਸਭ ਦਾ ਰੱਬ ਹੈ। ਜਿਹੜਾ ਬੰਦਾ ਵੀ ਕੋਈ ਕਮਾਈ ਕਰਦਾ ਹੈ ਉਹ ਉਸੇ ਤੇ ਹੀ ਰਹਿੰਦਾ ਹੈ। ਕੋਈ ਹੋਰ ਬੋਝ ਚੁੱਕਣ ਵਾਲਾ ਕਿਸੇ ਦੂਸਰੇ ਦਾ ਬੋਝ ਨਹੀਂ ਚੁੱਕੇਗਾ। ਫਿਰ ਤੁਹਾਡੇ ਰੱਬ ਵੱਲ ਹੀ ਤੁਹਾਡੀ ਵਾਪਸੀ ਹੈ। ਇਸ ਲਈ ਉਹ ਤੁਹਾਨੂੰ ਦੱਸ ਦੇਵੇਗਾ ਉਸ ਵਸਤੂ ਬਾਰੇ ਜਿਸ ਲਈ ਤੁਸੀਂ ਮੱਤਭੇਦ ਕਰਦੇ ਸੀ। (165) ਅਤੇ ਉਹ ਹੀ ਹੈ ਜਿਸ ਨੇ ਤੁਹਾਨੂੰ ਧਰਤੀ ਉੱਪਰ ਇੱਕ ਦੂਸਰੇ ਦਾ ਵਾਰਿਸ ਬਣਾਇਆ ਅਤੇ ਤੁਹਾਡੇ ਵਿਚੋਂ ਇੱਕ ਦੀ ਇੱਜ਼ਤ ਦੂਸਰੇ ਦੀ ਤੁਲਨਾ ਵਿਚ ਉੱਚੀ ਕੀਤੀ। ਤਾਂ ਕਿ ਉਸ ਨੇ ਜੋ ਤੁਹਾਨੂੰ ਬਖਸ਼ਿਆ ਹੈ ਉਸ ਨਾਲ ਤੁਹਾਡਾ ਇਮਤਿਹਾਨ ਲਵੇ। ਤੁਹਾਡਾ ਰੱਬ ਜਲਦੀ ਸਜ਼ਾ ਦੇਣ ਵਾਲਾ ਹੈ ਅਤੇ ਬੇਸ਼ੱਕ ਉਹ ਖਿਮਾ ਕਰਨ ਵਾਲਾ ਅਤੇ ਰਹਿਮਤ ਵਾਲਾ ਹੈ।

# 7 ਸੂਰਤ ਅਲ-ਆਰਾਫ਼

## ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਅਲਿਫ. ਲਾਮ. ਮੀਮ. ਸਾਦ.(2) (ਹੇ ਮੁਹੰਮਦ!) ਇਹ ਕਿਤਾਬ ਜਿਹੜੀ ਤੁਹਾਡੇ ਉੱਤੇ ਉਤਾਰੀ ਗਈ ਹੈ, ਇਸ ਤੋਂ ਤੁਹਾਡਾ ਹਿਰਦਾ ਤੰਗ ਨਹੀਂ ਹੋਣਾ ਚਾਹੀਦਾ ਤਾਂ ਕਿ ਤੁਸੀਂ ਇਸ ਰਾਹੀਂ ਲੋਕਾਂ ਨੂੰ ਸੁਚੇਤ ਕਰੋ ਅਤੇ ਇਹ ਈਮਾਨ ਵਾਲਿਆਂ ਲਈ ਨਸੀਹਤ ਹੈ। (3) ਜਿਹੜਾ ਤੁਹਾਡੇ ਰੱਬ ਵੱਲੋਂ ਤੁਹਾਡੇ ਉੱਪਰ ਉਤਰਿਆ ਹੈ, ਇਸ ਦਾ ਪਾਲਣ ਕਰੋ ਅਤੇ ਇਸ ਤੋਂ ਬਿਨ੍ਹਾਂ ਕਿਸੇ ਹੋਰ ਸਰਪ੍ਰਸਤਾਂ ਦੀ ਆਗਿਆ ਦਾ ਪਾਲਣ ਨਾ ਕਰੋ। ਤੁਸੀਂ ਬਹੁਤ ਹੀ ਘੱਟ ਉਪਦੇਸ਼ ਮੰਨਦੇ ਹੋ। (4) ਅਤੇ ਹੋਰ ਕਿੰਨੀਆਂ ਹੀ ਬਸਤੀਆਂ ਹਨ ਜਿਨ੍ਹਾਂ ਨੂੰ ਅਸੀਂ ਬਰਬਾਦ ਕਰ ਦਿੱਤਾ ਹੈ। ਉਨ੍ਹਾਂ ਉੱਪਰ ਸਾਡਾ ਕਹਿਰ ਰਾਤ ਨੂੰ ਆ ਪੁੱਜਾ ਜਾਂ ਦੁਪਹਿਰ ਨੂੰ, ਜਦੋਂ ਉਹ ਅਰਾਮ ਕਰ ਰਹੇ ਸਨ। (5) ਫਿਰ ਜਦੋਂ ਸਾਡੀ ਤਾੜਨਾ ਉਨ੍ਹਾਂ ਉੱਪਰ ਆਈ ਤਾਂ ਉਹ ਇਸ ਤੋਂ ਬਿਨਾਂ ਕੁਝ ਨਾ ਕਹਿ ਸਕੇ ਕਿ ਅਸਲ ਵਿਚ ਅਸੀਂ ਜ਼ਾਲਿਮ ਸੀ। (6) ਅਸੀਂ ਉਨ੍ਹਾਂ ਲੋਕਾਂ ਨੂੰ ਜ਼ਰੂਰ ਪੁੱਛਣਾ ਹੈ, ਜਿਨ੍ਹਾਂ ਪਾਸ ਰਸੂਲ ਭੇਜੇ ਗਏ ਸਨ ਅਤੇ ਅਸੀਂ ਜ਼ਰੂਰ ਰਸੂਲਾਂ ਤੋਂ ਪੁੱਛਣਾ ਹੈ। (7) ਫਿਰ ਅਸੀਂ ਉਨ੍ਹਾਂ ਦੇ ਸਾਹਮਣੇ ਆਪਣੇ ਗਿਆਨ ਦੇ ਨਾਲ ਸਾਰਾ ਕੁਝ ਵਖਿਆਣ ਕਰ ਦੇਵਾਂਗੇ ਅਤੇ ਅਸੀਂ ਕਿਤੇ ਗਾਇਬ ਤਾਂ ਨਹੀਂ ਸੀ? (8) ਉਸ ਦਿਨ ਕੇਵਲ ਸੱਚ ਹੀ ਭਾਰੀ ਹੋਵੇਗਾ ਇਸ ਲਈ ਜਿਨ੍ਹਾਂ ਦੇ ਅਮਲ (ਚੰਗੇ)

ਭਾਰੀ ਹੋਣਗੇ ਉਹ ਹੀ ਲੋਕ ਸਫ਼ਲ ਕਰਾਰ ਦਿੱਤੇ ਜਾਣਗੇ। (9) ਅਤੇ ਜਿਨ੍ਹਾਂ ਲੋਕਾਂ ਦੇ ਭਾਰ ਹੌਲੇ ਹੋਣਗੇ ਉਹ ਲੋਕ ਹੀ ਹਨ ਜਿਨ੍ਹਾਂ ਨੇ ਆਪਣੇ ਆਪ ਨੂੰ ਘਾਟੇ ਵਿਚ ਪਾਇਆ। ਕਿਉਂਕਿ ਉਹ ਸਾਡੀਆਂ ਆਇਤਾਂ ਦੇ ਨਾਲ ਬੇਇਨਸਾਫ਼ੀ ਕਰਦੇ ਸੀ।

(10) ਅਤੇ ਅਸੀਂ ਤੁਹਾਨੂੰ ਧਰਤੀ ਉੱਪਰ ਥਾਂ ਦਿੱਤੀ ਅਤੇ ਅਸੀਂ ਤੁਹਾਡੇ ਲਈ ਇਸ ਵਿਚ ਜੀਵਨ ਜਿਊਣ ਲਈ ਸਮਾਨ ਰੱਖਿਆ। ਪਰੰਤੂ ਤੁਸੀਂ ਬਹੁਤ ਹੀ ਘੱਟ ਸ਼ੁਕਰ ਕਰਦੇ ਹੋ। (11) ਅਤੇ ਅਸੀਂ ਤੁਹਾਨੂੰ ਪੈਦਾ ਕੀਤਾ ਫਿਰ ਅਸੀਂ ਤੁਹਾਡਾ ਰੂਪ ਬਣਾਇਆ। ਫਿਰ ਫ਼ਰਿਸ਼ਤਿਆ ਨੂੰ ਕਿਹਾ ਕਿ ਆਦਮ ਨੂੰ ਪ੍ਰਣਾਮ ਕਰੋ ਇਸ ਲਈ ਉਨ੍ਹਾਂ ਨੇ ਸਿਜਦਾ ਕੀਤਾ। ਪਰੰਤੂ ਇਹ ਇਬਲੀਸ ਸਿਜਦਾ ਕਰਨ ਵਾਲਿਆਂ ਵਿਚ ਸ਼ਾਮਲ ਨਾ ਹੋਇਆ। (12) ਅੱਲਾਹ ਨੇ ਕਿਹਾ, ਕਿ ਤੈਨੂੰ ਕਿਸ ਚੀਜ਼ ਨੇ ਸਿਜਦਾ ਕਰਨ ਤੋਂ ਰੋਕਿਆ ਜਦੋਂ, ਕਿ ਮੈਂ ਤੈਨੂੰ ਹੁਕਮ ਦਿੱਤਾ ਸੀ। ਇਬਲੀਸ ਨੇ ਕਿਹਾ 'ਮੈਂ ਇਸ ਤੋਂ ਚੰਗਾ ਹਾਂ'। ਤੂੰ ਮੈਨੂੰ ਅੱਗ ਤੋਂ ਬਣਾਇਆ ਹੈ ਅਤੇ ਆਦਮ ਨੂੰ ਮਿੱਟੀ ਤੋਂ। (13) ਅੱਲਾਹ ਨੇ ਆਖਿਆ 'ਤੂੰ ਉੱਤਰ ਜਾ ਇੱਥੋਂ'। ਤੈਨੂੰ ਇਹ ਅਧਿਕਾਰ ਨਹੀਂ ਕਿ ਤੂੰ ਹੰਕਾਰ ਕਰੇ। ਇਸ ਲਈ ਨਿਕਲ ਜਾ ਇੱਥੋਂ, ਯਕੀਨਨ ਤੂੰ ਜ਼ਲੀਲ ਹੈ''। (14) ਇਬਲੀਸ ਨੇ ਕਿਹਾ 'ਮੈਨੂੰ ਉਸ ਦਿਨ ਤੱਕ ਮੌਕਾ ਦੇ ਜਦੋਂ ਇਹ ਸਾਰੇ ਲੋਕ ਉਠਾਏ ਜਾਣਗੇ'। (15) ਅੱਲਾਹ ਨੇ ਕਿਹਾ "ਤੈਨੂੰ ਮੌਕਾ ਦਿੱਤਾ ਜਾਂਦਾ ਹੈ'(16) ਇਬਲੀਸ ਨੇ ਕਿਹਾ 'ਕਿਉਂਕਿ ਤੂੰ ਮੈਨੂੰ ਭਟਕਾਇਆ ਹੈ, ਮੈਂ ਵੀ ਉਨ੍ਹਾਂ ਲੋਕਾਂ ਨੂੰ ਗੁੰਮਰਾਹ ਕਰਨ ਲਈ ਤੇਰੇ ਸਿੱਧੇ ਰਾਹ ਤੇ ਬੈਠਾਂਗਾ'। (17) ਫਿਰ ਉਨ੍ਹਾਂ ਦੇ ਸਾਹਮਣੇ ਤੋਂ ਉਨ੍ਹਾਂ ਦੇ ਪਿੱਛੇ ਤੋਂ, ਸੱਜੇ ਪਾਸੇ ਤੋਂ ਅਤੇ ਖੱਬੇ ਪਾਸੇ ਤੋਂ ਆਵਾਂਗਾ (ਉਨ੍ਹਾਂ ਨੂੰ ਭਟਕਾਵਾਂਗਾ) ਫਿਰ ਉਨ੍ਹਾਂ ਵਿਚੋਂ ਜ਼ਿਆਦਾਤਰ ਨੂੰ ਸ਼ੁਕਰ ਗੁਜ਼ਾਰ ਨਹੀਂ ਵੇਖੋਗੇ। (18) ਅੱਲਾਹ ਨੇ ਕਿਹਾ 'ਨਿਕਲ ਏਥੋਂ ਜ਼ਲੀਲ! ' ਜਿਹੜਾ ਕੋਈ ਤੇਰੇ ਦੱਸੇ ਅਨੁਸਾਰ ਚੱਲੇਗਾ ਮੈਂ ਉਨ੍ਹਾਂ ਨੂੰ ਤੇਰੇ ਸਹਿਤ (ਨਰਕਾਂ ਵਿਚ ਸੁੱਟ ਕੇ) ਨਰਕ ਨੂੰ ਭਰ ਦੇਵਾਂਗਾ।''

(19) ਅਤੇ ਹੇ ਆਦਮ! ਤੂੰ ਅਤੇ ਤੇਰੀ ਪਤਨੀ ਜੰਨਤ ਵਿਚ ਰਹੋ ਅਤੇ ਜਿੱਥੋਂ ਚਾਹੋ ਖਾਓ। ਪਰ ਇਸ ਦਰੱਖਤ ਦੇ ਕੋਲ ਨਾ ਜਾਣਾ ਨਹੀਂ ਤਾਂ ਤੁਸੀਂ ਪਾਪ ਕਰਨ ਵਾਲਿਆਂ ਵਿਚ ਸ਼ਾਮਿਲ ਹੋ ਜਾਵੋਗੇ। (20) ਫਿਰ ਸ਼ੈਤਾਨ ਨੇ ਦੋਵਾਂ ਨੂੰ ਗੁੰਮਰਾਹ ਕੀਤਾ ਤਾਂ ਕਿ ਉਹ ਖੋਲ੍ਹ ਦੇਵੇ ਉਨ੍ਹਾਂ ਦੇ ਉਹ ਸ਼ਰਮ ਦੇ ਥਾਂ (ਗੁਪਤ ਅੰਗ) ਜਿਹੜੇ

ਉਨ੍ਹਾਂ ਲਈ ਢੱਕੇ ਹੋਏ ਸਨ। ਉਸ ਨੇ ਉਨ੍ਹਾਂ ਨੂੰ ਕਿਹਾ ਕਿ ਤੁਹਾਡੇ ਰੱਬ ਨੇ ਤੁਹਾਨੂੰ ਇਸ ਦਰੱਖ਼ਤ ਤੋਂ ਸਿਰਫ਼ ਇਸ ਲਈ ਰੋਕਿਆ ਹੈ ਕਿ ਕਿਤੇ ਤੁਸੀਂ ਦੋਵੇਂ ਫ਼ਰਿਸ਼ਤੇ ਨਾ ਬਣ ਜਾਵੋ ਜਾਂ ਅਮਰ ਨਾ ਹੋ ਜਾਵੋਂ। (21) ਅਤੇ ਉਸ ਨੇ ਸਹੁੰ ਖਾ ਕੇ ਆਖਿਆ ਕਿ ਮੈਂ ਤੁਹਾਡੇ ਦੋਵਾਂ ਦਾ ਸ਼ੁੱਭਚਿੰਤਕ ਹਾਂ।

(22) ਇਸ ਲਈ ਉਸ ਨੇ ਉਨ੍ਹਾਂ ਦੋਵਾਂ ਨੂੰ ਧੋਖੇ ਨਾਲ (ਆਪਣੇ ਵੱਲ) ਝੁਕਾਅ ਲਿਆ। ਫਿਰ ਜਦੋਂ ਦੋਵਾਂ ਨੇ ਦਰੱਖਤ ਦਾ ਫ਼ਲ ਚੱਖ ਲਿਆ ਤਾਂ ਉਨ੍ਹਾਂ ਦੇ ਸ਼ਰਮ ਦੇ ਥਾਂ (ਗੁਪਤ ਅੰਗ) ਨੰਗੇ ਹੋ ਗਏ। ਅਤੇ ਉਹ ਆਪਣੇ (ਸਰੀਰ) ਨੂੰ ਸਵੱਰਗ (ਦਰੱਖਤਾਂ ਦੇ) ਪੱਤਿਆਂ ਨਾਲ ਢੱਕਣ ਲੱਗ ਪਏ ਅਤੇ ਉਨ੍ਹਾਂ ਦੇ ਰੱਬ ਨੇ ਉਨ੍ਹਾਂ ਨੂੰ ਪੁਕਾਰਿਆ ਤੇ ਕਿਹਾ ਕਿ ਕੀ ਮੈਂ ਤੁਹਾਨੂੰ ਇਸ ਦਰੱਖਤ ਤੋਂ ਮਨ੍ਹਾਂ ਨਹੀਂ ਕੀਤਾ ਸੀ? ਅਤੇ ਕੀ ਤੁਹਾਨੂੰ ਇਹ ਨਹੀਂ ਕਿਹਾ ਸੀ? ਕਿ ਸ਼ੈਤਾਨ ਤੁਹਾਡਾ ਪ੍ਰਤੱਖ ਦੁਸ਼ਮਨ ਹੈ। (23) ਉਨ੍ਹਾਂ ਨੇ ਕਿਹਾ ਕਿ ਹੇ ਸਾਡੇ ਰੱਬ! ਅਸੀਂ ਆਪਣੇ ਆਪ ਉੱਪਰ ਜ਼ੁਲਮ ਕੀਤਾ ਹੈ ਅਤੇ ਜੇਕਰ ਤੂੰ ਸਾਨੂੰ ਮੁਆਫ਼ ਨਾ ਕੀਤਾ ਅਤੇ ਸਾਡੇ ਉੱਪਰ ਰਹਿਮਤ ਨਾ ਕੀਤੀ ਤਾਂ ਅਸੀਂ ਘਾਟਾ ਖਾਣ ਵਾਲਿਆਂ ਵਿਚ ਸ਼ਾਮਿਲ ਹੋ ਜਾਵਾਂਗੇ। (24) ਅੱਲਾਹ ਨੇ ਕਿਹਾ 'ਉਤਰੋ, ਤੁਸੀਂ ਇੱਕ ਦੂਸਰੇ ਦੇ ਦੁਸ਼ਮਨ ਰਹੋਗੇ ਅਤੇ ਤੁਹਾਡੇ ਲਈ ਧਰਤੀ ਉੱਪਰ ਇੱਕ ਖਾਸ ਸਮੇਂ ਤੱਕ ਟਿਕਾਣਾ ਅਤੇ ਲਾਭ (ਜਿੰਦਗੀ ਜਿਊਣ ਦਾ ਸਮਾਨ) ਤਿਆਰ ਹੈ। '(25) ਅੱਲਾਹ ਨੇ ਕਿਹਾ ਕਿ ਇਸੇ ਵਿਚ ਤੁਸੀਂ ਜੀਵੋਗੇ ਅਤੇ ਇਸੇ ਵਿਚ ਮਰੋਗੇ ਅਤੇ ਇਸੇ ਵਿੱਚੋਂ (ਕਿਆਮਤ ਦੇ ਦਿਨ ਜਿਉਂਦੇ) ਕੱਢੇ ਜਾਉਗੇ।

(26) ਹੇ ਆਦਮ ਦੀ ਔਲਾਦ! ਅਸੀਂ ਤੁਹਾਡੇ ਉੱਪਰ ਪਹਿਰਾਵਾ ਉਤਾਰਿਆ ਹੈ, ਤਾਂ ਕਿ ਤੁਹਾਡੇ ਸਰੀਰ ਦੇ ਗੁਪਤ ਅੰਗਾਂ ਨੂੰ ਢੱਕੇ ਅਤੇ ਤੁਹਾਡਾ ਸਰੀਰ ਸੁੰਦਰ ਦਿਖੇ। ਅਤੇ ਜਿਹੜਾ ਪ੍ਰਹੇਜ਼ਗਾਰੀ ਦਾ ਪਹਿਰਾਵਾ ਹੈ। ਉਹ ਇਸ ਤੋਂ ਵੀ ਵਧੀਆ ਹੈ। ਇਹ ਅੱਲਾਹ ਦੀਆਂ ਆਇਤਾਂ ਹਨ ਤਾਂ ਕਿ ਲੋਕ ਇਨ੍ਹਾਂ ਦਾ ਚਿੰਤਨ ਕਰਨ। (27) ਹੇ ਆਦਮ ਦੀ ਔਲਾਦ! ਸ਼ੈਤਾਨ ਤੁਹਾਨੂੰ ਗੁੰਮਰਾਹ ਨਾ ਕਰ ਦੇਵੇ। ਜਿਵੇਂ ਤੁਹਾਡੇ ਮਾਂ-ਬਾਪ ਨੂੰ ਜੰਨਤ ਵਿਚੋਂ ਕੱਢਵਾਇਆ ਸੀ। ਉਸ ਨੇ ਉਨ੍ਹਾਂ ਦੇ ਕੱਪੜੇ ਉਤਰਵਾਏ ਤਾਂ ਕਿ ਓਹੁਨਾਂ ਨੂੰ ਉਨ੍ਹਾਂ ਦੇ ਸਾਹਮਣੇ ਨਿਰਵਸਤਰ ਕਰ ਦੇਵੇ। ਉਹ ਅਤੇ ਉਸ ਦੇ ਸਾਥੀ ਤੁਹਾਨੂੰ ਅਜਿਹੀ ਥਾਂ ਤੋਂ ਦੇਖਦੇ ਹਨ ਜਿੱਥੋਂ ਤੁਸੀਂ ਉਨ੍ਹਾਂ ਨੂੰ ਨਹੀਂ ਦੇਖ

ਸਕਦੇ ਅਸੀਂ ਸ਼ੈਤਾਨਾਂ ਨੂੰ ਉਨ੍ਹਾਂ ਲੋਕਾਂ ਦਾ ਮਿੱਤਰ ਬਣਾ ਦਿੱਤਾ ਹੈ ਜਿਹੜੇ ਈਮਾਨ ਨਹੀਂ ਲਿਆਉਂਦੇ।

(28) ਅਤੇ ਜਦੋਂ ਉਹ ਕੋਈ ਅਸ਼ੀਲਲਤਾ ਕਰਦੇ ਹਨ ਤਾਂ ਕਹਿੰਦੇ ਹਨ ਕਿ ਅਸੀਂ ਆਪਣੇ ਵੱਡਿਆਂ ਨੂੰ ਇਸੇ ਤਰ੍ਹਾਂ ਕਰਦੇ ਹੋਏ ਵੇਖਿਆ ਹੈ ਅਤੇ ਅੱਲਾਹ ਨੇ ਸਾਨੂੰ ਇਸੇ ਦਾ ਹੁਕਮ ਦਿੱਤਾ ਹੈ। ਆਖੋ, ਅੱਲਾਹ ਕਦੇ ਵੀ ਬੁਰੇ ਕੰਮਾਂ ਲਈ ਹੁਕਮ ਨਹੀਂ ਦਿੰਦਾ। ਕੀ ਤੁਸੀਂ ਅੱਲਾਹ ਨੂੰ ਉਸ ਗੱਲ ਨਾਲ ਜੋੜਦੇ ਹੋ ਜਿਸ ਦੀ ਤੁਹਾਨੂੰ ਕੋਈ ਸਮਝ ਨਹੀਂ। (29) ਆਖੋ ਕਿ ਮੇਰੇ ਰੱਬ ਨੇ ਇਨਸਾਫ਼ ਕਰਨ ਦਾ ਹੁਕਮ ਦਿੱਤਾ ਹੈ ਅਤੇ ਇਹ ਕਿ ਹਰੇਕ ਨਮਾਜ ਵੇਲੇ ਆਪਣਾ ਮੂੰਹ ਸਿੱਧਾ ਰੱਖੋ ਅਤੇ ਉਸ (ਅੱਲਾਹ) ਨੂੰ ਹੀ ਪੁਕਾਰੋ, ਉਸੇ ਦੇ ਦੀਨ ਨੂੰ ਖਾਲਿਸ ਸਕਦੇ ਹੋਏ। ਜਿਸ ਤਰ੍ਹਾਂ ਉਸ ਨੇ ਤੁਹਾਨੂੰ ਪਹਿਲਾਂ ਪੈਦਾ ਕੀਤਾ ਉਸੇ ਤਰ੍ਹਾਂ ਤੁਸੀਂ ਦੁਬਾਰਾ ਪੈਦਾ ਕੀਤੇ ਜਾਵੋਗੇ। (30) ਇੱਕ ਵਰਗ ਨੂੰ ਉਸ ਨੇ ਚੰਗਾ ਰਾਹ ਦਿਖਾ ਦਿੱਤਾ ਅਤੇ ਇੱਕ ਵਰਗ ਅਜਿਹਾ ਹੈ ਕਿ ਉਸ ਉੱਪਰ ਗੁੰਮਰਾਹੀ ਸਾਬਤ ਹੋ ਚੁੱਕੀ ਹੈ। ਉਨ੍ਹਾਂ ਨੇ ਅੱਲਾਹ ਨੂੰ ਛੱਡ ਕੇ ਸ਼ੈਤਾਨਾਂ ਨੂੰ ਆਪਣਾ ਯਾਰ ਬਣਾ ਲਿਆ ਹੈ ਅਤੇ ਸਮਝਦੇ ਹਨ ਕਿ ਉਹ ਠੀਕ ਰਾਹ ਤੇ ਹਨ।

(31) ਹੇ ਆਦਮ ਦੀ ਔਲਾਦ! ਹਰੇਕ ਨਮਾਜ਼ ਦੇ ਸਮੇਂ ਆਪਣੇ ਕੱਪੜੇ ਪਹਿਨੋ ਅਤੇ ਖਾਓ-ਪੀਓ। ਹੱਦਾਂ ਦਾ ਉਲੰਘਣ ਨਾ ਕਰੋ। ਬੇਸ਼ੱਕ ਅੱਲਾਹ ਹੱਦਾਂ ਦਾ ਉਲੰਘਣ ਕਰਨ ਵਾਲਿਆਂ ਨੂੰ ਪਸੰਦ ਨਹੀਂ ਕਰਦਾ। (32) ਆਖੋ, ਅੱਲਾਹ ਦੀਆਂ ਖਾਣ-ਪੀਣ ਦੀਆਂ ਵਸਤੂਆਂ ਜਿਹੜੀਆਂ ਉਸਨੇ ਆਪਣੇ ਬੰਦਿਆਂ ਲਈ ਪੈਦਾ ਕੀਤੀਆਂ ਅਤੇ ਸੁੰਦਰਤਾ ਨੂੰ ਕਿਸ ਨੇ ਹਰਾਮ ਕੀਤਾ। ਆਖੋ, ਉਹ ਸੰਸਾਰਿਕ ਜੀਵਨ ਵਿਚ ਵੀ ਵਿਸ਼ਵਾਸ ਰੱਖਣ ਵਾਲਿਆ ਲਈ ਹੈ ਅਤੇ ਪ੍ਰਲੋਕ ਵਿਚ ਤਾਂ ਉਹ ਵਿਸ਼ੇਸ਼ ਰੂਪ ਵਿਚ ਉਨ੍ਹਾਂ ਲਈ ਹੀ ਹੋਣਗੀਆਂ। ਇਸ ਤਰ੍ਹਾਂ ਅਸੀਂ ਆਪਣੀਆਂ ਆਇਤਾਂ ਨੂੰ ਉਨ੍ਹਾਂ ਲੋਕਾਂ ਲਈ ਖੋਲ੍ਹ ਕੇ ਵਰਨਣ ਕਰਦੇ ਹਾਂ, ਜਿਹੜੇ ਜਾਨਣਾ ਚਾਹੁੰਦੇ ਹਨ। (33) ਆਖੋ, ਮੇਰੇ ਰੱਬ ਨੇ ਤਾਂ ਸਿਰਫ਼ ਅਸ਼ਲੀਲ ਗੱਲਾਂ ਨੂੰ ਹਰਾਮ ਠਹਿਰਾਇਆ ਹੈ। ਭਾਵੇਂ ਉਹ ਖੁੱਲ੍ਹੀਆਂ ਹੋਣ ਜਾਂ ਛੁਪੀਆਂ ਹੋਈਆਂ ਹੋਣ। ਪਾਪ ਅਤੇ ਜ਼ਿਆਦਾਤਰ ਅੱਤਿਆਚਾਰਾਂ ਨੂੰ ਅਤੇ ਇਸ ਗੱਲ ਨੂੰ ਵੀ ਕਿ ਤੁਸੀਂ ਅੱਲਾਹ ਦੇ ਬਰਾਬਰ ਕਿਸੇ ਨੂੰ

ਸ਼ਰੀਕ ਠਹਿਰਾਓ, ਜਿਸ ਦਾ ਉਸ ਨੇ ਕੋਈ ਸਬੂਤ ਨਹੀਂ ਉਤਾਰਿਆ ਅਤੇ ਇਹ ਕਿ ਤੁਸੀਂ ਅੱਲਾਹ ਨਾਲ ਅਜਿਹੀਆਂ ਗੱਲਾਂ ਜੋੜੋ, ਜਿਸ ਦਾ ਤੁਸੀਂ ਗਿਆਨ ਨਹੀਂ ਰੱਖਦੇ।

(34) ਅਤੇ ਹਰੇਕ ਵਰਗ ਦੇ ਲਈ ਇਕ ਸਮਾਂ ਨਿਸ਼ਚਿਤ ਹੈ। ਫਿਰ ਜਦੋਂ ਉਨ੍ਹਾਂ ਦਾ ਸਮਾਂ ਆ ਜਾਵੇਗਾ ਤਾਂ ਉਹ ਨਾ ਇੱਕ ਘੜੀ ਪਿੱਛੇ ਹੱਟ ਸਕਣਗੇ ਅਤੇ ਨਾ ਇੱਕ ਘੜੀ ਅੱਗੇ ਵੱਧ ਸਕਣਗੇ। (35) ਹੇ ਆਦਮ ਦੀ ਔਲਾਦ! ਜੇਕਰ ਤੁਹਾਡੇ ਕੋਲ ਤੁਹਾਡੇ ਵਿਚੋਂ ਹੀ ਇੱਕ ਰਸੂਲ ਆਵੇ ਜਿਹੜਾ ਤੁਹਾਨੂੰ ਮੇਰੀਆਂ ਆਇਤਾਂ ਸੁਣਾਵੇ ਤਾਂ ਜਿਹੜਾ ਬੰਦਾ ਸੁਚੇਤ ਹੋਇਆ ਅਤੇ ਜਿਸ ਨੇ ਸੁਧਾਰ ਕਰ ਲਿਆ ਉਸ ਲਈ ਨਾ ਕੋਈ ਡਰ ਹੋਵੇਗਾ ਅਤੇ ਨਾ ਉਹ ਦੁਖੀ ਹੋਣਗੇ। (36) ਅਤੇ ਜਿਹੜੇ ਲੋਕ ਮੇਰੀਆਂ ਆਇਤਾਂ ਨੂੰ ਝੁਠਲਾਉਣ ਅਤੇ ਹੰਕਾਰ ਕਰਨ ਉਹ ਲੋਕ ਨਰਕਾਂ ਦੇ ਭਾਗੀ ਹਨ ਅਤੇ ਉਹ ਉਸ ਵਿਚ ਹਮੇਸ਼ਾ ਰਹਿਣਗੇ। (37) ਫਿਰ ਉਸ ਤੋਂ ਜ਼ਿਆਦਾ ਜ਼ਾਲਿਮ ਕੌਣ ਹੋਵੇਗਾ ਜਿਹੜਾ ਅੱਲਾਹ ਉੱਪਰ ਝੂਠਾ ਦੋਸ਼ ਲਗਾਵੇ ਜਾਂ ਉਸਦੀਆਂ ਆਇਤਾਂ ਨੂੰ ਝੁਠਲਾਵੇ, ਉਨ੍ਹਾਂ ਦੇ ਨਸੀਬ ਦਾ ਜਿਹੜਾ ਹਿੱਸਾ ਲਿਖਿਆ ਹੋਇਆ ਹੈ ਉਹ ਉਨ੍ਹਾਂ ਤੱਕ ਪਹੁੰਚਦਾ ਰਹੇਗਾ। ਇੱਥੋਂ ਤੱਕ ਕਿ ਜਦੋਂ ਸਾਡੇ ਭੇਜੇ ਹੋਏ ਫਰਿਸ਼ਤੇ ਉਨ੍ਹਾਂ ਦੇ ਪ੍ਰਾਣ ਲੈਣ ਲਈ ਉਨ੍ਹਾਂ ਦੇ ਪਾਸ ਪਹੁੰਚਣਗੇ ਤਾਂ ਉਹ ਉਨ੍ਹਾਂ ਨੂੰ ਪੁੱਛਣਗੇ ਕਿ ਅੱਲਾਹ ਤੋਂ ਬਿਨ੍ਹਾਂ ਜਿਨ੍ਹਾਂ ਨੂੰ ਤੁਸੀਂ ਪੁਕਾਰਦੇ ਸੀ, ਹੁਣ ਉਹ ਕਿੱਥੇ ਹਨ। ਉਹ ਕਹਿਣਗੇ, ਕਿ ਉਹ ਸਾਰੇ ਸਾਡੇ ਤੋਂ ਖੁੱਸ ਗਏ। ਅਤੇ ਜਦੋਂ ਉਹ ਆਪਣੇ ਵਿਰੁੱਧ ਖੁਦ ਗਵਾਹੀ ਦੇਣਗੇ ਕਿ ਬੇਸ਼ੱਕ ਉਹ ਅਵਿੱਗਿਆ ਕਰਨ ਵਾਲੇ ਸੀ। (38) ਅੱਲਾਹ ਆਖੇਗਾ, ਅੱਗ ਵਿਚ ਪ੍ਰਵੇਸ਼ ਕਰੋ, ਜਿੰਨਾਂ ਅਤੇ ਮਨੁੱਖਾਂ ਦੇ ਉਨ੍ਹਾਂ ਸਮੂਹਾਂ ਦੇ ਨਾਲ, ਜਿਹੜੇ ਤੁਹਾਡੇ ਤੋਂ ਪਹਿਲਾਂ ਹੋ ਚੁੱਕੇ ਹਨ। ਜਦੋਂ ਵੀ ਕੋਈ ਵਰਗ ਨਰਕ ਵਿਚ ਪ੍ਰਵੇਸ਼ ਕਰੇਗਾ ਤਾਂ ਉਹ ਆਪਣੇ ਸਾਥੀ ਸਮੂਹ ਉੱਪਰ ਲਾਹਣਤਾਂ ਪਾਵੇਗਾ। ਇਥੋਂ ਤੱਕ ਕਿ ਜਦੋਂ ਉਹ ਉਸ ਵਿਚ ਇੱਕਠੇ ਹੋ ਜਾਣਗੇ ਤਾਂ ਉਨ੍ਹਾਂ ਦੇ ਬਾਅਦ ਵਾਲੇ ਆਪਣੇ ਪਹਿਲੇ ਵਾਲਿਆਂ ਦੇ ਸਬੰਧ ਵਿਚ ਕਹਿਣਗੇ ਹੇ ਸਾਡੇ ਰੱਬ! ਇਹ ਲੋਕ ਹੀ ਹਨ ਜਿਨ੍ਹਾਂ ਨੇ ਸਾਨੂੰ ਭਟਕਾਇਆ, ਇਸ ਲਈ ਤੂੰ ਇਨ੍ਹਾਂ ਨੂੰ ਅੱਗ ਵਿਚ ਦੁਗਣੀ ਸਜ਼ਾ ਦੇ। ਅੱਲਾਹ ਆਖੇਗਾ ਕਿ ਸਭ ਲਈ ਦੁਗਣੀ ਸਜ਼ਾ ਹੈ, ਪਰੰਤੂ ਤੁਸੀਂ ਨਹੀਂ ਜਾਣਦੇ। (39) ਅਤੇ ਉਨ੍ਹਾਂ ਦੇ ਪਹਿਲੇ ਵਾਲੇ ਆਪਣੇ ਬਾਅਦ ਵਾਲਿਆਂ ਨੂੰ ਕਹਿਣਗੇ ਕਿ ਤੁਹਾਨੂੰ ਸਾਡੇ ਉੱਪਰ ਕੋਈ ਉੱਚਤਾ ਪ੍ਰਾਪਤ ਨਹੀਂ। ਇਸ ਲਈ ਆਪਣੀ ਕਮਾਈ ਦੇ ਅਨੁਸਾਰ ਸਜ਼ਾ ਦਾ ਸਵਾਦ ਚੱਖੋ।

(40) ਬੇਸ਼ੱਕ ਜਿਨ੍ਹਾਂ ਲੋਕਾਂ ਨੇ ਸਾਡੀਆਂ ਨਿਸ਼ਾਨੀਆਂ ਤੋਂ ਇਨਕਾਰ ਅਤੇ ਹੰਕਾਰ ਕੀਤਾ ਉਨ੍ਹਾਂ ਲਈ ਅਸਮਾਨ ਦੇ ਦਰਵਾਜ਼ੇ ਨਹੀਂ ਖੋਲ੍ਹੇ ਜਾਣਗੇ ਅਤੇ ਨਾ ਹੀ ਉਹ ਸਵਰਗ ਵਿਚ ਪ੍ਰਵੇਸ਼ ਕਰਨਗੇ ਜਿਨਾਂ ਚਿਰ ਊਠ ਸੂਈ ਦੇ ਨੱਕੇ ਵਿਚੋਂ ਨਾ ਲੰਘ ਜਾਵੇ (ਭਾਵ ਕਦੇ ਵੀ ਨਹੀਂ) ਅਸੀਂ ਅਪਰਾਧੀਆਂ ਨੂੰ ਅਜਿਹੀ ਹੀ ਸਜ਼ਾ ਦਿੰਦੇ ਹਾਂ। (41) ਉਨ੍ਹਾਂ ਲਈ ਨਰਕ ਦਾ ਬਿਸਤਰਾ ਹੋਵੇਗਾ ਅਤੇ ਉਨ੍ਹਾਂ ਉੱਪਰ ਉਹੀ ਓਢਣਾ (ਸੌਣ ਵੇਲੇ ਉੱਪਰ ਲੈਣ ਵਾਲਾ ਕੱਪੜਾ) ਅਸੀਂ ਅਤਿਆਚਾਰੀਆਂ ਨੂੰ ਇਸੇ ਤਰ੍ਹਾਂ ਸਜ਼ਾ ਦਿੰਦੇ ਰਹਾਂਗੇ। (42) ਅਤੇ ਜਿਹੜੇ ਲੋਕ ਭਰੋਸੇ ਵਾਲੇ ਹੋਏ ਉਨ੍ਹਾਂ ਨੇਕ ਕਰਮ ਕੀਤੇ ਅਸੀਂ ਕਿਸੇ ਵਿਅਕਤੀ ਉੱਪਰ ਉਨ੍ਹਾਂ ਦੀ ਸਮੱਰਥਾ ਤੋਂ ਵੱਧ ਭਾਰ ਨਹੀਂ ਪਾਉਂਦੇ, ਇਹ ਲੋਕ ਹੀ ਜੰਨਤ ਵਾਲੇ ਹਨ ਅਤੇ ਇਸ ਵਿਚ ਹਮੇਸ਼ਾ ਰਹਿਣਗੇ। (43) ਅਤੇ ਉਸ ਦੇ ਦਿਲ ਦੇ ਹਰੇਕ ਖੋਟ ਨੂੰ ਅਸੀਂ ਕੱਢ ਦੇਵਾਂਗੇ। ਉਨ੍ਹਾਂ ਦੇ ਥੱਲੇ ਨਹਿਰਾਂ ਵਹਿ ਰਹੀਆਂ ਹੋਣਗੀਆਂ ਅਤੇ ਉਹ ਕਹਿਣਗੇ ਕਿ ਸੰਪੂਰਨ ਪ੍ਰਸੰਸਾ ਅੱਲਾਹ ਲਈ ਹੈ। ਜਿਸ ਨੇ ਸਾਨੂੰ ਇਥੋਂ ਤੱਕ ਪਹੁੰਚਾਇਆ ਅਤੇ ਅਸੀਂ ਰਸਤਾ ਪਾਉਣ ਵਾਲੇ ਨਹੀਂ ਸੀ। ਜੇਕਰ ਅੱਲਾਹ ਸਾਨੂੰ ਰਾਹ ਨਾ ਦਿਖਾਉਂਦਾ। ਸਾਡੇ ਰੱਬ ਦੇ ਪੈਗੰਬਰ ਸੱਚੀਆਂ ਗੱਲਾਂ ਲੈ ਕੇ ਆਏ ਸਨ। ਅਤੇ ਪੁਕਾਰਿਆ ਜਾਏਗਾ ਕਿ ਇਥੇ ਜੰਨਤ ਹੈ। ਜਿਸ ਦੇ ਤੁਸੀਂ ਅਧਿਕਾਰੀ ਘੋਸ਼ਿਤ ਕੀਤੇ ਗਏ ਹੋ। ਤੁਹਾਡੇ ਕਰਮਾਂ ਦੇ ਬਦਲੇ।

(44) ਅਤੇ ਜੰਨਤ ਵਾਲੇ ਨਰਕ ਵਾਲਿਆਂ ਨੂੰ ਪੁਕਾਰਣਗੇ ਕਿ ਇਸ ਵਿਚ ਸਾਡੇ ਰੱਬ ਨੇ ਜਿਹੜੀ ਪ੍ਰਤਿਗਿਆ ਕੀਤੀ ਸੀ ਅਸੀਂ ਉਸ ਨੂੰ ਸੱਚਾ ਪਾਇਆ ਹੈ, ਕੀ ਤੁਸੀਂ ਵੀ ਆਪਣੇ ਰੱਬ ਦੀ ਪ੍ਰਤਿਗਿਆ ਨੂੰ ਸੱਚਾ ਪਾਇਆ ਹੈ। ਉਹ ਕਹਿਣਗੇ ਹਾਂ। ਫਿਰ ਇੱਕ ਪੁਕਾਰਨ ਵਾਲਾ ਦੋਵਾਂ ਦੇ ਵਿਚ ਪੁਕਾਰੇਗਾ ਕਿ ਅੱਤਿਆਚਾਰੀਆਂ ਉੱਪਰ ਅੱਲਾਹ ਦੀ ਲਾਹਣਤ ਹੋਵੇ। (45) ਜਿਹੜੇ ਅੱਲਾਹ ਦੇ ਰਾਹ ਵਿਚੋਂ ਰੋਕਦੇ ਸਨ ਅਤੇ ਉਸ ਵਿਚ ਕਮੀਆਂ ਲੱਭਦੇ ਸਨ ਅਤੇ ਉਹ ਕਿਆਮਤ ਦੇ ਦਿਨ ਨੂੰ ਝੁਠਲਾਉਣ ਵਾਲੇ ਸਨ।

(46) ਅਤੇ ਦੋਵਾਂ ਦੇ ਵਿਚ ਇੱਕ ਓਟ ਹੋਵੇਗੀ। ਅਤੇ ਆਰਾਫ਼ ਦੇ ਉੱਪਰ ਕੁਝ ਲੋਕ ਹੋਣਗੇ ਜਿਹੜੇ ਹਰ ਇੱਕ ਨੂੰ ਉਨ੍ਹਾਂ ਦੇ ਲੱਛਣਾ ਤੋਂ ਪਛਾਨਣਗੇ ਅਤੇ ਉਹ ਜੰਨਤ ਵਾਲਿਆਂ ਨੂੰ ਪੁਕਾਰ ਕੇ ਕਹਿਣਗੇ ਕਿ ਤੁਹਾਡੇ ਉੱਪਰ ਸਲਾਮਤੀ ਹੋਵੇ, ਉਹ ਹੁਣ ਵੀ ਜੰਨਤ ਵਿਚ ਪ੍ਰਵੇਸ਼ ਨਹੀਂ ਹੋਏ ਹੋਣਗੇ, ਪਰੰਤੂ ਉਹ ਆਸਵੰਦ ਹੋਣਗੇ।

(47) ਅਤੇ ਜਦੋਂ ਨਰਕ ਵਾਲਿਆਂ ਦੇ ਵੱਲ ਉਨ੍ਹਾਂ ਦੀ ਨਜ਼ਰ ਫੇਰੀ ਜਾਵੇਗੀ ਤਾਂ ਉਹ ਕਹਿਣਗੇ ਕਿ ਹੇ ਸਾਡੇ ਰੱਬ! ਸਾਨੂੰ ਇਨ੍ਹਾਂ ਅੱਤਿਆਚਾਰੀ ਲੋਕਾਂ ਦੇ ਵਿਚ ਸ਼ਾਮਿਲ ਨਾ ਕਰਨਾ। (48) ਅਤੇ ਆਰਾਫ਼ ਵਾਲੇ ਉਨ੍ਹਾਂ ਲੋਕਾਂ ਨੂੰ ਪੁਕਾਰਣਗੇ, ਜਿਨ੍ਹਾਂ ਨੂੰ ਉਹ ਉਨ੍ਹਾਂ ਦੇ ਲੱਛਣਾ ਤੋਂ ਪਛਾਣਦੇ ਹੋਣਗੇ। ਉਹ ਕਹਿਣਗੇ ਤੁਹਾਡਾ ਵਰਗ ਤੁਹਾਡੇ ਕੰਮ ਨਾ ਆਇਆ ਅਤੇ ਨਾ ਕੰਮ ਆਇਆ ਤੁਹਾਡਾ ਆਪਣੇ ਆਪ ਨੂੰ ਵੱਡਾ ਸਮਝਣਾ। (49) ਕੀ ਇਹ ਲੋਕ ਹੀ ਹਨ, ਜਿਨ੍ਹਾਂ ਬਾਰੇ ਤੁਸੀਂ ਸਹੁੰਆਂ ਖਾ ਕੇ ਕਹਿੰਦੇ ਸੀ, ਕਿ ਇਨ੍ਹਾਂ ਉੱਪਰ ਅੱਲਾਹ ਕਦੇ ਵੀ ਆਪਣੀ ਰਹਿਮਤ ਨਹੀਂ ਕਰੇਗਾ। ਜੰਨਤ ਵਿਚ ਪ੍ਰਵੇਸ਼ ਕਰ ਜਾਵੋ, ਹੁਣ ਨਾ ਤੁਹਾਡੇ ਉੱਪਰ ਕੋਈ ਡਰ ਹੈ ਅਤੇ ਨਾ ਤੁਸੀਂ ਦੁਖੀ ਹੋਵੋਗੇ। (50) ਅਤੇ ਨਰਕ ਦੇ ਲੋਕ ਜੰਨਤ ਵਾਲਿਆਂ ਨੂੰ ਪੁਕਾਰਣਗੇ ਕਿ ਉਸ ਵਿਚੋਂ ਕੁਝ ਪਾਣੀ ਸਾਡੇ ਉੱਪਰ ਵੀ ਪਾ ਦਿਉ ਜਿਹੜਾ ਅੱਲਾਹ ਨੇ ਤੁਹਾਨੂੰ ਪੀਣ ਲਈ ਦਿੱਤਾ ਹੈ। ਉਹ ਕਹਿਣਗੇ ਕਿ ਅੱਲਾਹ ਨੇ ਇਹ ਦੋਵਾਂ ਵਸਤੂਆਂ ਨੂੰ ਅਵੱਗਿਆਕਾਰੀਆਂ ਲਈ ਹਰਾਮ ਕਰ ਦਿੱਤਾ ਹੈ। (51) ਉਹ ਜਿਨ੍ਹਾਂ ਨੇ ਆਪਣੇ ਧਰਮ ਦਾ ਤਮਾਸ਼ਾ ਬਣਾ ਲਿਆ ਸੀ ਅਤੇ ਜਿਨ੍ਹਾਂ ਨੂੰ ਸੰਸਾਰਿਕ ਜੀਵਨ ਨੇ ਛਲ ਰੱਖਿਆ ਸੀ। ਇਸ ਲਈ ਅੱਜ ਅਸੀਂ ਉਨ੍ਹਾਂ ਨੂੰ ਭੁਲਾ ਦੇਵਾਂਗੇ ਉਸੇ ਤਰ੍ਹਾਂ ਜਿਸ ਤਰ੍ਹਾਂ ਉਨ੍ਹਾਂ ਨੇ ਆਪਣੇ ਇਸ ਦਿਨ ਦੀ ਭੇਟ ਨੂੰ ਭੁੱਲਾ ਦਿੱਤਾ ਸੀ ਅਤੇ ਜਿਵੇ ਉਹ ਸਾਡੀਆਂ ਨਿਸ਼ਾਨੀਆਂ ਨੂੰ ਝੁਠਲਾਉਂਦੇ ਰਹੇ ਸਨ।

(52) ਅਤੇ ਅਸੀਂ ਉਨ੍ਹਾਂ ਲੋਕਾਂ ਦੇ ਕੋਲ ਇੱਕ ਅਜਿਹੀ ਕਿਤਾਬ ਲਿਆਏ ਜਿਸ ਨੂੰ ਗਿਆਨ ਦੇ ਅਧਾਰ ਉੱਪਰ ਵਰਣਿਤ ਕੀਤਾ ਹੈ, ਉਨ੍ਹਾਂ ਲੋਕਾਂ ਲਈ ਮਾਰਗ ਦਰਸ਼ਨ ਅਤੇ ਰਹਿਮਤ ਹੈ, ਜਿਹੜੇ ਈਮਾਨ ਲਿਆਏ ਸਨ।

(53) ਕੀ ਹੁਣ ਉਹ ਇਸ ਉਡੀਕ ਵਿਚ ਹਨ ਕਿ ਉਨ੍ਹਾਂ ਦਾ ਸ਼ੱਕ ਪ੍ਰਗਟ ਹੋ ਜਾਵੇ। ਜਿਸ ਦਿਨ ਉਨ੍ਹਾਂ ਦਾ ਸ਼ੱਕ ਪ੍ਰਗਟ ਹੋ ਜਾਵੇਗਾ ਤਾਂ ਉਹ ਲੋਕ ਜਿਹੜੇ ਇਸ ਨੂੰ ਪਹਿਲਾਂ ਭੁੱਲੇ ਹੋਏ ਸਨ, ਬੋਲ ਉਠਣਗੇ ਕਿ ਬੇਸ਼ੱਕ ਸਾਡੇ ਰੱਬ ਦੇ ਰਸੂਲ ਸਚਾਈ ਲੈ ਕੇ ਆਏ ਸਨ। ਤਾਂ ਹੁਣ ਕੀ ਕੋਈ ਸਾਡੀ ਸਿਫ਼ਾਰਸ਼ ਕਰਨ ਵਾਲਾ ਹੈ ਕਿ ਉਹ ਸਾਡੀ ਸਿਫ਼ਾਰਸ਼ ਕਰੇ ਜਾਂ ਸਾਨੂੰ ਮੁੜ ਵਾਪਿਸ ਭੇਜ ਦਿੱਤਾ ਜਾਵੇ ਤਾਂ ਕਿ ਅਸੀਂ ਪਹਿਲਾ ਕੀਤੇ ਕਰਮਾਂ ਤੋਂ ਵੱਖਰੇ ਕੰਮ ਕਰੀਏ। ਉਨ੍ਹਾਂ ਨੇ ਆਪਣੇ ਆਪ ਨੂੰ ਘਾਟੇ ਵਿਚ ਪਾਇਆ ਅਤੇ ਉਹ ਉਨ੍ਹਾਂ ਤੋਂ ਖੁੱਸ ਗਿਆ ਜਿਸ ਨੂੰ ਉਹ ਘੜਿਆ ਕਰਦੇ ਸਨ।

(54) ਬੇਸ਼ੱਕ ਤੁਹਾਡਾ ਰੱਬ ਉਹ ਅੱਲਾਹ ਹੀ ਹੈ, ਜਿਸ ਨੇ ਅਸਮਾਨਾਂ ਅਤੇ ਧਰਤੀ ਦੀ ਰਚਨਾ 6 (ਛੇ) ਦਿਨਾ ਵਿਚ ਕੀਤੀ। ਫਿਰ ਉਹ ਸਿੰਘਾਸਣ ਤੇ ਬੈਠਾ। ਉਹ ਰਾਤ ਨੂੰ ਦਿਨ ਉੱਪਰ ਪਾਉਂਦਾ ਹੈ, ਦਿਨ ਉਸ ਦੇ ਪਿੱਛੇ ਦੌੜਦਾ ਹੋਇਆ ਲੱਗਿਆ ਆਉਂਦਾ ਹੈ। ਉਸ ਨੇ ਪੈਦਾ ਕੀਤੇ ਸੂਰਜ, ਚੰਦ ਅਤੇ ਤਾਰੇ। ਸਭ ਉਸ ਦੇ ਹੁਕਮ ਦੇ ਅਗਿਆਕਾਰੀ ਹਨ। ਯਾਦ ਰੱਖੋ ਪੈਦਾ ਕਰਨਾ ਉਸੇ ਦਾ ਕੰਮ ਹੈ ਅਤੇ ਹੁਕਮ ਕਰਨਾ ਵੀ। ਉਹ ਵੱਡੀਆਂ ਬਰਕਤਾਂ ਵਾਲਾ ਹੈ। ਅੱਲਾਹ ਸਾਰੇ ਸੰਸਾਰ ਦਾ ਪਾਲਣਹਾਰ ਹੈ। (55) ਆਪਣੇ ਰੱਬ ਨੂੰ ਗਿੜਗਿੜਾਉਂਦੇ ਹੋਏ ਹੌਲੀ ਹੌਲੀ ਪੁਕਾਰੋ। ਬੇਸ਼ੱਕ ਉਹ ਹੱਦਾ ਦਾ ਉਲੰਘਣ ਕਰਨ ਵਾਲਿਆਂ ਨੂੰ ਪਸੰਦ ਨਹੀਂ ਕਰਦਾ। (56) ਅਤੇ ਧਰਤੀ ਉੱਪਰ ਵਿਗਾੜ ਪੈਦਾ ਨਾ ਕਰੋ ਉਸ ਦੇ ਸੁਧਾਰ ਦੇ ਬਾਅਦ ਅਤੇ ਉਸੇ ਨੂੰ ਡਰ ਅਤੇ ਉਮੀਦ ਦੇ ਨਾਲ ਪੁਕਾਰੋ। ਬੇਸ਼ੱਕ ਅੱਲਾਹ ਦੀ ਕਿਰਪਾ ਚੰਗੇ ਕੰਮ ਕਰਨ ਵਾਲਿਆਂ ਦੇ ਨੇੜੇ ਹੈ।

(57) ਅਤੇ ਉਹ ਅੱਲਾਹ ਹੀ ਹੈ, ਜਿਹੜਾ ਹਵਾਵਾਂ ਨੂੰ ਆਪਣੀ ਕਿਰਪਾ ਨਾਲ ਅੱਗੇ ਖੁਸ਼ਖ਼ਬਰੀ ਬਣਾ ਕੇ ਭੇਜਦਾ ਹੈ ਅਤੇ ਜਦੋਂ ਉਹ ਹਵਾ ਭਾਰੇ ਬੱਦਲਾਂ ਨੂੰ ਉਠਾ ਲੈਂਦੀ ਹੈ, ਤਾਂ ਅਸੀਂ ਉਸ ਨੂੰ ਕਿਸੇ ਖੁਸ਼ਕ ਜ਼ਮੀਨ ਵੱਲ ਹੱਕ ਦਿੰਦੇ ਹਾਂ ਫਿਰ ਅਸੀਂ ਉਸ ਰਾਹੀਂ ਪਾਣੀ ਉਤਾਰਦੇ ਹਾਂ, ਪਾਣੀ ਰਾਹੀਂ ਹਰੇਕ ਪ੍ਰਕਾਰ ਦੇ ਫ਼ਲ ਪੈਦਾ ਕਰਦੇ ਹਾਂ। ਇਸ ਤਰ੍ਹਾਂ ਅਸੀਂ ਮੁਰਦਿਆਂ ਨੂੰ ਵੀ ਕੱਢਾਗੇ ਤਾਂ ਕਿ ਤੁਸੀਂ ਚਿੰਤਨ ਕਰੋ। (58) ਅਤੇ ਜਿਹੜੀ ਜ਼ਮੀਨ ਚੰਗੀ ਹੈ। ਉਸ ਵਿਚੋਂ ਰੱਬ ਦੇ ਹੁਕਮ ਨਾਲ ਉਪਜ ਪੈਦਾ ਹੁੰਦੀ ਹੈ ਅਤੇ ਜਿਹੜੀ ਜ਼ਮੀਨ ਖਰਾਬ ਹੈ। ਉਥੋਂ ਉਪਜ ਘੱਟ ਪੈਦਾ ਹੁੰਦੀ ਹੈ। ਇਸ ਤਰ੍ਹਾਂ ਅਸੀਂ ਆਪਣੀਆਂ ਨਿਸ਼ਾਨੀਆਂ ਅਲੱਗ-ਅਲੱਗ ਦਿਖਾਉਂਦੇ ਹਾਂ, ਉਨ੍ਹਾਂ ਲਈ ਜਿਹੜੇ ਸ਼ੁਕਰ-ਗੁਜ਼ਾਰ ਹੁੰਦੇ ਹਨ।

(59) ਅਸੀਂ ਨੂਹ ਨੂੰ ਉਸ ਦੀ ਕੌਮ ਵੱਲ ਭੇਜਿਆ। ਨੂਹ ਨੇ ਕਿਹਾ ਹੇ ਮੇਰੀ ਕੌਮ! ਅੱਲਾਹ ਦੀ ਇਬਾਦਤ ਕਰੋ। ਉਸ ਤੋਂ ਇਲਾਵਾ ਤੁਹਾਡਾ ਕੋਈ ਪੂਜਣਯੋਗ ਨਹੀਂ। ਮੈਂ ਤੁਹਾਡੇ ਲਈ ਇੱਕ ਵੱਡੇ ਦਿਨ ਦੀ ਸਜ਼ਾ ਤੋਂ ਡਰਦਾ ਹਾਂ। (60) ਉਸ ਦੀ ਕੌਮ ਦੇ ਵੱਡਿਆਂ ਨੇ ਕਿਹਾ, ਕਿ ਸਾਨੂੰ ਤਾਂ ਇਹ ਦਿਖਾਈ ਦਿੰਦਾ ਹੈ ਕਿ ਸਪੱਸ਼ਟ ਰੂਪ ਵਿਚ ਤੁਸੀਂ ਗੁੰਮਰਾਹੀ ਤੇ ਹੋ। (61) ਨੂਹ ਨੇ ਕਿਹਾ ਕਿ ਹੇ ਮੇਰੀ ਕੌਮ! ਮੇਰੇ ਵਿਚ ਕੋਈ ਗੁੰਮਰਾਹੀ ਨਹੀਂ, ਸਗੋਂ ਮੈਂ ਸਾਰੇ ਸੰਸਾਰ ਦੇ ਰੱਬ ਦਾ ਭੇਜਿਆ ਹੋਇਆ

ਹਾਂ। (62) ਤੁਹਾਨੂੰ ਆਪਣੇ ਰੱਬ ਦਾ ਹੁਕਮ ਪਹੁੰਚਾ ਰਿਹਾ ਹਾਂ ਅਤੇ ਤੁਹਾਡਾ ਸ਼ੁੱਭ ਚਿੰਤਕ ਹਾਂ। ਅਤੇ ਮੈਂ ਅੱਲਾਹ ਵੱਲੋਂ ਉਹ ਗੱਲਾਂ ਜਾਣਦਾ ਹਾਂ ਜਿਹੜੀਆਂ ਤੁਸੀਂ ਨਹੀਂ ਜਾਣਦੇ। (63) ਕੀ ਤੁਹਾਨੂੰ ਇਸ ਉੱਪਰ ਕੋਈ ਹੈਰਾਨੀ ਹੋਈ ਹੈ ਕਿ ਤੁਹਾਡੇ ਰੱਬ ਦਾ ਉਪਦੇਸ਼ ਤੁਹਾਡੇ ਵਿਚੋਂ ਹੀਂ ਇੱਕ ਬੰਦੇ ਦੇ ਰਾਹੀਂ ਆਇਆ ਹੈ ਤਾਂ ਕਿ ਉਹ ਤੁਹਾਨੂੰ ਸਾਵਧਾਨ ਕਰੇ ਤਾਂ ਕਿ ਤੁਸੀਂ ਬੱਚੋ ਅਤੇ ਤੁਹਾਡੇ ਉੱਪਰ ਰਹਿਮਤ ਕੀਤੀ ਜਾਵੇ। (64) ਉਨ੍ਹਾਂ ਨੇ ਉਸ ਨੂੰ ਝੁਠਲਾ ਦਿੱਤਾ। ਅਤੇ ਅਸੀਂ ਨੂਹ ਨੂੰ ਬਚਾ ਲਿਆ ਅਤੇ ਜਿਹੜੇ ਉਨ੍ਹਾਂ ਨਾਲ ਕਿਸ਼ਤੀ ਵਿਚ ਸਨ, ਉਨ੍ਹਾਂ ਲੋਕਾਂ ਨੂੰ ਵੀ ਬਚਾ ਲਿਆ ਅਤੇ ਅਸੀਂ ਉਨ੍ਹਾਂ ਲੋਕਾਂ ਨੂੰ ਡੋਬ ਦਿੱਤਾ ਜਿਹੜੇ ਯਕੀਨਨ ਅੰਨ੍ਹੇ ਸਨ ਅਤੇ ਜਿਨ੍ਹਾਂ ਨੇ ਸਾਡੀਆਂ ਆਇਤਾਂ ਨੂੰ ਝੁਠਲਾਇਆ ਸੀ। ਬੇਸ਼ਕ ਉਹ ਅੰਨ੍ਹੇ ਲੋਕ ਸਨ।

(65) ਅਤੇ ਆਦ ਦੇ ਵੱਲ ਅਸੀਂ ਉਸ ਦੇ ਭਰਾ ਹੂਦ ਨੂੰ ਭੇਜਿਆ। ਉਸ ਨੇ ਕਿਹਾ ਹੇ ਮੇਰੀ ਕੌਮ! ਅੱਲਾਹ ਦੀ ਬੰਦਗੀ ਕਰੋ ਉਸ ਤੋਂ ਬਿਨਾਂ ਤੁਹਾਡਾ ਕੋਈ ਪੂਜਣਯੋਗ ਨਹੀਂ। ਕੀ ਤੁਸੀਂ ਡਰਦੇ ਨਹੀਂ? (66) ਉਸ ਦੀ ਕੌਮ ਦੇ ਵਡੇਰੇ ਜਿਹੜੇ ਝੁਠਲਾ ਰਹੇ ਸਨ। ਕਹਿਣ ਲੱਗੇ ਕਿ ਅਸੀਂ ਤਾਂ ਤੁਹਾਨੂੰ ਮੂਰਖਤਾ ਵਿਚ ਲਿਬੜੇ ਦੇਖਦੇ ਹਾਂ ਅਤੇ ਸਾਡਾ ਖਿਆਲ ਹੈ ਕਿ ਤੁਸੀਂ ਝੂਠੇ ਹੋ। (67) ਹੂਦ ਨੇ ਕਿਹਾ ਕਿ ਹੇ ਮੇਰੀ ਕੌਮ! ਮੈਂ ਮੂਰਖ ਨਹੀਂ ਬਲਕਿ ਮੈਂ ਸੰਸਾਰ ਦੇ ਪਾਲਣਹਾਰ ਦਾ ਸੰਦੇਸ਼ਵਾਹਕ ਹਾਂ। (68) ਤੁਹਾਨੂੰ ਆਪਣੇ ਰੱਬ ਦਾ ਹੁਕਮ ਪਹੁੰਚਾ ਰਿਹਾ ਹਾਂ ਅਤੇ ਮੈਂ ਤੁਹਾਡਾ ਸ਼ੁੱਭਚਿੰਤਕ ਅਤੇ ਵਿਸ਼ਵਾਸ਼ ਪਾਤਰ ਹਾਂ। (69) ਕੀ ਤੁਹਾਨੂੰ ਇਸ ਉੱਪਰ ਹੈਰਾਨਗੀ ਹੈ ਕਿ ਤੁਹਾਡੇ ਕੋਲ ਤੁਹਾਡੇ ਵਿਚੋਂ ਹੀ ਇੱਕ ਬੰਦੇ ਦੇ ਰਾਹੀਂ ਤੁਹਾਡੇ ਰੱਬ ਦਾ ਉਪਦੇਸ਼ ਆਇਆ ਹੈ ਤਾਂ ਕਿ ਉਹ ਤੁਹਾਨੂੰ ਸਵਧਾਨ ਕਰੇ। ਯਾਦ ਕਰੋ ਜਦੋਂ ਉਸ ਨੇ ਨੂਹ ਦੀ ਕੌਮ ਦੇ ਉੱਪਰ ੰਤ ਤੁਹਾਨੂੰ ਉਸ ਦਾ ਵਾਰਿਸ ਬਣਾਇਆ ਅਤੇ ਡੀਲ-ਡੋਲ ਵਿਚ ਵੀ ਤੁਹਾਨੂੰ ਜ਼ਿਆਦਾ ਤਕੜਿਆਂ ਕੀਤਾ। ਇਸ ਲਈ ਅੱਲਾਹ ਦੇ ਉਪਕਾਰਾਂ ਨੂੰ ਯਾਦ ਕਰੋ, ਤਾਂ ਕਿ ਤੁਸੀਂ ਸਫ਼ਲਤਾ ਪ੍ਰਾਪਤ ਕਰੋ।

(70) ਹੂਦ ਦੀ ਕੌਮ ਨੇ ਕਿਹਾ, ਕਿ ਕੀ ਤੁਸੀ ਸਾਡੇ ਕੋਲ ਇਸ ਲਈ ਆਏ ਹੋ, ਕਿ ਅਸੀਂ ਕੇਵਲ ਇੱਕ ਅੱਲਾਹ ਦੀ ਬੰਦਗੀ ਕਰੀਏ ਅਤੇ ਉਸ ਨੂੰ ਛੱਡ ਦੇਈਏ ਜਿਸ ਦੀ ਪੂਜਾ ਸਾਡੇ ਵਡੇਰੇ ਕਰਦੇ ਆਏ ਹਨ। ਤਾਂ ਤੁਸੀਂ ਜਿਸ ਸਜ਼ਾ ਦੀ ਧਮਕੀ ਸਾਨੂੰ ਦਿੰਦੇ ਹੋ। ਉਹ ਲੈ ਆਉ ਜੇਕਰ ਤੁਸੀਂ ਸੱਚੇ ਹੋ। (71) ਹੂਦ ਨੇ ਕਿਹਾ ਤੁਹਾਡੇ

ਉੱਪਰ ਤੁਹਾਡੇ ਰੱਬ ਵਲੋਂ ਅਪਵਿਤੱਰਤਾ ਅਤੇ ਕ੍ਰੋਧ ਨੀਅਤ ਹੋ ਚੁੱਕਿਆ ਹੈ। ਕੀ ਤੁਸੀਂ ਮੇਰੇ ਨਾਲ ਉਨ੍ਹਾਂ ਨਾਵਾਂ ਲਈ ਝਗੜਦੇ ਹੋ ਜੋ ਤੁਸੀਂ ਅਤੇ ਤੁਹਾਡੇ ਵਡੇਰਿਆ ਨੇ ਰੱਖ ਲਏ ਹਨ। ਜਿਸ ਦਾ ਅੱਲਾਹ ਨੇ ਕੋਈ ਸਬੂਤ ਨਹੀਂ ਉਤਾਰਿਆ। ਤਾਂ ਉਡੀਕ ਕਰੋ ਮੈਂ ਵੀ ਤੁਹਾਡੇ ਨਾਲ ਉਡੀਕ ਕਰਨ ਵਾਲਿਆਂ ਵਿਚ ਹਾਂ। (72) ਫਿਰ ਅਸੀਂ ਆਪਣੀ ਕਿਰਪਾ ਨਾਲ ਬਚਾ ਲਿਆ ਉਹਨਾਂ ਨੂੰ ਜੋ ਉਸ (ਹੂਦ) ਦੇ ਨਾਲ ਸਨ। ਅਤੇ ਉਨ੍ਹਾਂ ਲੋਕਾਂ ਦੀ ਜੜ੍ਹ ਕੱਟ ਦਿੱਤੀ ਜਿਹੜੇ ਸਾਡੀਆਂ ਆਇਤਾਂ ਨੂੰ ਝੁਠਲਾਉਂਦੇ ਸੀ ਅਤੇ ਵਿਸ਼ਵਾਸ਼ ਨਹੀਂ ਕਰਦੇ ਸਨ।

(73) ਅਤੇ ਸਮੂਦ ਵੱਲ ਉਸ ਦੇ ਭਰਾ ਸਾਲੇਹ ਨੂੰ ਭੇਜਿਆ। ਉਸ ਨੇ ਕਿਹਾ ਹੇ ਮੇਰੀ ਕੌਮ! ਅੱਲਾਹ ਦੀ ਬੰਦਗੀ ਕਰੋ ਉਸ ਤੋਂ ਬਿਨਾਂ ਤੁਹਾਡਾ ਕੋਈ ਪੂਜਣਯੋਗ ਨਹੀਂ ਤੁਹਾਡੇ ਕੋਲ ਤੁਹਾਡੇ ਰੱਬ ਵੱਲੋਂ ਇੱਕ ਸਪੱਸ਼ਟ ਪ੍ਰਤੀਕ ਆ ਗਿਆ ਹੈ। ਇਹ ਅੱਲਾਹ ਦੀ ਊਠਣੀ ਤੁਹਾਡੇ ਲਈ ਇੱਕ ਨਿਸ਼ਾਨੀ ਦੇ ਰੂਪ ਵਿਚ ਹੈ। ਇਸ ਲਈ ਇਸ ਨੂੰ ਛੱਡ ਦਿਉ ਤਾਂ ਕਿ ਉਹ ਅੱਲਾਹ ਦੀ ਧਰਤੀ ਤੇ ਖਾਵੇ ਅਤੇ ਉਸ ਨੂੰ ਕੋਈ ਕਸ਼ਟ ਨਾ ਪਹੁੰਚਾਉਣਾ, ਨਹੀਂ ਤਾਂ ਤੁਹਾਨੂੰ ਇੱਕ ਕਸ਼ਟਦਾਇਕ ਸਜ਼ਾ ਪਕੜ ਲਵੇਗੀ। (74) ਅਤੇ ਯਾਦ ਕਰੋ ਜਦੋਂ ਅੱਲਾਹ ਨੇ ਆਦ ਦੇ ਬਾਅਦ ਤੁਹਾਨੂੰ ਉਨ੍ਹਾਂ ਦਾ ਵਾਰਿਸ ਬਣਾਇਆ ਅਤੇ ਤੁਹਾਨੂੰ ਧਰਤੀ ਉੱਪਰ ਟਿਕਾਣਾ ਦਿੱਤਾ ਤੁਸੀਂ ਉਸ ਦੇ ਮੈਦਾਨਾਂ ਵਿਚ ਭਵਨ ਬਣਾਉਂਦੇ ਹੋ ਅਤੇ ਪਹਾੜਾ ਨੂੰ ਕੱਟ ਕੇ ਘਰ ਬਣਾਉਂਦੇ ਹੋ। ਇਸ ਲਈ ਅੱਲਾਹ ਦੇ ਉਪਕਾਰਾਂ ਨੂੰ ਯਾਦ ਕਰੋ ਅਤੇ ਧਰਤੀ ਉੱਪਰ ਵਿਗਾੜ ਪੈਦਾ ਕਰਦੇ ਨਾ ਫਿਰੋ।

(75) ਉਸ ਦੀ ਕੌਮ ਦੇ ਵਡੇਰੇ, ਜਿਨ੍ਹਾਂ ਨੇ ਹੰਕਾਰ ਕੀਤਾ ਅਤੇ ਉਹ ਮੋਮਿਨਾਂ ਨੂੰ ਬੋਲੇ, ਜਿਹੜੇ ਕਮਜ਼ੋਰ ਗਿਣੇ ਜਾਂਦੇ ਸਨ, ਕੀ ਤੁਹਾਨੂੰ ਵਿਸ਼ਵਾਸ਼ ਹੈ, ਕਿ ਸਾਲੇਹ ਆਪਣੇ ਰੱਬ ਦੇ ਭੇਜੇ ਹੋਏ ਹਨ। ਉਨ੍ਹਾਂ ਨੇ ਉੱਤਰ ਦਿੱਤਾ ਕਿ ਅਸੀਂ ਤਾਂ ਜੋ ਉਹ ਲੈ ਕੇ ਆਏ ਹਨ ਉਸ ਉੱਪਰ ਈਮਾਨ ਰੱਖਦੇ ਹਾਂ (76) ਉਹ ਹੰਕਾਰੀ ਲੋਕ ਕਹਿਣ ਲੱਗੇ ਕਿ ਅਸੀਂ ਤਾਂ ਇਸ ਗੱਲ ਤੋਂ ਇਨਕਾਰ ਕਰਨ ਵਾਲੇ ਹਾਂ ਜਿਸ ਉੱਪਰ ਤੁਸੀਂ ਭਰੋਸਾ ਰੱਖਦੇ ਹੋ। (77) ਫਿਰ ਉਨ੍ਹਾਂ ਨੇ ਊਠਣੀ ਨੂੰ ਕੱਟ ਦਿੱਤਾ ਅਤੇ ਆਪਣੇ ਰੱਬ ਦੇ ਆਦੇਸ਼ ਤੋਂ ਫਿਰ ਗਏ। ਅਤੇ ਉਨ੍ਹਾਂ ਨੇ ਕਿਹਾ ਕਿ ਹੇ ਸਾਲੇਹ! ਜੇਕਰ ਤੁਸੀਂ ਪੈਗ਼ੰਬਰ ਹੋ ਤਾਂ ਉਹ ਸਜ਼ਾ ਸਾਨੂੰ ਦੇਵੋ ਜਿਸ ਤੋਂ ਤੁਸੀਂ ਸਾਨੂੰ ਡਰਾਉਂਦੇ ਸੀ। (78) ਫਿਰ

ਉਨ੍ਹਾਂ ਨੂੰ ਭੂਚਾਲ ਨੇ ਆ ਫੜਿਆ ਅਤੇ ਉਹ ਆਪਣੇ ਘਰ ਵਿਚ ਮੂਧੇ ਮੂੰਹ ਪਏ ਰਹਿ ਗਏ। (79) ਅਤੇ ਸਾਲੇਹ ਇਹ ਕਹਿੰਦਾ ਉਨ੍ਹਾਂ ਦੀਆਂ ਬਸਤੀਆਂ ਵਿੱਚੋਂ ਨਿਕਲ ਗਿਆ ਕਿ ਹੇ ਮੇਰੀ ਕੌਮ! ਮੈਂ ਤੁਹਾਨੂੰ ਆਪਣੇ ਰੱਬ ਦਾ ਸੰਦੇਸ਼ ਪਹੁੰਚਾ ਦਿੱਤਾ ਸੀ ਅਤੇ ਮੈਂ ਤੁਹਾਡਾ ਭਲਾ ਚਾਹਿਆ ਪਰ ਤੁਸੀਂ ਸ਼ੁਭਚਿੰਤਕਾਂ ਨੂੰ ਪਸੰਦ ਨਹੀਂ ਕੀਤਾ।

(80) ਅਤੇ ਅਸੀਂ ਲੂਤ ਨੂੰ ਭੇਜਿਆ। ਜਦੋਂ ਉਸ ਨੇ ਆਪਣੀ ਕੌਮ ਨੂੰ ਕਿਹਾ ਕੀ ਤੁਸੀਂ ਸਪੱਸ਼ਟ ਨਿਰਲੱਜਤਾ ਵਾਲੇ ਕੰਮ ਕਰਦੇ ਹੋ, ਜੋ ਤੁਹਾਡੇ ਤੋਂ ਪਹਿਲਾਂ ਸੰਸਾਰ ਵਿਚ ਕਿਸੇ ਨੇ ਨਹੀਂ ਕੀਤਾ। (81) ਤੁਸੀਂ ਔਰਤਾਂ ਨੂੰ ਛੱਡ ਕੇ ਆਦਮੀਆਂ ਨਾਲ ਆਪਣੀ ਕਾਮ ਇੱਛਾ ਦੀ ਪੂਰਤੀ ਕਰਦੇ ਹੋ। ਸਗੋਂ ਤੁਸੀਂ ਹੱਦਾਂ ਤੋਂ ਅੱਗੇ ਵੱਧਣ ਵਾਲੇ ਲੋਕ ਹੋ। (82) ਪਰੰਤੂ ਉਸਦੀ ਕੌਮ ਦਾ ਉਤਰ ਇਸ ਤੋਂ ਬਿਨਾਂ ਕੁਝ ਵੀ ਨਹੀਂ ਸੀ, ਕਿ ਇਸ ਨੂੰ ਆਪਣੀ ਬਸਤੀ ਵਿਚੋਂ ਕੱਢ ਦੇਵੋ। ਇਹ ਲੋਕ ਵੱਡੇ ਸਦਾਚਾਰੀ ਬਣਦੇ ਹਨ। (83) ਫਿਰ ਅਸੀਂ ਲੂਤ ਨੂੰ ਅਤੇ ਉਸ ਦੇ ਘਰ ਵਾਲਿਆਂ ਨੂੰ ਬਚਾ ਲਿਆ, ਬਿਨਾਂ ਉਸਦੀ ਪਤਨੀ ਦੇ ਜਿਹੜੀ ਪਿੱਛੇ ਰਹਿ ਜਾਣ ਵਾਲਿਆਂ 'ਚ ਸੀ। (84) ਅਤੇ ਅਸੀਂ ਉਨ੍ਹਾਂ ਉੱਪਰ ਪੱਥਰਾਂ ਦਾ ਮੀਂਹ ਪਾਇਆ ਫਿਰ ਪਾਪੀਆਂ ਦਾ ਦੇਖੋ ਕਿਹੋ ਜਿਹਾ ਹਸ਼ਰ ਹੋਇਆ।

(85) ਅਤੇ ਮਦਯਨ ਦੇ ਵੱਲ ਅਸੀਂ ਉਸ ਦੇ ਭਰਾ ਸ਼ੁਐਬ ਨੂੰ ਭੇਜਿਆ। ਉਸ ਨੇ ਕਿਹਾ ਹੇ ਮੇਰੀ ਕੌਮ! ਅੱਲਾਹ ਦੀ ਬੰਦਗੀ ਕਰੋ। ਉਸ ਤੋਂ ਬਿਨਾਂ ਤੁਹਾਡਾ ਕੋਈ ਪੂਜਣਯੋਗ ਨਹੀਂ। ਤੁਹਾਡੇ ਕੋਲ ਤੁਹਾਡੇ ਰੱਬ ਵੱਲੋਂ ਪ੍ਰਮਾਣ ਪਹੁੰਚ ਚੁੱਕਿਆ ਹੈ। ਇਸ ਲਈ ਨਾਪ-ਤੋਲ ਪੂਰੀ ਕਰੋ ਅਤੇ ਲੋਕਾਂ ਨੂੰ ਉਨ੍ਹਾਂ ਦੀਆਂ ਵਸਤੂਆਂ ਘੱਟ ਤੋਲ ਕੇ ਨਾ ਦੇਵੋ ਅਤੇ ਧਰਤੀ ਉੱਪਰ ਸੁਧਾਰ ਦੇ ਬਾਅਦ ਵਿਗਾੜ ਨਾ ਪਾਉ ਇਹ ਤੁਹਾਡੇ ਲਈ ਚੰਗਾ ਹੈ, ਜੇਕਰ ਤੁਸੀਂ ਸ਼ਰਧਾਵਾਨ ਹੋ। (86) ਅਤੇ ਰਾਹਾਂ ਵਿਚ ਨਾ ਬੈਠੋ। ਅੱਲਾਹ ਦੇ ਰਾਹ ਵਿਚ ਡਰਾਵੋ। ਉਨ੍ਹਾਂ ਲੋਕਾਂ ਨੂੰ ਨਾ ਰੋਕੋ, ਜਿਹੜੇ ਈਮਾਨ ਲਿਆ ਚੁੱਕੇ ਹਨ ਅਤੇ ਉਸ ਮਾਰਗ ਵਿਚ ਕਮੀਆਂ ਨਾ ਭਾਲੋ ਅਤੇ ਯਾਦ ਕਰੋ ਜਦੋਂ ਤੁਸੀਂ ਬਹੁਤ ਥੋੜ੍ਹੇ ਸੀ, ਫਿਰ ਉਸ ਨੇ ਤੁਹਾਨੂੰ ਵਧਾ ਦਿੱਤਾ। ਅਤੇ ਦੇਖੋ ਵਿਗਾੜ ਪੈਦਾ ਕਰਨ ਵਾਲਿਆਂ ਦਾ ਕੀ ਹਾਲ ਹੋਇਆ। (87) ਅਤੇ ਜੇਕਰ ਤੁਹਾਡੇ ਵਿਚੋਂ ਇੱਕ ਵਰਗ ਇਸ ਉੱਪਰ ਈਮਾਨ ਲਿਆਇਆ, ਜਿਹੜਾ ਦੇ ਕੇ ਮੈਂ ਭੇਜਿਆ ਗਿਆ ਹਾਂ ਅਤੇ ਇਕ ਸਮੂਹ

ਈਮਾਨ ਨਹੀਂ ਲਿਆਇਆ ਤਾਂ ਉਡੀਕ ਕਰੋ ਉਦੋਂ ਤੱਕ ਜਦੋਂ ਅੱਲਾਹ ਸਾਡੇ ਵਿਚ ਫੈਸਲਾ ਨਾ ਕਰ ਦੇਵੇ, ਉਹ ਚੰਗਾ ਫ਼ੈਸਲਾ ਕਰਨ ਵਾਲਾ ਹੈ।

(88) ਕੌਮ ਦੇ ਵਡੇਰੇ ਜਿਹੜੇ, ਹੰਕਾਰ ਕਰਨ ਵਾਲੇ ਹਨ, ਉਨ੍ਹਾਂ ਨੇ ਕਿਹਾ ਹੇ ਸ਼ੁਐਬ! ਅਸੀਂ ਤੁਹਾਨੂੰ ਅਤੇ ਉਨ੍ਹਾਂ ਲੋਕਾਂ ਨੂੰ, ਜਿਹੜੇ ਤੁਹਾਡੇ ਨਾਲ ਈਮਾਨ ਲਿਆਏ ਹਨ, ਆਪਣੀ ਬਸਤੀ ਵਿਚੋਂ ਕੱਢ ਦੇਵਾਂਗੇ ਜਾਂ ਤੁਸੀਂ ਸਾਡੀ ਕੌਮ ਵਿਚ ਵਾਪਿਸ ਆ ਜਾਉ। ਸ਼ੁਐਬ ਨੇ ਕਿਹਾ, ਕੀ ਅਸੀਂ ਜਦੋਂ ਅਸੰਤੁਸ਼ਟ ਹੋਈਏ ਤਾਂ ਵੀ। (89) ਅਸੀਂ ਅੱਲਾਹ ਉੱਪਰ ਝੂਠ ਮੜ੍ਹਣ ਵਾਲੇ ਹੋਵਾਂਗੇ, ਜੇਕਰ ਅਸੀਂ ਤੁਹਾਡੇ ਵਿਚ ਵਾਪਿਸ ਮਿਲ ਜਾਈਏ। (ਉਹ ਵੀ) ਇਸ ਤੋਂ ਬਾਅਦ ਕਿ ਅੱਲਾਹ ਨੇ ਸਾਨੂੰ ਉਸ ਤੋਂ ਛੁਡਾ ਦਿੱਤਾ ਹੈ। ਅਤੇ ਸਾਡੇ ਤੋਂ ਇਹ ਸੰਭਵ ਨਹੀਂ ਕਿ ਅਸੀਂ ਵਾਪਿਸ ਚਲੇ ਜਾਈਏ। ਪਰੰਤੂ ਸਾਡਾ ਅੱਲਾਹ ਰੱਬ ਅਜਿਹਾ ਨਾ ਚਾਹੇ। ਸਾਡੇ ਰੱਬ ਨੇ ਹਰੇਕ ਵਸਤੂ ਨੂੰ ਆਪਣੇ ਗਿਆਨ ਦੇ ਘੇਰੇ ਵਿਚ ਲਿਆ ਹੋਇਆ ਹੈ। ਅਸੀਂ ਆਪਣੇ ਰੱਬ ਉੱਪਰ ਭਰੋਸਾ ਕੀਤਾ। ਹੇ ਸਾਡੇ ਰੱਬ! ਸਾਡੇ ਅਤੇ ਸਾਡੀ ਕੌਮ ਦੇ ਵਿਚ ਫੈਸਲਾ ਕਰ। ਤੂੰ ਚੰਗਾ ਫੈਸਲਾ ਕਰਨ ਵਾਲਾ ਹੈ। (90) ਅਤੇ ਉਨ੍ਹਾਂ ਵਡੇਰਿਆਂ ਨੇ, ਜਿਨ੍ਹਾਂ ਨੇ ਉਸ ਦੀ ਕੌਮ ਵਿਚੋਂ ਇਨਕਾਰ ਕੀਤਾ ਸੀ ਅਤੇ ਕਿਹਾ ਸੀ, ਕਿ ਜੇਕਰ ਤੁਸੀਂ ਸ਼ੁਐਬ ਦੀਆਂ ਗੱਲਾਂ ਦਾ ਪਾਲਣ ਕਰੋਗੇ, ਤਾਂ ਨਸ਼ਟ ਹੋ ਜਾਵੋਗੇ। (91) ਫਿਰ ਉਨ੍ਹਾਂ ਨੂੰ ਭੂਚਾਲ ਨੇ ਪਕੜ ਲਿਆ। ਤਾਂ ਉਹ ਆਪਣੇ ਘਰਾਂ ਵਿਚ ਮੂਧੇ ਮੂੰਹ ਪਏ ਰਹਿ ਗਏ। (92) ਜਿਨ੍ਹਾਂ ਨੇ ਸ਼ੁਐਬ ਨੂੰ ਝੁਠਲਾਇਆ ਸੀ। ਉਨ੍ਹਾਂ ਦੀ ਹਾਲਤ ਅਜਿਹੀ ਹੋ ਗਈ, ਮਾਨੋ ਉਹ ਬਸਤੀ ਵਿਚ ਵਸਦੇ ਹੀ ਨਹੀਂ ਸੀ। ਜਿਨ੍ਹਾਂ ਨੇ ਸ਼ੁਐਬ ਨੂੰ ਝੁਠਲਾਇਆ, ਉਹ ਹੀ ਘਾਟੇ ਵਿਚ ਰਹੇ (93) ਉਸ ਸਮੇਂ ਸ਼ੁਐਬ ਉਨ੍ਹਾਂ ਤੋਂ ਮੂੰਹ ਮੋੜ ਕੇ ਚਲਾ ਗਿਆ, ਅਤੇ ਕਿਹਾ ਹੇ ਮੇਰੀ ਕੌਮ! ਮੈਂ ਤੁਹਾਨੂੰ ਆਪਣੇ ਰੱਬ ਦੇ ਸੰਦੇਸ਼ ਪਹੁੰਚਾ ਚੁੱਕਾ ਮੈਂ ਤੁਹਾਡਾ ਹਿੱਤ ਚਾਹਿਆ ਸੀ। ਹੁਣ ਮੈਂ ਅਵੱਗਿਆਕਾਰੀਆਂ ਲਈ ਕੀ ਪਸ਼ਚਾਤਾਪ ਕਰਾਂ।

(94) ਅਤੇ ਅਸੀਂ ਜਿਸ ਬਸਤੀ ਵਿਚ ਵੀ ਕੋਈ ਰਸੂਲ ਭੇਜਿਆ, ਉਸ ਦੇ ਵਾਸੀਆਂ ਨੂੰ ਅਸੀਂ (ਇਮਤਿਹਾਨ ਵਜੋਂ) ਤਕਲੀਫ਼ ਵਿਚ ਪਾਇਆ, ਤਾਂ ਕਿ ਉਹ ਰੱਬ ਵੱਲ ਅਕਰਸ਼ਿਤ ਹੋਣ। (95) ਫਿਰ ਅਸੀਂ ਦੁੱਖ ਨੂੰ ਸੁੱਖ ਵਿਚ ਬਦਲ ਦਿੱਤਾ। ਇਥੋਂ ਤੱਕ ਕਿ ਉਨ੍ਹਾਂ ਨੇ ਖ਼ੂਬ ਉਨਤੀ ਕੀਤੀ, ਅਤੇ ਉਹ ਕਹਿਣ ਲੱਗੇ ਕਿ ਦੁੱਖ ਅਤੇ ਸੁੱਖ ਤਾਂ ਸਾਡੇ ਵਡੇਰਿਆਂ ਨੂੰ ਵੀ ਪਹੁੰਚਦਾ ਰਿਹਾ ਹੈ। ਫਿਰ ਅਸੀਂ ਉਨ੍ਹਾਂ ਨੂੰ ਅਚਾਨਕ

ਫੜ੍ਹ ਲਿਆ ਅਤੇ ਉਹ ਇਸ ਦੀ ਕਲਪਨਾ ਵੀ ਨਹੀਂ ਕਰਦੇ ਸੀ। (96) ਅਤੇ ਜੇਕਰ ਬਸਤੀਆਂ ਵਾਲੇ ਈਮਾਨ ਲਿਆਉਂਦੇ ਅਤੇ ਡਰਦੇ ਤਾਂ ਅਸੀਂ ਉਨ੍ਹਾਂ ਨੂੰ ਆਕਾਸ਼ ਅਤੇ ਧਰਤੀ ਦੇ ਤੋਹਫੇ ਬਖਸ਼ ਦਿੰਦੇ। ਪਰੰਤੂ ਉਨ੍ਹਾਂ ਨੇ ਇਨਕਾਰ ਕੀਤਾ ਤਾਂ ਅਸੀਂ ਉਨ੍ਹਾਂ ਨੂੰ ਉਨ੍ਹਾਂ ਦੇ ਕਰਮਾਂ ਦੇ ਬਦਲੇ ਫੜ੍ਹ ਲਿਆ। (97) ਫਿਰ ਕੀ ਬਸਤੀ ਵਾਲੇ ਇਸ ਤੋਂ ਭੈ-ਮੁਕਤ ਹੋ ਗਏ, ਕਿ ਉਨ੍ਹਾਂ ਉੱਪਰ ਸਾਡੀ ਆਫਤ ਰਾਤ ਦੇ ਸਮੇਂ ਆ ਪਵੇ ਜਦੋਂ ਉਹ ਸੌਂਦੇ ਹੋਣ। (98) ਜਾਂ ਕੀ ਬਸਤੀ ਵਾਲੇ ਇਸ ਤੋਂ ਭੈ-ਮੁਕਤ ਹੋ ਗਏ ਕਿ ਸਾਡੀ ਆਫਤ ਉਨ੍ਹਾਂ ਉੱਪਰ ਦਿਨ ਚੜ੍ਹੇ ਆ ਪਹੁੰਚੇ ਜਦੋਂ ਉਹ ਖੇਡਦੇ ਹੋਣ। (99) ਕੀ ਇਹ ਲੋਕ ਅੱਲਾਹ ਦੀਆਂ ਤਰਕੀਬਾਂ ਤੋਂ ਬੇਫਿਕਰ ਹੋ ਗਏ। ਅੱਲਾਹ ਦੀਆਂ ਤਰਕੀਬਾਂ ਤੋਂ ਉਹ ਲੋਕ ਹੀ ਨਿਡਰ ਹੁੰਦੇ ਹਨ, ਜਿਹੜੇ ਖ਼ਤਮ ਹੋਣ ਵਾਲੇ ਹੋਣ।

(100) ਕੀ ਉਨ੍ਹਾਂ ਨੂੰ ਉਨ੍ਹਾਂ ਤੋਂ ਪਹਿਲਾਂ ਹੋਏ ਲੋਕਾਂ ਤੋਂ ਸਿੱਖਿਆ ਨਹੀਂ ਮਿਲੀ, ਜਿਹੜੇ ਧਰਤੀ ਦੇ ਉਤਰਾਧਿਕਾਰੀ (ਵਾਰਿਸ) ਹੋਏ ਹਨ। ਜਦ ਕਿ ਅਸੀਂ ਜਦੋਂ ਚਾਹੀਏ ਉਨ੍ਹਾਂ ਦੇ ਪਾਪਾਂ ਲਈ ਉਨ੍ਹਾਂ ਨੂੰ ਫੜ੍ਹ ਲਈਏ। ਅਸੀਂ ਉਨ੍ਹਾਂ ਦੇ ਦਿਲਾਂ ਵਿਚ ਮੋਹਰ ਲਗਾ ਦਿੱਤੀ ਹੈ ਤਾਂ ਕਿ ਉਹ ਸਮਝ ਨਾ ਸਕਣ। (101) ਇਹ ਉਹ ਬਸਤੀਆਂ ਹਨ, ਜਿਨ੍ਹਾਂ ਦੇ ਕੁਝ ਕਿੱਸੇ ਅਸੀਂ ਤੁਹਾਨੂੰ ਸੁਣਾ ਰਹੇ ਹਾਂ। ਉਨ੍ਹਾਂ ਦੇ ਕੋਲ ਸਾਡੇ ਰਸੂਲ ਆਇਤਾਂ ਲੈ ਕੇ ਆਏ ਤਾਂ ਇਹ ਕਦੇ ਨਾ ਹੋਇਆ ਕਿ ਉਹ ਈਮਾਨ ਲਿਆਉਂਦੇ ਉਸ ਗੱਲ ਉੱਪਰ ਜਿਸ ਤੋਂ ਪਹਿਲਾ ਇਨਕਾਰ ਕਰ ਚੁੱਕੇ ਸਨ। ਇਸ ਤਰ੍ਹਾਂ ਅੱਲਾਹ ਇਨਕਾਰ ਕਰਨ ਵਾਲਿਆਂ ਦੇ ਦਿਲਾਂ ਉੱਤੇ ਮੋਹਰ ਲਗਾ ਦਿੰਦਾ ਹੈ। (102) ਅਤੇ ਅਸੀਂ ਉਨ੍ਹਾਂ ਦੇ ਜ਼ਿਆਦਾਤਰ ਲੋਕਾਂ ਵਿਚ ਵਚਨਾਂ ਦਾ ਨਿਰਵਾਹ ਨਾ ਦੇਖਿਆ ਅਤੇ ਅਸੀਂ ਉਨ੍ਹਾਂ ਵਿਚੋਂ ਜ਼ਿਆਦਾਤਰ ਨੂੰ ਇਨਕਾਰੀ ਪਾਇਆ।

(103) ਫਿਰ ਉਨ੍ਹਾਂ ਤੋਂ ਬਾਅਦ ਅਸੀਂ ਮੂਸਾ ਨੂੰ ਆਪਣੀਆਂ ਨਿਸ਼ਾਨੀਆਂ ਦੇ ਨਾਲ ਫਿਰਔਨ ਅਤੇ ਉਸ ਦੀ ਕੌਮ ਦੇ ਸਰਦਾਰਾਂ ਦੇ ਕੋਲ ਭੇਜਿਆ ਪਰੰਤੂ ਉਨ੍ਹਾਂ ਨੇ ਸਾਡੀਆਂ ਨਿਸ਼ਾਨੀਆਂ ਦੇ ਨਾਲ ਜ਼ੁਲਮ ਕੀਤਾ। ਤਾਂ ਦੇਖੋ ਵਿਗਾੜ ਪੈਦਾ ਕਰਨ ਵਾਲਿਆਂ ਦਾ ਕੀ ਸਿੱਟਾ ਨਿਕਲਿਆ। (104) ਅਤੇ ਮੂਸਾ ਨੇ ਕਿਹਾ ਹੇ ਫਿਰਔਨ! ਮੈਂ ਸੰਸਾਰ ਦੇ ਪਾਲਣਹਾਰ ਵਲੋਂ ਭੇਜਿਆ ਹੋਇਆ ਆਇਆ ਹਾਂ। (105) ਮੇਰਾ ਫਰਜ਼ ਹੈ, ਕਿ ਅੱਲਾਹ ਦੇ ਨਾਂ ਬਾਰੇ ਕੋਈ ਵੀ ਗੱਲ ਸੱਚ ਤੋਂ ਬਿਨਾ ਨਾ ਕਹਾਂ। ਮੈਂ ਤੁਹਾਡੇ ਕੋਲ ਤੁਹਾਡੇ ਰੱਬ ਵੱਲੋਂ ਖੁੱਲ੍ਹੀ ਨਿਸ਼ਾਨੀ ਲੈ ਕੇ ਆਇਆ ਹਾਂ। ਬਸ ਤੂੰ ਮੇਰੇ

ਨਾਲ ਇਸਰਾਈਲ ਦੀ ਔਲਾਦ ਨੂੰ ਜਾਣਦੇ। (106) ਫਿਰਔਨ ਨੇ ਕਿਹਾ ਜੇਕਰ ਤੁਸੀਂ ਕੋਈ ਨਿਸ਼ਾਨੀ ਲੈ ਕੇ ਆਏ ਹੋ ਅਤੇ ਜੇ ਸੱਚੇ ਹੋ ਤਾਂ ਉਹ ਪੇਸ਼ ਕਰੋ। (107) ਤਾਂ ਮੂਸਾ ਨੇ ਆਪਣੀ ਡਾਂਗ ਸੁੱਟ ਦਿੱਤੀ ਤਾਂ ਅਚਾਨਕ ਉਹ ਡਾਂਗ ਇੱਕ ਅਜਗਰ (ਸੱਪ) ਬਣ ਗਈ। (108) ਅਤੇ ਉਸ ਨੇ ਆਪਣਾ ਹੱਥ ਕੱਢਿਆ ਤਾਂ ਉਹ ਅਚਾਨਕ ਹੀ ਦੇਖਣ ਵਾਲਿਆਂ ਦੇ ਸਾਹਮਣੇ ਚਮਕਣ ਲੱਗਿਆ। (109) ਫਿਰਔਨ ਦੀ ਕੌਮ ਦੇ ਸਰਦਾਰਾਂ ਨੇ ਕਿਹਾ ਕਿ ਇਹ ਬੰਦਾ ਮਾਹਿਰ ਜਾਦੂਗਰ ਹੈ। (110) ਉਹ ਚਾਹੁੰਦਾ ਹੈ, ਕਿ ਤੁਹਾਨੂੰ ਤੁਹਾਡੀ ਜ਼ਮੀਨ ਵਿਚੋਂ ਕੱਢ ਦੇਵੇ। (111) ਹੁਣ ਤੁਹਾਡਾ ਕੀ ਵਿਚਾਰ ਹੈ। ਉਨ੍ਹਾਂ ਨੇ ਕਿਹਾ ਮੂਸਾ ਨੂੰ ਅਤੇ ਉਸ ਦੇ ਭਰਾ ਨੂੰ ਸਮਾਂ ਦੇਵੋ ਅਤੇ ਨਗਰਾਂ ਵਿਚ ਸੰਦੇਸ਼ ਵਾਹਕ ਭੇਜੋ। (112) ਉਹ ਤੁਹਾਡੇ ਕੋਲ ਸਾਰੇ ਮਾਹਰ ਜਾਦੂਗਰ ਲੈ ਆਉਣ।

(113) ਅਤੇ ਜਾਦੂਗਰ ਫਿਰਔਨ ਦੇ ਕੋਲ ਆਏ। ਉਨ੍ਹਾਂ ਨੇ ਕਿਹਾ ਕਿ ਸਾਨੂੰ ਇਨਾਮ ਤਾਂ ਜ਼ਰੂਰ ਮਿਲੇਗਾ ਜੇਕਰ ਅਸੀਂ ਸਫ਼ਲ ਰਹੇ। (114) ਫਿਰਔਨ ਨੇ ਕਿਹਾ, ਕਿ ਜ਼ਰੂਰ ਤੁਸੀਂ ਮੇਰੇ ਨਜ਼ਦੀਕੀਆਂ ਵਿਚ ਸ਼ਾਮਿਲ ਹੋਵੋਗੇ। (115) ਜਾਦੂਗਾਰਾਂ ਨੇ (ਮੂਸਾ ਨੂੰ) ਕਿਹਾ, ਜਾਂ ਤੁਸੀਂ ਸੁੱਟੋ ਜਾਂ ਅਸੀਂ ਸੁੱਟਣ ਵਾਲੇ ਬਣਦੇ ਹਾਂ। (116) ਮੂਸਾ ਨੇ ਕਿਹਾ, ਤੁਸੀਂ ਹੀਂ ਸੁੱਟੋ। ਫਿਰ ਜਦੋਂ ਉਨ੍ਹਾਂ ਨੇ ਸੁੱਟਿਆ ਤਾਂ ਲੋਕਾਂ ਦੀਆਂ ਅੱਖਾਂ ਉੱਪਰ ਜਾਦੂ ਕਰ ਦਿੱਤਾ ਅਤੇ ਉਨ੍ਹਾਂ ਨੂੰ ਭੈਅ-ਭੀਤ ਕਰ ਦਿੱਤਾ ਅਤੇ ਬਹੁਤ ਵੱਡੇ ਕਰਤੱਬ ਦਿਖਾਏ। (117) ਅਸੀਂ ਮੂਸਾ ਨੂੰ ਆਦੇਸ਼ ਭੇਜਿਆ ਕਿ ਆਪਣੀ ਡਾਂਗ ਸੁੱਟ ਦੇਵੋ। ਤਾਂ ਅਚਾਨਕ ਉਹ (ਸੱਪ ਬਣ ਕੇ) ਉਸ ਨੂੰ ਨਿਗਲਣ ਲੱਗ ਪਿਆ ਜੋ (ਜਾਦੂਗਰਾਂ ਨੇ) ਬਣਾਇਆ ਸੀ। (118) ਤਾਂ ਸੱਚ ਪ੍ਰਗਟ ਹੋ ਗਿਆ। ਜਿਹੜਾ ਕੁਝ ਉਨ੍ਹਾਂ ਨੇ ਬਣਾਇਆ ਸੀ, ਉਹ ਝੂਠ ਹੋ ਕੇ ਰਹਿ ਗਿਆ। (119) ਆਖ਼ਿਰ ਉਹ ਲੋਕ ਜ਼ਲੀਲ ਹੋ ਕੇ ਹਾਰ ਗਏ। (120) ਅਤੇ ਜਾਦੂਗਰ ਸਿੱਜਦੇ ਵਿਚ ਡਿੱਗ ਪਏ। (121) ਉਨ੍ਹਾਂ ਨੇ ਕਿਹਾ ਅਸੀਂ ਸਾਰੇ ਸੰਸਾਰਾਂ ਦੇ ਰੱਬ ਉੱਪਰ ਈਮਾਨ ਲਿਆਏ। (122) ਜਿਹੜਾ ਮੂਸਾ ਅਤੇ ਹਾਰੂਨ ਦਾ ਰੱਬ ਹੈ।

(123) ਫਿਰਔਨ ਨੇ ਕਿਹਾ ਕਿ ਤੁਸੀਂ ਲੋਕਾਂ ਨੇ ਮੇਰੇ ਆਗਿਆ ਦੇਣ ਤੋਂ ਪਹਿਲਾਂ ਮੂਸਾ ਉੱਪਰ ਇਮਾਨ ਲਿਆਏ। ਬੇਸ਼ੱਕ ਇਹ ਇੱਕ ਸਾਜਿਸ਼ ਹੈ, ਜਿਹੜੀ ਤੁਸੀਂ ਲੋਕਾਂ ਨੇ ਇਸ ਉਮੀਦ ਨਾਲ ਕੀਤੀ ਹੈ, ਕਿ ਤੁਸੀਂ ਇਸ ਨਗਰ ਦੇ ਵਾਸੀਆਂ ਨੂੰ ਏਥੋ ਕੱਢ ਦੇਵੋ, ਤਾਂ ਤੁਸੀਂ ਜਲਦੀ ਜਾਣ ਲਵੋਗੇ। (124) ਮੈਂ ਤੁਹਾਡੇ ਹੱਥ ਅਤੇ

ਪੈਰ ਉਲਟੀਆਂ ਦਿਸ਼ਾਵਾਂ ਵਿਚ ਕੱਟਾਂਗਾ ਅਤੇ ਫਿਰ ਤੁਹਾਨੂੰ ਸੂਲੀ ਤੇ ਚੜ੍ਹਾ ਦੇਵਾਂਗਾ। (125) ਉਨ੍ਹਾਂ ਨੇ ਕਿਹਾ ਅਸੀਂ ਆਪਣੇ ਰੱਬ ਵੱਲ ਜਾਣਾ ਹੈ। (126) ਤੂੰ ਸਾਨੂੰ ਇਸ ਲਈ ਸਜ਼ਾ ਦੇਣਾ ਚਾਹੁੰਦਾ ਹੈ, ਕਿ ਜਦੋਂ ਰੱਬ ਦੀਆਂ ਨਿਸ਼ਾਨੀਆਂ ਸਾਡੇ ਸਾਹਮਣੇ ਆ ਗਈਆਂ, ਤਾਂ ਅਸੀਂ ਉਨ੍ਹਾਂ ਉੱਪਰ ਈਮਾਨ ਲੈ ਆਏ। ਹੇ ਪਾਲਣਹਾਰ! ਸਾਨੂੰ ਧੀਰਜ ਬਖਸ਼ ਅਤੇ ਸਾਡੀ ਮੌਤ ਇਸਲਾਮ ਦੀ ਹਾਲਤ ਵਿਚ ਹੀ ਹੋਵੇ।

(127) ਫਿਰਔਨ ਦੀ ਕੌਮ ਦੇ ਸਰਦਾਰਾਂ ਨੇ ਕਿਹਾ, ਕੀ ਫਿਰਔਨ! ਮੂਸਾ ਅਤੇ ਉਸ ਦੀ ਕੌਮ ਨੂੰ ਛੱਡ ਦੇਵੇਂਗਾ ਕਿ ਉਹ ਦੇਸ਼ ਵਿਚ ਬਦਅਮਨੀ ਫੈਲਾਉਣ ਅਤੇ ਇਹ ਤੈਨੂੰ ਅਤੇ ਤੇਰੇ ਦੇਵਤਿਆਂ ਨੂੰ ਛੱਡ ਦੇਣਗੇ। ਫਿਰਔਨ ਨੇ ਆਖਿਆ ਕਿ ਅਸੀਂ ਉਨ੍ਹਾਂ ਦੇ ਪੁੱਤਰਾਂ ਦੀ ਹੱਤਿਆ ਕਰਾਂਗੇ ਅਤੇ ਉਨ੍ਹਾਂ ਦੀਆਂ ਇਸਤਰੀਆਂ ਨੂੰ ਜੀਵਤ ਰੱਖਾਂਗੇ। ਅਸੀਂ ਉਨ੍ਹਾਂ ਉੱਪਰ ਪੂਰਨ ਕਾਬੂ ਰੱਖਦੇ ਹਾਂ। (128) ਮੂਸਾ ਨੇ ਆਪਣੀ ਕੌਮ ਨੂੰ ਕਿਹਾ, ਕਿ ਅੱਲਾਹ ਤੋਂ ਮਦਦ ਮੰਗੋ ਅਤੇ ਧੀਰਜ ਰੱਖੋ। ਧਰਤੀ ਅੱਲਾਹ ਦੀ ਹੈ। ਉਹ ਆਪਣੇ ਬੰਦਿਆਂ ਵਿਚੋਂ ਜਿਸ ਨੂੰ ਚਾਹੁੰਦਾ ਹੈ। ਇਸ ਦਾ ਵਾਰਿਸ ਬਣਾ ਦਿੰਦਾ ਹੈ। ਅਤੇ ਆਖ਼ਰੀ ਸਫ਼ਲਤਾ ਅੱਲਾਹ ਤੋਂ ਡਰਣ ਵਾਲਿਆਂ ਲਈ ਹੈ। (129) ਮੂਸਾ ਦੀ ਕੌਮ ਨੇ ਆਖਿਆ, ਅਸੀਂ ਤੁਹਾਡੇ ਆਉਣ ਤੋਂ ਪਹਿਲਾਂ ਵੀ ਸਤਾਏ ਗਏ ਅਤੇ ਤੁਹਾਡੇ ਆਉਣ ਤੋਂ ਬਾਅਦ ਵੀ। ਮੂਸਾ ਨੇ ਕਿਹਾ, ਤੁਹਾਡਾ ਰੱਬ ਤੁਹਾਡੇ ਦੁਸ਼ਮਨ ਨੂੰ ਨਸ਼ਟ ਕਰਕੇ, ਉਨ੍ਹਾਂ ਦੀ ਥਾਂ ਤੁਹਾਨੂੰ ਇਸ ਧਰਤੀ ਦਾ ਮਾਲਕ ਬਣਾ ਦੇਵੇਗਾ। ਫਿਰ ਵੇਖਦੇ ਹਾਂ ਤੁਸੀਂ ਕਿਹੋ ਜਿਹਾ ਕਰਮ ਕਰਦੇ ਹੋ।

(130) ਅਤੇ ਅਸੀਂ ਫਿਰਔਨ ਦੇ ਨਜ਼ਦੀਕੀਆਂ ਨੂੰ ਅਕਾਲ ਅਤੇ ਅਨਾਜ ਦੀ ਕਮੀ ਦੇ ਦਿੱਤੀ ਹੈ, ਤਾਂ ਕਿ ਉਨ੍ਹਾਂ ਨੂੰ ਸਿੱਖਿਆ ਮਿਲੇ। (131) ਪਰੰਤੂ ਜਦੋਂ ਉਨ੍ਹਾਂ ਨੂੰ ਸਫ਼ਲਤਾ ਮਿਲਦੀ, ਤਾਂ ਉਹ ਕਹਿੰਦੇ ਕਿ ਇਹ ਸਾਡੇ ਲਈ ਹੈ, ਅਤੇ ਜੇਕਰ ਉਨ੍ਹਾਂ ਉੱਪਰ ਕੋਈ ਬਿਪਤਾ ਆਉਂਦੀ ਤਾਂ ਉਸ ਨੂੰ ਉਹ ਮੂਸਾ ਅਤੇ ਉਸ ਦੇ ਸਾਥੀਆਂ ਦਾ ਪ੍ਰਭਾਵ ਦੱਸਦੇ। ਸੁਣੋ ਉਨ੍ਹਾਂ ਦਾ ਦੁਰ-ਭਾਗ ਤਾਂ ਅੱਲਾਹ ਕੋਲ ਹੈ, ਪਰੰਤੂ ਉਨ੍ਹਾਂ ਵਿਚੋਂ ਜ਼ਿਆਦਾਤਰ ਨਹੀਂ ਜਾਣਦੇ। (132) ਅਤੇ ਉਨ੍ਹਾਂ ਨੇ ਮੂਸਾ ਨੂੰ ਕਿਹਾ, ਸਾਨੂੰ ਆਪਣੇ ਜਾਦੂ ਦੇ ਪ੍ਰਭਾਵ ਵਿਚ ਕਰਨ ਲਈ ਤੁਸੀਂ ਚਾਹੇ ਕੋਈ ਵੀ ਨਿਸ਼ਾਨੀ ਲਿਆਉ। ਅਸੀਂ ਤੁਹਾਡੇ ਉੱਪਰ ਈਮਾਨ ਲਿਆਉਣ ਵਾਲੇ ਨਹੀਂ ਹਾਂ।

(133) ਫਿਰ ਅਸੀਂ ਉਨ੍ਹਾਂ ਉੱਪਰ ਤੂਫਾਨ ਭੇਜਿਆ ਟਿੱਡੀਆਂ, ਜੂੰਆਂ, ਡੱਡੂਆਂ ਅਤੇ ਖ਼ੂਨ ਦਾ। ਇਹ ਸਾਰੀਆਂ ਨਿਸ਼ਾਨੀਆਂ ਅਲੱਗ-ਅਲੱਗ ਦਿਖਾਈਆਂ। ਫਿਰ ਵੀ ਉਨ੍ਹਾਂ ਨੇ ਹੰਕਾਰ ਕੀਤਾ, ਕਿਉਂਕਿ ਉਹ ਅਪਰਾਧੀ ਲੋਕ ਸਨ। (134) ਅਤੇ ਜਦੋਂ ਉਨ੍ਹਾਂ ਉੱਪਰ ਕੋਈ ਬਿਪਤਾ ਆਉਂਦੀ ਤਾਂ ਉਹ ਕਹਿੰਦੇ ਕਿ ਹੇ ਮੂਸਾ! ਆਪਣੇ ਰੱਬ ਕੋਲ ਸਾਡੇ ਲਈ ਅਰਦਾਸ ਕਰੋ। ਜਿਸ ਦਾ ਉਸ ਨੇ ਤੁਹਾਡੇ ਨਾਲ ਇਕਰਾਰ ਕਰ ਰੱਖਿਆ ਹੈ। ਜੇਕਰ ਤੁਸੀਂ ਸਾਡੇ ਉੱਪਰੋਂ ਬਿਪਤਾ ਹਟਾ ਦੇਵੋ ਤਾਂ ਅਸੀਂ ਜ਼ਰੂਰ ਤੁਹਾਡੇ ਭਰੋਸਾ ਪ੍ਰਗਟ ਕਰਾਂਗੇ ਅਤੇ ਤੁਹਾਡੇ ਨਾਲ ਇਜ਼ਰਾਈਲ ਦੀ ਸੰਤਾਨ ਨੂੰ ਜਾਣ ਦੇਵਾਂਗੇ। (135) ਫਿਰ ਜਦੋਂ ਅਸੀਂ ਉਨ੍ਹਾਂ ਤੋਂ ਕੁਝ ਸਮੇਂ ਲਈ ਬਿਪਤਾਵਾਂ ਦੂਰ ਕਰ ਦਿੱਤੀਆਂ, ਜਿਹੜੀਆਂ ਉਨ੍ਹਾਂ ਨੂੰ ਮਿਲਣੀਆਂ ਸਨ, ਤਾਂ ਉਹ ਉਸੇ ਸਮੇਂ ਵਾਅਦੇ ਨੂੰ ਤੋੜ ਦਿੰਦੇ।

(136) ਫਿਰ ਅਸੀਂ ਉਨ੍ਹਾਂ ਨੂੰ ਸਜ਼ਾ ਦਿੱਤੀ ਅਤੇ ਉਨ੍ਹਾਂ ਨੂੰ ਸਮੁੰਦਰ ਵਿਚ ਡਬੋ ਦਿੱਤਾ, ਕਿਉਂਕਿ ਉਨ੍ਹਾਂ ਨੇ ਸਾਡੀਆਂ ਨਿਸ਼ਾਨੀਆਂ ਨੂੰ ਝੁਠਲਾ ਦਿੱਤਾ ਸੀ ਅਤੇ ਉਹ ਇਸ ਤੋਂ ਬੇਪਰਵਾਹ ਹੋ ਗਏ ਸਨ। (137) ਅਤੇ ਜਿਹੜੇ ਲੋਕ ਕਮਜ਼ੋਰ ਸਮਝੇ ਜਾਂਦੇ ਸਨ। ਉਨ੍ਹਾਂ ਨੂੰ ਅਸੀਂ ਇਸ ਧਰਤੀ ਦੇ ਪੂਰਬ ਅਤੇ ਪੱਛਮ ਦਾ ਵਾਰਿਸ ਬਣਾ ਦਿੱਤਾ। ਜਿਸ ਵਿਚ ਅਸੀਂ ਬਰਕਤ ਰੱਖੀ ਸੀ ਅਤੇ ਇਜ਼ਰਾਈਲ ਦੀ ਸੰਤਾਨ ਲਈ ਤੇਰੇ ਰੱਬ ਦਾ ਚੰਗਾ ਵਚਨ ਪੂਰਾ ਹੋ ਗਿਆ। ਸਿਰਫ਼ ਇਸ ਲਈ ਕਿ ਉਨ੍ਹਾਂ ਨੇ ਧੀਰਜ ਰੱਖਿਆ ਅਤੇ ਅਸੀਂ ਫਿਰਔਨ ਅਤੇ ਉਸ ਦੀ ਕੌਮ ਦਾ ਉਹ ਸਾਰਾ ਕੁਝ ਨਸ਼ਟ ਕਰ ਦਿੱਤਾ ਜੋ ਉਹ ਬਣਾਉਂਦੇ ਸੀ ਅਤੇ ਜੋ ਉਹ ਚੜ੍ਹਾਉਂਦੇ ਸੀ। (ਭਾਵ ਉੱਚੇ ਮਹਿਲ)

(138) ਅਤੇ ਅਸੀਂ ਇਜ਼ਰਾਈਲ ਦੀ ਸੰਤਾਨ ਨੂੰ ਸਮੁੰਦਰ ਤੋਂ ਪਾਰ ਉਤਾਰ ਦਿੱਤਾ ਫਿਰ ਉਨ੍ਹਾਂ ਦਾ ਸਾਹਮਣਾ ਇੱਕ ਅਜਿਹੀ ਕੌਮ ਨਾਲ ਹੋਇਆ, ਜੋ ਆਪਣੀਆਂ ਮੂਰਤੀਆਂ ਦੀ ਪੂਜਾ ਕਰ ਰਹੇ ਸਨ। ਉਨ੍ਹਾਂ ਨੇ ਕਿਹਾ ਕਿ ਹੇ ਮੂਸਾ! ਸਾਡੀ ਪੂਜਾ ਲਈ ਵੀ ਇੱਕ ਮੂਰਤੀ ਬਣਾ ਦੇ, ਜਿਵੇਂ ਉਨ੍ਹਾਂ ਦੀਆਂ ਮੂਰਤੀਆਂ ਹਨ। ਮੂਸਾ ਨੇ ਕਿਹਾ, ਤੁਸੀਂ ਨਾ-ਦਾਨ ਲੋਕ ਹੋ। (139) ਇਹ ਲੋਕ ਜਿਹੜੇ ਕਰਮਾਂ ਵਿਚ ਲਿਪਤ ਹਨ। ਉਹ ਨਸ਼ਟ ਹੋਣ ਵਾਲੇ ਹਨ, ਅਤੇ ਇਹ ਲੋਕ ਜੋ ਕੁਝ ਕਰ ਰਹੇ ਹਨ, ਉਹ ਸਭ ਧੋਖਾ (ਝੂਠ) ਹੈ। (140) ਉਸ ਨੇ ਕਿਹਾ, ਕੀ ਮੈਂ ਅੱਲਾਹ ਤੋਂ ਬਿਨਾਂ ਤੁਹਾਡੇ ਲਈ ਕੋਈ ਹੋਰ ਪੂਜਣਯੋਗ ਤਲਾਸ਼ਾਂ। ਹਾਲਾਂਕਿ ਉਸ ਨੇ ਤੁਹਾਨੂੰ ਸਾਰੇ ਸੰਸਾਰ ਵਿਚ ਸ਼੍ਰੇਸ਼ਟਤਾ ਦਿੱਤੀ ਹੈ। (141) ਅਤੇ ਚੇਤੇ ਕਰੋ ਜਦੋਂ ਅਸੀਂ ਫਿਰਔਨ ਵਾਲਿਆਂ ਤੋਂ

ਤੁਹਾਨੂੰ ਮੁਕਤੀ ਬਖਸ਼ੀ, ਜਿਹੜੇ ਤੁਹਾਨੂੰ ਸਖ਼ਤ ਸਜ਼ਾਵਾਂ ਦੇ ਰਹੇ ਸਨ। ਉਹ ਤੁਹਾਡੇ ਪੁੱਤਰਾਂ ਦੀ ਹੱਤਿਆ ਕਰਦੇ ਸਨ ਅਤੇ ਤੁਹਾਡੀਆਂ ਔਰਤਾਂ ਨੂੰ ਜਿੰਦਾ ਰੱਖਦੇ ਸਨ ਅਤੇ ਇਸ ਵਿਚ ਤੁਹਾਡੇ ਰੱਬ ਵੱਲੋਂ ਤੁਹਾਡਾ ਵੱਡਾ ਇਮਤਿਹਾਨ ਸੀ।

(142) ਅਤੇ ਅਸੀਂ ਮੂਸਾ ਨਾਲ ਤੀਹ (30) ਰਾਤਾਂ ਦਾ ਵਾਅਦਾ ਕੀਤਾ ਅਤੇ ਉਸ ਨੂੰ ਪੂਰਾ ਕੀਤਾ। ਦਸ (10) ਵੱਧ ਰਾਤਾਂ ਨਾਲ। ਤਾਂ ਉਸ ਦੇ ਰੱਬ ਦਾ ਸਮਾਂ ਚਾਲੀ (40) ਰਾਤਾਂ ਵਿਚ ਪੂਰਾ ਹੋਇਆ। ਅਤੇ ਮੂਸਾ ਨੇ ਆਪਣੇ ਭਾਈ ਹਾਰੂਨ ਨੂੰ ਕਿਹਾ, ਮੇਰੇ ਪਿੱਛੇ ਤੂੰ ਮੇਰੀ ਕੌਮ ਦੀ ਮੇਰੀ ਜਗ੍ਹਾ ਅਗਵਾਈ ਕਰਨੀ ਅਤੇ ਸੁਧਾਰ ਕਰਦੇ ਰਹਿਣਾ। ਵਿਗਾੜ ਪੈਦਾ ਕਰਨ ਵਾਲਿਆਂ ਦੇ ਰਾਹ ਨਹੀਂ ਚੱਲਣਾ। (143) ਅਤੇ ਮੂਸਾ ਸਾਡੇ ਨਿਸ਼ਚਿਤ ਕੀਤੇ ਸਮੇਂ ਤੇ ਆ ਗਿਆ ਤਾਂ ਉਸ ਦੇ ਰੱਬ ਨੇ ਉਸ ਨਾਲ ਗੱਲ ਕੀਤੀ। ਉਸ ਨੇ ਕਿਹਾ ਕਿ ਮੈਨੂੰ ਆਪਣਾ ਆਪਾ ਦਿਖਾਵੋ। ਮੈਂ ਤੁਹਾਨੂੰ ਦੇਖਾਂ। ਫ਼ਰਮਾਇਆ ਤੁਸੀਂ ਮੈਨੂੰ ਕਦੇ ਵੀ ਨਹੀਂ ਦੇਖ ਸਕਦੇ ਹਾਂ ਪਹਾੜ ਦੇ ਵੱਲ ਵੇਖੋ, ਜੇਕਰ ਉਹ ਆਪਣੇ ਸਥਾਨ ਉੱਪਰ ਟਿੱਕਿਆ ਰਹੇ, ਤਾਂ ਤੁਸੀਂ ਵੀ ਮੈਨੂੰ ਦੇਖ ਸਕੋਗੇ। ਫਿਰ ਜਦੋਂ ਉਸ ਦੇ ਰੱਬ ਨੇ ਪਹਾੜ ਉੱਪਰ ਆਪਣਾ ਨੂਰ ਦਾ ਪ੍ਰਕਾਸ਼ ਕੀਤਾ ਤਾਂ ਉਹ ਟੁੱਕੜੇ ਟੁੱਕੜੇ ਹੋ ਗਿਆ। ਅਤੇ ਮੂਸਾ ਬੇਹੋਸ਼ ਹੋ ਕੇ ਡਿੱਗ ਪਿਆ। ਫਿਰ ਜਦੋਂ ਹੋਸ਼ ਵਿਚ ਆਇਆ ਤਾਂ ਕਹਿਣ ਲੱਗਾ ਤੂੰ ਪਵਿੱਤਰ ਹੈ। ਮੈਂ ਤੇਰੇ ਵੱਲ ਮੁੜਦਾ ਹਾਂ ਅਤੇ ਮੈਂ ਸਭ ਤੋਂ ਪਹਿਲਾਂ ਤੇਰੇ ਤੇ ਈਮਾਨ ਲਿਆਉਣ ਵਾਲਾ ਹਾਂ।

(144) ਅੱਲਾਹ ਨੇ ਕਿਹਾ, ਹੇ ਮੂਸਾ! ਮੈਂ ਤੁਹਾਨੂੰ ਲੋਕਾਂ ਉੱਪਰ ਆਪਣੀ ਪੈਗ਼ੰਬਰੀ ਅਤੇ ਆਪਣੇ ਬੋਲਾਂ ਰਾਹੀਂ ਵਡਿਆਈ ਬਖ਼ਸ਼ੀ ਹੈ। ਫਿਰ ਹੁਣ ਲਵੋ ਜੋ ਕੁਝ ਮੈਂ ਤੁਹਾਨੂੰ ਦਿੱਤਾ ਹੈ ਅਤੇ ਸ਼ੁਕਰ-ਗੁਜ਼ਾਰ ਕਰਨ ਵਾਲਿਆਂ ਵਿਚ ਹੋਵੋ। (145) ਅਤੇ ਅਸੀਂ ਉਹਨਾਂ ਲਈ ਤਖ਼ਤੀਆਂ ਉੱਪਰ ਹਰ ਤਰਾਂ ਦੇ ਉਪਦੇਸ਼ ਅਤੇ ਹਰੇਕ ਗੱਲ ਦਾ ਬਿਉਰਾ ਲਿਖ ਦਿੱਤਾ। ਹੁਣ ਇਸ ਨੂੰ ਦ੍ਰਿੜਤਾ ਨਾਲ ਫੜ੍ਹੋ ਅਤੇ ਆਪਣੀ ਕੌਮ ਨੂੰ ਅਦੇਸ਼ ਦੇਵੋ, ਕਿ ਉਨ੍ਹਾਂ ਦੇ ਚੰਗੇ ਮਨੋਰਥਾਂ ਦੀ ਪਾਲਣਾ ਕਰਨ। ਜਲਦੀ ਹੀ ਮੈਂ ਤੁਹਾਨੂੰ ਇਨਕਾਰੀਆਂ ਦਾ ਘਰ ਦਿਖਾਵਾਂਗਾ।

(146) ਮੈਂ ਆਪਣੀਆਂ ਆਇਤਾਂ ਤੋਂ ਉਨ੍ਹਾਂ ਲੋਕਾਂ ਨੂੰ ਬੇਮੁੱਖ ਕਰ ਦੇਵਾਂਗਾ। ਜੋ ਧਰਤੀ ਉੱਤੇ ਬੇਕਾਰ ਹੰਕਾਰ ਕਰਦੇ ਹਨ। ਅਤੇ ਜੇਕਰ ਉਹ ਹਰ ਪ੍ਰਕਾਰ ਦੀਆਂ ਨਿਸ਼ਾਨੀਆਂ ਦੇਖ ਲੈਣ ਤਾਂ ਵੀ ਉਹ ਉਨ੍ਹਾਂ ਉੱਪਰ ਵਿਸ਼ਵਾਸ ਨਾ ਕਰਨ। ਅਤੇ

ਜੇਕਰ ਉਹ ਸਨਮਾਰਗ (ਚੰਗਾ ਰਾਹ) ਦੇਖਣ ਤਾਂ ਉਸ ਨੂੰ ਨਹੀਂ ਅਪਨਾਉਣਗੇ ਅਤੇ ਜੇਕਰ ਬੁਰਾ ਰਾਹ ਦੇਖਣ ਤਾਂ ਅਪਣਾ ਲੈਣਗੇ। ਇਹ ਇਸ ਕਾਰਨ ਹੈ ਕਿ ਉਨ੍ਹਾਂ ਨੇ ਸਾਡੀਆਂ ਨਿਸ਼ਾਨੀਆਂ ਨੂੰ ਝੂਠਾ ਕਿਹਾ ਅਤੇ ਉਨ੍ਹਾਂ ਤੋਂ ਆਪਣੇ ਆਪ ਨੂੰ ਬੇਮੁੱਖ ਰੱਖਿਆ। (147) ਅਤੇ ਜਿਨ੍ਹਾਂ ਨੇ ਸਾਡੀਆਂ ਨਿਸ਼ਾਨੀਆਂ ਅਤੇ ਪ੍ਰਲੋਕ ਦੀ ਹੋਂਦ ਨੂੰ ਝੂਠਾ ਦੱਸਿਆ ਉਨ੍ਹਾਂ ਦੇ ਕਾਰਜ ਬੇਕਾਰ ਹੋ ਗਏ ਅਤੇ ਉਹ ਬਦਲੇ ਵਿਚ ਉਹ ਹੀ ਪਾਉਣਗੇ ਜੋ ਉਹ ਕਰਦੇ ਸਨ।

(148) ਅਤੇ ਉਨ੍ਹਾਂ ਤੋਂ ਪਿੱਛੋਂ ਮੂਸਾ ਦੀ ਕੌਮ ਨੇ ਆਪਣੇ ਗਹਿਣਿਆਂ ਦਾ ਇੱਕ ਵੱਛੇ ਦਾ ਧੜ ਬਣਾਇਆ। ਜਿਸ ਵਿਚੋਂ ਬਲ੍ਹਦ ਦੀ ਅਵਾਜ਼ ਨਿਕਲਦੀ ਸੀ। ਕੀ ਉਨ੍ਹਾਂ ਨੇ ਨਹੀਂ ਵੇਖਿਆ ਕਿ ਉਹ ਨਾ ਉਨ੍ਹਾਂ ਨਾਲ ਬੋਲਦਾ ਹੈ ਅਤੇ ਨਾ ਹੀ ਉਨ੍ਹਾਂ ਦਾ ਮਾਰਗ ਦਰਸ਼ਨ ਕਰਦਾ ਹੈ। ਉਸ ਨੂੰ ਉਨ੍ਹਾਂ ਨੇ ਆਪਣਾ ਪੂਜਕ ਬਣਾ ਲਿਆ। ਉਹ ਵੱਡੇ ਅਤਿਆਚਾਰੀ ਸਨ। (149) ਅਤੇ ਜਦੋਂ ਉਨ੍ਹਾਂ ਨੇ ਪਸ਼ਚਾਤਾਪ ਕੀਤਾ ਤਾਂ ਉਨ੍ਹਾਂ ਨੇ ਮਹਿਸੂਸ ਕੀਤਾ ਕਿ ਉਹ ਕੁਰਾਹੇ ਪੈ ਗਏ ਸਨ ਤਾਂ ਉਨ੍ਹਾਂ ਨੇ ਕਿਹਾ, ਜੇਕਰ ਸਾਡੇ ਰੱਬ ਨੇ ਰਹਿਮਤ ਨਾ ਕੀਤੀ ਅਤੇ ਸਾਨੂੰ ਮੁਆਫ਼ ਨਾ ਕੀਤਾ ਤਾਂ ਯਕੀਨਨ ਅਸੀਂ ਬਰਬਾਦ ਹੋ ਜਾਵਾਂਗੇ। (150) ਅਤੇ ਜਦੋਂ ਮੂਸਾ ਦੁੱਖ ਅਤੇ ਕ੍ਰੋਧ ਨਾਲ ਭਰਿਆ ਆਪਣੀ ਕੌਮ ਕੋਲ ਆਇਆ ਤਾਂ ਉਸ ਨੇ ਕਿਹਾ, ਕਿ ਤੁਸੀਂ ਮੇਰੇ ਤੋਂ ਬਾਅਦ ਬੇ-ਵਿਸ਼ਵਾਸ਼ੀ ਕੀਤੀ। ਕੀ ਤੁਸੀਂ ਆਪਣੇ ਰੱਬ ਦੇ ਹੁਕਮ ਮਿਲਣ ਤੋਂ ਪਹਿਲਾਂ ਹੀ ਕਾਹਲੀ ਦਿਖਾਈ। ਉਸ ਨੇ (ਗੁੱਸੇ ਨਾਲ ਤੌਰੇਤ ਦੀਆਂ) ਤਖ਼ਤੀਆਂ ਰੱਖ ਦਿੱਤੀਆਂ ਅਤੇ ਆਪਣੇ ਭਰਾ ਦਾ ਸਿਰ ਫੜ ਕੇ ਉਸ ਨੂੰ ਆਪਣੇ ਵੱਲ ਖਿਚਣ ਲੱਗਿਆ। ਹਾਰੂਨ ਨੇ ਕਿਹਾ, ਹੇ ਮੇਰੀ ਮਾਂ ਦੇ ਬੇਟੇ! ਲੋਕਾਂ ਨੇ ਮੈਨੂੰ ਦਬਾਅ ਲਿਆ। ਨੇੜੇ ਸਨ ਕਿ ਉਹ ਮੈਨੂੰ ਮਾਰ ਮੁਕਾਉਂਦੇ। ਇਸ ਲਈ ਤੂੰ ਦੁਸ਼ਮਣਾਂ ਨੂੰ ਮੇਰੇ ਉੱਪਰ ਹੱਸਣ ਦਾ ਮੌਕਾ ਨਾ ਦੇ ਅਤੇ ਮੈਨੂੰ ਜ਼ਾਲਿਮਾਂ ਦੇ ਨਾਲ ਨਾ ਗਿਣ। (151) ਮੂਸਾ ਨੇ ਕਿਹਾ, ਹੇ ਮੇਰੇ ਪਾਲਣਹਾਰ! ਮੈਨੂੰ ਅਤੇ ਮੇਰੇ ਭਰਾ ਨੂੰ ਮੁਆਫ਼ ਕਰ ਦੇ ਅਤੇ ਆਪਣੀ ਕਿਰਪਾ ਦਾ ਪਾਤਰ ਬਣਾ। ਤੂੰ ਸਭ ਤੋਂ ਜ਼ਿਆਦਾ ਦਿਆਲੂ ਹੈ।

(152) ਯਕੀਨਨ ਜਿਨ੍ਹਾਂ ਲੋਕਾਂ ਨੇ ਵੱਛੇ ਨੂੰ ਪੂਜਨਯੋਗ ਬਣਾਇਆ। ਉਨ੍ਹਾਂ ਨੂੰ ਰੱਬ ਦੇ ਕ੍ਰੋਧ ਦਾ ਸ਼ਿਕਾਰ ਹੋਣਾ ਪਵੇਗਾ ਅਤੇ ਸੰਸਾਰਿਕ ਜੀਵਨ ਵਿਚ ਅਪਮਾਨ ਸਹਿਣਾ ਪਵੇਗਾ ਅਤੇ ਅਸੀਂ ਝੂਠ ਬੰਨ੍ਹਣ ਵਾਲਿਆਂ ਨੂੰ ਇਹੋ ਜਿਹਾ ਹੀ ਫ਼ਲ ਦਿੰਦੇ

ਹਾਂ। (153) ਅਤੇ ਜਿਨ੍ਹਾਂ ਲੋਕਾਂ ਨੇ ਮਾੜੇ ਕੰਮ ਕੀਤੇ ਫਿਰ ਤੌਬਾ ਕਰ ਲਈ ਅਤੇ ਈਮਾਨ ਲਿਆਏ ਤਾਂ ਤੇਰਾ ਰੱਬ ਮੁਆਫ਼ ਕਰਨ ਵਾਲਾ ਅਤੇ ਦਿਆਲੂ ਹੈ।

(154) ਅਤੇ ਜਦੋਂ ਮੂਸਾ ਦਾ ਗੁੱਸਾ ਠੰਢਾ ਹੋਇਆ ਤਾਂ ਉਸ ਨੇ ਤਖ਼ਤੀਆਂ ਚੁੱਕ ਲਈਆਂ, ਜਿਨ੍ਹਾਂ ਉੱਪਰ ਮਾਰਗ ਦਰਸ਼ਨ ਅਤੇ ਕਿਰਪਾ ਲਿਖੀ ਹੋਈ ਸੀ, ਉਨ੍ਹਾਂ ਲੋਕਾਂ ਲਈ ਜਿਹੜੇ ਆਪਣੇ ਰੱਬ ਤੋਂ ਡਰਦੇ ਹਨ। (155) ਅਤੇ ਮੂਸਾ ਨੇ ਆਪਣੀ ਕੌਮ ਵਿਚੋਂ 70 ਵਿਅਕਤੀ ਚੁਣੇ, ਸਾਡੇ ਨਿਰਧਾਰਿਤ ਕੀਤੇ ਹੋਏ ਸਮੇਂ ਲਈ। ਫਿਰ ਜਦੋਂ ਉਨ੍ਹਾਂ ਨੂੰ ਭੂਚਾਲ ਨੇ ਗ੍ਰਸ ਲਿਆ ਤਾਂ ਮੂਸਾ ਨੇ ਆਖਿਆ ਕਿ ਹੇ ਪਾਲਣਹਾਰ! ਜੇਕਰ ਤੂੰ ਚਾਹੁੰਦਾ ਤਾਂ ਪਹਿਲਾਂ ਹੀਂ ਮੈਨੂੰ ਅਤੇ ਇਨ੍ਹਾਂ ਨੂੰ ਨਸ਼ਟ ਕਰ ਦਿੰਦਾ। ਕੀ ਤੂੰ ਸਾਨੂੰ ਅਜਿਹੇ ਕਰਮਾਂ ਲਈ ਖਤਮ ਕਰੇਗਾ ਜਿਹੜੇ ਸਾਡੇ ਨਾਲ ਦੇ ਮੂਰਖਾਂ ਨੇ ਕੀਤੇ ਹਨ। ਇਹ ਸਭ ਤੇਰੀ ਪ੍ਰੀਖਿਆ ਹੈ, ਤੂੰ ਜਿਸ ਨੂੰ ਚਾਹੇ ਇਸ ਤੋਂ ਭਟਕਾ ਦੇ ਅਤੇ ਜਿਸ ਨੂੰ ਚਾਹੇ ਸਨਮਾਰਗ ਬਖ਼ਸ਼ੇ। ਤੂੰ ਹੀ ਸਾਡਾ ਰੱਖਿਅਕ ਹੈ। ਹੁਣ ਸਾਨੂੰ ਮੁਆਫ਼ ਕਰ, ਸਾਡੇ ਤੇ ਰਹਿਮਤ ਕਰ, ਤੂੰ ਸਭ ਤੋਂ ਚੰਗਾ ਮੁਆਫ਼ ਕਰਨ ਵਾਲਾ ਹੈ। (156) ਅਤੇ ਸਾਡੇ ਲਈ ਇਸ ਸੰਸਾਰ ਵਿਚ ਅਤੇ ਪ੍ਰਲੋਕ ਵਿਚ ਭਲਾਈ ਲਿਖ ਦੇ। ਅਸੀਂ ਤੇਰੇ ਵੱਲ ਝੁਕ ਗਏ। ਅੱਲਾਹ ਨੇ ਕਿਹਾ, ਮੈਂ ਸਜ਼ਾ ਉਸੇ ਨੂੰ ਦਿੰਦਾ ਹਾਂ, ਜਿਸ ਨੂੰ ਚਾਹੁੰਦਾ ਹਾਂ ਅਤੇ ਮੇਰੀ ਦਿਆਲਤਾ ਹਰੇਕ ਵਸਤੂ ਉੱਪਰ ਹੈ। ਮੈਂ ਇਸ ਨੂੰ ਲਿਖ ਦੇਵਾਂਗਾ ਭੈਅ ਰੱਖਣ ਵਾਲਿਆਂ ਲਈ ਅਤੇ ਉਨ੍ਹਾਂ ਲਈ ਜਿਹੜੇ ਜ਼ਕਾਤ ਦਿੰਦੇ ਹਨ ਅਤੇ ਸਾਡੀਆਂ ਨਿਸ਼ਾਨੀਆਂ ਉੱਪਰ ਭਰੋਸਾ ਰੱਖਦੇ ਹਨ।

(157) ਜਿਹੜੇ ਲੋਕ ਪਾਲਣ ਕਰਨਗੇ ਇਸ ਰਸੂਲ ਦਾ ਜਿਹੜਾ ਨਬੀ ਊਮੀ (ਨਿਰਖਰ ਰਸੂਲ) ਹੈ, ਜਿਸ ਨੂੰ ਉਹ ਤੌਰੇਤ ਅਤੇ ਇੰਜੀਲ ਵਿਚ ਲਿਖਿਆ ਵੇਖਦੇ ਹਨ। ਉਹ ਉਨ੍ਹਾਂ ਨੂੰ ਭਲੇ ਕਰਮਾਂ ਦਾ ਆਦੇਸ਼ ਦਿੰਦਾ ਹੈ ਅਤੇ ਉਨ੍ਹਾਂ ਨੂੰ ਬੁਰਾਈ ਤੋਂ ਰੋਕਦਾ ਹੈ ਅਤੇ ਉਨ੍ਹਾਂ ਲਈ ਪਵਿੱਤਰ ਵਸਤੂਆਂ ਨੂੰ ਜਾਇਜ਼ ਠਹਿਰਾਉਂਦਾ ਹੈ ਅਤੇ ਮਾੜੀਆਂ ਵਸਤੂਆਂ ਨੂੰ ਨਜਾਇਜ਼ ਕਰਾਰ ਦਿੰਦਾ ਹੈ ਅਤੇ ਉਨ੍ਹਾਂ ਉੱਪਰ (ਪਈਆਂ ਮੁਸ਼ਕਲਾਂ ਦੇ) ਭਾਰ ਅਤੇ ਪਾਬੰਦੀਆਂ ਨੂੰ ਹਟਾਉਂਦਾ ਹੈ, ਜਿਹੜੀ ਉਨ੍ਹਾਂ ਉੱਪਰ ਲੱਗੀਆਂ ਹੋਈਆਂ ਸਨ। ਇਸ ਲਈ ਜਿਨ੍ਹਾਂ ਲੋਕਾਂ ਨੇ ਉਸ ਉੱਪਰ ਵਿਸ਼ਵਾਸ਼ ਕੀਤਾ ਉਸ ਦਾ ਆਦਰ ਕੀਤਾ ਅਤੇ ਉਸ ਦੀ ਸਹਾਇਤਾ ਕੀਤੀ ਅਤੇ ਜਿਨ੍ਹਾਂ ਨੇ ਉਸ ਨੂਰ

ਦਾ ਪਾਲਣ ਕੀਤਾ ਜੋ ਉਨ੍ਹਾਂ ਨਾਲ ਉਤਾਰਿਆ ਗਿਆ ਹੈ ਤਾਂ ਉਹੀ ਲੋਕ ਸਫ਼ਲਤਾ ਪ੍ਰਾਪਤ ਕਰਨ ਵਾਲੇ ਹਨ।

(158) ਕਹੋ, ਹੇ ਲੋਕੋ! ਬੇਸ਼ੱਕ ਮੈਂ ਅੱਲਾਹ ਦਾ ਸੁਨੇਹਾਕਾਰ ਹਾਂ ਤੁਹਾਡੇ ਸਾਰਿਆਂ ਵੱਲ ਜਿਸ ਦੀ ਸਤਾ ਹੈ ਆਕਾਸ਼ਾਂ ਅਤੇ ਧਰਤੀ ਉੱਪਰ। ਉਸ ਤੋਂ ਬਿਨਾਂ ਕੋਈ ਪੂਜਣਯੋਗ ਨਹੀਂ। ਉਹ ਜੀਵਨ ਬਖ਼ਸ਼ਦਾ ਅਤੇ ਮੌਤ ਦਿੰਦਾ ਹੈ। ਇਸ ਲਈ ਈਮਾਨ ਲਿਆਉ ਅੱਲਾਹ ਅਤੇ ਉਸ ਦੇ ਰਸੂਲ ਉੱਮੀ ਅਤੇ ਨਬੀ ਉੱਪਰ। ਜਿਹੜਾ ਭਰੋਸਾ ਰੱਖਦਾ ਹੈ ਅੱਲਾਹ ਤੇ ਉਸ ਵੱਲ (ਅਵਤਿਰਿਤ ਹੋਏ) ਸਾਰੇ ਸ਼ਬਦਾਂ ਤੇ ਅਤੇ ਉਸਦਾ ਪਾਲਣ ਕਰੋ ਤਾਂ ਕਿ ਤੁਸੀਂ ਚੰਗੇ ਰਾਹ ਨੂੰ ਪ੍ਰਾਪਤ ਕਰੋ। (159) ਅਤੇ ਮੂਸਾ ਦੀ ਕੌਮ ਵਿਚ ਇੱਕ ਅਜਿਹਾ ਵਰਗ ਵੀ ਹੈ। ਜਿਹੜਾ ਸੱਚ ਦੇ ਅਨੁਸਾਰ ਮਾਰਗ ਦਰਸ਼ਨ ਕਰਦਾ ਹੈ ਅਤੇ ਉਸ ਅਨੁਸਾਰ ਹੀ ਇਨਸਾਫ ਕਰਦਾ ਹੈ।

(160) ਅਤੇ ਅਸੀਂ ਉਨ੍ਹਾਂ ਨੂੰ ਬਾਰਾਂ ਘਰਾਣਿਆਂ ਵਿਚ ਵੰਡ ਕੇ ਉਨ੍ਹਾਂ ਦੇ ਵੱਖ-ਵੱਖ ਵਰਗ ਬਣਾ ਦਿੱਤੇ। ਅਤੇ ਜਦੋਂ ਮੂਸਾ ਦੀ ਕੌਮ ਨੇ ਪਾਣੀ ਮੰਗਿਆ ਤਾਂ ਅਸੀਂ ਮੂਸਾ ਨੂੰ ਹੁਕਮ ਕੀਤਾ ਕਿ ਫਲਾਣੀ ਚੱਟਾਨ ਉੱਪਰ ਆਪਣੀ ਡਾਂਗ ਮਾਰੋ ਤਾਂ ਉਸ ਵਿੱਚੋਂ ਪਾਣੀ ਦੇ ਬਾਰਾਂ (12) ਸੋਮੇ ਫੁੱਟ ਪਏ। ਹਰੇਕ ਸਮੂਹ ਨੇ ਆਪਣਾ ਆਪਣਾ ਪਾਣੀ ਪੀਣ ਦਾ ਸਥਾਨ ਪਛਾਣ ਲਿਆ। ਅਤੇ ਅਸੀਂ ਉਨ੍ਹਾਂ ਉੱਪਰ ਬੱਦਲਾਂ ਦੀ ਛਾਂ ਕੀਤੀ ਅਤੇ ਉਨ੍ਹਾਂ ਉੱਪਰ ਮੰਨ ਅਤੇ ਸਲਵਾ ਉਤਾਰਿਆ। ਖਾਉ ਪਵਿੱਤਰ ਚੀਜ਼ਾਂ ਵਿਚੋਂ ਜੋ ਅਸੀਂ ਤੁਹਾਨੂੰ ਦਿੱਤੀਆਂ ਹਨ। ਅਤੇ ਉਨ੍ਹਾਂ ਨੇ ਸਾਡਾ ਕੁਝ ਨਹੀਂ ਵਿਗਾੜਿਆ ਸਗੋਂ ਉਹ ਆਪਣਾ ਹੀ ਨੁਕਸਾਨ ਕਰਦੇ ਰਹੇ। (161) ਅਤੇ ਜਦੋਂ ਉਨ੍ਹਾਂ ਨੂੰ ਕਿਹਾ ਗਿਆ ਕਿ ਉਸ ਬਸਤੀ ਵਿਚ ਜਾ ਕੇ ਵੱਸ ਜਾਉ। ਉਸ ਵਿਚੋਂ ਜਿਥੋਂ ਮਰਜੀ ਖਾਉ ਅਤੇ ਕਹੋ ਸਾਨੂੰ ਮੁਆਫ਼ ਕਰ ਦੇ ਅਤੇ ਦਰਵਾਜ਼ੇ ਵਿਚ ਝੁਕੇ ਹੋਏ ਅੰਦਰ ਵੜੋ ਤਾਂ ਅਸੀਂ ਤੁਹਾਡੇ ਪਾਪ ਮੁਆਫ਼ ਕਰ ਦੇਵਾਂਗੇ। ਅਸੀਂ ਚੰਗਾ ਕੰਮ ਕਰਨ ਵਾਲਿਆਂ ਨੂੰ ਜ਼ਿਆਦਾ ਦਿੰਦੇ ਹਾਂ। (162) ਫਿਰ ਉਨ੍ਹਾਂ ਵਿਚੋਂ ਜ਼ਾਲਿਮਾਂ ਨੇ ਦੂਸਰਾ ਸ਼ਬਦ ਬਦਲ ਦਿੱਤਾ। ਉਸ ਤੋਂ ਬਿਨ੍ਹਾਂ ਜੋ ਉਨ੍ਹਾਂ ਨੂੰ ਕਿਹਾ ਗਿਆ ਸੀ। ਫਿਰ ਅਸੀਂ ਉਨ੍ਹਾਂ ਉੱਪਰ ਅਸਮਾਨ ਤੋਂ ਕਹਿਰ ਵਰਸਾਇਆ ਕਿਉਂਕਿ ਉਹ ਜ਼ੁਲਮ ਕਰਦੇ ਸਨ।

(163) ਅਤੇ ਉਨ੍ਹਾਂ ਨੂੰ ਉਸ ਬਸਤੀ ਦੀ ਹਾਲਤ ਪੁੱਛੋ ਜਿਹੜੀ ਨਦੀ ਦੇ ਕੰਢੇ ਤੇ ਸੀ, ਜਦੋਂ ਉਹ ਸਬਤ (ਸ਼ਨੀਵਾਰ) ਦੇ ਸਬੰਧ ਵਿਚ ਉਲੰਘਣਾ ਕਰਦੇ। ਜਦੋਂ ਉਨ੍ਹਾਂ

ਦੇ ਸ਼ਨੀਵਾਰ ਦੇ ਦਿਨ ਉਨ੍ਹਾਂ ਦੀਆਂ ਮੱਛੀਆਂ ਪਾਣੀ ਤੋਂ ਉੱਪਰ ਆਉਂਦੀਆਂ ਅਤੇ ਬਾਕੀ ਦਿਨ ਉਹ ਮੱਛੀਆਂ ਉੱਪਰ ਨਹੀਂ ਆਉਂਦੀਆਂ। ਉਨ੍ਹਾਂ ਦਾ ਅਸੀਂ ਇਸ ਤਰਾਂ ਇਮਤਿਹਾਨ ਲਿਆ ਕਿਉਂਕਿ ਉਹ ਨਾ-ਫ਼ਰਮਾਨੀ ਕਰਦੇ ਸਨ। (164) ਅਤੇ ਜਦੋਂ ਉਨ੍ਹਾਂ ਵਿਚੋਂ ਇਕ ਵਰਗ ਨੇ ਕਿਹਾ ਕਿ ਤੁਸੀਂ ਅਜਿਹੇ ਲੋਕਾਂ ਨੂੰ ਕਿਉਂ ਸਿੱਖਿਆ ਦੇ ਰਹੇ ਹੋ ਜਿਨ੍ਹਾਂ ਨੂੰ ਅੱਲਾਹ ਨਾਸ਼ ਕਰਨ ਵਾਲਾ ਜਾਂ ਕਠੋਰ ਸਜ਼ਾ ਦੇਣ ਵਾਲਾ ਹੈ। ਉਨ੍ਹਾਂ ਨੇ ਕਿਹਾ ਤੁਹਾਡੇ ਰੱਬ ਦੇ ਸਾਹਮਣੇ ਦੋਸ਼ ਮੁਕਤ ਹੋਣ ਲਈ ਅਤੇ ਇਸ ਲਈ ਕਿ ਸ਼ਾਇਦ ਉਹ ਡਰਨ।

(165) ਫਿਰ ਜਦੋਂ ਉਨ੍ਹਾਂ ਨੇ ਉਹ ਗੱਲਾਂ ਭੁਲਾ ਦਿੱਤੀਆ ਜਿਹੜੀਆਂ ਉਨ੍ਹਾਂ ਨੂੰ ਯਾਦ ਕਰਵਾਈਆਂ ਗਈਆਂ ਸਨ ਤਾਂ ਅਸੀਂ ਉਨ੍ਹਾਂ ਲੋਕਾਂ ਨੂੰ ਬਚਾ ਲਿਆ ਜਿਹੜੇ ਬੁਰਾਈ ਤੋਂ ਰੋਕਦੇ ਸਨ ਅਤੇ ਉਨ੍ਹਾਂ ਲੋਕਾਂ ਨੂੰ ਜਿਨ੍ਹਾਂ ਨੇ ਆਪਣੇ ਆਪ ਉੱਪਰ ਜ਼ੁਲਮ ਕੀਤਾ ਇੱਕ ਸਖ਼ਤ ਮੁਸੀਬਤ ਵਿਚ ਫੜ ਲਿਆ। ਇਹ ਇਸ ਲਈ ਕਿ ਉਹ ਨਾ-ਫ਼ਰਮਾਨੀ ਕਰਦੇ ਸਨ। (166) ਫਿਰ ਜਦੋਂ ਉਹ ਉਸ ਕੰਮ ਵਿਚ ਵੱਧ ਫਸਣ ਲੱਗੇ ਜਿਸ ਤੋਂ ਉਹ ਰੋਕੇ ਗਏ ਸਨ ਤਾਂ ਅਸੀਂ ਉਨ੍ਹਾਂ ਨੂੰ ਕਿਹਾ ਜ਼ਲੀਲ ਬਾਂਦਰ ਬਣ ਜਾਉ। (167) ਅਤੇ ਜਦੋਂ ਤੁਹਾਡੇ ਰੱਬ ਨੇ ਘੋਸ਼ਣਾ ਕਰ ਦਿੱਤੀ ਕਿ ਉਹ ਯਹੂਦੀਆਂ ਉੱਪਰ ਪ੍ਰਲੋਕ ਦੇ ਦਿਨ ਤੱਕ ਇਹੋ ਜਿਹੇ ਲੋਕਾਂ ਨੂੰ ਜ਼ਰੂਰ ਭੇਜਦਾ ਰਹੇਗਾ, ਜਿਹੜੇ ਉਨ੍ਹਾਂ ਨੂੰ ਬਹੁਤ ਸਖ਼ਤ ਸਜਾ ਦੇਣ। ਬੇਸ਼ੱਕ ਤੇਰਾ ਰੱਬ ਜਲਦੀ ਸਜ਼ਾ ਦੇਣ ਵਾਲਾ ਅਤੇ ਬੇਸ਼ੱਕ ਉਹ ਮੁਆਫ਼ ਕਰਨ ਵਾਲਾ ਦਿਆਲੂ ਹੈ। (168) ਅਤੇ ਅਸੀਂ ਉਨ੍ਹਾਂ ਨੂੰ ਵੱਖ-ਵੱਖ ਜਥਿਆਂ ਵਿਚ ਧਰਤੀ ਉੱਪਰ ਖਿੰਡਾ ਦਿੱਤਾ। ਉਨ੍ਹਾਂ ਵਿਚੋਂ ਕੁਝ ਚੰਗੇ ਹਨ ਅਤੇ ਕੁਝ ਉਨ੍ਹਾਂ ਤੋਂ ਵੱਖਰੇ। ਅਤੇ ਅਸੀਂ ਉਨ੍ਹਾਂ ਦੀ ਚੰਗੇ ਅਤੇ ਮਾੜੇ ਹਾਲਾਤ ਵਿਚ ਇਮਤਿਹਾਨ ਲਿਆ ਤਾਂ ਕਿ ਉਹ ਰੱਬ ਵੱਲ ਮੁੜ ਆ ਜਾਣ।

(169) ਫਿਰ ਉਨ੍ਹਾਂ ਤੋਂ ਪਿਛੋਂ ਆਏ ਕਪੁੱਤ ਲੋਕ, ਜਿਹੜੇ ਕਿਤਾਬ ਦੇ ਵਾਰਿਸ ਬਣੇ। ਉਹ ਇਸ ਸੰਸਾਰ ਦਾ ਸਮਾਨ ਇਕੱਠਾ ਕਰਦੇ ਹਨ ਅਤੇ ਕਹਿੰਦੇ ਹਨ ਕਿ ਸਾਨੂੰ ਨਿਸ਼ਚਿਤ ਤੋਰ ਤੇ ਬਖ਼ਸ਼ ਦਿੱਤਾ ਜਾਵੇਗਾ। ਅਤੇ ਜੇਕਰ ਅਜਿਹਾ ਹੀ ਸੰਸਾਰਿਕ ਸਮਾਨ ਹੁਣ ਉਨ੍ਹਾਂ ਦੇ ਸਾਹਮਣੇ ਆਵੇ ਤਾਂ ਉਸ ਨੂੰ ਲੈ ਲੇਣਗੇ। ਕੀ ਉਨ੍ਹਾਂ ਤੋਂ ਕਿਤਾਬ ਵਿਚ ਇਸ ਦਾ ਵਚਨ ਨਹੀਂ ਲਿਆ ਗਿਆ ਹੈ। ਕਿ ਉਹ ਅੱਲਾਹ ਦੇ ਨਾਮ ਤੇ ਸੱਚ ਤੋਂ ਬਿਨ੍ਹਾਂ ਕੋਈ ਹੋਰ ਗੱਲ ਨਾ ਕਹਿਣ। ਅਤੇ ਉਨ੍ਹਾਂ ਨੇ ਪੜ੍ਹਿਆ ਹੈ, ਜੋ ਕੁਝ ਉਸ

ਵਿਚ ਲਿਖਿਆ ਹੈ ਅਤੇ ਡਰਨ ਵਾਲਿਆਂ ਲਈ ਪ੍ਰਲੋਕ ਦਾ ਘਰ ਚੰਗਾ ਹੈ, ਕੀ ਤੁਸੀਂ ਨਹੀਂ ਸਮਝਦੇ। (170) ਅਤੇ ਜਿਹੜੇ ਲੋਕ ਅੱਲਾਹ ਦੀ ਕਿਤਾਬ ਨੂੰ ਦ੍ਰਿੜਤਾ ਨਾਲ ਪਕੜਦੇ ਹਨ ਅਤੇ ਨਮਾਜ਼ ਸਥਾਪਿਤ ਕਰਦੇ ਹਨ, ਬਿਨ੍ਹਾਂ ਸ਼ੱਕ ਅਸੀਂ ਸੁਧਾਰ ਕਰਨ ਵਾਲਿਆਂ ਦਾ ਫ਼ਲ ਖਤਮ ਨਹੀਂ ਕਰਾਂਗੇ। (171) ਅਤੇ ਜਦੋਂ ਅਸੀਂ ਪਹਾੜ ਨੂੰ ਉਨ੍ਹਾਂ ਦੇ ਉੱਪਰ ਚੁੱਕਿਆ ਜਿਵੇਂ ਕੋਈ ਛੱਤਰ ਹੋਵੇ। ਅਤੇ ਉਨ੍ਹਾਂ ਨੇ ਸਮਝਿਆ ਕਿ ਉਹ ਉਨ੍ਹਾਂ ਉੱਪਰ ਆ ਡਿੱਗੇਗਾ। ਚੁੱਕੋ ਦ੍ਰਿੜਤਾ ਨਾਲ ਉਸ ਵਸਤੂ ਨੂੰ ਜਿਹੜੀ ਅਸੀਂ ਤੁਹਾਨੂੰ ਦਿੱਤੀ ਹੈ ਅਤੇ ਯਾਦ ਰੱਖੋ ਜੋ ਕੁਝ ਇਸ ਵਿਚ ਹੈ ਤਾਂ ਜੋ ਤੁਸੀਂ ਬਚ ਸਕੋ।

(172) ਅਤੇ ਜਦੋਂ ਤੇਰੇ ਰੱਬ ਨੇ ਆਦਮ ਦੇ ਪੁੱਤਰਾਂ ਦੀਆਂ ਪਿੱਠਾਂ ਵਿਚੋਂ ਉਨ੍ਹਾਂ ਦੀ ਔਲਾਦ ਨੂੰ ਕੱਢਿਆ ਅਤੇ ਉਨ੍ਹਾਂ ਨੂੰ ਉਨ੍ਹਾਂ ਉੱਪਰ ਹੀਂ ਗਵਾਹ ਠਹਿਰਾਇਆ, ਕਿ ਮੈਂ ਤੁਹਾਡਾ ਰੱਬ ਨਹੀਂ ਹਾਂ। ਉਨ੍ਹਾਂ ਨੇ ਕਿਹਾ, ਹਾਂ ਅਸੀਂ ਸਵੀਕਾਰ ਕਰਦੇ ਹਾਂ। ਇਹ ਇਸ ਲਈ ਹੋਇਆ ਕਿ ਕਿਤੇ ਤੁਸੀਂ (ਪ੍ਰਲੋਕ ਵਿੱਚ) ਚੁੱਕੇ ਜਾਣ ਦੇ ਦਿਨ ਕਹਿਣ ਲੱਗ ਪਵੋ ਕਿ ਸਾਨੂੰ ਤਾਂ ਇਸ ਦੀ ਖ਼ਬਰ ਨਹੀਂ ਸੀ। (173) ਜਾਂ ਕਹੋ ਕਿ ਸਾਡੇ ਵੱਡੇਰਿਆਂ ਨੇ ਪਹਿਲਾਂ ਤੋਂ ਸ਼ਿਰਕ (ਸ਼ਰੀਕ ਠਹਿਰਾਉਣਾ) ਕੀਤਾ ਸੀ ਅਤੇ ਅਸੀਂ ਉਨ੍ਹਾਂ ਤੋਂ ਬਾਅਦ ਉਨ੍ਹਾਂ ਦੀ ਕੁਲ ਵਿੱਚੋ ਹੋਏ। ਕੀ ਤੂੰ ਸਾਨੂੰ ਉਨ੍ਹਾਂ ਕਰਮਾਂ ਲਈ ਹਲਾਕ ਕਰੇਂਗਾ?ਜਿਹੜੇ ਸਾਡੇ ਵੱਡੇਰਿਆ ਨੇ ਕੀਤੇ। (174) ਅਤੇ ਇਸ ਤਰ੍ਹਾਂ ਅਸੀਂ ਆਪਣੀਆਂ ਨਿਸ਼ਾਨੀਆਂ ਸਪੱਸ਼ਟ ਬਿਆਨ ਕਰਦੇ ਹਾਂ ਤਾਂ ਕਿ ਉਹ ਪਰਤ ਜਾਣ।

(175) ਅਤੇ ਉਨ੍ਹਾਂ ਨੂੰ ਉਸ ਆਦਮੀ ਦਾ ਹਾਲ ਸੁਣਾਉ ਜਿਸ ਨੂੰ ਅਸੀਂ ਆਪਣੀਆਂ ਆਇਤਾਂ (ਦੀਨ ਦਾ ਗਿਆਨ) ਦਿੱਤੀਆਂ ਸਨ ਅਤੇ ਉਹ ਉਨ੍ਹਾਂ ਵਿਚੋਂ ਨਿਕਲ ਭੱਜਿਆ। ਫਿਰ ਸ਼ੈਤਾਨ ਉਸ ਦੇ ਪਿੱਛੇ ਲੱਗ ਗਿਆ ਅਤੇ ਉਹ ਕੁਰਾਹੀਆਂ ਵਿਚ ਸ਼ਾਮਿਲ ਹੋ ਗਿਆ। (176) ਅਤੇ ਜੇਕਰ ਅਸੀਂ ਚਾਹੁੰਦੇ ਤਾਂ ਉਸ ਨੂੰ ਇਨ੍ਹਾਂ ਆਇਤਾਂ ਦੇ ਰਾਹੀਂ ਉੱਚਾ ਚੁੱਕ ਦਿੰਦੇ ਪਰ ਉਹ ਤਾਂ ਜ਼ਮੀਨ (ਸੰਸਾਰ) ਦਾ ਹੋ ਕੇ ਰਹਿ ਗਿਆ ਅਤੇ ਆਪਣੀਆਂ ਇਛਾਵਾਂ ਦਾ ਪਾਲਣ ਕਰਨ ਲੱਗਿਆ। ਉਸ ਦਾ ਹਾਲ ਉਸ ਕੁੱਤੇ ਵਰਗਾ ਹੈ ਜਿਸ ਉੱਪਰ ਤੁਸੀਂ ਭਾਰ ਲੱਦ ਦਿਉ ਤਾਂ ਵੀ ਉਹ ਹੱਫਦਾ ਹੈ ਅਤੇ ਛੱਡ ਦੇਵੋਂ ਤਾਂ ਵੀ ਹੱਫਦਾ ਹੈ। ਇਹੀ ਹਾਲ ਉਨ੍ਹਾਂ ਲੋਕਾਂ ਦਾ ਹੈ ਜਿਨ੍ਹਾਂ ਨੇ ਸਾਡੀਆਂ ਨਿਸ਼ਾਨੀਆਂ ਤੋਂ ਇਨਕਾਰ ਕੀਤਾ। ਇਸ ਲਈ ਤੁਸੀਂ ਇਹ ਹਾਲ ਉਨ੍ਹਾਂ ਨੂੰ ਸੁਣਾਉ ਤਾਂ ਕਿ ਉਹ ਚਿੰਤਨ ਕਰਨ। (177) ਕਿੰਨੀ ਬੁਰੀ ਮਿਸਾਲ ਹੈ ਉਨ੍ਹਾਂ ਲੋਕਾਂ ਦੀ, ਜਿਨ੍ਹਾਂ

ਨੇ ਸਾਡੀਆਂ ਨਿਸ਼ਾਨੀਆਂ ਤੋਂ ਇਨਕਾਰ ਕੀਤਾ ਅਤੇ ਉਹ ਆਪਣਾ ਹੀ ਨੁਕਸਾਨ ਕਰਦੇ ਰਹੇ। (178) ਅੱਲਾਹ ਜਿਸ ਨੂੰ ਰਾਹ ਦਿਖਾਏ ਉਹ ਹੀ ਚੰਗੇ ਰਾਹ ਵਾਲਾ ਹੁੰਦਾ ਹੈ ਅਤੇ ਜਿਸਨੂੰ ਉਹ ਭਟਕਾ ਦੇਵੇ ਉਹ ਹੀ ਨੁਕਸਾਨ ਉਠਾਉਣ ਵਾਲੇ ਹੁੰਦੇ ਹਨ।

(179) ਅਤੇ ਅਸੀਂ ਜਿੰਨਾਂ ਅਤੇ ਮਨੁੱਖਾਂ ਵਿਚੋਂ ਬਹੁਤਿਆਂ ਨੂੰ ਨਰਕ ਲਈ ਪੈਦਾ ਕੀਤਾ ਹੈ। ਉਨ੍ਹਾਂ ਦੇ ਦਿਲ ਹਨ ਜਿਨ੍ਹਾ ਨਾਲ ਉਹ ਸਮਝਦੇ ਨਹੀਂ, ਉਨ੍ਹਾਂ ਦੀਆਂ ਅੱਖਾਂ ਹਨ ਜਿਨ੍ਹਾ ਨਾਲ ਉਹ ਦੇਖਦੇ ਨਹੀਂ, ਉਨ੍ਹਾਂ ਦੇ ਕੰਨ ਹਨ, ਜਿਨ੍ਹਾ ਨਾਲ ਉਹ ਸੁਣਦੇ ਨਹੀਂ। ਉਹ ਅਜਿਹੇ ਹਨ, ਜਿਵੇਂ ਡੰਗਰ, ਸਗੋਂ ਉਸ ਤੋਂ ਵੀ ਜ਼ਿਆਦਾ ਭਟਕੇ ਹੋਏ। ਇਹ ਹੀ ਬੇਮੁੱਖ ਲੋਕ ਹਨ। (180) ਅਤੇ ਸਾਰੇ ਚੰਗੇ ਨਾਮ ਅੱਲਾਹ ਲਈ ਹਨ। ਇਸ ਕਰਕੇ ਉਨ੍ਹਾਂ ਨਾਲ ਹੀ ਉਸ ਨੂੰ ਪੁਕਾਰੋ ਅਤੇ ਉਨ੍ਹਾਂ ਲੋਕਾਂ ਨੂੰ ਛੱਡ ਦੇਵੋ ਜੋ ਉਸ ਦੇ ਨਾਵਾਂ ਨੂੰ ਵਿਗਾੜਦੇ ਹਨ। ਉਹ ਆਪਣੇ ਕਰਮਾਂ ਦਾ ਫ਼ਲ ਪਾਉਣਗੇ। (181) ਅਤੇ ਅਸੀਂ ਜਿਨ੍ਹਾਂ ਨੂੰ ਪੈਦਾ ਕੀਤਾ ਹੈ ਉਨ੍ਹਾਂ ਵਿਚੋਂ ਇੱਕ ਵਰਗ ਅਜਿਹਾ ਵੀ ਹੈ, ਜਿਹੜਾ ਸਚਾਈ ਦੇ ਅਨੁਸਾਰ ਲੋਕਾਂ ਦਾ ਰਾਹ ਦਸੇਰਾ ਹੈ ਅਤੇ ਉਸੇ ਅਨੁਸਾਰ ਇਨਸਾਫ ਕਰਦਾ ਹੈ। (182) ਅਤੇ ਜਿਨ੍ਹਾਂ ਲੋਕਾਂ ਨੇ ਸਾਡੀਆਂ ਨਿਸ਼ਾਨੀਆਂ ਤੋਂ ਇਨਕਾਰ ਕੀਤਾ ਤਾਂ ਅਸੀਂ ਉਨ੍ਹਾਂ ਨੂੰ ਹੋਲੀ ਹੋਲੀ ਇਸ ਤਰਾਂ ਫੜ੍ਹਾਂਗੇ, ਕਿ ਉਨ੍ਹਾਂ ਨੂੰ ਖ਼ਬਰ ਤੱਕ ਨਾ ਹੋਵੇਗੀ। (183) ਮੈਂ ਉਨ੍ਹਾਂ ਨੂੰ ਢਿੱਲ ਦਿੰਦਾ ਹਾਂ ਬੇਸ਼ੱਕ ਮੇਰਾ ਦਾਅ ਬਹੁਤ ਮਜ਼ਬੂਤ ਹੈ।

(184) ਕੀ ਇਨ੍ਹਾਂ ਲੋਕਾਂ ਨੇ ਵਿਚਾਰ ਨਹੀਂ ਕੀਤਾ ਕਿ ਉਨ੍ਹਾਂ ਦੇ ਸਾਥੀ (ਪੈਗ਼ੰਬਰ) ਨੂੰ ਕੋਈ ਪਾਗਲਪਣ ਨਹੀਂ ਹੈ। ਉਹ ਤਾਂ ਸਪੱਸ਼ਟ ਸਾਵਧਾਨ ਕਰਨ ਵਾਲਾ ਹੈ। (185) ਕੀ ਉਨ੍ਹਾਂ ਨੇ ਆਕਾਸ਼ਾਂ ਅਤੇ ਧਰਤੀ ਦੀ ਵਿਵਸਥਾ ਉੱਪਰ ਨਜ਼ਰ ਨਹੀਂ ਪਾਈ ਅਤੇ ਜਿਹੜਾ ਕੁਝ ਅੱਲਾਹ ਨੇ ਪੈਦਾ ਕੀਤਾ ਹੈ, ਉਸ ਉੱਤੇ ਵੀ ਅਤੇ ਇਸ ਗੱਲ ਉੱਪਰ ਵੀ, ਕਿ ਹੋ ਸਕਦਾ ਹੈ ਉਨ੍ਹਾਂ ਦਾ ਸਮਾਂ ਨੇੜੇ ਆ ਗਿਆ ਹੈ। ਤਾਂ ਇਸ ਤੋਂ ਬਾਅਦ ਉਹ ਕਿਸ ਗੱਲ ਉੱਪਰ ਈਮਾਨ ਲਿਆਉਣਗੇ। (186) ਜਿਸ ਨੂੰ ਅੱਲਾਹ ਮਾਰਗ ਵਹੀਨ ਕਰ ਦੇਵੇ ਉਸ ਦਾ ਕੋਈ ਰਾਹ ਦਿਖਾਉਣ ਵਾਲਾ ਨਹੀਂ। ਉਹ ਉਸ ਨੂੰ ਇਨਕਾਰ ਦੀ ਹਾਲਤ ਵਿਚ ਭਟਕਦਾ ਹੋਇਆ ਛੱਡ ਦਿੰਦਾ ਹੈ। (187) ਉਹ ਤੁਹਾਡੇ ਤੋਂ ਕਿਆਮਤ ਦੇ ਸਬੰਧ ਵਿਚ ਪੁੱਛਦੇ ਹਨ ਕਿ ਉਹ ਕਦੋਂ ਆਵੇਗੀ। ਆਖੋ, ਕਿ ਇਸ ਦਾ ਗਿਆਨ ਤਾਂ ਮੇਰੇ ਰੱਬ ਕੋਲ ਹੈ। ਉਹ ਹੀ ਉਸ ਨੂੰ ਨਿਸ਼ਚਿਤ ਸਮੇ ਤੇ

ਪ੍ਰਗਟ ਕਰੇਗਾ। ਉਹ ਧਰਤੀ ਅਤੇ ਆਕਾਸ਼ਾਂ ਵਿਚ ਭਾਰੀ ਹੋ ਰਹੀ ਹੈ। ਉਹ ਜਦੋਂ ਤੁਹਾਡੇ ਉੱਪਰ ਆਵੇਗੀ ਤਾਂ ਅਚਾਨਕ ਆਏਗੀ। ਉਹ ਤੁਹਾਨੂੰ ਪੁੱਛਦੇ ਹਨ ਜਿਵੇਂ ਕਿ ਤੁਸੀਂ ਉਸ ਬਾਰੇ ਖੋਜ ਕਰ ਚੁੱਕੇ ਹੋ। ਕਹੋ, ਇਸ ਦਾ ਗਿਆਨ ਤਾਂ ਸਿਰਫ਼ ਅੱਲਾਹ ਕੋਲ ਹੈ। ਪਰੰਤੂ ਜ਼ਿਆਦਾਤਰ ਲੋਕ ਨਹੀਂ ਜਾਣਦੇ। (188) ਆਖੋ, ਮੈਂ ਮਾਲਕ ਨਹੀਂ ਹਾਂ, ਆਪਣੇ ਆਪੇ ਦੀ ਭਲਾਈ ਅਤੇ ਬੁਰਾਈ ਦਾ, ਪਰ ਜੋ ਅੱਲਾਹ ਚਾਹੇ ਅਤੇ ਜੇਕਰ ਮੈਂ ਗੁਪਤ ਗੱਲਾਂ ਨੂੰ ਜਾਣਦਾ ਤਾਂ ਮੈਂ ਬਹੁਤ ਸਾਰੇ ਲਾਭ ਆਪਣੇ ਲਈ ਪ੍ਰਾਪਤ ਕਰ ਲੈਂਦਾ ਅਤੇ ਮੈਨੂੰ ਕੋਈ ਨੁਕਸਾਨ ਨਾ ਹੁੰਦਾ। ਮੈਂ ਤਾਂ ਕੇਵਲ ਇੱਕ ਸੁਚੇਤ ਕਰਨ ਵਾਲਾ ਅਤੇ ਖੁਸ਼ਖ਼ਬਰੀ ਸੁਨਾਉਣ ਵਾਲਾ ਹਾਂ ਉਨ੍ਹਾਂ ਲੋਕਾਂ ਨੂੰ ਜੋ ਮੇਰੀ ਗੱਲ ਮੰਨਣ।

(189) ਉਹ ਹੀ ਹੈ, ਜਿਸ ਨੇ ਤੁਹਾਨੂੰ ਇੱਕ ਜਾਨ ਤੋਂ ਪੈਦਾ ਕੀਤਾ ਅਤੇ ਉਸੇ ਤੋਂ ਬਣਾਇਆ ਉਸ ਦਾ ਜੋੜਾ, ਤਾਂ ਜੋ ਤੁਸੀਂ ਉਸ ਨਾਲ ਸੰਤੁਸ਼ਟੀ ਪ੍ਰਾਪਤ ਕਰੋ। ਜਦੋਂ ਮਰਦ ਨੇ ਔਰਤ ਨੂੰ ਢੱਕ ਲਿਆ ਤਾਂ ਉਸ ਨੂੰ ਇੱਕ ਹਲਕਾ ਜਿਹਾ ਗਰਭ ਠਹਿਰ ਗਿਆ। ਫਿਰ ਉਹ ਉਸ ਨੂੰ ਲੈ ਕੇ ਫਿਰਦੀ ਰਹੀ। ਫਿਰ ਜਦੋਂ ਉਹ ਬੋਝਲ ਹੋ ਗਈ ਤਾਂ ਦੋਵਾਂ ਨੇ ਮਿਲ ਕੇ ਆਪਣੇ ਰੱਬ ਅੱਲਾਹ ਕੋਲ ਅਰਦਾਸ ਕੀਤੀ। ਜੇਕਰ ਤੂੰ ਸਾਨੂੰ ਸਿਹਤਮੰਦ ਔਲਾਦ ਦਿੱਤੀ ਤਾਂ ਅਸੀਂ ਤੇਰੇ ਸ਼ੁਕਰਗੁਜ਼ਾਰ ਹੋਵਾਂਗੇ। (190) ਪਰ ਜਦੋਂ ਅੱਲਾਹ ਨੇ ਉਨ੍ਹਾਂ ਨੂੰ ਸਿਹਤਮੰਦ ਔਲਾਦ ਦੇ ਦਿੱਤੀ ਤਾਂ ਉਹ ਉਸ ਦੀ ਬਖਸ਼ੀ ਹੋਈ ਵਸਤੂ (ਔਲਾਦ) ਵਿਚ ਦੂਜੇ (ਬੁੱਤਾਂ) ਨੂੰ ਉਸ ਦਾ ਸ਼ਰੀਕ ਮੁਕੱਰਰ ਕਰਨ ਲੱਗ ਪਏ। ਅੱਲਾਹ ਸ੍ਰੇਸ਼ਟ ਹੈ, ਸ਼ਿਰਕ ਦੀਆਂ ਉਨ੍ਹਾਂ ਗੱਲਾਂ ਤੋਂ, ਜਿਹੜੇ ਉਹ ਲੋਕ ਕਰਦੇ ਹਨ। (191) ਕੀ ਉਹ ਅਜਿਹੇਆਂ ਨੂੰ ਸ਼ਰੀਕ ਬਣਾਉਂਦੇ ਹਨ, ਜੋ ਕਿਸੇ ਚੀਜ਼ ਨੂੰ ਪੈਦਾ ਨਹੀਂ ਕਰ ਸਕਦੇ, ਸਗੋਂ ਉਹ ਖੁਦ ਪੈਦਾ ਕੀਤੇ ਹੋਏ ਹਨ। (192) ਅਤੇ ਉਹ ਨਾ ਤਾਂ ਕਿਸੇ ਤਰ੍ਹਾਂ ਉਨ੍ਹਾਂ ਦੀ ਸਹਾਇਤਾ ਕਰ ਸਕਦੇ ਹਨ ਅਤੇ ਨਾ ਹੀ ਆਪਣੀ ਸਹਾਇਤਾ ਕਰ ਸਕਦੇ ਹਨ। (193) ਅਤੇ ਜੇਕਰ ਤੁਸੀਂ ਉਨ੍ਹਾਂ ਨੂੰ ਮਾਰਗ ਦਰਸ਼ਨ ਦੇ ਲਈ ਪੁਕਾਰੋ ਤਾਂ ਤੁਹਾਡੀ ਪੁਕਾਰ ਨਾ ਸੁਨਣਗੇ। ਉਨ੍ਹਾਂ ਲਈ ਤੁਹਾਡਾ ਪੁਕਾਰਣਾ ਨਾ ਪੁਕਾਰਣਾ ਇੱਕੋ ਜਿਹਾ ਹੈ। (194) ਜਿਨ੍ਹਾਂ ਨੂੰ ਤੁਸੀਂ ਅੱਲਾਹ ਤੋਂ ਬਿਨ੍ਹਾਂ ਪੁਕਾਰਦੇ ਹੋ, ਉਹ ਤਾਂ ਤੁਹਾਡੇ ਵਰਗੇ ਬੰਦੇ ਹੀ ਹਨ। ਤਾਂ ਤੁਸੀਂ ਉਨ੍ਹਾਂ ਨੂੰ ਪੁਕਾਰ ਕੇ ਵੇਖੋ। ਉਹ ਤੁਹਾਨੂੰ ਜਵਾਬ ਦੇਣ, ਜੇਕਰ ਤੁਸੀਂ ਸੱਚੇ ਹੋ।

(195) ਕੀ ਉਨ੍ਹਾਂ ਦੇ ਕੋਲ ਪੈਰ ਹਨ, ਕਿ ਉਨ੍ਹਾਂ ਨਾਲ ਚੱਲ ਸਕਣ। ਕੀ ਉਨ੍ਹਾਂ ਦੇ ਹੱਥ ਹਨ ਕਿ ਉਨ੍ਹਾਂ ਨਾਲ ਫੜ੍ਹ ਸਕਣ। ਕੀ ਉਨ੍ਹਾਂ ਦੀਆਂ ਅੱਖਾਂ ਹਨ ਕਿ ਉਹ ਉਨ੍ਹਾਂ ਨਾਲ ਦੇਖ ਸਕਣ। ਕੀ ਉਨ੍ਹਾਂ ਦੇ ਕੰਨ ਹਨ ਕਿ ਉਹ ਉਨ੍ਹਾਂ ਨਾਲ ਸੁਣ ਸਕਣ। ਆਖੋ, ਤੁਸੀਂ ਆਪਣੇ ਸ਼ਰੀਕਾਂ ਨੂੰ ਬੁਲਾਉ। ਫਿਰ ਤੁਸੀਂ ਸਭ ਮੇਰੇ ਵਿਰੁੱਧ ਯੋਜਨਾ ਬਨਾਉ ਅਤੇ ਮੈਨੂੰ ਮੌਕਾ ਨਾ ਦੇਵੋ। (196) ਹਕੀਕਤ ਵਿਚ ਮੇਰਾ ਕੰਮ ਬਨਾਉਣ ਵਾਲਾ ਮੇਰਾ ਅੱਲਾਹ ਹੈ, ਜਿਸ ਨੇ ਕਿਤਾਬ ਉਤਾਰੀ ਅਤੇ ਉਹ ਨੇਕ ਬੰਦਿਆਂ ਦਾ ਕਾਰਜ ਸਵਾਰਦਾ ਹੈ। (197) ਅਤੇ ਜਿਸ ਨੂੰ ਤੁਸੀਂ ਪੁਕਾਰਦੇ ਹੋ। ਉਸ (ਰੱਬ) ਤੋਂ ਬਿਨਾ ਤਾਂ ਉਹ ਨਾ ਤੁਹਾਡੀ ਮਦਦ ਕਰ ਸਕਦੇ ਹਨ ਅਤੇ ਨਾ ਹੀ ਆਪਣੀ ਆਪ ਸਹਾਇਤਾ ਕਰ ਸਕਦੇ ਹਨ। (198) ਫਿਰ ਜੇਕਰ ਤੁਸੀਂ ਉਨ੍ਹਾਂ ਨੂੰ ਅੱਲਾਹ ਦੇ ਰਾਹ ਵੱਲ ਬੁਲਾਉਂਦੇ ਹੋ, ਤਾਂ ਤੁਹਾਡੀ ਗੱਲ ਨਹੀਂ ਸੁਨਣਗੇ। ਤੁਹਾਨੂੰ ਮਹਿਸੂਸ ਹੁੰਦਾ ਹੈ ਕਿ ਉਹ ਤੁਹਾਡੇ ਵੱਲ ਵੇਖ ਰਹੇ ਹਨ। ਪਰ ਉਹ ਕੁਝ ਨਹੀਂ ਵੇਖਦੇ।

(199) ਮੁਆਫ਼ ਕਰੋ, ਚੰਗੇ ਕੰਮਾਂ ਦਾ ਹੁਕਮ ਦੇਵੋ ਅਤੇ ਅਗਿਆਨੀਆਂ ਨਾਲ ਨਾ ਉਲਝੋ। (200) ਜੇਕਰ ਤੁਹਾਨੂੰ ਕੋਈ ਵਸਵਸਾ (ਬੁਰਾ ਖਿਆਲ) ਸ਼ੈਤਾਨ ਵੱਲੋਂ ਆਵੇ ਤਾਂ ਅੱਲਾਹ ਦੀ ਸ਼ਰਣ ਮੰਗੋ। ਬੇਸ਼ੱਕ ਉਹ ਸੁਣਨ ਵਾਲਾ ਅਤੇ ਜਾਣਨ ਵਾਲਾ ਹੈ। (201) ਜਿਹੜੇ ਲੋਕ ਭੈਅ ਰੱਖਦੇ ਹਨ, ਜਦੋਂ ਕਦੇ ਵੀ ਸ਼ੈਤਾਨ ਦੇ ਪ੍ਰਭਾਵ ਵਿਚ ਕੋਈ ਬੁਰਾ ਖਿਆਲ ਉਨ੍ਹਾਂ ਨੂੰ ਛੂਹ ਜਾਂਦਾ ਤਾਂ ਉਹ ਉਸੇ ਵੇਲੇ ਤੁਰੰਤ ਚੌਂਕ ਪੈਂਦੇ ਹਨ ਅਤੇ ਉਨ੍ਹਾਂ ਨੂੰ ਉਸੇ ਵੇਲੇ ਸਮਝ ਆ ਜਾਂਦੀ ਹੈ। (202) ਅਤੇ ਜਿਹੜੇ ਸ਼ੈਤਾਨ ਦੇ ਭਰਾ ਹਨ ਉਹ ਉਨ੍ਹਾਂ ਨੂੰ ਬੁਰੇ ਰਾਹ ਵੱਲ ਖਿੱਚ ਕੇ ਲਈ ਜਾਂਦੇ ਹਨ। ਫਿਰ ਇਸ ਵਿਚ ਉਹ ਕੋਈ ਘਾਟ ਨਹੀਂ ਕਰਦੇ।

(203) ਅਤੇ ਜਦੋਂ ਤੁਸੀਂ ਉਨ੍ਹਾਂ ਦੇ ਸਾਹਮਣੇ ਕੋਈ ਨਿਸ਼ਾਨੀ (ਕੁਰਆਨੀ ਆਇਤ) ਨਹੀਂ ਲਿਆਏ ਤਾਂ ਉਹ ਕਹਿੰਦੇ ਹਨ ਕਿ ਕਿਉਂ ਨਾ ਤੁਸੀਂ ਕੁਝ ਆਪਣੇ ਵੱਲੋਂ ਬਣਾ ਲਿਆਏ। ਆਖੋ, ਮੈਂ ਤਾਂ ਉਸੇ ਦਾ ਪਾਲਣ ਕਰਦਾ ਹਾਂ ਜਿਹੜਾ ਮੇਰੇ ਰੱਬ ਵੱਲੋਂ ਮੇਰੇ ਲਈ ਉਤਾਰਿਆ ਜਾਂਦਾ ਹੈ, ਇਹ ਬਿਬੇਕ ਦੀਆਂ ਗੱਲਾਂ ਤੁਹਾਡੇ ਰੱਬ ਵੱਲੋਂ ਹਨ। ਚੰਗਾਂ ਰਾਹ (ਸਨਮਮਾਰਗ) ਅਤੇ ਰੱਬੀ ਕਿਰਪਾ ਉਨ੍ਹਾਂ ਲੋਕਾਂ ਲਈ ਜਿਹੜੇ ਰੱਬ ਤੇ ਵਿਸ਼ਵਾਸ਼ ਰੱਖਦੇ ਹਨ। (204) ਅਤੇ ਜਦੋਂ ਕੁਰਆਨ ਪੜ੍ਹਿਆ ਜਾਏ ਤਾਂ ਉਸ ਨੂੰ ਧਿਆਨ ਨਾ ਸੁਣੋ ਅਤੇ ਚੁੱਪ ਰਹੋ ਤਾਂ ਕਿ ਤੁਹਾਡੇ ਤੇ ਕਿਰਪਾ ਕੀਤੀ ਜਾਵੇ। (205)

ਅਤੇ ਆਪਣੇ ਰੱਬ ਨੂੰ ਆਪਣੇ ਹਿਰਦੇ ਵਿਚ ਸਹਿਜੇ ਸਹਿਜੇ ਨਿਮਰਤਾ ਅਤੇ ਭੈਅ ਨਾਲ, ਸਵੇਰੇ ਸ਼ਾਮ ਯਾਦ ਕਰੋ। ਗਾਫ਼ਿਲ ਨਾ ਬਣੋ। (206) ਜਿਹੜੇ (ਫ਼ਰਿਸ਼ਤੇ) ਤੇਰੇ ਰੱਬ ਕੋਲ ਹਨ। ਉਹ ਉਸਦੀ ਇਬਾਦਤ ਤੋਂ ਹੰਕਾਰ ਵਿਚ ਮੂੰਹ ਨਹੀਂ ਮੋੜਦੇ, ਉਹ ਉਸਦੀ ਪਵਿੱਤਰ ਹਸਤੀ ਨੂੰ ਯਾਦ ਕਰਦੇ ਹਨ ਅਤੇ ਉਸੇ ਨੂੰ ਸਿਜਦਾ ਕਰਦੇ ਹਨ।

# 8 ਸੂਰਤ ਅਲ-ਅਨਫ਼ਾਲ

## ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ੁਰਮਾਉਣ ਵਾਲਾ ਹੈ।

(1) ਉਹ ਤੁਹਾਡੇ ਤੋਂ ਅਨਫ਼ਾਲ (ਲੜਾਈ ਵਿਚ ਲੁੱਟੇ ਮਾਲ) ਦੇ ਸਬੰਧ ਵਿਚ ਪੁੱਛਦੇ ਹਨ। ਆਖੋ, ਕਿ ਅਨਫ਼ਾਲ ਅੱਲਾਹ ਅਤੇ ਉਸ ਦੇ ਰਸੂਲ ਦਾ ਹੈ। ਇਸ ਲਈ ਤੁਸੀਂ ਲੋਕ ਅੱਲਾਹ ਤੋਂ ਡਰੋ। ਆਪਣੇ ਆਪਸੀ ਸਬੰਧਾਂ ਵਿਚ ਸੁਧਾਰ ਕਰੋ। ਅੱਲਾਹ ਅਤੇ ਉਸਦੇ ਰਸੂਲ ਦੀ ਆਗਿਆ ਦਾ ਪਾਲਣ ਕਰੋ। ਜੇਕਰ ਤੁਸੀਂ ਰੱਬ ਤੇ ਈਮਾਨ ਰੱਖਦੇ ਹੋ। (2) ਈਮਾਨ ਵਾਲੇ ਤਾਂ ਉਹ ਹਨ ਕਿ ਜਦੋਂ ਅੱਲਾਹ ਦਾ ਨਾਮ ਲਿਆ ਜਾਵੇ ਤਾਂ ਉਨ੍ਹਾਂ ਦੇ ਦਿਲ ਦਹਿਲ ਜਾਣ ਅਤੇ ਜਦੋਂ ਅੱਲਾਹ ਦੀਆਂ ਆਇਤਾਂ ਉਨ੍ਹਾਂ ਦੇ ਸਾਹਮਣੇ ਪੜ੍ਹੀਆਂ ਜਾਣ, ਤਾਂ ਉਨ੍ਹਾਂ ਦਾ ਈਮਾਨ ਵਧਾ ਦਿੰਦੀਆਂ ਹਨ ਅਤੇ ਉਹ ਆਪਣੇ ਰੱਬ ਤੇ ਭਰੋਸਾ ਰੱਖਦੇ ਹਨ। (3) ਉਹ ਨਮਾਜ਼ ਸਥਾਪਿਤ ਕਰਦੇ ਹਨ। ਅਤੇ ਜੋ ਕੁਝ ਅਸੀਂ ਉਨ੍ਹਾਂ ਨੂੰ ਦਿੱਤਾ ਹੈ, ਉਹ ਉਸ ਵਿਚੋਂ ਖਰਚ ਕਰਦੇ ਹਨ। (4) ਇਹ ਲੋਕ ਹੀ ਅਸਲ ਵਿਚ ਮੋਮਿਨ (ਆਸਥਾਵਾਨ) ਹਨ। ਉਨ੍ਹਾਂ ਲਈ ਉਨ੍ਹਾਂ ਦੇ ਰੱਬ ਦੇ ਕੋਲ ਉੱਚੇ ਦਰਜੇ ਅਤੇ ਬਖ਼ਸ਼ਿਸ਼ ਹੈ। ਅਤੇ ਉਨ੍ਹਾਂ ਲਈ ਇੱਜ਼ਤ ਦੀ ਰੋਜ਼ੀ ਹੈ।

(5) ਜਿਵੇਂ ਕਿ ਤੁਹਾਡੇ ਰੱਬ ਨੇ ਤੁਹਾਨੂੰ ਜਿੱਤ ਦੀ ਖੁਸ਼ਖ਼ਬਰੀ ਦੇ ਨਾਲ ਤੁਹਾਡੇ ਘਰ ਚੋਂ ਭੇਜਿਆ ਅਤੇ ਮੋਮਿਨਾਂ ਦੇ ਇਕ ਦਲ ਨੂੰ ਇਹ ਪਸੰਦ ਨਹੀਂ ਸੀ। (6) ਉਹ ਇਸ ਸਚਾਈ ਦੇ ਸਬੰਧ ਵਿਚ ਤੁਹਾਡੇ ਨਾਲ ਤਰਕ ਵਿਤਰਕ ਰਹੇ ਸਨ, ਇਸ ਉਪਰੰਤ ਵੀ ਕਿ ਉਹ ਸਪੱਸ਼ਟ ਹੋ ਚੁਕਿਆ ਸੀ। ਸਮਝੋ ਉਹ ਆਪਣੀਆਂ ਅੱਖਾਂ ਸਾਹਮਣੇ ਵੇਖਦਿਆ, ਮੌਤ ਵੱਲ ਧੱਕੇ ਜਾ ਰਹੇ ਹੋਣ। (7) ਅਤੇ ਜਦੋਂ ਅੱਲਾਹ ਤੁਹਾਨੂੰ ਵਚਨ ਦੇ ਰਿਹਾ ਸੀ, ਕਿ ਦੋ ਦਲਾਂ ਵਿਚ ਇਕ ਦਲ ਤੁਹਾਨੂੰ ਮਿਲ ਜਾਵੇਗਾ। ਅਤੇ ਤੁਸੀਂ ਚਾਹੁੰਦੇ ਸੀ ਕਿ ਜਿਸ ਵਿਚ ਕੋਈ ਕੰਡਾ ਨਾ ਲੱਗੇ ਉਹ ਤੁਹਾਨੂੰ ਮਿਲ ਜਾਵੇ।

ਅਤੇ ਅੱਲਾਹ ਚਾਹੁੰਦਾ ਸੀ ਕਿ ਉਹ ਸੱਚ ਦਾ ਸੱਚ ਹੋਣਾ ਸਿੱਧ ਕਰ ਦੇਵੇ ਆਪਣੇ ਹੁਕਮ ਨਾਲ ਅਤੇ ਇਨਕਾਰੀਆਂ ਦੀ ਜੜ੍ਹ ਕੱਟ ਦੇਵੇ। (8) ਤਾਂ ਜੋ ਸੱਚ, ਸੱਚ ਹੋ ਕੇ ਰਹਿ ਜਾਵੇ ਅਤੇ ਕੂੜ, ਕੂੜ ਹੋ ਕੇ ਰਹਿ ਜਾਵੇ। ਭਾਵੇਂ ਮੁਜਰਿਮਾਂ ਨੂੰ ਉਹ ਕਿੰਨਾਂ ਵੀ ਬੁਰਾ ਲੱਗੇ।

(9) ਜਦੋਂ ਤੁਸੀਂ ਆਪਣੇ ਰੱਬ ਅੱਗੇ ਅਰਦਾਸ ਕਰ ਰਹੇ ਸੀ ਤਾਂ ਉਸ ਨੇ ਤੁਹਾਡੀ ਅਰਦਾਸ ਸੁਣੀ ਤੇ ਕਿਹਾ ਕਿ ਮੈਂ ਤੁਹਾਡੀ ਮਦਦ ਲਈ ਇੱਕ ਹਜ਼ਾਰ ਫ਼ਰਿਸ਼ਤੇ ਲਗਾਤਾਰ ਭੇਜ ਰਿਹਾ ਹਾਂ। (10) ਇਹ ਅੱਲਾਹ ਨੇ ਸਿਰਫ਼ ਇਸ ਲਈ ਕੀਤਾ ਤਾਂ ਕਿ ਤੁਹਾਡੇ ਲਈ ਖ਼ੁਸ਼ਖ਼ਬਰੀ ਹੋਵੇ ਅਤੇ ਤਾਂ ਕਿ ਤੁਹਾਡੇ ਦਿਲ ਇਸ ਨਾਲ ਸੰਤੁਸ਼ਟ ਹੋ ਜਾਣ ਅਤੇ ਮਦਦ ਤਾਂ ਅੱਲਾਹ ਪਾਸੋਂ ਹੀ ਆਉਂਦੀ ਹੈ। ਬੇਸ਼ੱਕ ਅੱਲਾਹ ਸ਼ਕਤੀਵਾਨ ਅਤੇ ਬਿਬੇਕਸ਼ੀਲ ਹੈ। (11) ਜਦੋਂ ਅੱਲਾਹ ਨੇ ਤੁਹਾਡੇ ਉੱਪਰ ਨੀਂਦ ਪਾ ਦਿੱਤੀ ਆਪਣੇ ਵੱਲੋਂ ਤੁਹਾਡੀ ਤਸੱਲੀ ਵਾਸਤੇ ਅਤੇ ਆਕਾਸ਼ ਵਿਚ ਤੁਹਾਡੇ ਲਈ ਪਾਣੀ ਉਤਾਰਿਆ ਤਾਂ ਜੋ ਉਸ ਦੁਆਰਾ ਉਹ ਤੁਹਾਨੂੰ ਪਵਿੱਤਰ ਕਰੇ ਅਤੇ ਤੁਹਾਡੇ ਵਿੱਚੋਂ ਸ਼ੈਤਾਨ ਦੀ ਅਪੱਵਿਤਰਤਾ ਨੂੰ ਦੂਰ ਕਰੇ ਅਤੇ ਤੁਹਾਡੇ ਦਿਲਾਂ ਵਿਚ ਹੋਸਲਾ ਪੈਦਾ ਕਰੇ ਅਤੇ ਤੁਹਾਡੇ ਕਦਮਾਂ ਨੂੰ ਜਮਾ ਦੇਵੇ। (12) ਜਦੋਂ ਤੁਹਾਡੇ ਰੱਬ ਨੇ ਫ਼ਰਿਸ਼ਤਿਆਂ ਨੂੰ ਹੁਕਮ ਭੇਜਿਆ ਕਿ ਮੈਂ ਤੁਹਾਡੇ ਨਾਲ ਹਾਂ, ਤੁਸੀਂ ਈਮਾਨ ਵਾਲਿਆਂ ਨੂੰ ਜਮਾਈ ਰੱਖੋ। ਮੈਂ ਇਨਕਾਰੀਆਂ ਦੇ ਦਿਲਾਂ ਵਿਚ (ਤੁਹਾਡੀ) ਧਾਂਕ ਪਾ ਦਿਆਂਗਾ। ਤੁਸੀਂ ਉਨ੍ਹਾਂ ਦੀ ਗਰਦਨ ਉੱਪਰ ਵਾਰ ਕਰੋ ਅਤੇ ਉਨ੍ਹਾਂ ਦੇ ਪੋਟੇ ਪੋਟੇ ਉੱਪਰ ਸੱਟ ਮਾਰੋ। (13) ਇਹ ਇਸ ਲਈ ਕਿ ਉਨ੍ਹਾਂ ਨੇ ਅੱਲਾਹ ਅਤੇ ਉਸ ਦੇ ਰਸੂਲ ਦਾ ਵਿਰੋਧ ਕੀਤਾ ਅਤੇ ਜਿਹੜਾ ਕੋਈ ਅੱਲਾਹ ਅਤੇ ਉਸ ਦੇ ਰਸੂਲ ਦਾ ਵਿਰੋਧ ਕਰਦਾ ਹੈ। ਤਾਂ ਅੱਲਾਹ ਉਨ੍ਹਾਂ ਨੂੰ ਸਜ਼ਾ ਦੇਣ ਲਈ ਸਖ਼ਤ ਹੈ। (14) ਹੁਣ ਮਜ਼ਾ ਚੱਖੋ ਅਤੇ ਜਾਣ ਲਵੋ ਕਿ ਇਨਕਾਰੀਆਂ ਲਈ ਅੱਗ ਦੀ ਸਜ਼ਾ ਹੈ।

(15) ਹੇ ਈਮਾਨ ਵਾਲਿਓ! ਜਦੋਂ ਯੁੱਧ ਦੇ ਮੈਦਾਨ ਵਿਚ ਤੁਹਾਡੀ ਮੁੱਠ ਭੇੜ ਇਨਕਾਰੀਆਂ ਨਾਲ ਹੋਵੇ ਤਾਂ ਉਨ੍ਹਾਂ ਤੋਂ ਪਿੱਠ ਨਾ ਫੇਰਨਾ। (16) ਅਤੇ ਜਿਸ ਨੇ ਅਜਿਹੇ ਮੌਕੇ ਤੇ ਪਿੱਠ ਫੇਰੀ, ਸਿਵਾਏ ਇਸ ਦੇ ਕੇ ਯੁੱਧ ਰਣਨੀਤੀ ਦੇ ਰੂਪ ਵਿਚ ਹੋਵੇ, ਜਾਂ ਦੂਜੀ ਫੌਜ ਨਾਲ ਜਾਂ ਮਿਲਣ ਲਈ ਤਾਂ ਉਹ ਅੱਲਾਹ ਦੇ ਕ੍ਰੋਧ ਵਿਚ ਆ ਜਾਵੇਗਾ। ਉਨ੍ਹਾਂ ਦਾ ਟਿਕਾਣਾ ਨਰਕ ਹੈ ਅਤੇ ਉਹ ਬਹੁਤ ਬੁਰਾ ਟਿਕਾਣਾ ਹੈ।

(17) ਤਾਂ ਤੁਸੀਂ ਉਨ੍ਹਾਂ ਦੀ ਹੱਤਿਆ ਨਹੀ ਕੀਤੀ ਸਗੋਂ ਅੱਲਾਹ ਨੇ ਹੱਤਿਆ ਕੀਤੀ ਹੈ। ਅਤੇ ਜਦੋਂ ਤੁਸੀਂ ਉਨ੍ਹਾਂ ਉੱਪਰ ਮਿੱਟੀ ਸੁੱਟੀ ਤਾਂ ਸਮਝੋ ਤੁਸੀਂ ਨਹੀਂ ਸੁੱਟੀ ਸਗੋਂ ਅੱਲਾਹ ਨੇ ਸੁੱਟੀ। ਤਾਂ ਕਿ ਅੱਲਾਹ ਆਪਣੇ ਵੱਲੋਂ ਈਮਾਨ ਵਾਲਿਆਂ ਉੱਪਰ ਭਰਪੂਰ ਉਪਕਾਰ ਕਰ ਸਕੇ। ਬੇਸ਼ੱਕ ਅੱਲਾਹ ਸੁਣਨ ਵਾਲਾ ਅਤੇ ਜਾਣਨ ਵਾਲਾ ਹੈ। (18) ਇਹ ਤਾਂ ਹੋ ਚੁੱਕਿਆ। ਬੇਸ਼ੱਕ ਅੱਲਾਹ ਇਨਕਾਰੀਆਂ ਦੀਆਂ ਸਾਰੀਆਂ ਸਕੀਮਾਂ ਨੂੰ ਬੇ-ਅਸਰ ਕਰਕੇ ਰਹੇਗਾ। (19) ਜੇਕਰ ਤੁਸੀਂ ਇਨਕਾਰੀ ਫੈਸਲਾ ਚਾਹੁੰਦੇ ਸੀ ਤਾਂ ਫੈਸਲਾ ਤੁਹਾਡੇ ਸਾਹਮਣੇ ਆ ਗਿਆ। ਜੇਕਰ ਤੁਸੀਂ ਹੁਣ ਵੀ ਮੰਨ ਜਾਉ ਤਾਂ ਇਹ ਤੁਹਾਡੇ ਪੱਖ ਵਿਚ ਬਹੁਤ ਚੰਗਾ ਹੈ। ਜੇਕਰ ਤੁਸੀਂ ਫਿਰ ਉਹ ਹੀ ਕਰੋਗੇ ਤਾਂ ਅਸੀਂ ਵੀ ਫਿਰ ਉਹ ਹੀ ਕਰਾਂਗੇ ਅਤੇ ਤੁਹਾਡੀਆਂ ਫੌਜਾਂ ਤੁਹਾਡੇ ਕੁਝ ਵੀ ਕੰਮ ਨਹੀਂ ਆਉਣਗੀਆਂ ਭਾਵੇਂ ਉਹ ਕਿੰਨੀਆਂ ਹੀ ਜ਼ਿਆਦਾ ਕਿਉ ਨਾ ਹੋਣ। ਬੇਸ਼ੱਕ ਅੱਲਾਹ ਸ਼ਰਧਾਲੂਆਂ ਦੇ ਨਾਲ ਹੈ।

(20) ਹੇ ਈਮਾਨ ਵਾਲਿਓ! ਅੱਲਾਹ ਅਤੇ ਉਸ ਦੇ ਰਸੂਲ ਦੀ ਆਗਿਆ ਦਾ ਪਾਲਣ ਕਰੋ ਅਤੇ ਉਸ ਤੋਂ ਮੂੰਹ ਨਾ ਮੋੜੋ। ਜੇਕਰ ਤੁਸੀਂ ਸੁਣ ਰਹੇ ਹੋ। (21) ਅਤੇ ਉਨ੍ਹਾਂ ਲੋਕਾਂ ਵਾਂਗ ਨਾ ਹੋ ਜਾਉ ਜਿਨ੍ਹਾਂ ਨੇ ਕਿਹਾ, ਕਿ ਅਸੀਂ ਸੁਣਿਆ, ਜਦੋਂ ਕਿ ਉਨ੍ਹਾਂ ਨੇ ਸੁਣਿਆ ਨਹੀਂ। (22) ਬੇਸ਼ੱਕ ਅਲਾਹ ਦੇ ਅਨੁਸਾਰ ਸਭ ਤੋਂ ਮਾੜੇ ਪਸ਼ੂ, ਉਹ ਗੂੰਗੇ ਅਤੇ ਬੋਲੇ ਲੋਕ ਹਨ, ਜੋ ਆਪਣੀ ਅਕਲ ਤੋਂ ਕੰਮ ਨਹੀਂ ਲੈਂਦੇ। (23) ਅਤੇ ਜੇਕਰ ਉਨ੍ਹਾਂ ਵਿਚੋਂ ਕਿਸੇ ਨੇਕੀ ਦਾ ਗਿਆਨ ਅੱਲਾਹ ਨੂੰ ਹੁੰਦਾ ਤਾਂ ਉਹ ਜ਼ਰੂਰ ਉਨ੍ਹਾਂ ਨੂੰ ਸੁਣਨ ਦੀ ਤਾਕਤ ਦਿੰਦਾ। ਅਤੇ ਜੇਕਰ ਉਹ ਹੁਣ ਉਨ੍ਹਾਂ ਨੂੰ ਸੁਣਨ ਦੀ ਸ਼ਕਤੀ ਬਖ਼ਸ਼ ਵੀ ਦੇਵੇ ਤਾਂ ਉਹ ਜ਼ਰੂਰ ਮੂੰਹ ਮੋੜ ਲੈਣਗੇ। ਅਣਦੇਖੀ ਕਰਦੇ ਹੋਏ। (ਭਾਵ ਬਦ ਅਮਲਾਂ ਕਾਰਨ ਉਨ੍ਹਾਂ ਵਿਚ ਕੋਈ ਨੇਕੀ ਬਾਕੀ ਨਾ ਰਹੀ। ਇਸ ਲਈ ਹੱਕ ਨੂੰ ਸਮਝਦੇ ਨਹੀਂ)

(24) ਹੇ ਈਮਾਨ ਵਾਲਿਓ! ਅੱਲਾਹ ਅਤੇ ਰਸੂਲ ਦੀ ਪੁਕਾਰ ਦਾ ਉੱਤਰ ਦੇਵੋ। ਜਦੋਂ ਕਿ ਰਸੂਲ ਤੁਹਾਨੂੰ ਉਸ ਚੀਜ਼ ਵੱਲ ਬੁਲਾ ਰਿਹਾ ਹੈ। ਜਿਹੜੀ ਤੁਹਾਨੂੰ ਜੀਵਨ ਦੇਣ ਵਾਲੀ ਹੈ। ਸਮਝ ਲਵੋ ਕਿ ਅੱਲਾਹ ਮਨੁੱਖ ਅਤੇ ਉਸਦੇ ਹਿਰਦੇ ਵਿਚਕਾਰ ਰੁਕਾਵਟ ਹੋ ਜਾਂਦਾ ਹੈ। (ਜੇਕਰ ਨੀਯਤ ਠੀਕ ਨਹੀਂ) ਉਸ ਵੱਲ ਤੁਸੀਂ ਇਕੱਠੇ ਹੋਣਾ ਹੈ। (25) ਅਤੇ ਡਰੋਂ ਉਸ ਫ਼ਿਤਨੇ (ਇਮਤਿਹਾਨ ਜਾਂ ਕਿਆਮਤ) ਤੋਂ

ਜਿਹੜਾ ਵਿਸ਼ੇਸ਼ ਰੂਪ ਤੇ ਕੇਵਲ ਉਨ੍ਹਾਂ ਲੋਕਾਂ ਤੇ ਹੀ ਨਹੀ ਆਵੇਗਾ, ਜਿਹੜੇ ਤੁਹਾਡੇ ਵਿਚੋਂ ਜ਼ੁਲਮਾਂ ਦੇ ਭਾਗੀਦਾਰ ਹੋਏ ਹਨ। ਅਤੇ ਸਮਝ ਲਵੋ ਕਿ ਅੱਲਾਹ ਸਖ਼ਤ ਸਜ਼ਾ ਦੇਣ ਵਾਲਾ ਹੈ।

(26) ਅਤੇ ਯਾਦ ਕਰੋ ਜਦੋਂ ਤੁਸੀਂ ਥੋੜ੍ਹੇ ਸੀ ਅਤੇ ਧਰਤੀ ਉੱਪਰ ਕਮਜ਼ੋਰ ਸਮਝੇ ਜਾਂਦੇ ਸੀ ਅਤੇ ਡਰਦੇ ਸੀ ਕਿ ਲੋਕ ਤੁਹਾਨੂੰ ਅਚਾਨਕ ਖ਼ਤਮ ਨਾ ਕਰ ਦੇਣ। ਫਿਰ ਅੱਲਾਹ ਨੇ ਤੁਹਾਨੂੰ ਰਹਿਣ ਦਾ ਟਿਕਾਣਾ ਦਿੱਤਾ ਅਤੇ ਆਪਣੀ ਮਦਦ ਨਾਲ ਤੁਹਾਨੂੰ ਤਾਕਤ ਬਖ਼ਸ਼ੀ (ਮਦੀਨੇ ਵਿਚ ਸਮਰੱਥਕ ਪੈਦਾ ਹੋਏ) ਅਤੇ ਤੁਹਾਨੂੰ ਪਵਿੱਤਰ ਰੋਜ਼ੀ ਦਿੱਤੀ ਤਾਂ ਜੋ ਤੁਸੀਂ ਸ਼ੁਕਰਗੁਜ਼ਾਰ ਬਣੋ। (27) ਹੇ ਈਮਾਨ ਵਾਲਿਓ! ਅੱਲਾਹ ਅਤੇ ਰਸੂਲ ਦੀ ਅਮਾਨਤਾਂ ਵਿਚ ਖਿਆਨਤ ਨਾ ਕਰੋ ਅਤੇ ਨਾ ਆਪਣੀਆਂ ਅਮਾਨਤਾਂ ਵਿਚ ਖਿਆਨਤ ਕਰੋ। ਜੇਕਰ ਤੁਸੀਂ ਸਮਝਦੇ ਹੋ। (28) ਅਤੇ ਸਮਝ ਲਵੋ ਕਿ ਤੁਹਾਡੀ ਜਾਇਦਾਦ ਅਤੇ ਤੁਹਾਡੀ ਔਲਾਦ ਇੱਕ ਇਮਤਿਹਾਨ ਹੈ। ਅਤੇ ਅੱਲਾਹ ਦੇ ਕੋਲ ਹੀ ਨੇਕੀਆਂ ਦਾ ਚੰਗਾ ਬਦਲਾ ਹੈ।

(29) ਹੇ ਈਮਾਨ ਵਾਲਿਓ! ਜੇਕਰ ਤੁਸੀਂ ਅੱਲਾਹ ਤੋਂ ਡਰੋਂਗੇ ਤਾਂ ਉਹ ਤੁਹਾਡੇ ਲਈ ਫੁਰਕਾਨ (ਸੱਚ ਅਤੇ ਝੂਠ ਵਿਚ ਫਰਕ ਕਰਨ ਵਾਲੀ ਕਸਵੱਟੀ) ਪ੍ਰਵਾਨ ਕਰੇਗਾ। ਅਤੇ ਤੁਹਾਨੂੰ ਤੁਹਾਡੇ ਪਾਪਾਂ ਤੋਂ ਦੂਰ ਕਰ ਦੇਵੇਗਾ ਅਤੇ ਤੁਹਾਨੂੰ ਮੁਆਫ਼ੀ ਪ੍ਰਦਾਨ ਕਰੇਗਾ ਅੱਲਾਹ ਬੜਾ ਉਪਕਾਰ ਕਰਨ ਵਾਲਾ ਹੈ। (30) ਅਤੇ ਇਨਕਾਰੀ ਤੁਹਾਡੇ ਸਬੰਧ ਵਿਚ ਸਕੀਮਾਂ ਸੋਚ ਰਹੇ ਸਨ ਕਿ ਉਹ ਤੁਹਾਨੂੰ ਬੰਦੀ ਬਣਾ ਲੈਣ ਜਾਂ ਤੁਹਾਡੀ ਹੱਤਿਆ ਕਰ ਦੇਣ ਜਾਂ ਦੇਸ਼ ਨਿਕਾਲਾ ਦੇ ਦੇਣ। ਉਹ ਆਪਣੀਆਂ ਸਕੀਮਾਂ ਸੋਚ ਰਹੇ ਸਨ। ਅੱਲਾਹ ਆਪਣੀਆਂ ਸਕੀਮਾਂ ਸੋਚ ਰਿਹਾ ਸੀ। ਅੱਲਾਹ ਸਭ ਤੋਂ ਚੰਗੀਆਂ ਸਕੀਮਾਂ ਘੜਣ ਵਾਲਾ ਹੈ।

(31) ਅਤੇ ਜਦੋਂ ਉਨ੍ਹਾਂ ਦੇ ਸਾਹਮਣੇ ਸਾਡੀਆਂ ਆਇਤਾਂ ਪੜ੍ਹੀਆਂ ਜਾਂਦੀਆਂ ਹਨ ਤਾਂ ਉਹ ਕਹਿੰਦੇ ਹਨ ਕਿ ਅਸੀਂ ਸੁਣ ਲਿਆ ਹੈ। ਜੇਕਰ ਅਸੀਂ ਚਾਹੀਏ ਤਾਂ ਅਸੀਂ ਵੀ ਅਜਿਹੇ ਵਚਨ ਪੇਸ਼ ਕਰ ਦੇਈਏ। ਇਹ ਤਾਂ ਬੱਸ ਬਜ਼ੁਰਗਾਂ ਦੀਆਂ ਕਹਾਣੀਆਂ ਹਨ। (32) ਅਤੇ ਜਦੋਂ ਅਸੀਂ ਉਨ੍ਹਾਂ ਨੂੰ ਕਿਹਾ ਕਿ ਹੇ ਅੱਲਾਹ! ਜੇਕਰ ਇਹ ਸੱਚ ਹੈ, ਤੇਰੇ ਵੱਲੋਂ ਤਾਂ ਸਾਡੇ ਉੱਪਰ ਆਕਾਸ਼ਾਂ ਵਿੱਚੋਂ ਪੱਥਰਾਂ ਦਾ ਮੀਂਹ ਜਾਂ ਕੋਈ ਹੋਰ ਕਸ਼ਟ ਸਾਡੇ ਉੱਪਰ ਪਾ ਦੇ। (33) ਅਤੇ ਅੱਲਾਹ ਅਜਿਹਾ ਕਰਨ ਵਾਲਾ

ਨਹੀਂ ਕਿ ਇਸ ਹਾਲਾਤ ਵਿਚ ਉਨ੍ਹਾਂ ਨੂੰ ਸਜ਼ਾ ਦੇਵੇ ਕਿ ਤੁਸੀਂ ਉਨ੍ਹਾਂ ਵਿਚ ਹਾਜ਼ਿਰ ਹੋ ਜਾਵੋ ਅਤੇ ਅੱਲਾਹ ਉਨ੍ਹਾਂ ਉੱਪਰ ਭੀੜ ਪਾਉਣ ਵਾਲਾ ਨਹੀਂ। ਜਦੋਂ ਕਿ ਉਹ ਪਾਪਾਂ ਦੀ ਮੁਆਫ਼ੀ ਮੰਗ ਰਹੇ ਹੋਣ। (34) ਅਤੇ ਅੱਲਾਹ ਉਨ੍ਹਾਂ ਨੂੰ ਸਜ਼ਾ ਕਿਉਂ ਨਾ ਦੇਵੇਗਾ, ਹਾਲਾਂਕਿ ਉਹ ਮਸਜਿਦ-ਏ-ਹਰਾਮ (ਕਾਬਾ) ਤੋਂ ਰੋਕਦੇ ਸਨ। ਜਦੋਂ ਕਿ ਉਹ ਉਨ੍ਹਾਂ ਦੇ ਪ੍ਰਬੰਧਕ ਨਹੀਂ। ਇਸ ਦੇ ਪ੍ਰਬੰਧਕ ਤਾਂ ਕੇਵਲ ਅੱਲਾਹ ਤੋਂ ਡਰਨ ਵਾਲੇ ਹੀ ਹੋ ਸਕਦੇ ਹਨ। ਪਰੰਤੂ ਉਨ੍ਹਾਂ ਵਿਚ ਜ਼ਿਆਦਾਤਰ ਉਸ ਨੂੰ ਨਹੀਂ ਜਾਣਦੇ। (35) ਅਤੇ ਅੱਲਾਹ ਦੇ ਘਰ ਦੇ ਕੋਲ ਉਨ੍ਹਾਂ ਦੀ ਨਮਾਜ਼, ਸੀਟੀ ਵਜਾਉਣ ਅਤੇ ਤਾੜੀਆਂ ਵਜਾਉਣ ਤੋਂ ਬਿਨ੍ਹਾਂ ਕੁਝ ਨਹੀਂ। ਇਸ ਲਈ ਆਪਣੀ ਅਵੱਗਿਆ ਦਾ ਦੰਡ ਚੱਖੋ। (36) ਜਿਨ੍ਹਾਂ ਲੋਕਾਂ ਨੇ ਇਨਕਾਰ ਕੀਤਾ। ਉਹ ਆਪਣੀ ਜਾਇਦਾਦ ਨੂੰ ਇਸ ਲਈ ਖਰਚ ਕਰਦੇ ਹਨ ਕਿ ਲੋਕਾਂ ਨੂੰ ਅੱਲਾਹ ਦੇ ਰਾਹ ਤੋਂ ਰੋਕ ਸਕਣ। ਉਹ ਇਸ ਨੂੰ ਖਰਚ ਕਰਦੇ ਰਹਿਣਗੇ। ਇਹ ਉਨ੍ਹਾਂ ਲਈ ਪਛਤਾਵਾ ਬਣੇਗਾ ਫਿਰ ਉਹ ਹਰਾਏ ਜਾਣਗੇ। ਜਿਨ੍ਹਾਂ ਨੇ ਇਨਕਾਰ ਕੀਤਾ ਉਨ੍ਹਾਂ ਨੂੰ ਨਰਕ ਵੱਲ ਇਕੱਠਾ ਕੀਤਾ ਜਾਵੇਗਾ। (37) ਤਾਂ ਕਿ ਅੱਲਾਹ ਅਪਵਿੱਤਰ ਨੂੰ ਅਲੱਗ ਕਰ ਦੇਵੇ ਪਵਿੱਤਰ ਤੋਂ ਅਪਵਿੱਤਰ ਨੂੰ ਇੱਕ ਤੇ ਇੱਕ ਕਰ ਕੇ ਢੇਰ ਬਣਾ ਰੱਖੇ, ਫਿਰ ਉਸ ਢੇਰ ਨੂੰ ਨਰਕ ਵਿਚ ਪਾ ਦੇਵੇ। ਇਹ ਲੋਕ ਘਾਟੇ ਵਿਚ ਰਹਿਣ ਵਾਲੇ ਹਨ।

(38) ਇਨਕਾਰੀਆਂ ਨੂੰ ਕਹੋ ਕਿ ਜੇਕਰ ਉਹ ਮੰਨ ਜਾਣ ਤਾਂ ਜਿਹੜਾ ਕੁਝ ਹੋ ਚੁੱਕਾ ਹੈ। ਉਸ ਨੂੰ ਮੁਆਫ਼ ਕਰ ਦਿੱਤਾ ਜਾਵੇਗਾ ਅਤੇ ਜੇਕਰ ਉਹ ਫਿਰ ਉਹੀ ਕਰਨਗੇ ਤਾਂ ਸਾਡਾ ਹਿਸਾਬ-ਕਿਤਾਬ ਪਹਿਲਾਂ ਵਾਲਿਆਂ ਨਾਲ ਹੋ ਚੁੱਕਿਆ ਹੈ। (39) ਅਤੇ ਉਨ੍ਹਾਂ ਨਾਲ ਯੁੱਧ ਕਰੋ। ਇੱਥੋਂ ਤੱਕ ਕਿ ਉਨ੍ਹਾਂ ਦਾ ਕਲੇਸ਼ ਬਾਕੀ ਨ ਰਹੇ। ਅਤੇ ਸਾਰੇ ਦੀਨ ਅੱਲਾਹ ਲਈ ਹੋ ਜਾਣ। ਫਿਰ ਜੇਕਰ ਉਹ ਮੰਨ ਜਾਣ ਤਾਂ ਅੱਲਾਹ ਉਨ੍ਹਾਂ ਦੇ ਕਰਮਾਂ ਨੂੰ ਦੇਖਣ ਵਾਲਾ ਹੈ। (40) ਫਿਰ ਜੇਕਰ ਉਹਨਾ ਨੇ ਬੇਮੁੱਖਤਾ ਕੀਤੀ, ਤਾਂ ਸਮਝ ਲਵੋ ਕਿ ਅੱਲਾਹ, ਤੁਹਾਡਾ ਰੱਖਿਅਕ ਹੈ। (ਅੱਲਾਹ ਤੋਂ ਬਿਨਾ) ਹੋਰ ਕੋਣ ਹੈ ਚੰਗਾ ਰੱਖਿਅਕ ਅਤੇ ਕੋਣ ਚੰਗਾ ਸਹਾਇਕ ਹੈ।

(41) ਅਤੇ ਸਮਝ ਲਵੋ ਕਿ ਜਿਹੜਾ ਕੁਝ ਮਾਲ-ਏ-ਗ਼ਨੀਮਤ (ਲੜਾਈ 'ਚ ਮਿਲਿਆ ਸਮਾਨ) ਤੁਹਾਨੂੰ ਪ੍ਰਾਪਤ ਹੋਇਆ ਹੈ ਉਸ ਦਾ ਪੰਜਵਾਂ ਭਾਗ ਅੱਲਾਹ ਅਤੇ ਉਸਦੇ ਰਸੂਲ ਦੇ ਲਈ, ਸਬੰਧੀਆਂ, ਅਨਾਥਾਂ, ਕੰਗਾਲਾਂ ਅਤੇ ਯਾਤਰੀਆਂ ਲਈ ਹੈ।

ਜੇਕਰ ਤੁਸੀਂ ਵਿਸ਼ਵਾਸ਼ ਰੱਖਦੇ ਹੋ ਅੱਲਾਹ ਅਤੇ ਉਸ ਚੀਜ਼ ਉੱਪਰ ,ਜਿਹੜੀ ਅਸੀਂ ਆਪਣੇ ਬੰਦੇ (ਮੁਹੰਮਦ) ਉੱਪਰ ਉਤਾਰੀ ਹੈ। ਫੈਸਲੇ ਦੇ ਦਿਨ ਜਿਸ ਦਿਨ ਕਿ ਦੋਵਾਂ ਸੰਪਰਦਾਵਾਂ ਵਿਚ ਮੁੱਠ ਭੇੜ ਹੋਈ। ਅੱਲਾਹ ਹਰ ਚੀਜ਼ ਦੀ ਤਾਕਤ ਰਖਦਾ ਹੈ।

(42) ਅਤੇ ਜਦੋਂ ਤੁਸੀਂ ਘਾਟੀ ਦੇ ਨੇੜਲੇ ਕਿਨਾਰੇ ਉੱਪਰ ਸੀ ਅਤੇ ਉਹ ਦੂਰ ਦੇ ਕਿਨਾਰੇ ਉੱਪਰ। ਅਤੇ ਕਾਫ਼ਲੇ ਤੁਹਾਡੇ ਬੋਲੇ ਵੱਲ ਸੀ। ਅਤੇ ਜੇਕਰ ਤੁਸੀਂ ਹੋਰ ਉਹ ਸਮਾਂ ਨਿਰਧਾਰਿਤ ਕਰਦੇ ਤਾਂ ਜ਼ਰੂਰ ਉਸ ਨਿਰਧਾਰਿਤ ਸਮੇਂ ਦੇ ਸਬੰਧ ਵਿਚ ਤੁਹਾਡੇ ਅੰਦਰ ਮੱਤਭੇਦ ਪੈਦਾ ਹੋ ਜਾਂਦਾ। ਪਰ ਜੋ ਹੋਇਆ ਉਹ ਇਸ ਲਈ ਹੋਇਆ ਤਾਂ ਕਿ ਅੱਲਾਹ ਉਸ ਗੱਲ ਦਾ ਫੈਸਲਾ ਕਰ ਦੇਵੇ, ਜਿਸ ਦਾ ਵਾਪਰਨਾ ਪਹਿਲਾਂ ਤੋਂ ਤੈਅ ਸੀ। ਜਿਸ ਨੇ ਨਸ਼ਟ ਹੋਣਾ ਹੈ। ਉਹ ਸਪੱਸ਼ਟ ਪ੍ਰਮਾਣ ਦੇ ਨਾਲ ਨਸ਼ਟ ਹੋ ਜਾਵੇ ਅਤੇ ਜਿਸ ਨੂੰ ਜੀਵਨ ਮਿਲਦਾ ਹੈ ਉਹ ਸਪਸ਼ਟ ਪ੍ਰਮਾਣ ਦੇ ਨਾਲ ਜੀਵਤ ਰਹੇ। ਬੇਸ਼ੱਕ ਅੱਲਾਹ ਸੁਣਨ ਵਾਲਾ ਅਤੇ ਜਾਣਨ ਵਾਲਾ ਹੈ। (43) ਜਦੋਂ ਅੱਲਾਹ ਤੁਹਾਡੇ ਸੁਪਨੇ ਵਿਚ ਉਨ੍ਹਾਂ ਨੂੰ ਘਟਾ ਕੇ ਦਿਖਾਉਂਦਾ ਰਿਹਾ। ਜੇਕਰ ਉਹ ਹੋਰ ਉਨ੍ਹਾਂ ਨੂੰ ਵੱਡਾ ਦਿਖਾ ਦਿੰਦਾ ਤਾਂ ਤੁਸੀਂ ਹਿੰਮਤ ਹਾਰ ਜਾਂਦੇ, ਇਸ ਸਬੰਧ ਵਿਚ ਆਪਸ ਵਿਚ ਲੜਨ ਲੱਗ ਪੈਂਦੇ। ਪਰੰਤੂ ਅੱਲਾਹ ਨੇ ਤੁਹਾਨੂੰ ਬਚਾ ਲਿਆ। ਨਿਸ਼ਚਿਤ ਹੀ ਉਹ ਦਿਲਾਂ ਤੱਕ ਦਾ ਹਾਲ ਜਾਣਦਾ ਹੈ। (44) ਅਤੇ ਜਦੋਂ ਅੱਲਾਹ ਨੇ ਉਨ੍ਹਾਂ ਲੋਕਾਂ ਨੂੰ ਤੁਹਾਡੀ ਨਜ਼ਰ ਵਿਚ ਘੱਟ ਕਰਕੇ ਦਿਖਾਇਆ ਅਤੇ ਤੁਹਾਨੂੰ ਉਨ੍ਹਾਂ ਦੀ ਨਜ਼ਰ ਵਿਚ ਘੱਟ ਕਰਕੇ ਦਿਖਾਇਆ ਤਾਂ ਜੋ ਅੱਲਾਹ ਇਸ ਫੈਸਲੇ ਦਾ ਨਿਰਣਾ ਕਰ ਦੇਵੇ। ਜਿਸ ਦਾ ਹੋਣਾ ਨਿਸ਼ਚਿਤ ਸੀ ਅਤੇ ਜਦੋਂ ਸਾਰੇ ਮਾਮਲੇ ਅੱਲਾਹ ਵੱਲ ਹੀ ਵਾਪਿਸ ਹੁੰਦੇ ਹਨ।

(45) ਹੇ ਈਮਾਨ ਵਾਲਿਓ! ਜਦੋਂ ਕਿਸੇ ਦਲ (ਸੈਨਾ) ਨਾਲ ਤੁਹਾਡਾ ਸਾਹਮਣਾ ਹੋਵੇ ਤਾਂ ਤੁਸੀਂ ਮਜ਼ਬੂਤ ਰਹੋ ਅਤੇ ਅੱਲਾਹ ਨੂੰ ਬਹੁਤ ਯਾਦ ਕਰੋ ਤਾਂ ਕਿ ਤੁਸੀਂ ਸਫ਼ਲ ਹੋਵੋ। (46) ਅੱਲਾਹ ਤੇ ਉਸ ਦੇ ਰਸੂਲ ਦੀ ਆਗਿਆ ਦਾ ਪਾਲਣ ਕਰੋ ਅਤੇ ਆਪਿਸ ਵਿਚ ਬਹਿਸ ਨਾ ਕਰੋ, ਨਹੀਂ ਤਾਂ ਤੁਹਾਡੇ ਅੰਦਰ ਕਮਜ਼ੋਰੀ ਆ ਜਾਵੇਗੀ ਅਤੇ ਤੁਹਾਡੀ ਹਵਾ ਉਖੜ ਜਾਵੇਗੀ ਅਤੇ ਧੀਰਜ ਰੱਖੋ। ਬੇਸ਼ੱਕ ਅੱਲਾਹ ਧੀਰਜ ਰੱਖਣ ਵਾਲਿਆਂ ਦੇ ਨਾਲ ਹੈ। (47) ਅਤੇ ਉਨ੍ਹਾਂ ਲੋਕਾਂ ਵਰਗੇ ਨਾ ਬਣ ਜਾਣਾ ਜਿਹੜੇ ਆਪਣੇ ਵਿਚ ਆਕੜਦੇ ਹੋਏ ਲੋਕਾਂ ਨੂੰ ਦਿਖਾਉਂਦੇ ਹੋਏ ਨਿਕਲੇ ਅਤੇ ਜਿਹੜੇ ਅੱਲਾਹ

ਦੇ ਮਾਰਗ ਵਿਚ ਰੋਕਦੇ ਹਨ। ਜਦਕਿ ਉਹ ਜੋ ਕੁਝ ਕਰ ਰਹੇ ਹਨ, ਅੱਲਾਹ ਨੇ ਉਨ੍ਹਾਂ ਨੂੰ ਘੇਰਿਆ ਹੋਇਆ ਹੈ।

(48) ਅਤੇ ਜਦੋਂ ਸ਼ੈਤਾਨ ਨੇ ਉਨ੍ਹਾਂ ਨੂੰ ਉਨ੍ਹਾਂ ਦੇ ਕਰਮ ਮਨਮੋਹਕ ਬਣਾ ਕੇ ਦਿਖਾਏ ਅਤੇ ਕਿਹਾ ਕਿ ਲੋਕਾਂ ਵਿੱਚੋਂ ਅੱਜ ਕੋਈ ਤੁਹਾਨੂੰ ਮਾਤ ਦੇਣ ਵਾਲਾ ਨਹੀਂ ਅਤੇ ਮੈਂ ਤੁਹਾਡੇ ਨਾਲ ਹਾਂ। ਪਰੰਤੂ ਜਦੋਂ ਦੋਵੇਂ ਫੋਜਾਂ ਇੱਕ ਦੂਜੇ ਤੇ ਸਾਹਮਣੇ ਹੋਈਆਂ ਤਾਂ ਉਨ੍ਹਾਂ ਨੂੰ ਪੁੱਠੇ ਪੈਰੀਂ ਭੱਜਣਾ ਪਿਆ ਅਤੇ ਕਿਹਾ ਕਿ ਮੈਂ ਤੁਹਾਡੇ ਵਿੱਚੋਂ ਬਰੀ ਹਾਂ। ਮੈਂ ਉਹ ਕੁਝ ਦੇਖ ਰਿਹਾ ਹਾਂ ਜਿਹੜਾ ਤੁਸੀਂ ਲੋਕ ਨਹੀਂ ਦੇਖਦੇ ਮੈਂ ਅੱਲਾਹ ਤੋਂ ਡਰਦਾ ਹਾਂ ਅਤੇ ਅੱਲਾਹ ਕਠੋਰ ਸਜ਼ਾ ਦੇਣ ਵਾਲਾ ਹੈ। (49) ਜਦੋਂ ਕਪਟੀ ਅਤੇ ਜਿਨ੍ਹਾਂ ਦੇ ਦਿਲਾਂ ਵਿਚ ਰੋਗ ਹੈ, ਉਹ ਕਹਿੰਦੇ ਹਨ। ਇਨ੍ਹਾਂ ਲੋਕਾਂ ਨੂੰ ਇਨ੍ਹਾਂ ਦੇ ਧਰਮ ਨੇ ਧੋਖੇ ਵਿਚ ਪਾ ਦਿੱਤਾ ਹੈ। ਇਸ ਲਈ ਜਿਹੜਾ ਅੱਲਾਹ ਉੱਪਰ ਭਰੋਸਾ ਰੱਖੇ ਤਾਂ ਅੱਲਾਹ ਬੜਾ ਜ਼ੋਰਾਵਰ ਅਤੇ ਬਿਬੇਕਸ਼ੀਲ ਹੈ। (50) ਅਤੇ ਜੇਕਰ ਤੁਸੀਂ ਦੇਖਦੇ ਜਦੋਂ ਕਿ ਫ਼ਰਿਸ਼ਤੇ ਉਨ੍ਹਾਂ ਇਨਕਾਰੀਆਂ ਦੀ ਜਾਨ ਕੱਢਦੇ ਹਨ, ਮਾਰਦੇ ਹੋਏ ਉਨ੍ਹਾਂ ਦੇ ਚੇਹਰਿਆਂ ਅਤੇ ਪਿੱਠਾਂ ਉੱਪਰ ਇਹ ਕਹਿੰਦੇ ਹੋਏ ਕਿ ਹੁਣ ਸੜ੍ਹਣ ਦੀ ਸਜ਼ਾ ਚੱਖੋ। (51) ਇਹ ਉਸ ਦਾ ਫ਼ਲ ਹੈ, ਜੋ ਤੁਸੀਂ ਆਪਣੇ ਹੱਥਾਂ ਰਾਹੀਂ ਅੱਗੇ ਭੇਜਿਆ ਸੀ। ਅਤੇ ਅੱਲਾਹ ਕਦੇ ਵੀ ਆਪਣੇ ਬੰਦਿਆਂ ਉੱਪਰ ਅਤਿਆਚਾਰ ਕਰਨ ਵਾਲਾ ਨਹੀਂ। (52) ਫਿਰਔਨ ਵਾਲਿਆਂ ਦੀ ਤਰ੍ਹਾਂ ਅਤੇ ਜਿਹੜੇ ਉਨ੍ਹਾਂ ਤੋਂ ਪਹਿਲਾਂ ਸਨ ਕਿ ਉਨ੍ਹਾਂ ਨੇ ਅੱਲਾਹ ਦੀਆਂ ਨਿਸ਼ਾਨੀਆਂ ਨੂੰ ਝੁਠਲਾਇਆ ਤਾਂ ਅੱਲਾਹ ਨੇ ਉਨ੍ਹਾਂ ਦੇ ਪਾਪਾਂ ਲਈ ਉਨ੍ਹਾਂ ਨੂੰ ਫੜ੍ਹ ਲਿਆ। ਬੇਸ਼ੱਕ ਅੱਲਾਹ ਸ਼ਕਤੀਸ਼ਾਲੀ ਅਤੇ ਕਠੋਰ ਸਜ਼ਾ ਦੇਣ ਵਾਲਾ ਹੈ। (53) ਇਹ ਇਸ ਲਈ ਹੋਇਆ ਕਿ ਅੱਲਾਹ ਉਸ ਉਪਕਾਰ ਨੂੰ, ਜਿਹੜਾ ਉਹ ਕਿਸੇ ਕੌਮ ਉੱਪਰ ਕਰਦਾ ਹੈ, ਉਸ ਸਮੇਂ ਤੱਕ ਨਹੀਂ ਬਦਲਦਾ, ਜਦੋਂ ਤੱਕ ਕਿ ਉਹ ਉਸ ਨੂੰ ਨਾ ਬਦਲ ਦੇਵੇ ਜਿਹੜਾ ਉਨ੍ਹਾਂ ਦੇ ਆਪਣੇ ਦਿਲਾਂ ਵਿਚ ਹੈ। ਬੇਸ਼ੱਕ ਅੱਲਾਹ ਸੁਣਨ ਵਾਲਾ ਜਾਣਨ ਵਾਲਾ ਹੈ। (54) ਫਿਰਔਨ ਵਾਲਿਆਂ ਦੀ ਤਰ੍ਹਾਂ ਅਤੇ ਜਿਹੜੇ ਉਨ੍ਹਾਂ ਤੋਂ ਪਹਿਲਾਂ ਸਨ ਕਿ ਉਨ੍ਹਾਂ ਨੇ ਆਪਣੇ ਰੱਬ ਦੀਆਂ ਨਿਸ਼ਾਨੀਆਂ ਨੂੰ ਝੁਠਲਾਇਆ ਫਿਰ ਅਸੀਂ ਉਨ੍ਹਾਂ ਦੇ ਪਾਪਾਂ ਦੇ ਕਾਰਨ ਉਨ੍ਹਾਂ ਨੂੰ ਨਸ਼ਟ ਕਰ ਦਿੱਤਾ ਅਤੇ ਅਸੀਂ ਫਿਰਔਨ ਵਾਲਿਆਂ ਨੂੰ ਡੋਬ ਦਿੱਤਾ ਅਤੇ ਇਹ ਸਭ ਲੋਕ ਜ਼ਾਲਿਮ ਸਨ।

(55) ਬੇਸ਼ੱਕ ਸਾਰੇ ਜੀਵਧਾਰੀਆਂ ਵਿਚੋਂ ਅੱਲਾਹ ਦੀ ਨਜ਼ਰ ਵਿਚ ਉਹ ਲੋਕ ਸਭ ਤੋਂ ਮਾੜੇ ਹਨ, ਜਿਨ੍ਹਾਂ ਨੇ ਇਨਕਾਰ ਕੀਤਾ, ਅਤੇ ਉਹ ਈਮਾਨ ਨਹੀਂ ਲਿਆਏ। (56) ਜਿਨ੍ਹਾਂ ਤੋਂ ਤੁਸੀਂ ਵਚਨ ਲਿਆ ਸੀ ਫਿਰ ਉਹ ਆਪਣਾ ਵਚਨ ਹਰੇਕ ਮੌਕੇ ਉੱਪਰ ਤੋੜ ਦਿੰਦੇ ਹਨ। ਅਤੇ ਉਹ ਡਰਦੇ ਨਹੀਂ। (57) ਇਸ ਲਈ ਜੇਕਰ ਤੁਸੀਂ ਉਨ੍ਹਾਂ ਨੂੰ ਯੁੱਧ ਵਿਚ ਦੇਖੋ ਤਾਂ ਉਨ੍ਹਾਂ ਨੂੰ ਅਜਿਹੀ ਸਜ਼ਾ ਦੇਵੋ ਕਿ ਜੋ ਉਨ੍ਹਾਂ ਤੋਂ ਪਿੱਛੇ ਹਨ। ਉਹ ਵੀ ਦੇਖ ਕੇ ਭੱਜ ਜਾਣ, ਅਤੇ ਉਨ੍ਹਾਂ ਨੂੰ ਹਾਰ ਪ੍ਰਾਪਤ ਹੋਵੇ। (58) ਅਤੇ ਜੇਕਰ ਤੁਹਾਨੂੰ, ਕਿਸੇ ਕੌਮ ਤੇ ਵਿਸ਼ਵਾਸਘਾਤ ਦਾ ਸ਼ੱਕ ਹੋਵੇ ਤਾਂ ਉਨ੍ਹਾਂ ਦੀ ਸੰਧੀ ਉਨ੍ਹਾਂ ਵੱਲ ਸੁੱਟ ਦੇਵੋ, ਇਸ ਲਈ ਕਿ ਤੁਸੀਂ ਅਤੇ ਉਹ ਇਕ ਸਮਾਨ ਹੋ ਜਾਣ। ਬੇਸ਼ੱਕ ਅੱਲਾਹ ਵਿਸ਼ਵਾਸਘਾਤ ਕਰਨ ਵਾਲਿਆਂ ਨੂੰ ਪਸੰਦ ਨਹੀਂ ਕਰਦਾ।

(59) ਅਤੇ ਇਨਕਾਰੀ ਇਹ ਨਾ ਸਮਝਣ ਕਿ ਉਹ ਨਿਕਲ ਭੱਜਣਗੇ, ਉਹ ਕਦੇ ਵੀ ਅੱਲਾਹ ਨੂੰ ਮਜਬੂਰ ਨਹੀਂ ਕਰ ਸਕਦੇ। (60) ਅਤੇ ਉਨ੍ਹਾਂ ਲਈ ਜਿੱਥੋਂ ਤੱਕ ਤੁਹਾਡੇ ਤੋਂ ਹੋ ਸਕੇ ਤਾਕਤਵਰ ਅਤੇ ਪਲੇ ਹੋਏ ਘੋੜੇ ਤਿਆਰ ਰਖੋ। ਇਸ ਨਾਲ ਤੁਹਾਡਾ ਦਬਦਬਾ ਕਾਇਮ ਰਹੇਗਾ। ਅੱਲਾਹ ਦੇ ਦੁਸ਼ਮਣਾਂ 'ਤੇ ਅਤੇ ਤੁਹਾਡੇ ਦੁਸ਼ਮਨ ਉੱਪਰ ਅਤੇ ਉਨ੍ਹਾਂ ਤੋਂ ਇਲਾਵਾ ਬਾਕੀ ਦੂਸਰਿਆਂ ਉੱਪਰ ਵੀ, ਜਿਸ ਨੂੰ ਤੁਸੀਂ ਨਹੀਂ ਜਾਣਦੇ, ਅੱਲਾਹ ਉਸ ਨੂੰ ਜਾਣਦਾ ਹੈ। ਅਤੇ ਜੋ ਕੁਝ ਤੁਸੀਂ ਅੱਲਾਹ ਦੇ ਰਾਹ ਵਿਚ ਖ਼ਰਚ ਕਰੋਗੇ, ਉਹ ਤੁਹਾਨੂੰ ਪੂਰਾ ਕਰ ਦਿੱਤਾ ਜਾਵੇਗਾ। ਅਤੇ ਤੁਹਾਡੇ ਨਾਲ ਕੋਈ ਨਾ-ਇਨਸਾਫੀ ਨਹੀਂ ਕੀਤੀ ਜਾਵੇਗੀ, ਅਤੇ ਜਦੋਂ ਉਹ ਸੁਲ੍ਹਾ ਵੱਲ ਝੁਕਣ ਤਾਂ ਤੁਸੀਂ ਵੀ ਉਨ੍ਹਾਂ ਲਈ ਝੁਕ ਜਾਵੋ ਅਤੇ ਅੱਲਾਹ ਉੱਪਰ ਭਰੋਸਾ ਰੱਖੋ। ਬੇਸ਼ੱਕ ਅੱਲਾਹ ਸੁਣਨ ਵਾਲਾ ਅਤੇ ਜਾਣਨ ਵਾਲਾ ਹੈ। (62) ਅਤੇ ਜੇਕਰ ਉਹ ਤੁਹਾਨੂੰ ਧੋਖਾ ਦੇਣਾ ਚਾਹੁੰਣ ਤਾਂ ਅੱਲਾਹ ਤੁਹਾਡੇ ਲਈ ਕਾਫ਼ੀ ਹੈ। ਉਹ ਹੀ ਹੈ ਜਿਸ ਨੇ ਆਪਣੀ ਮਦਦ ਦੇ ਰਾਹੀਂ ਅਤੇ ਮੋਮਿਨਾਂ ਦੇ ਰਾਹੀਂ ਤੁਹਾਨੂੰ ਸ਼ਕਤੀ ਪ੍ਰਦਾਨ ਕੀਤੀ। (63) ਅਤੇ ਉਨ੍ਹਾਂ ਦੇ ਦਿਲਾਂ ਵਿਚ ਮੁਹੱਬਤ ਪੈਦਾ ਕਰ ਦਿੱਤਾ। ਜੇਕਰ ਤੁਸੀਂ ਧਰਤੀ ਉੱਪਰ ਜੋ ਕੁਝ ਵੀ ਹੈ, ਖਰਚ ਕਰ ਦਿੰਦੇ ਤਾਂ ਵੀ ਤੁਸੀਂ ਉਨ੍ਹਾਂ ਦੇ ਦਿਲਾਂ ਵਿਚ ਸਹਿਮਤੀ ਪੈਦਾ ਨਹੀਂ ਕਰ ਸਕਦੇ ਸੀ। ਪ੍ਰੰਤੂ ਅੱਲਾਹ ਨੇ ਸਹਿਮਤੀ ਪੈਦਾ ਕਰ ਦਿੱਤੀ। ਬੇਸ਼ੱਕ ਅੱਲਾਹ ਸ਼ਕੀਤਸ਼ਾਲੀ ਅਤੇ ਬਿਬੇਕਸ਼ੀਲ ਹੈ।

(64) ਹੇ ਨਬੀ! ਤੁਹਾਡੇ ਲਈ ਅੱਲਾਹ ਕਾਫੀ ਹੈ ਅਤੇ ਉਹ ਮੋਮਿਨ ਜਿਨ੍ਹਾਂ ਨੇ ਤੁਹਾਡਾ ਸਾਥ ਦਿੱਤਾ ਹੈ। (65) ਹੇ ਨਬੀ! ਮੋਮਿਨਾਂ ਨੂੰ ਯੁੱਧ ਲਈ ਪ੍ਰੇਰਿਤ ਕਰੋ, ਜੇਕਰ ਤੁਸੀਂ 20 (ਵੀਹ) ਬੰਦੇ ਅਟੱਲ ਯਕੀਨ ਵਾਲੇ ਹੋਵੋਗੇ ਤਾਂ ਉਹ ਦੋ ਸੌ ਉੱਪਰ ਭਾਰੀ ਪੈਣਗੇ ਅਤੇ ਜੇਕਰ ਤੁਸੀਂ ਸੌ ਹੋਵੋਗੇ ਤਾਂ ਹਜ਼ਾਰ ਉੱਪਰ ਜਿੱਤ ਪ੍ਰਾਪਤ ਕਰੋਗੇ। ਇਹ ਇਸ ਲਈ ਕਿ ਉਹ ਲੋਕ ਸਮਝ ਨਹੀਂ ਰਖਦੇ। (66) ਹੁਣ ਅੱਲਾਹ ਨੇ ਤੁਹਾਡਾ ਭਾਰ ਹੌਲਾ ਕਰ ਦਿੱਤਾ ਹੈ। ਅਤੇ ਉਸ ਨੇ ਜਾਣ ਲਿਆ ਕਿ ਤੁਹਾਡੇ ਵਿਚੋਂ ਕੁਝ ਕਮਜ਼ੋਰ ਹਨ। ਇਸ ਲਈ ਤੁਹਾਡੇ ਵਿੱਚੋਂ ਜੇਕਰ ਸੌ ਵੀ ਅਟੱਲ ਨਿਸਚੇ ਵਾਲੇ ਹੋਣਗੇ ਤਾਂ ਉਹ ਅੱਲਾਹ ਦੇ ਹੁਕਮ ਨਾਲ ਦੋ ਸੌ ਉੱਪਰ ਭਾਰੀ ਜਿੱਤ ਪ੍ਰਾਪਤ ਕਰਨਗੇ ਜੇਕਰ ਹਜ਼ਾਰ ਹੋਣਗੇ ਤਾਂ ਦੋ ਹਜ਼ਾਰ ਤੇ ਭਾਰੂ ਰਹਿਣਗੇ ਅਤੇ ਅੱਲਾਹ ਦ੍ਰਿੜ ਭਰੋਸਾ ਰੱਖਣ ਵਾਲਿਆਂ ਦੇ ਨਾਲ ਹੈ।

(67) ਕਿਸੇ ਨਬੀ ਲਈ ਯੋਗ ਨਹੀਂ ਕਿ ਉਸ ਕੋਲ ਬੰਦੀ ਹੋਣ ਜਦੋਂ ਤੱਕ ਉਹ ਧਰਤੀ ਉੱਪਰ ਚੰਗੀ ਤਰਾਂ ਖ਼ੂਨ ਨਾ ਵਹਾ ਲੈਣ। ਤੁਸੀਂ ਸੰਸਾਰ ਦੇ ਸੁੱਖ ਆਰਾਮ ਚਾਹੁੰਦੇ ਹੋ ਅਤੇ ਅੱਲਾਹ ਪਰਲੋਕ ਨੂੰ ਚਾਹੁੰਦਾ ਹੈ। ਅੱਲਾਹ ਤਾਕਤ ਵਾਲਾ ਅਤੇ ਤਤਵੇਤਾ ਹੈ। (68) ਅਤੇ ਜੇਕਰ ਅੱਲਾਹ ਦਾ ਲਿਖਿਆ ਹੋਇਆ ਪਹਿਲਾਂ ਤੋਂ ਮੌਜੂਦ ਨਾ ਹੁੰਦਾ ਤਾਂ ਜਿਹੜਾ ਤਰੀਕਾ ਤੁਸੀਂ ਅਪਣਾਇਆ ਹੈ, ਉਸ ਲਈ ਤੁਹਾਨੂੰ ਸਖ਼ਤ ਸਜ਼ਾ ਹੋ ਜਾਂਦੀ। (69) ਇਸ ਲਈ ਜਿਹੜਾ ਮਾਲ ਤੁਸੀਂ ਪ੍ਰਾਪਤ ਕੀਤਾ ਹੈ, ਉਸ ਨੂੰ ਖਾਉ, ਇਹ ਤੁਹਾਡੇ ਲਈ ਜਾਇਜ਼ ਅਤੇ ਪਵਿੱਤਰ ਹੈ ਅਤੇ ਅੱਲਾਹ ਤੋਂ ਡਰੋ। ਬੇਸ਼ੱਕ ਅੱਲਾਹ ਮੁਆਫ਼ ਕਰਨ ਵਾਲਾ ਅਤੇ ਦਿਆਲੂ ਹੈ।

(70) ਹੇ ਨਬੀ! ਜੋ ਬੰਦੀ ਤੁਹਾਡੇ ਕਬਜ਼ੇ ਵਿਚ ਹਨ, ਉਨ੍ਹਾਂ ਨੂੰ ਕਹਿ ਦੇਵੋ ਕਿ ਜੇਕਰ ਅੱਲਾਹ ਤੁਹਾਡੇ ਦਿਲਾਂ ਵਿਚ ਕੋਈ ਨੇਕੀ ਪਾਵੇਗਾ ਤਾਂ ਜਿਹੜਾ ਕੁਝ ਤੁਹਾਡੇ ਤੋਂ ਲਿਆ ਗਿਆ ਹੈ, ਉਸ ਤੋਂ ਚੰਗਾ ਉਹ ਤੁਹਾਨੂੰ ਦੇ ਦੇਵੇਗਾ। ਤੁਹਾਨੂੰ ਅੱਲਾਹ ਮੁਆਫ਼ ਕਰ ਦੇਵੇਗਾ ਅਤੇ ਅੱਲਾਹ ਮੁਆਫ਼ ਕਰਨ ਵਾਲਾ ਦਿਆਲੂ ਹੈ। (71) ਅਤੇ ਜੇਕਰ ਇਹ ਤੁਹਾਡੇ ਨਾਲ ਵਿਸ਼ਵਾਸ਼ਘਾਤ ਕਰਨਗੇ ਤਾਂ ਇਸ ਤੋਂ ਪਹਿਲਾਂ (ਸਮਝੋ) ਇਨ੍ਹਾਂ ਨੇ ਅੱਲਾਹ ਨਾਲ ਵਿਸ਼ਵਾਸ਼ਘਾਤ ਕੀਤਾ ਹੈ। ਭਾਵ ਉਸ ਨੂੰ ਸਵੀਕਾਰ ਨਹੀਂ ਕੀਤਾ। ਇਸ ਲਈ ਅੱਲਾਹ ਨੇ ਤੁਹਾਨੂੰ ਇਨ੍ਹਾਂ ਤੇ ਕਬਜ਼ਾ ਦੇ ਦਿੱਤਾ। ਅੱਲਾਹ ਗਿਆਨ ਵਾਲਾ ਅਤੇ ਬਿਬੇਕ ਵਾਲਾ ਹੈ।

(72) ਜਿਹੜੇ ਲੋਕ ਈਮਾਨ ਲਿਆਏ ਅਤੇ ਜਿਨ੍ਹਾਂ ਨੇ ਹਿਜਰਤ (ਪ੍ਰਵਾਸ) ਕੀਤੀ ਅਤੇ ਅੱਲਾਹ ਦੇ ਰਾਹ ਵਿਚ ਆਪਣੀਆਂ ਜਾਨਾਂ ਅਤੇ ਮਾਲਾਂ ਦੇ ਸਹਿਤ ਜਿਹਾਦ ਕੀਤਾ, ਉਹ ਲੋਕ ਜਿਨ੍ਹਾਂ ਨੇ ਸ਼ਰਣ ਦਿੱਤੀ ਅਤੇ ਮਦਦ ਕੀਤੀ, ਉਹ ਲੋਕ ਇੱਕ ਦੂਜੇ ਦੇ ਮਿੱਤਰ ਹਨ। ਪਰ ਜਿਹੜੇ ਲੋਕ ਈਮਾਨ ਲਿਆਏ ਪਰ ਉਨ੍ਹਾਂ ਨੇ ਹਿਜਰਤ ਨਹੀਂ ਕੀਤੀ ਤਾਂ ਉਨ੍ਹਾਂ ਨਾਲ ਤੁਹਾਡੀ ਮਿੱਤਰਤਾ ਵਾਲਾ ਕੋਈ ਰਿਸ਼ਤਾ ਨਹੀਂ, ਜਦੋਂ ਤੱਕ ਉਹ ਹਿਜਰਤ ਕਰਕੇ ਨਾ ਆ ਜਾਣ। ਉਹ ਤੁਹਾਡੇ ਤੋਂ ਦੀਨ ਦੇ ਸਬੰਧ ਵਿਚ ਸਹਾਇਤਾ ਮੰਗਣ ਤਾਂ ਤੁਹਾਡੇ ਲਈ ਸਹਾਇਤਾ ਕਰਨੀ ਜ਼ਰੂਰੀ ਹੈ। ਬਿਨਾਂ ਇਸ ਤੋਂ ਕਿ ਮਦਦ ਕਿਸੇ ਅਜਿਹੀ ਕੌਮ ਦੇ ਖਿਲਾਫ਼ ਨਾ ਹੋਵੇ ਜਿਸ ਨਾਲ ਤੁਹਾਡਾ ਸਮਝੌਤਾ ਹੈ, ਅਤੇ ਜਿਹੜਾ ਕੁਝ ਤੁਸੀ ਕਰਦੇ ਹੋ, ਅੱਲਾਹ ਉਸ ਨੂੰ ਵੇਖ ਰਿਹਾ ਹੈ। (73) ਅਤੇ ਜਿਹੜੇ ਲੋਕ ਇਨਕਾਰੀ ਹਨ, ਉਹ ਵੀ ਇੱਕ ਦੂਜੇ ਦੇ ਮਿੱਤਰ ਹਨ। ਜੇਕਰ ਤੁਸੀ ਅਜਿਹਾ ਨਾ ਕਰੋਗੇ ਤਾਂ ਧਰਤੀ ਉੱਤੇ ਅਸ਼ਾਂਤੀ ਫੈਲ ਜਾਵੇਗੀ ਅਤੇ ਬੜੇ ਫਸਾਦ ਹੋਣਗੇ।

(74) ਅਤੇ ਜਿਹੜੇ ਲੋਕ ਈਮਾਨ ਲਿਆਏ ਅਤੇ ਉਨ੍ਹਾਂ ਨੇ ਹਿਜਰਤ ਕੀਤੀ ਅਤੇ ਅੱਲਾਹ ਦੇ ਰਾਹ ਵਿਚ ਜਿਹਾਦ ਕੀਤਾ ਅਤੇ ਜਿਨ੍ਹਾਂ ਲੋਕਾਂ ਨੇ ਸ਼ਰਣ ਦਿੱਤੀ ਤੇ ਮਦਦ ਕੀਤੀ, ਇਹ ਲੋਕ ਹੀ ਸੱਚੇ ਮੋਮਿਨ ਹਨ। ਉਨ੍ਹਾਂ ਲਈ ਮੁਆਫ਼ੀ ਹੈ ਅਤੇ ਸਭ ਤੋਂ ਚੰਗਾ ਰਿਜ਼ਕ ਹੈ। (75) ਅਤੇ ਜਿਹੜੇ ਲੋਕ ਬਾਅਦ ਵਿਚ ਈਮਾਨ ਲਿਆਏ ਅਤੇ ਹਿਜਰਤ ਕੀਤੀ, ਤੁਹਾਡੇ ਨਾਲ ਮਿਲ ਕੇ ਜਿਹਾਦ ਕੀਤਾ ਉਹ ਵੀ ਤੁਹਾਡੇ ਵਿਚੋਂ ਹੀ ਹਨ। ਅੱਲਾਹ ਦੀ ਕਿਤਾਬ ਅਨੁਸਾਰ ਲਹੂ ਸ਼ਰੀਕ ਰਿਸ਼ਤੇਦਾਰ ਇੱਕ-ਦੂਜੇ ਦੇ ਵਧੇਰੇ ਹੱਕਦਾਰ ਹਨ। ਬੇਸ਼ੱਕ ਅੱਲਾਹ ਹਰ ਚੀਜ਼ ਦਾ ਜਾਣਨਹਾਰ ਹੈ।

# 9. ਸੂਰਤ ਅਤ ਤੌਬਾ

### ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ੁਰਮਾਉਣ ਵਾਲਾ ਹੈ।

(1) ਵਿਰਕਤਾਂ ਬੇਮੁੱਖਾਂ ਦਾ ਐਲਾਨ ਹੈ, ਅੱਲਾਹ ਅਤੇ ਉਸ ਦੇ ਰਸੂਲ ਵੱਲੋਂ ਉਨ੍ਹਾਂ ਬਹੁ-ਦੇਵਵਾਦੀਆਂ ਲਈ ਜਿਨ੍ਹਾਂ ਨਾਲ ਤੁਸੀਂ ਸੰਧੀਆਂ ਕੀਤੀਆਂ ਸਨ। (2) ਤਾਂ ਤੁਸੀਂ ਲੋਕ ਦੇਸ਼ ਵਿਚ ਚਾਰ ਮਹੀਨੇ ਘੁੰਮ ਫਿਰ ਲਵੋ ਅਤੇ ਜਾਣ ਲਵੋ ਕਿ ਤੁਸੀ ਅੱਲਾਹ ਨੂੰ ਮਜਬੂਰ ਨਹੀਂ ਕਰ ਸਕਦੇ। ਅਤੇ ਇਹ ਕਿ ਅੱਲਾਹ ਇਨਕਾਰੀਆਂ ਨੂੰ

ਅਪਮਾਣਿਤ ਕਰਨ ਵਾਲਾ ਹੈ। (3) ਅੱਲਾਹ ਅਤੇ ਉਸ ਦੇ ਰਸੂਲ ਵੱਲੋਂ ਐਲਾਨ ਹੈ ਕਿ ਵੱਡੇ ਹੱਜ ਦੇ ਦਿਨ ਲੋਕਾਂ ਲਈ ਅੱਲਾਹ ਅਤੇ ਉਸ ਦਾ ਰਸੂਲ ਬਹੁਦੇਵ ਵਾਦੀਆਂ ਦੀ ਜ਼ਿੰਮੇਵਾਰੀ ਦੇ ਭਾਰ ਤੋਂ ਮੁਕਤ ਹੈ। ਹੁਣ ਜੇਕਰ ਤੁਸੀਂ ਲੋਕ ਤੌਬਾ ਕਰ ਲਵੋ ਤਾਂ ਤੁਹਾਡੇ ਲਈ ਚੰਗਾ ਹੈ। ਪਰ ਜੇਕਰ ਤੁਸੀਂ ਬੇਮੁਖ ਹੋਵੋਗੇ ਤਾਂ ਜਾਣ ਲਉ ਕਿ ਤੁਸੀਂ ਅੱਲਾਹ ਨੂੰ ਮਜਬੂਰ ਕਰਨ ਵਾਲੇ ਨਹੀਂ ਹੋ। ਅਤੇ ਇਨਕਾਰੀਆਂ ਨੂੰ ਸਖ਼ਤ ਸਜ਼ਾ ਦੀ ਖੁਸ਼ਖ਼ਬਰੀ ਦੇ ਦੇਵੋ। (4) ਪਰ ਜਿੰਨ੍ਹਾਂ ਮੁਸ਼ਰਕਾਂ (ਰੱਬ ਸ਼ਰੀਕ ਬਣਾਉਣ ਵਾਲੇ) ਨਾਲ ਤੁਸੀਂ ਸਮਝੌਤਾ ਕੀਤਾ ਸੀ, ਫਿਰ ਉਨ੍ਹਾਂ ਨੇ ਤੁਹਾਡੇ ਨਾਲ ਕੋਈ ਵਿਰੋਧਤਾ ਨਹੀਂ ਕੀਤੀ ਅਤੇ ਨਾ ਹੀ ਤੁਹਾਡੇ ਵਿਰੁੱਧ ਕਿਸੇ ਦੀ ਸਹਾਇਤਾ ਕੀਤੀ ਤਾਂ ਉਨ੍ਹਾਂ ਨਾਲ ਕੀਤਾ ਸਮਝੌਤਾ ਉਸ ਦੇ ਸਮੇਂ ਤੱਕ ਪੂਰਾ ਕਰੋ। ਬੇਸ਼ੱਕ ਅੱਲਾਹ ਸਦਾਚਾਰੀਆਂ ਨੂੰ ਪਸੰਦ ਕਰਦਾ ਹੈ।

(5) ਫਿਰ ਜਦੋਂ ਪਵਿੱਤਰ ਮਹੀਨੇ ਬਤੀਤ ਹੋ ਜਾਣ ਤਾਂ, ਜਿੱਥੇ ਵੀ ਦੇਖੋ ਬਹੁ-ਦੇਵਵਾਦੀਆਂ ਦੀ ਹੱਤਿਆ ਕਰ ਦਿਉ। ਉਨ੍ਹਾਂ ਨੂੰ ਫੜ੍ਹੋ, ਘੇਰੋ ਅਤੇ ਹਰੇਕ ਥਾਂ ਤੇ ਉਨ੍ਹਾਂ ਦੀ ਘਾਤ ਵਿਚ ਬੈਠੋ। ਫਿਰ ਜੇਕਰ ਉਹ ਤੌਬਾ ਕਰ ਲੈਣ ਅਤੇ ਨਮਾਜ਼ ਸਥਾਪਿਤ ਕਰਨ ਅਤੇ ਜ਼ਕਾਤ ਦੇਣ ਤਾਂ ਉਨ੍ਹਾਂ ਨੂੰ ਮੁਆਫ਼ ਕਰ ਦਿਉ। ਅੱਲਾਹ ਮੁਆਫ਼ ਕਰਨ ਵਾਲਾ ਅਤੇ ਰਹਿਮਤ ਕਰਨ ਵਾਲਾ ਹੈ। (6) ਅਤੇ ਜੇਕਰ ਸ਼ਿਰਕ ਕਰਨ ਵਾਲਿਆਂ ਵਿੱਚੋਂ ਕੋਈ ਬੰਦਾ ਤੁਹਾਡੇ ਤੋਂ ਸ਼ਰਣ ਮੰਗੇ ਤਾਂ ਉਸ ਨੂੰ ਸ਼ਰਣ ਦੇ ਦੇਵੋ ਤਾਂ ਕਿ ਉਹ ਅੱਲਾਹ ਦੇ ਸ਼ਬਦ ਸੁਣਨ। ਫਿਰ ਉਨ੍ਹਾਂ ਨੂੰ ਉਨ੍ਹਾਂ ਦੇ ਸੁਰੱਖਿਅਤ ਸਥਾਨ ਤੇ ਪਹੁੰਚਾ ਦੇਵੋ। ਇਹ ਇਸ ਲਈ ਹੈ ਕਿਉਂਕਿ ਇਹ ਲੋਕ ਸਮਝ ਨਹੀਂ ਰੱਖਦੇ।

(7) ਉਨ੍ਹਾਂ ਮੁਸ਼ਰਕਾਂ (ਰੱਬ ਦੇ ਸ਼ਰੀਕ ਠਹਿਰਾਉਣ ਵਾਲੇ) ਦੇ ਲਈ ਅੱਲਾਹ ਅਤੇ ਉਨ੍ਹਾਂ ਦੇ ਰਸੂਲਾਂ ਨਾਲ ਸਮਝੌਤਾ ਕਿਵੇਂ ਹੋ ਸਕਦਾ ਹੈ, ਪਰੰਤੂ ਜਿਨ੍ਹਾਂ ਲੋਕਾਂ ਨਾਲ ਤੁਸੀਂ ਸਮਝੌਤਾ ਕੀਤਾ ਸੀ ਮਸਜਿਦ-ਏ-ਹਰਾਮ (ਕਾਅਬਾ) ਦੇ ਨੇੜੇ, ਇਸ ਲਈ ਜਦੋਂ ਤੱਕ ਉਹ ਤੁਹਾਡੇ ਨਾਲ ਠੀਕ ਰਹਿਣ ਤੁਸੀਂ ਵੀ ਉਨ੍ਹਾਂ ਨਾਲ ਠੀਕ ਰਹੋ ਬੇਸ਼ੱਕ ਅੱਲਾਹ ਸਦਾਚਾਰੀਆਂ ਨੂੰ ਪਸੰਦ ਕਰਦਾ ਹੈ। (8) ਸਮਝੌਤਾ ਕਿਵੇਂ ਰਹੇਗਾ ਜਦੋਂ ਕਿ ਸਥਿੱਤੀ ਇਹ ਹੈ ਕਿ ਜੇਕਰ ਉਹ ਤੁਹਾਡੇ ਉੱਤੇ ਕਾਬੂ ਪਾਉਣ ਤਾਂ ਨਾ ਤੁਹਾਡੇ ਸੰਬੰਧ ਵਿਚ ਰਿਸ਼ਤੇਦਾਰੀ ਦਾ ਸਨਮਾਨ ਕਰਨ ਅਤੇ ਨਾ ਸਮਝੌਤੇ ਦਾ। ਉਹ ਤੁਹਾਨੂੰ ਆਪਣੀਆਂ ਜ਼ੁਬਾਨੀ ਗੱਲਾਂ ਨਾਲ ਸੰਤੁਸ਼ਟ ਕਰਨਾ ਚਾਹੁੰਦੇ ਹਨ ਪਰ ਉਨ੍ਹਾਂ ਦੇ ਦਿਲ

ਇਨਕਾਰੀ ਹਨ ਅਤੇ ਉਨ੍ਹਾਂ ਵਿਚੋਂ ਜ਼ਿਆਦਾਤਰ ਵਿਸ਼ਵਾਸ਼ਘਾਤੀ ਹਨ। (9) ਉਨ੍ਹਾਂ ਨੇ ਅੱਲਾਹ ਦੀਆਂ ਆਇਤਾਂ ਨੂੰ ਥੋੜ੍ਹੇ ਮੁੱਲ ਵਿਚ ਵੇਚ ਦਿੱਤਾ। ਫਿਰ ਉਨ੍ਹਾਂ ਨੇ ਅੱਲਾਹ ਦੇ ਰਾਹ ਤੋਂ ਰੋਕਿਆ। ਬਹੁਤ ਬੁਰਾ ਹੈ ਜਿਹੜਾ ਉਹ ਕਰ ਰਹੇ ਹਨ। (10) ਕਿਸੇ ਮੋਮਿਨ (ਸ਼ਰਧਾਵਾਨ) ਦੇ ਮਾਮਲੇ ਵਿਚ ਨਾ ਉਹ ਕਿਸੇ ਰਿਸ਼ਤੇ ਦਾ ਸਨਮਾਨ ਕਰਦੇ ਹਨ ਅਤੇ ਨਾ ਸਮਝੌਤੇ ਦਾ। ਇਹੀ ਲੋਕ ਅਤਿਆਚਾਰ ਕਰਨ ਵਾਲੇ ਹਨ। (11) ਇਸ ਲਈ ਜੇਕਰ ਉਹ ਤੌਬਾ ਕਰਨ ਅਤੇ ਨਮਾਜ਼ ਸਥਾਪਿਤ ਕਰਨ ਅਤੇ ਜ਼ਕਾਤ ਦੇਣ ਤਾਂ ਉਹ ਤੁਹਾਡੇ ਧਰਮੀ ਭਰਾ ਹਨ ਅਤੇ ਇਨ੍ਹਾਂ ਆਇਤਾਂ ਨੂੰ ਜਾਨਣ ਵਾਲਿਆਂ ਲਈ ਅਸੀਂ ਸਪੱਸ਼ਟ ਬਿਆਨ ਕਰਦੇ ਹਾਂ।

(12) ਅਤੇ ਜੇਕਰ ਸਮਝੌਤੇ ਤੋਂ ਬਾਅਦ ਇਹ ਆਪਣੀਆਂ ਸਹੁੰਆਂ ਤੋੜ ਦੇਣ ਅਤੇ ਤੁਹਾਡੇ ਧਰਮ ਵਿਚ ਨੁਕਸ ਕੱਢਣ ਤਾਂ ਇਨਕਾਰੀਆਂ ਦੇ ਮੁਖੀਆਂ ਨਾਲ ਯੁੱਧ ਕਰੋ ਤਾਂ ਕਿ ਉਹ ਰੁਕ ਜਾਣ। ਬਿਨਾਂ ਸ਼ੱਕ ਉਨ੍ਹਾਂ ਦੀ ਸਹੁੰ ਕੁਝ ਨਹੀਂ। (13) ਕੀ ਤੁਸੀਂ ਉਨ੍ਹਾਂ ਲੋਕਾਂ ਨਾਲ ਨਾ ਲੜੋਗੇ ਜਿਨ੍ਹਾਂ ਨੇ ਸਮਝੌਤੇ ਨੂੰ ਤੋੜ ਦਿੱਤਾ ਅਤੇ ਰਸੂਲ ਨੂੰ ਕੱਢਣ ਦੀ ਗ਼ਲਤੀ ਕੀਤੀ ਅਤੇ ਉਹ ਹੀ ਹਨ ਜਿਨ੍ਹਾਂ ਨੇ ਤੁਹਾਡੇ ਨਾਲ ਯੁੱਧ ਵਿਚ ਪਹਿਲ ਕੀਤੀ। ਕੀ ਤੁਸੀਂ ਉਨ੍ਹਾਂ ਤੋਂ ਡਰੋਗੇ?ਅੱਲਾਹ ਵੱਧ ਹੱਕਦਾਰ ਹੈ ਕਿ ਤੁਸੀਂ ਉਸ ਤੋਂ ਡਰੋ ਜੇਕਰ ਤੁਸੀਂ ਮੋਮਿਨ ਹੋ। (14) ਉਨ੍ਹਾਂ ਨਾਲ ਯੁੱਧ ਕਰੋ। ਅੱਲਾਹ ਤੁਹਾਡੇ ਹੱਥੋਂ ਉਨ੍ਹਾਂ ਨੂੰ ਸਜ਼ਾ ਦਿਵਾਏਗਾ ਅਤੇ ਉਨ੍ਹਾਂ ਨੂੰ ਬੇਇੱਜ਼ਤ ਕਰੇਗਾ ਅਤੇ ਤੁਹਾਨੂੰ ਉਨ੍ਹਾਂ ਉੱਪਰ ਸ੍ਰਿਸ਼ੇਟਤਾ ਪ੍ਰਦਾਨ ਕਰੇਗਾ ਅਤੇ ਉਹ ਸ਼ਰਧਾਲੂ ਲੋਕਾਂ ਦੇ ਹਿਰਦੇ ਨੂੰ ਠੰਢਾ ਕਰੇਗਾ ਅਤੇ ਉਨ੍ਹਾਂ ਦੇ ਹਿਰਦੇ ਦੀ ਈਰਖਾ ਨੂੰ ਵੀ ਦੂਰ ਕਰੇਗਾ। (15) ਅਤੇ ਅੱਲਾਹ ਜਿਸਨੂੰ ਚਾਹੇਗਾ ਮੁਆਫ਼ ਕਰੇਗਾ। ਅੱਲਾਹ ਸਰਵਗਿਆਤਾ ਅਤੇ ਤੱਤਵੇਤਾ ਹੈ।

(16) ਕੀ ਤੁਸੀਂ ਇਹ ਸੋਚ ਰੱਖਿਆ ਹੈ ਕਿ ਤੁਸੀਂ ਛੱਡ ਦਿੱਤੇ ਜਾਓਗੇ, ਹਾਲਾਂਕਿ ਅਜੇ ਅੱਲਾਹ ਨੇ ਉਨ੍ਹਾਂ ਲੋਕਾਂ ਨੂੰ ਜਾਂਚਿਆ ਹੀ ਨਹੀਂ ਜਿਨ੍ਹਾਂ ਨੇ ਜਿਹਾਦ ਕੀਤਾ ਅਤੇ ਜਿਨ੍ਹਾਂ ਨੇ ਅੱਲਾਹ, ਉਸ ਦੇ ਰਸੂਲ ਅਤੇ ਮੋਮਿਨਾਂ ਤੋਂ ਇਲਾਵਾ ਕਿਸੇ ਨੂੰ ਮਿੱਤਰ ਨਹੀਂ ਬਣਾਇਆ ਅਤੇ ਅੱਲਾਹ ਜਾਣਦਾ ਹੈ। ਜੋ ਕੁਝ ਤੁਸੀਂ ਕਰਦੇ ਹੋ।

(17) ਮੁਸ਼ਰਿਕਾਂ ਦਾ ਕੰਮ ਨਹੀਂ ਕਿ ਉਹ ਅੱਲਾਹ ਦੀਆਂ ਮਸਜਿਦਾਂ ਨੂੰ ਆਬਾਦ ਕਰਨ। ਜਦਕਿ ਉਹ ਖ਼ੁਦ ਆਪਣੇ ਵੱਲੋਂ ਕੀਤੀ ਰੱਬ ਦੀ ਅਵੱਗਿਆ ਦੇ ਗਵਾਹ ਹਨ। ਉਨ੍ਹਾਂ ਲੋਕਾਂ ਦੇ ਕਰਮ ਬੇਕਾਰ ਗਏ ਅਤੇ ਉਹ ਹਮੇਸ਼ਾ ਅੱਗ ਵਿਚ

ਰਹਿਣ ਵਾਲੇ ਹਨ। (18) ਅੱਲਾਹ ਦੀਆਂ ਮਸਜਿਦਾਂ ਨੂੰ ਤਾਂ ਉਹ ਆਬਾਦ ਕਰਦਾ ਹੈ ਜਿਹੜਾ ਪ੍ਰਲੋਕ ਦੇ ਦਿਨ ਉੱਪਰ ਭਰੋਸਾ ਕਰੇ, ਨਮਾਜ਼ ਸਥਾਪਿਤ ਕਰੇ, ਜ਼ਕਾਤ ਦੇਵੇ ਅਤੇ ਅੱਲਾਹ ਤੋਂ ਬਿਨ੍ਹਾਂ ਕਿਸੇ ਤੋਂ ਨਾ ਡਰੇ। ਅਜਿਹੇ ਲੋਕਾਂ ਤੋਂ ਉਮੀਦ ਹੈ ਕਿ ਉਹ ਚੰਗੇ ਰਾਹ ਪਾਉਣ ਵਾਲੇ ਬਣਨ। (19) ਕੀ ਤੁਸੀਂ ਹਾਜੀਆਂ ਨੂੰ ਜਲ ਛਕਾਉਣ ਅਤੇ ਮਸਜਿਦ-ਏ-ਹਰਾਮ ਨੂੰ ਵਸਾਉਣ ਬਰਾਬਰ ਕਰ ਦਿੱਤਾ। ਉਸ ਬੰਦੇ ਦੇ ਜਿਸ ਨੇ ਅੱਲਾਹ ਅਤੇ ਪ੍ਰਲੋਕ ਦੇ ਦਿਨ ਉੱਪਰ ਭਰੋਸਾ ਕੀਤਾ ਅਤੇ ਅੱਲਾਹ ਦੇ ਰਾਹ ਵਿਚ ਜਿਹਾਦ ਕੀਤਾ। ਅੱਲਾਹ ਦੇ ਕੋਲ ਇਹ ਦੋਵੇਂ ਬਰਾਬਰ ਨਹੀਂ ਹੋ ਸਕਦੇ। ਅੱਲਾਹ ਜ਼ਾਲਿਮਾਂ ਨੂੰ ਆਪਣਾ ਰਾਹ ਨਹੀਂ ਦਿਖਾਉਂਦਾ। (20) ਜਿਹੜੇ ਲੋਕ ਈਮਾਨ ਲਿਆਏ ਅਤੇ ਉਨ੍ਹਾਂ ਨੇ ਹਿਜਰਤ ਕੀਤੀ ਅਤੇ ਅੱਲਾਹ ਦੇ ਰਾਹ ਵਿਚ ਆਪਣੀ ਜਾਨ ਅਤੇ ਮਾਲ ਸਹਿਤ ਜਿਹਾਦ ਕੀਤਾ। ਉਨ੍ਹਾਂ ਦੀ ਪਦਵੀ ਅੱਲਾਹ ਦੇ ਸਾਹਮਣੇ ਵੱਡੀ ਹੈ ਅਤੇ ਇਹ ਲੋਕ ਹੀ ਸਫ਼ਲ ਹਨ। (21) ਉਨ੍ਹਾਂ ਦਾ ਰੱਬ ਉਨ੍ਹਾਂ ਨੂੰ ਆਪਣੀ ਰਹਿਮਤ ਅਤੇ ਪ੍ਰਸੰਨਤਾ ਦੀ ਖੁਸ਼ਖ਼ਬਰੀ ਦਿੰਦਾ ਹੈ ਅਤੇ ਅਜਿਹੇ ਬਾਗ਼ਾਂ ਦੀ ਜਿਨ੍ਹਾਂ ਵਿਚ ਉਨ੍ਹਾਂ ਲਈ ਹਮੇਸ਼ਾ ਰਹਿਣ ਵਾਲੀਆਂ ਨਿਅਮਤਾਂ (ਬਖਸ਼ਿਸ਼ਾਂ) ਹੋਣਗੀਆਂ। (22) ਉਸ ਵਿਚ ਉਹ ਹਮੇਸ਼ਾ ਰਹਿਣਗੇ। ਬਿਨਾਂ ਸ਼ੱਕ ਅੱਲਾਹ ਪਾਸ ਹੀ ਇਸ ਦਾ ਵੱਡਾ ਫ਼ਲ ਹੈ।

(23) ਹੇ ਈਮਾਨ ਵਾਲਿਓ! ਆਪਣੇ ਪਿਤਾ ਅਤੇ ਆਪਣੇ ਭਰਾਵਾਂ ਨੂੰ ਵੀ ਮਿੱਤਰ ਨਾ ਬਣਾਉ ਜੇਕਰ ਉਹ ਈਮਾਨ ਪੱਖੋਂ ਇਨਕਾਰ ਨੂੰ ਪਿਆਰਾ ਸਮਝਣ। ਤੁਹਾਡੇ ਵਿਚੋਂ ਜਿਹੜੇ ਉਨ੍ਹਾਂ ਨੂੰ ਆਪਣਾ ਮਿੱਤਰ ਬਣਾਉਣਗੇ ਤਾਂ ਅਜਿਹੇ ਲੋਕ ਹੀ ਜ਼ਾਲਿਮ ਹਨ। (24) ਆਖੋ ਕਿ ਜੇਕਰ ਤੁਹਾਡੇ ਪਿਤਾ, ਬੇਟੇ, ਭਰਾ, ਪਤਨੀਆਂ, ਪਰਿਵਾਰ, ਸੰਪਤੀ ਜਿਹੜੀ ਤੁਸੀਂ ਕਮਾਈ ਹੈ ਅਤੇ ਉਹ ਕਾਰੋਬਾਰ ਜਿਸ ਦੇ ਬੰਦ ਹੋਣ ਤੋਂ ਤੁਸੀਂ ਘਬਰਾਉਂਦੇ ਹੋ ਅਤੇ ਉਹ ਘਰ ਜਿਸ ਨੂੰ ਤੁਸੀਂ ਪਸੰਦ ਕਰਦੇ ਹੋ ਇਹ ਸਾਰਾ ਕੁਝ ਅੱਲਾਹ ਅਤੇ ਉਸ ਦੇ ਰਸੂਲ ਦੇ ਮਾਰਗ ਵਿਚ ਜਿਹਾਦ ਕਰਨ ਤੋਂ ਵੀ ਜ਼ਿਆਦਾ ਪਿਆਰਾ ਹੈ ਤਾਂ ਉਦੋਂ ਤੱਕ ਉਡੀਕ ਕਰੋ ਜਦੋਂ ਤੱਕ ਅੱਲਾਹ ਆਪਣਾ ਹੁਕਮ ਨਾ ਭੇਜੇ। ਅੱਲਾਹ ਇਨਕਾਰੀਆਂ ਨੂੰ ਰਾਹ ਨਹੀਂ ਵਿਖਾਉਂਦਾ।

(25) ਬੇਸ਼ੱਕ ਅੱਲਾਹ ਨੇ ਬਹੁਤ ਸਾਰੇ ਮੌਕਿਆਂ ਉੱਪਰ ਤੁਹਾਡੀ ਮਦਦ ਕੀਤੀ ਹੈ ਅਤੇ ਹੁਨੈਨ ਦੇ ਦਿਨ ਵੀ ਜਦੋਂ ਤੁਹਾਨੂੰ ਬਹੁਗਿਣਤੀ ਦੇ ਹੰਕਾਰ ਨੇ ਚੂਰ ਕਰ ਦਿੱਤਾ ਸੀ। ਫਿਰ ਉਹ (ਬਹੁਗਿਣਤੀ) ਤੁਹਾਡੇ ਕੁਝ ਵੀ ਕੰਮ ਨਾ ਆਈ। ਅਤੇ

ਧਰਤੀ ਆਪਣੀ ਵਿਸ਼ਾਲਤਾ ਤੋਂ ਬਾਅਦ ਵੀ ਤੁਹਾਡੇ ਲਈ ਸੌੜੀ ਹੋ ਗਈ। ਫਿਰ ਤੁਸੀਂ ਪਿੱਠ ਦਿਖਾ ਕੇ ਭੱਜ ਨਿਕਲੇ। (26) ਇਸ ਤੋਂ ਬਾਅਦ ਅੱਲਾਹ ਨੇ ਆਪਣੇ ਰਸੂਲ ਅਤੇ ਮੋਮਿਨਾ ਉੱਪਰ ਆਪਣੀ ਸਕੀਨਤ (ਸਥਿੱਰਤਾ) ਉਤਾਰੀ ਅਤੇ ਅਜਿਹੀ ਫੌਜ ਉਤਾਰੀ ਜਿਸ ਨੂੰ ਤੁਸੀਂ ਨਹੀਂ ਦੇਖਿਆ ਅਤੇ ਅੱਲਾਹ ਨੇ ਇਨਕਾਰੀਆਂ ਨੂੰ ਖ਼ਤਮ ਕਰ ਦਿੱਤਾ। ਇਹ ਹੀ ਇਨਕਾਰੀਆਂ ਦਾ ਬਦਲਾ ਸੀ। (27) ਫਿਰ ਇਸ ਤੋਂ ਬਾਅਦ ਅੱਲਾਹ ਜਿਸ ਨੂੰ ਚਾਹੇ ਮੁਆਫੀ ਦਾ ਮੌਕਾ ਬਖਸ਼ੇ ਅਤੇ ਅੱਲਾਹ ਮੁਆਫ਼ ਕਰਨ ਵਾਲਾ ਰਹਿਮਤ ਵਾਲਾ ਹੈ। (28) ਹੇ ਈਮਾਨ ਵਾਲਿਓ! ਸ਼ਿਰਕ ਕਰਨ ਵਾਲੇ ਅਪਵਿੱਤਰ ਹਨ। ਇਸ ਲਈ ਉਹ ਇਸ ਸਾਲ ਤੋਂ ਬਾਅਦ ਮਸਜਿਦ-ਏ-ਹਰਾਮ ਦੇ ਨੇੜੇ ਨਾ ਆਉਣ। ਜੇਕਰ ਤੁਹਾਨੂੰ ਕੰਗਾਲੀ ਦਾ ਡਰ ਹੈ, ਤਾਂ ਅੱਲਾਹ ਜੇ ਚਾਹੇਗਾ ਤਾਂ ਤੁਹਾਨੂੰ ਆਪਣੀ ਕਿਰਪਾ ਨਾਲ ਨਿਹਾਲ ਕਰ ਦੇਵੇਗਾ। ਅੱਲਾਹ ਗਿਆਨਵਾਨ ਅਤੇ ਬਿਬੇਕਸ਼ੀਲ ਹੈ।

(29) ਇਨ੍ਹਾਂ ਕਿਤਾਬ ਵਾਲਿਆਂ ਨਾਲ ਯੁੱਧ ਕਰੋ ਜਿਹੜੇ ਨਾ ਤਾ ਅੱਲਾਹ ਉੱਪਰ ਭਰੋਸਾ ਰੱਖਦੇ ਹਨ ਨਾ ਪ੍ਰਲੋਕ ਦੇ ਦਿਨ ਉੱਪਰ ਅਤੇ ਨਾ ਅੱਲਾਹ ਅਤੇ ਉਸ ਦੇ ਰਸੂਲ ਉੱਪਰ। ਅੱਲਾਹ ਅਤੇ ਉਸ ਦੇ ਰਸੂਲ ਵਲੋਂ ਹਰਾਮ ਕੀਤੇ ਹੋਏ ਨੂੰ ਜਿਹੜੇ ਹਰਾਮ ਨਹੀਂ ਮੰਨਦੇ ਹਨ ਅਤੇ ਨਾ ਸੱਚੇ ਧਰਮ ਨੂੰ ਆਪਣਾ ਧਰਮ ਬਣਾਉਂਦੇ ਹਨ। ਇੱਥੋਂ ਤੱਕ ਕਿ ਉਹ ਆਪਣੇ ਹੱਥਾਂ ਨਾਲ (ਜਜ਼ੀਆ) ਦੇਣ ਅਤੇ ਅਧੀਨ ਰਹਿਣ। (30) ਅਤੇ ਯਹੂਦੀਆਂ ਨੇ ਕਿਹਾ ਕਿ ਉਜੈਰ ਅੱਲਾਹ ਦੇ ਪੁੱਤਰ ਹਨ। ਇਸਾਈਆਂ ਨੇ ਕਿਹਾ ਕਿ ਮਸੀਹ ਅੱਲਾਹ ਦੇ ਬੇਟੇ ਹਨ। ਇਹ ਉਨ੍ਹਾਂ ਦੇ ਆਪਣੇ ਮੂੰਹ ਦੀਆਂ ਗੱਲਾਂ ਹਨ। ਇਹ ਉਨ੍ਹਾਂ ਲੋਕਾਂ ਦੀ ਨਕਲ ਕਰ ਰਹੇ ਹਨ ਜਿਨ੍ਹਾਂ ਨੇ ਉਨ੍ਹਾਂ ਤੋਂ ਪਹਿਲਾਂ ਇਨਕਾਰ (ਕੁਫ਼ਰ) ਕੀਤਾ। ਇਹ ਕਿਧਰ ਜਾ ਰਹੇ ਹਨ?ਅੱਲਾਹ ਇਨ੍ਹਾਂ ਨੂੰ ਦਫ਼ਾ ਕਰੇ। (31) ਉਨ੍ਹਾਂ ਨੇ ਅੱਲਾਹ ਤੋਂ ਬਿਨਾਂ ਆਪਣੇ ਧਾਰਮਿਕ ਆਗੂਆਂ ਨੂੰ ਅਤੇ ਸੰਸਾਰ ਤਿਆਗੀ ਸਾਧੂ ਸੰਤਾਂ ਨੂੰ ਆਪਣਾ ਰੱਬ ਬਣਾ ਲਿਆ ਅਤੇ ਮਰੀਅਮ ਦੇ ਪੁੱਤਰ ਮਸੀਹ ਨੂੰ ਵੀ (ਇਹ ਰੱਬ ਮੰਨਣ ਲੱਗੇ)। ਹਾਲਾਂਕਿ ਉਸ ਨੂੰ ਸਿਰਫ਼ ਇਹੀ ਹੁਕਮ ਦਿੱਤਾ ਸੀ ਕਿ ਉਹ ਇੱਕ ਰੱਬ ਦੀ ਬੰਦਗੀ ਕਰੇ ਕਿਉਂਕਿ (ਅੱਲਾਹ ਤੋਂ ਬਿਨਾਂ) ਕੋਈ ਪੂਜਣਯੋਗ ਨਹੀਂ। ਉਹ ਉਸ ਤੋਂ ਪਵਿੱਤਰ ਹੈ ਜਿਸ ਨੂੰ ਉਹ (ਅੱਲਾਹ ਦਾ) ਸ਼ਰੀਕ ਮੰਨਦੇ ਹਨ।

(32) ਉਹ ਚਾਹੁੰਦੇ ਹਨ ਕਿ ਉਹ ਅੱਲਾਹ ਦੇ ਨੂਰ ਨੂੰ ਆਪਣੇ ਮੂੰਹ ਦੀ (ਫੂਕ) ਨਾਲ ਬੁਝਾ ਦੇਣ। ਅੱਲਾਹ ਆਪਣੇ ਨੂਰ ਨੂੰ ਪੂਰਨ ਕੀਤੇ ਬਿਨਾਂ ਮੰਨਣ ਵਾਲਾ ਨਹੀਂ। ਚਾਹੇ ਇਨਕਾਰੀਆਂ ਨੂੰ ਇਹ ਕਿੰਨ੍ਹਾ ਹੀ ਨਾ-ਪਸੰਦ ਕਿਉਂ ਨਾ ਹੋਵੇ। (33) ਉਸ ਨੇ ਆਪਣੇ ਰਸੂਲ ਨੂੰ ਮਾਰਗ ਦਰਸ਼ਨ ਅਤੇ ਸੱਚੇ ਧਰਮ ਦੇ ਨਾਲ ਭੇਜਿਆ ਤਾਂ ਕਿ ਉਸ ਨੂੰ ਸਾਰੀਆਂ ਕੂੜ ਕ੍ਰਿਆਵਾਂ ਉੱਪਰ ਭਾਰੂ ਕਰੇ। ਚਾਹੇ ਇਹ ਬਹੁ-ਦੇਵਵਾਦੀਆਂ ਨੂੰ ਕਿੰਨਾਂ ਵੀ ਨਾਪਸੰਦ ਕਿਉਂ ਨਾ ਹੋਵੇ।

(34) ਹੇ ਈਮਾਨ ਵਾਲਿਓ! ਕਿਤਾਬ ਵਾਲਿਆਂ ਦੇ ਜ਼ਿਆਦਾਤਰ ਧਰਮ ਗਿਆਤਾ ਅਤੇ ਸੰਸਾਰ ਤਿਆਗੀ ਲੋਕਾਂ ਦੀ ਜਾਇਦਾਦ ਨਜਾਇਜ਼ ਢੰਗ ਨਾਲ ਖਾਂਦੇ ਹਨ ਅਤੇ ਲੋਕਾਂ ਨੂੰ ਅੱਲਾਹ ਦੇ ਰਾਹ ਤੋਂ ਰੋਕਦੇ ਹਨ ਅਤੇ ਜਿਹੜੇ ਲੋਕ ਸੋਨਾ ਚਾਂਦੀ ਇਕੱਠਾ ਕਰੀ ਰੱਖਦੇ ਹਨ ਅਤੇ ਉਸ ਨੂੰ ਅੱਲਾਹ ਦੇ ਰਾਹ ਵਿਚ ਖਰਚ ਨਹੀਂ ਕਰਦੇ। ਉਨ੍ਹਾਂ ਲਈ ਸਖ਼ਤ ਸਜ਼ਾ ਦੀ ਖਬਰ ਦੇ ਦੇਵੋ। (35) ਉਸ ਦਿਨ ਉਸ ਦੌਲਤ ਨੂੰ ਨਰਕ ਦੀ ਅੱਗ ਵਿਚ ਤਪਾਇਆ ਜਾਵੇਗਾ। ਅਤੇ ਫਿਰ ਉਸ ਨਾਲ ਉਨ੍ਹਾਂ ਦੇ ਮੱਥੇ ਅਤੇ ਉਨ੍ਹਾਂ ਦੀਆਂ ਕੱਛਾਂ ਅਤੇ ਪਿੱਠਾਂ ਨੂੰ ਦਾਗਿਆ ਜਾਵੇਗਾ। ਇਹ ਹੀ ਹੈ ਉਹ ਜਿਸ ਨੂੰ ਤੁਸੀਂ ਆਪਣੇ ਲਈ ਇਕੱਠਾ ਕੀਤਾ ਸੀ। ਹੁਣ ਚੱਖੋ (ਇਸ ਦਾ ਸਵਾਦ) ਜੋ ਤੁਸੀਂ ਇਕੱਠਾ ਕਰਦੇ ਰਹੇ।

(36) ਅੱਲਾਹ ਦੀ ਕਿਤਾਬ ਵਿਚ ਮਹੀਨਿਆਂ ਦੀ ਗਿਣਤੀ ਅੱਲਾਹ ਦੇ ਨੇੜੇ ਬਾਰਾਂ ਹੈ। ਉਸ ਦਿਨ ਤੋਂ ਜਦੋਂ ਅੱਲਾਹ ਨੇ ਅਸਮਾਨਾਂ ਅਤੇ ਧਰਤੀ ਨੂੰ ਪੈਦਾ ਕੀਤਾ। ਉਨ੍ਹਾਂ ਵਿਚੋਂ ਚਾਰ ਮਹੀਨੇ ਪਵਿੱਤਰਤਾ ਵਾਲੇ ਹਨ। ਇਹ ਹੀ ਸਿੱਧਾ ਰਾਹ ਹੈ। ਇਸ ਲਈ ਇਨ੍ਹਾਂ ਮਹੀਨਿਆਂ ਵਿਚ ਆਪਣੇ ਆਪ ਉੱਪਰ ਜ਼ੁਲਮ ਨਾ ਕਰੋ ਅਤੇ ਬੁੱਤਪ੍ਰਸਤੀ ਕਰਨ ਵਾਲਿਆਂ ਨਾਲ ਸਾਰੇ ਇੱਕਠੇ ਹੋ ਕੇ ਯੁੱਧ ਕਰੋ। ਜਿਸ ਤਰ੍ਹਾਂ ਉਹ ਸਾਰੇ ਇਕੱਠੇ ਹੋ ਕੇ ਤੁਹਾਡੇ ਨਾਲ ਲੜਦੇ ਹਨ, ਸਮਝ ਲਵੋ ਕਿ ਰੱਬ ਭੈਅ ਅਤੇ ਸੰਜਮ ਰੱਖਣ ਵਾਲਿਆਂ ਦੇ ਨਾਲ ਹੈ। (37) ਮਹੀਨਿਆਂ ਨੂੰ ਘਟਾ ਵਧਾ ਦੇਣਾ ਉਲੰਘਣਾ ਹੈ ਅਤੇ ਇਸ ਤਰ੍ਹਾਂ ਕਰਨ ਨਾਲ ਅੱਲਾਹ ਦੀ ਉਲੰਘਣਾ ਕਰਨ ਵਾਲੇ ਗੁੰਮਰਾਹੀ ਵਿਚ ਪੈਂਦੇ ਹਨ। ਉਹ ਕਿਸੇ ਸਾਲ ਹਰਾਮ ਦੇ ਮਹੀਨੇ ਨੂੰ ਹਲਾਲ ਬਣਾ ਲੈਂਦੇ ਹਨ ਅਤੇ ਕਿਸੇ ਸਾਲ ਉਸ ਨੂੰ ਹਰਾਮ ਕਰ ਦਿੰਦੇ ਹਨ ਤਾਂ ਕਿ ਅੱਲਾਹ ਦੇ ਹਰਾਮ ਕੀਤੇ ਮਹੀਨਿਆਂ ਦੀ ਗਿਣਤੀ ਪੂਰੀ ਕਰਕੇ ਉਸ ਦੇ ਨਾਲ ਹਰਾਮ ਕੀਤੇ ਹੋਏ ਨੂੰ ਹਲਾਲ

ਕਰ ਲੈਣ। ਉਨ੍ਹਾਂ ਦੇ ਮਾੜੇ ਕੰਮ ਉਨ੍ਹਾਂ ਲਈ ਮਨਮੋਹਕ ਬਣਾ ਦਿੱਤੇ ਗਏ ਹਨ। ਅੱਲਾਹ ਇਨਕਾਰੀਆਂ ਨੂੰ ਰਾਹ ਨਹੀਂ ਵਿਖਾਉਂਦਾ।

(38) ਹੇ ਈਮਾਨ ਵਾਲਿਓ! ਤੁਹਾਨੂੰ ਕੀ ਹੋ ਗਿਆ ਹੈ ਜਦੋਂ ਤੁਹਾਨੂੰ ਕਿਹਾ ਜਾਂਦਾ ਹੈ ਕਿ ਅੱਲਾਹ ਦੇ ਰਾਹ ਵਿਚ ਨਿਕਲੋ ਤਾਂ ਤੁਸੀਂ ਜ਼ਮੀਨ ਨਾਲ ਚਿਪਕ ਜਾਂਦੇ ਹੋ। ਕੀ ਤੁਸੀਂ ਪ੍ਰਲੋਕ ਦੀ ਤੁਲਨਾ ਵਿਚ ਸੰਸਾਰੀ ਜੀਵਨ ਉੱਪਰ ਸੰਤੁਸ਼ਟ ਹੋ ਗਏ ਹੋ। ਪ੍ਰਲੋਕ ਦੀ ਤੁਲਨਾ ਵਿਚ ਸੰਸਾਰਿਕ ਜੀਵਨ ਦੀਆਂ ਵਸਤੂਆਂ ਬਹੁਤ ਥੋੜ੍ਹੀਆਂ ਹਨ। (39) ਜੇਕਰ ਤੁਸੀਂ (ਅੱਲਾਹ ਦੇ ਰਾਹ) ਵਿਚ ਨਹੀਂ ਨਿਕਲੋਗੇ ਤਾਂ ਅੱਲਾਹ ਤੁਹਾਨੂੰ ਦਰਦਨਾਕ ਸਜ਼ਾ ਦੇਵੇਗਾ ਅਤੇ ਤੁਹਾਡੀ ਥਾਂ ਉਹ ਦੂਸਰੀ ਕੌਮ ਨੂੰ ਲੈ ਆਵੇਗਾ। ਅਤੇ ਤੁਸੀਂ ਅੱਲਾਹ ਦਾ ਕੁਝ ਵਿਗਾੜ ਨਾ ਸਕੋਗੇ ਅਤੇ ਅੱਲਾਹ ਨੂੰ ਹਰ ਚੀਜ਼ ਦੀ ਤਾਕਤ ਪ੍ਰਾਪਤ ਹੈ। (40) ਜੇਕਰ ਤੁਸੀਂ ਰਸੂਲ ਦੀ ਸਹਾਇਤਾ ਨਾ ਕਰੋਗੇ ਤਾਂ ਅੱਲਾਹ ਖ਼ੁਦ ਉਸ ਦੀ ਸਹਾਇਤਾ ਕਰ ਚੁੱਕਿਆ ਹੈ। ਜਦੋਂ ਕਿ ਇਨਕਾਰੀਆਂ ਨੇ ਉਸ ਨੂੰ ਕੱਢ ਦਿੱਤਾ ਸੀ। ਉਹ ਸਿਰਫ਼ ਦੋਹਾਂ ਵਿਚੋਂ ਦੂਜਾ ਸੀ, ਜਦੋਂ ਉਹ ਦੋਵੇਂ ਗੁਫ਼ਾ ਵਿਚ ਸਨ। ਜਦੋਂ ਉਹ ਆਪਣੇ ਸਾਥੀ ਨੂੰ ਕਹਿ ਰਿਹਾ ਸੀ ਕਿ ਚਿੰਤਾ ਨਾ ਕਰ ਅੱਲਾਹ ਸਾਡੇ ਨਾਲ ਹੈ। ਇਸ ਲਈ ਅੱਲਾਹ ਨੇ ਉਸ ਉੱਪਰ ਆਪਣੀ ਬਖਸ਼ਿਸ਼ ਕੀਤੀ, ਉਸ ਦੇ ਮਨ ਨੂੰ ਸਹਾਰਾ ਦਿੱਤਾ ਅਤੇ ਆਪਣੀਆਂ ਫੌਜਾਂ ਨਾਲ ਉਸ ਦੀ ਸਹਾਇਤਾ ਕੀਤੀ ਜਿਹੜੀਆਂ ਤੁਹਾਨੂੰ ਦਿਖਾਈ ਨਹੀਂ ਦਿੰਦੀਆਂ ਸਨ। ਅੱਲਾਹ ਨੇ ਇਨਕਾਰੀਆਂ ਦੀ ਗੱਲ ਰੱਦ ਕਰ ਦਿੱਤੀ ਅਤੇ ਅੱਲਾਹ ਦੀ ਤਾਂ ਗੱਲ ਹੀ ਬਹੁਤ ਉਚੀ ਹੈ ਅਤੇ ਅੱਲਾਹ ਬਹੁਤ ਜ਼ੋਰਾਵਰ ਅਤੇ ਤੱਤਵੇਤਾ ਹੈ।

(41) ਹਲਕੇ ਅਤੇ ਭਾਰੀ ਅਤੇ ਆਪਣੀ ਸੰਪਤੀ ਅਤੇ ਆਪਣੇ ਪ੍ਰਾਣਾਂ ਨਾਲ ਅੱਲਾਹ ਦੇ ਰਾਹ ਲਈ ਯੁੱਧ ਕਰੋ ਇਹ ਤੁਹਾਡੇ ਲਈ ਬਹੁਤ ਵਧੀਆ ਹੈ। ਜੇਕਰ ਤੁਸੀਂ ਸਮਝੋ। (42) ਜੇਕਰ ਲਾਭ ਨੇੜੇ ਹੁੰਦਾ ਅਤੇ ਯਾਤਰਾ ਹਲਕੀ ਹੁੰਦੀ ਤਾਂ ਉਹ ਜ਼ਰੂਰ ਤੁਹਾਡੇ ਪਿੱਛੇ ਹੋ ਜਾਂਦੇ। ਪਰੰਤੂ ਇਹ ਮੰਜ਼ਿਲ (ਦੂਰੀ ਦੇ ਕਾਰਨ) ਉਨ੍ਹਾਂ ਲਈ ਔਖੀ ਹੋ ਗਈ। ਹੁਣ ਉਹ ਸਹੁੰਆ ਖਾਣਗੇ ਕਿ ਜੇਕਰ ਸਾਡੇ ਤੋਂ ਹੋ ਸਕਦਾ ਤਾਂ ਅਸੀਂ ਜ਼ਰੂਰ ਤੁਹਾਡੇ ਨਾਲ ਚਲਦੇ। ਉਹ ਆਪਣੇ ਆਪ ਨੂੰ ਤਬਾਹੀ ਵਿਚ ਧੱਕ ਰਹੇ ਹਨ। ਅੱਲਾਹ ਜਾਣਦਾ ਹੈ ਕਿ ਇਹ ਲੋਕ ਬਿਲਕੁਲ ਝੂਠੇ ਹਨ।

(43) ਅੱਲਾਹ ਤੁਹਾਨੂੰ ਮੁਆਫ਼ ਕਰੇ ਤੁਸੀਂ ਉਨ੍ਹਾਂ ਨੂੰ ਕਿਉਂ ਆਗਿਆ ਦੇ ਦਿੱਤੀ?ਇੱਥੋਂ ਤੱਕ ਕਿ ਸਮਝ ਲੈਂਦੇ ਕਿਹੜੇ ਲੋਕ ਸੱਚੇ ਹਨ ਅਤੇ ਝੂਠਿਆ ਨੂੰ ਵੀ ਤੁਸੀਂ ਜਾਣ ਲੈਂਦੇ। (44) ਜਿਹੜੇ ਲੋਕ ਅੱਲਾਹ ਅਤੇ ਪ੍ਰਲੋਕ ਦੇ ਦਿਨ ਉੱਪਰ ਭਰੋਸਾ ਰੱਖਦੇ ਹਨ। ਉਹ ਕਦੇ ਵੀ ਤੁਹਾਨੂੰ ਇਹ ਬੇਨਤੀ ਨਹੀਂ ਕਰਨਗੇ ਕਿ ਉਹ ਆਪਣੀ ਜਾਇਦਾਦ ਅਤੇ ਆਪਣੇ ਪ੍ਰਾਣਾਂ ਨਾਲ ਜਿਹਾਦ ਨਾ ਕਰਨ। ਅੱਲਾਹ ਡਰਨ ਵਾਲਿਆਂ ਨੂੰ ਚੰਗੀ ਤਰ੍ਹਾਂ ਜਾਣਦਾ ਹੈ। (45) ਤੁਹਾਡੇ ਤੋਂ ਆਗਿਆ ਤਾਂ ਉਹੀ ਲੋਕ ਮੰਗਦੇ ਹਨ ਜਿਹੜੇ ਅੱਲਾਹ ਅਤੇ ਪ੍ਰਲੋਕ ਦੇ ਦਿਨ ਉੱਪਰ ਭਰੋਸਾ ਨਹੀਂ ਰੱਖਦੇ ਉਨ੍ਹਾਂ ਦੇ ਦਿਲ ਸ਼ੱਕ ਵਿਚ ਪਏ ਹੋਏ ਹਨ ਅਤੇ ਉਹ ਆਪਣੇ ਸ਼ੱਕ ਵਿਚ ਭਟਕ ਰਹੇ ਹਨ। (46) ਅਤੇ ਜੇਕਰ ਉਹ ਨਿਕਲਣਾ ਚਾਹੁੰਦੇ ਤਾਂ ਜ਼ਰੂਰ ਉਹ ਉਸਦਾ ਕੁਝ ਇੰਤਜ਼ਾਮ ਕਰ ਲੈਂਦੇ। ਪਰੰਤੂ ਅੱਲਾਹ ਨੇ ਉਨ੍ਹਾਂ ਦਾ ਇਹ ਕਾਰਾ ਪਸੰਦ ਨਾ ਕੀਤਾ। ਇਸ ਲਈ ਉਨ੍ਹਾਂ ਨੂੰ ਟਿਕੇ ਰਹਿਣ ਦਿੱਤਾ ਗਿਆ ਅਤੇ ਉਨ੍ਹਾਂ ਨੂੰ ਕਹਿ ਦਿੱਤਾ ਗਿਆ ਕਿ ਬੈਠਣ ਵਾਲਿਆਂ ਦੇ ਨਾਲ ਬੈਠੇ ਰਹੋ।

(47) ਜੇਕਰ ਇਹ ਲੋਕ ਤੁਹਾਡੇ ਨਾਲ ਨਿਕਲਦੇ ਤਾਂ ਉਹ ਤੁਹਾਡੇ ਲਈ ਬੁਰਾਈ ਹੀ ਵਧਾਉਣ ਦਾ ਕਾਰਨ ਬਣਦੇ ਅਤੇ ਉਹ ਤੁਹਾਡੇ ਵਿਚਕਾਰ ਝਗੜੇ ਲਈ ਭੱਜ ਨੱਠ ਕਰਦੇ ਅਤੇ ਤੁਹਾਡੇ ਵਿਚੋਂ ਉਨ੍ਹਾਂ ਦੀਆਂ ਸੁਣਨ ਵਾਲੇ ਲੋਕ ਹਨ ਅੱਲਾਹ ਜ਼ਾਲਿਮਾਂ ਨੂੰ ਚੰਗੀ ਤਰ੍ਹਾਂ ਜਾਣਦਾ ਹੈ। (48) ਇਹ ਪਹਿਲਾਂ ਵੀ ਲੜਾਈ ਝਗੜੇ ਦਾ ਯਤਨ ਕਰ ਚੁੱਕੇ ਹਨ ਅਤੇ ਉਹ ਤੁਹਾਡੇ ਲਈ ਕੰਮਾਂ ਦਾ ਹੇਰ ਫੇਰ ਕਰਦੇ ਰਹੇ ਹਨ। ਇੱਥੋਂ ਤੱਕ ਕਿ ਸੱਚ ਆ ਗਿਆ, ਅੱਲਾਹ ਦਾ ਹੁਕਮ ਪ੍ਰਗਟ ਹੋ ਗਿਆ ਅਤੇ ਉਹ ਨਾ ਖੁਸ਼ ਹੀ ਰਹੇ।

(49) ਅਤੇ ਉਨ੍ਹਾਂ ਵਿਚ ਉਹ ਵੀ ਹਨ ਜਿਹੜੇ ਕਹਿੰਦੇ ਹਨ, ਕਿ ਮੈਨੂੰ ਆਗਿਆ ਦੇ ਦਿਉ ਅਤੇ ਮੈਨੂੰ ਇਮਤਿਹਾਨ ਵਿਚ ਨਾ ਪਾਉ। ਸੁਣ ਲਉ ਉਹ ਪ੍ਰੀਖਿਆ ਵਿਚ ਪੈ ਚੁੱਕੇ ਹਨ। ਬੇਸ਼ੱਕ ਨਰਕ ਨੇ ਇਨਕਾਰੀਆਂ ਨੂੰ ਘੇਰਿਆ ਹੋਇਆ ਹੈ। (50) ਜੇਕਰ ਤੁਹਾਨੂੰ ਕੁਝ ਚੰਗਾ ਮਿਲਦਾ ਹੈ, ਤਾਂ ਇਨ੍ਹਾਂ ਨੂੰ ਦੁੱਖ ਹੁੰਦਾ ਹੈ ਅਤੇ ਜੇਕਰ ਤੁਹਾਨੂੰ ਕੋਈ ਦੁੱਖ ਪਹੁੰਚਦਾ ਹੈ, ਤਾਂ ਉਹ ਕਹਿੰਦੇ ਹਨ ਕਿ ਅਸੀਂ ਆਪਣਾ ਬਚਾਅ, ਪਹਿਲਾ ਹੀ ਕਰ ਲਿਆ ਸੀ। ਇਹ ਖੁਸ਼ ਹੋ ਕੇ ਵਾਪਿਸ ਆਉਂਦੇ ਹਨ। (51) ਆਖੋ, ਸਾਨੂੰ ਸਿਰਫ਼ ਉਹੀ ਚੀਜ਼ ਹੀ ਮਿਲੇਗੀ ਜਿਹੜੀ ਅੱਲਾਹ ਨੇ ਸਾਡੇ ਲਈ ਨਿਸ਼ਚਿਤ ਕੀਤੀ

ਹੈ। ਉਹ ਸਾਡਾ ਕਾਰਜ ਰਾਸ ਕਰਨ ਵਾਲਾ ਹੈ, ਅਤੇ ਈਮਾਨ ਵਾਲਿਆਂ ਨੂੰ ਅੱਲਾਹ ਦੇ ਉੱਤੇ ਹੀ ਭਰੋਸਾ ਕਰਨਾ ਚਾਹੀਦਾ ਹੈ। (52) ਆਖੋ, ਤੁਸੀਂ ਸਾਡੇ ਲਈ ਸਿਰਫ਼ ਦੋ ਚੰਗਿਆਈਆਂ ਵਿੱਚੋਂ ਇੱਕ ਨੇਕੀ ਦੀ ਉਡੀਕ ਵਿਚ ਹੋ। ਪਰ ਅਸੀਂ ਤੁਹਾਡੇ ਪੱਖ ਵਿਚ ਇਸ ਉਡੀਕ ਵਿਚ ਹਾਂ, ਕਿ ਅੱਲਾਹ ਤੁਹਾਡੇ ਉੱਪਰ ਤਕਲੀਫ਼ ਭੇਜੇ ਆਪਣੇ ਵੱਲੋਂ ਜਾਂ ਸਾਡੇ ਹੱਥਾਂ ਰਾਹੀਂ। ਇਸ ਲਈ ਤੁਸੀਂ ਉਡੀਕ ਕਰੋ, ਅਸੀਂ ਵੀ ਤੁਹਾਡੇ ਨਾਲ ਉਡੀਕ ਕਰਦੇ ਹਾਂ।

(53) ਆਖੋ, ਤੁਸੀਂ ਖ਼ੁਸ਼ੀ ਨਾਲ ਖਰਚ ਕਰੋ ਜਾਂ ਉਦਾਸ ਹੋ ਕੇ, ਤੁਹਾਡੇ ਤੋਂ ਕਦੇ ਵੀ ਸਵੀਕਾਰ ਨਹੀਂ ਕੀਤਾ ਜਾਵੇਗਾ। ਬੇਸ਼ੱਕ ਤੁਸੀਂ ਗੁੰਮਰਾਹ ਲੋਕ ਹੋ। (54) ਅਤੇ ਉਹ ਆਪਣੇ ਖਰਚ ਦੇ ਸਵੀਕਾਰ ਹੋਣ ਤੋਂ ਸਿਰਫ਼ ਇਸ ਲਈ ਵਾਂਝੇ ਹੋਏ, ਕਿਉਂਕਿ ਉਨ੍ਹਾਂ ਨੇ ਅੱਲਾਹ ਅਤੇ ਉਸਦੇ ਰਸੂਲ ਨੂੰ ਝੂਠਾ ਦੱਸਿਆ ਅਤੇ ਇਹ ਲੋਕ ਜਦੋਂ ਵੀ ਨਮਾਜ਼ ਲਈ ਆਉਂਦੇ ਹਨ ਤਾਂ ਅਣਚਾਹੇ ਮਨ ਨਾਲ ਆਉਂਦੇ ਹਨ, ਅਤੇ ਨਾ ਪਸੰਦਗੀ ਨਾਲ ਖਰਚ ਕਰਦੇ ਹਨ। (55) ਤੁਸੀਂ ਉਨ੍ਹਾਂ ਦੀ ਜਾਇਦਾਦ ਅਤੇ ਔਲਾਦ ਨੂੰ ਕੋਈ ਅਹਿਮੀਅਤ ਨਾ ਦੇਵੋ ਅੱਲਾਹ ਤਾਂ ਇਹ ਚਾਹੁੰਦਾ ਹੈ ਕਿ ਉਸ ਦੇ ਰਾਹੀਂ ਉਨ੍ਹਾਂ ਨੂੰ ਸੰਸਾਰਿਕ ਜੀਵਨ ਵਿਚ ਦੁੱਖ ਦੇਵੇ ਅਤੇ ਉਨ੍ਹਾਂ ਦੀ ਜਾਨ ਇਨਕਾਰ ਕਰਨ ਵਾਲਿਆਂ ਦੀ ਹਾਲਤ ਵਿਚ ਨਿਕਲੇ। (56) ਉਹ ਅੱਲਾਹ ਦੀ ਸਹੁੰ ਖਾ ਕੇ ਕਹਿੰਦੇ ਹਨ ਕਿ ਉਹ ਤੁਹਾਡੇ ਵਿੱਚੋਂ ਹਨ। ਹਾਲਾਂਕਿ ਉਹ ਤੁਹਾਡੇ ਵਿੱਚੋਂ ਨਹੀਂ। ਸਗੋਂ ਉਹ ਅਜਿਹੇ ਲੋਕ ਹਨ। ਜਿਹੜੇ ਤੁਹਾਡੇ ਤੋਂ ਡਰਦੇ ਹਨ। (57) ਜੇਕਰ ਉਹ ਸ਼ਰਣ ਦਾ ਟਿਕਾਣਾ ਕੋਈ ਗੁਫ਼ਾ ਜਾਂ ਲੁਕ ਬੈਠਣ ਦੀ ਜਗ੍ਹਾ ਵੇਖ ਲੈਣ ਤਾਂ ਉਹ ਭੱਜ ਕੇ ਉਸ ਵਿਚ ਜਾ ਲੁਕਣ।

(58) ਅਤੇ ਉਨ੍ਹਾਂ ਵਿਚੋਂ ਅਜਿਹੇ ਵੀ ਹਨ ਜੋ ਤੁਹਾਡੇ ਉੱਪਰ ਸਦਕੇ (ਦਾਨ) ਦੇ ਸਬੰਧ ਵਿਚ ਦੋਸ਼ ਲਗਾਉਂਦੇ ਹਨ। ਜੇਕਰ ਉਸ ਵਿਚੋਂ ਉਨ੍ਹਾਂ ਨੂੰ ਦੇ ਦਿੱਤਾ ਜਾਵੇ ਤਾਂ ਉਹ ਸੰਤੁਸ਼ਟ ਰਹਿੰਦੇ ਹਨ ਅਤੇ ਜੇ ਨਾ ਦਿੱਤਾ ਜਾਵੇ ਤਾਂ ਉਹ ਅਸੰਤੁਸ਼ਟ ਹੋ ਜਾਂਦੇ ਹਨ। (59) ਕੀ ਚੰਗਾ ਹੁੰਦਾ ਕਿ ਅੱਲਾਹ ਅਤੇ ਰਸੂਲ ਨੇ ਜੋ ਕੁਝ ਉਨ੍ਹਾਂ ਨੂੰ ਦਿੱਤਾ ਸੀ ਉਹ ਉਸ ਉੱਤੇ ਸੰਤੁਸ਼ਟ ਰਹਿੰਦੇ ਅਤੇ ਆਖਦੇ ਕਿ ਅੱਲਾਹ ਸਾਡੇ ਲਈ ਕਾਫ਼ੀ ਹੈ। ਅੱਲਾਹ ਆਪਣੀ ਕਿਰਪਾ ਨਾਲ ਸਾਨੂੰ ਹੋਰ ਵੀ ਦੇਵੇਗਾ ਅਤੇ ਉਸ ਦਾ ਰਸੂਲ ਵੀ, ਸਾਨੂੰ ਤਾਂ ਅੱਲਾਹ ਹੀ ਚਾਹੀਦਾ ਹੈ। (60) ਸਦਕਾ (ਜ਼ਕਾਤ) ਤਾਂ ਅਸਲ ਵਿਚ

ਕੰਗਾਲਾਂ ਅਤੇ ਕਮਜ਼ੋਰਾਂ ਲਈ ਹੈ ਅਤੇ ਉਨ੍ਹਾਂ ਕਰਮਚਾਰੀਆਂ ਲਈ ਜਿਹੜੇ ਜ਼ਕਾਤ ਦੇ ਕੰਮਾਂ ਲਈ ਨਿਯੁਕਤ ਕੀਤੇ ਗਏ ਹਨ। ਅਤੇ ਉਨ੍ਹਾਂ ਲਈ ਜਿਨ੍ਹਾਂ ਦੇ ਦਿਲਾਂ ਨੂੰ ਸਹਾਰਾ ਜ਼ਰੂਰੀ ਹੈ। ਇਸ ਤੋਂ ਇਲਾਵਾ ਬੰਦੀਆਂ ਨੂੰ ਛਡਾਉਣ ਲਈ ਅਤੇ ਜਿਹੜੇ ਅੱਲਾਹ ਦੇ ਰਾਹ ਵਿਚ ਅਤੇ ਯਾਤਰੀਆਂ ਦੀ ਸਹਾਇਤਾ ਲਈ ਅਰਥ ਦੰਡ ਭਰਣ। ਇਹ ਅੱਲਾਹ ਵੱਲੋਂ ਇੱਕ ਹੁਕਮ ਹੈ। ਅੱਲਾਹ ਗਿਆਨ ਵਾਲਾ ਅਤੇ ਬਿਬੇਕ ਵਾਲਾ ਹੈ।

(61) ਅਤੇ ਉਨ੍ਹਾਂ ਵਿਚ ਉਹ ਲੋਕ ਵੀ ਹਨ ਜਿਹੜੇ ਨਬੀ ਨੂੰ ਦੁੱਖ ਦਿੰਦੇ ਹਨ ਅਤੇ ਆਖਦੇ ਹਨ ਕਿ ਇਹ ਬੰਦਾ ਤਾਂ ਬਸ ਕੰਨ ਹੈ, ਸਾਰਿਆਂ ਦੀ ਸੁਣਦਾ ਹੈ। ਆਖੋ, ਉਹ ਤੁਹਾਡੀ ਨੇਕੀ ਲਈ ਕੰਨ ਹੈ। ਉਹ ਅੱਲਾਹ ਉੱਪਰ ਈਮਾਨ ਰੱਖਦਾ ਹੈ ਅਤੇ ਈਮਾਨ ਵਾਲਿਆਂ ਉੱਪਰ ਵਿਸ਼ਵਾਸ਼ ਰੱਖਦਾ ਹੈ। ਅਤੇ ਉਹ ਦਿਆਲੂ ਹੈ, ਉਨ੍ਹਾਂ ਲਈ ਜਿਹੜੇ ਤੁਹਾਡੇ ਵਿਚੋਂ ਈਮਾਨ ਵਾਲੇ ਹਨ। ਅਤੇ ਜਿਹੜੇ ਲੋਕ ਅੱਲਾਹ ਦੇ ਨਬੀ ਨੂੰ ਦੁੱਖ ਦਿੰਦੇ ਹਨ ਉਨ੍ਹਾਂ ਲਈ ਦਰਦਨਾਕ ਸਜ਼ਾ ਹੈ। (62) ਉਹ ਤੁਹਾਡੇ ਸਾਹਮਣੇ ਅੱਲਾਹ ਦੀ ਸਹੁੰ ਖਾਂਦੇ ਹਨ ਤਾਂ ਕਿ ਤੁਹਾਨੂੰ ਰਾਜ਼ੀ ਕਰ ਲੈਣ। ਹਾਲਾਂਕਿ ਅੱਲਾਹ ਅਤੇ ਉਸ ਦਾ ਰਸੂਲ ਜ਼ਿਆਦਾ ਹੱਕਦਾਰ ਹੈ ਕਿ ਉਹ ਉਸ ਨੂੰ ਪ੍ਰਸੰਨ ਕਰਨ ਜੇਕਰ ਉਹ ਮੋਮਿਨ ਹਨ। (63) ਕੀ ਇਨ੍ਹਾਂ ਨੂੰ ਪਤਾ ਨਹੀਂ ਕਿ ਜਿਹੜਾ ਅੱਲਾਹ ਅਤੇ ਉਸਦੇ ਰਸੂਲ ਦਾ ਵਿਰੋਧ ਕਰੇ, ਉਸ ਲਈ ਨਰਕ ਦੀ ਅੱਗ ਹੈ। ਜਿਸ ਵਿਚ ਉਹ ਹਮੇਸ਼ਾ ਰਹੇਗਾ। ਇਹ ਸਭ ਤੋਂ ਵੱਡਾ ਅਪਮਾਨ ਹੈ। (64) ਕਪਟੀ ਡਰਦੇ ਹਨ ਕਿ ਕਿਤੇ ਮੋਮਿਨਾਂ ਉੱਪਰ ਅਜਿਹੀ ਸੂਰਤ ਇਲਹਾਮ ਨਾ ਹੋ ਜਾਵੇ ਜਿਹੜੀ ਇਨ੍ਹਾਂ ਨੂੰ ਉਨ੍ਹਾਂ ਦੇ ਦਿਲਾਂ ਦੇ ਭੇਦਾਂ ਤੋਂ ਜਾਣੂ ਕਰਵਾ ਦੇਵੇ। ਆਖੋ, ਕਿ ਤੁਸੀਂ ਮਜ਼ਾਕ ਕਰ ਲਵੋ, ਅੱਲਾਹ ਪੂਰਨ ਤੌਰ ਤੇ ਉਸ ਨੂੰ ਪ੍ਰਗਟ ਕਰ ਦੇਵੇਗਾ। ਜਿਸ ਤੋਂ ਤੁਸੀਂ ਡਰਦੇ ਹੋ। (65) ਅਤੇ ਜੇਕਰ ਤੁਸੀਂ ਉਨ੍ਹਾਂ ਤੋਂ ਪੁੱਛੋ ਤਾਂ ਉਹ ਕਹਿਣਗੇ ਕਿ ਅਸੀਂ ਤਾਂ ਮਜ਼ਾਕ ਹੀ ਕਰ ਰਹੇ ਸੀ। ਆਖੋ, ਕੀ ਤੁਸੀਂ ਅੱਲਾਹ ਨਾਲ ਅਤੇ ਉਸ ਦੀਆਂ ਆਇਤਾਂ ਨਾਲ ਅਤੇ ਉਸਦੇ ਰਸੂਲ ਨਾਲ ਮਜ਼ਾਕ ਕਰਦੇ ਸੀ। (66) ਬਹਾਨੇ ਨਾ ਬਣਾਉ, ਤੁਸੀਂ ਈਮਾਨ ਲਿਆਉਣ ਦੇ ਬਾਅਦ, ਇਨਕਾਰ ਕੀਤਾ ਹੈ। ਅਸੀਂ ਤੁਹਾਡੇ ਵਿੱਚੋਂ ਇੱਕ ਦਲ ਨੂੰ ਮੁਆਫ਼ ਕਰ ਦੇਵਾਂਗੇ ਤਾਂ ਦੂਜੇ ਦਲ ਨੂੰ ਜ਼ਰੂਰ ਸਜ਼ਾ ਦੇਵਾਂਗੇ ਕਿਉਂਕਿ ਉਹ ਪਾਪੀ ਹਨ।

(67) ਕਪਟੀ ਆਦਮੀ ਅਤੇ ਔਰਤਾਂ ਸਭ ਬਰਾਬਰ ਹਨ। ਇਹ ਬੁਰਾਈ ਦਾ ਹੁਕਮ ਦਿੰਦੇ ਹਨ ਅਤੇ ਭਲਾਈ ਤੋਂ ਰੋਕਦੇ ਹਨ ਅਤੇ ਆਪਣੇ ਹੱਥਾਂ ਨੂੰ ਘੁੱਟ ਕੇ ਰੱਖਦੇ ਹਨ। ਉਨ੍ਹਾਂ ਨੇ ਅੱਲਾਹ ਨੂੰ ਭੁਲਾ ਦਿੱਤਾ ਤਾਂ ਅੱਲਾਹ ਨੇ ਵੀ ਉਨ੍ਹਾਂ ਨੂੰ ਭੁਲਾ ਦਿੱਤਾ। ਬੇਸ਼ੱਕ ਧੋਖੇਬਾਜ਼ ਬਹੁਤ ਅਵੱਗਿਆ ਕਰਨ ਵਾਲੇ ਹਨ। (68) ਧੋਖੇਬਾਜ਼ ਆਦਮੀਆਂ, ਔਰਤਾਂ ਅਤੇ ਹੱਕ ਦਾ ਇਨਕਾਰ ਕਰਨ ਵਾਲਿਆਂ ਨਾਲ ਅੱਲਾਹ ਨੇ ਨਰਕ ਦੀ ਅੱਗ ਦਾ ਵਾਅਦਾ ਕਰ ਰੱਖਿਆ ਹੈ। ਜਿਸ ਵਿਚ ਉਹ ਹਮੇਸ਼ਾ ਰਹਿਣਗੇ। ਇਹੀ ਉਨ੍ਹਾਂ ਲਈ ਕਾਫ਼ੀ ਹੈ। ਉਨ੍ਹਾਂ ਉੱਪਰ ਅੱਲਾਹ ਦੀ ਲਾਹਣਤ ਅਤੇ ਹਮੇਸ਼ਾ ਰਹਿਣ ਵਾਲੀ ਸਜ਼ਾ ਹੈ। (69) ਜਿਸ ਤਰ੍ਹਾਂ ਤੁਹਾਡੇ ਤੋਂ ਪਹਿਲਾਂ ਦੇ ਲੋਕ ਤਾਕਤ ਵਿਚ ਤੁਹਾਡੇ ਤੋਂ ਜ਼ਿਆਦਾ ਸਨ ਅਤੇ ਜਾਇਦਾਦ ਤੇ ਸੰਤਾਨ ਵਿਚ ਵੀ ਤੁਹਾਡੇ ਤੋਂ ਅੱਗੇ ਸਨ ਤਾਂ ਉਨ੍ਹਾਂ ਨੇ ਆਪਣੇ ਹਿੱਸੇ ਨਾਲ ਲਾਭ ਉਠਾਇਆ ਅਤੇ ਤੁਸੀਂ ਵੀ ਆਪਣੇ ਹਿੱਸੇ ਨਾਲ ਲਾਭ ਉਠਾਇਆ। ਜਿਵੇਂ ਕਿ ਤੁਹਾਡੇ ਤੋਂ ਪਹਿਲਾਂ ਵਾਲੇ ਲੋਕਾਂ ਨੇ ਵੀ ਲਾਭ ਉਠਾਇਆ ਸੀ। (70) ਅਤੇ ਤੁਸੀਂ ਵੀ ਉਹ ਹੀ ਤਰਕ ਬ-ਤਰਕ ਕੀਤੇ ਜਿਵੇਂ ਉਨ੍ਹਾਂ ਨੇ ਕੀਤੇ ਸਨ। ਇਹੀ ਉਹ ਲੋਕ ਹਨ ਜਿਨ੍ਹਾਂ ਦੇ ਕਰਮ ਸੰਸਾਰ ਅਤੇ ਪ੍ਰਲੋਕ ਵਿਚ ਬਰਬਾਦ ਹੋ ਗਏ ਅਤੇ ਇਹ ਲੋਕ ਹੀ ਘਾਟੇ ਵਿਚ ਰਹਿਣ ਵਾਲੇ ਹਨ। ਕੀ ਇਨ੍ਹਾਂ ਨੂੰ ਉਨ੍ਹਾਂ ਲੋਕਾਂ ਦੀ ਸੂਚਨਾ ਨਹੀਂ ਪਹੁੰਚੀ, ਜਿਹੜੇ ਉਨ੍ਹਾਂ ਤੋਂ ਪਹਿਲਾਂ ਹੋ ਚੁੱਕੇ ਸਨ। ਨੂੰਹ, ਆਦ, ਸਮੂਦ, ਅਤੇ ਇਬਰਾਹੀਮ ਦੀ ਕੌਮ ਅਤੇ ਮਦਯਨ ਦੇ ਲੋਕਾਂ ਅਤੇ ਪੁੱਠੀਆਂ ਹੋਈਆਂ ਬਸਤੀਆਂ ਦੀ। ਉਨ੍ਹਾਂ ਦੇ ਕੋਲ ਉਨ੍ਹਾਂ ਦੇ ਨਬੀ ਪ੍ਰਮਾਣਾਂ ਦੇ ਨਾਲ ਆਏ ਤਾਂ ਅਜਿਹਾ ਨਹੀਂ ਸੀ ਕਿ ਅੱਲਾਹ ਉਨ੍ਹਾਂ ਤੇ ਜ਼ੁਲਮ ਕਰਦਾ। ਪਰੰਤੂ ਉਹ ਖੁਦ ਆਪਣੇ ਆਪ ਤੇ ਜ਼ੁਲਮ ਕਰਦੇ ਰਹੇ।

(71) ਮੋਮਿਨ ਆਦਮੀਂ ਅਤੇ ਔਰਤਾਂ ਇਕ ਦੂਜੇ ਦੇ ਸਹਾਇਕ ਹਨ। ਇਹ ਚੰਗਿਆਈ ਦਾ ਹੁਕਮ ਦਿੰਦੇ ਹਨ ਅਤੇ ਬੁਰਾਈ ਤੋਂ ਰੋਕਦੇ ਹਨ। ਨਮਾਜ਼ ਸਥਾਪਿਤ ਕਰਦੇ ਹਨ ਅਤੇ ਜ਼ਕਾਤ ਅਦਾ ਕਰਦੇ ਹਨ। ਅੱਲਾਹ ਅਤੇ ਉਸਦੇ ਰਸੂਲ ਦੀ ਆਗਿਆ ਦਾ ਪਾਲਣ ਕਰਦੇ ਹਨ। ਇਹੀ ਉਹ ਲੋਕ ਹਨ, ਜਿਨ੍ਹਾਂ ‘ਤੇ ਅੱਲਾਹ ਰਹਿਮਤ ਕਰੇਗਾ, ਬੇਸ਼ੱਕ ਅੱਲਾਹ ਪ੍ਰਭਾਵੀ ਅਤੇ ਤੱਤਵੇਤਾ ਹੈ। (72) ਮੋਮਿਨ ਆਦਮੀਆਂ ਅਤੇ ਔਰਤਾਂ ਨਾਲ ਅੱਲਾਹ ਦਾ ਵਾਅਦਾ ਹੈ, ਉਨ੍ਹਾਂ ਬਾਗ਼ਾਂ ਦਾ, ਜਿਨ੍ਹਾਂ ਦੇ ਥੱਲੇ ਨਹਿਰਾਂ ਵੱਗਦੀਆਂ ਹੋਣਗੀਆਂ, ਉਹ ਉਸ ਵਿਚ ਹਮੇਸ਼ਾ ਰਹਿਣਗੇ ਅਤੇ ਵਾਅਦਾ ਹੈ, ਬਾਗ਼ਾਂ ਵਿਚ ਹਮੇਸ਼ਾਂ ਰਹਿਣ ਵਾਲੇ ਚੰਗੇ ਘਰਾਂ ਦਾ ਅਤੇ ਅੱਲਾਹ ਦੀ

ਪ੍ਰਸੰਨਤਾ ਦਾ ਜਿਹੜੀ ਸਭ ਤੋਂ ਵੱਡੀ ਹੈ। ਇਹ ਹੀ ਵੱਡੀ ਸਫ਼ਲਤਾ ਹੈ। (73) ਹੇ ਨਬੀ! ਇਨਕਾਰੀਆਂ ਅਤੇ ਕਪਟੀਆਂ ਨਾਲ ਜਿਹਾਦ ਕਰੋ, ਅਤੇ ਉਨ੍ਹਾਂ ਲਈ ਸਖ਼ਤ ਬਣ ਜਾਉ। ਕਿਉਂਕਿ ਉਨ੍ਹਾਂ ਦਾ ਟਿਕਾਣਾ ਨਰਕ ਹੈ ਅਤੇ ਇਹ ਬਹੁਤ ਬੁਰਾ ਟਿਕਾਣਾ ਹੈ। (74) ਉਹ ਅੱਲਾਹ ਦੀ ਸਹੁੰ ਖਾਂਦੇ ਹਨ ਕਿ ਉਨ੍ਹਾਂ ਨੇ ਨਹੀਂ ਆਖਿਆ ਹਾਲਾਂਕਿ ਉਨ੍ਹਾਂ ਨੇ ਇਨਕਾਰ ਦੀ ਗੱਲ ਕੀਤੀ ਅਤੇ ਉਹ ਇਸਲਾਮ ਤੋਂ ਬਾਅਦ ਇਨਕਾਰੀ ਹੋ ਗਏ ਅਤੇ ਉਨ੍ਹਾਂ ਨੇ ਉਹ ਚਾਹਿਆ ਜੋ ਉਨ੍ਹਾਂ ਨੂੰ ਪ੍ਰਾਪਤ ਨਾ ਹੋ ਸਕਿਆ। ਅਤੇ ਇਹ ਸਿਰਫ਼ ਇਸ ਦਾ ਫ਼ਲ ਸੀ ਕਿ ਉਨ੍ਹਾਂ ਨੂੰ ਅੱਲਾਹ ਅਤੇ ਰਸੂਲ ਨੇ ਆਪਣੀ ਕਿਰਪਾ ਨਾਲ ਦੌਲਤਮੰਦ ਕਰ ਦਿੱਤਾ। ਜੇਕਰ ਉਹ ਮੁਆਫ਼ੀ ਮੰਗਣ ਤਾਂ ਉਨ੍ਹਾਂ ਲਈ ਚੰਗਾ ਹੈ। ਪਰ ਜੇਕਰ ਉਹ ਬੇਮੁੱਖਤਾ ਹੀ ਧਾਰਨ ਕਰਨ ਤਾਂ ਅੱਲਾਹ ਉਨ੍ਹਾਂ ਨੂੰ ਔਖੀ ਸਜ਼ਾ ਸੰਸਾਰ ਅਤੇ ਪ੍ਰਲੋਕ ਵਿਚ ਦੇਵੇਗਾ। ਅਤੇ ਧਰਤੀ ਤੇ ਉਨ੍ਹਾਂ ਦਾ ਕੋਈ ਸਮਰੱਥਕ ਅਤੇ ਨਾ ਕੋਈ ਸਹਾਇਕ ਹੋਵੇਗਾ।

(75) ਅਤੇ ਉਨ੍ਹਾਂ ਵਿਚ ਉਹ ਵੀ ਹਨ ਜਿਨ੍ਹਾਂ ਨੇ ਅੱਲਾਹ ਨੂੰ ਵਚਨ ਦਿੱਤਾ ਕਿ ਜੇਕਰ ਉਸ ਨੇ ਸਾਨੂੰ ਆਪਣੀ ਕਿਰਪਾ ਨਾਲ ਦਿੱਤਾ ਤਾਂ ਅਸੀਂ ਜ਼ਰੂਰ ਜ਼ਕਾਤ ਦੇਵਾਂਗੇ ਅਤੇ ਸਦਾਚਾਰੀ ਬਣ ਕੇ ਰਹਾਂਗੇ। (76) ਅਤੇ ਫਿਰ ਜਦੋਂ ਅੱਲਾਹ ਨੇ ਉਨ੍ਹਾਂ ਨੂੰ ਆਪਣੀ ਬਖਸ਼ਿਸ਼ ਨਾਲ ਦਿੱਤਾ ਤਾਂ ਉਹ ਅਕ੍ਰਿਤਘਣਤਾ ਵਿਖਾਉਣ ਲੱਗੇ ਅਤੇ ਉਨ੍ਹਾਂ ਨੇ ਨਫ਼ਰਤ ਨਾਲ ਮੂੰਹ ਮੋੜ ਲਿਆ। (77) ਇਸ ਲਈ ਅੱਲਾਹ ਨੇ ਉਨ੍ਹਾਂ ਦੇ ਦਿਲਾਂ ਨੂੰ ਨਿਫ਼ਾਕ ਭਾਵ ਛਲ ਨਾਲ ਭਰ ਦਿੱਤਾ ਉਸ ਦਿਨ ਤੱਕ ਜਦੋਂ ਉਹ ਉਸਨੂੰ ਮਿਲਣਗੇ। ਇਹ ਇਸ ਲਈ ਕਿ ਉਨ੍ਹਾਂ ਨੇ ਅੱਲਾਹ ਨਾਲ ਕੀਤੇ ਹੋਏ ਵਾਅਦੇ ਦੀ ਉਲੰਘਣਾ ਕੀਤੀ ਅਤੇ ਇਸ ਲਈ ਵੀ ਕਿ ਉਹ ਝੂਠ ਬੋਲਦੇ ਰਹੇ। (78) ਕੀ ਉਨ੍ਹਾਂ ਨੂੰ ਪਤਾ ਨਹੀਂ ਕਿ ਅੱਲਾਹ ਉਨ੍ਹਾਂ ਦੇ ਭੇਦ ਅਤੇ ਉਨ੍ਹਾਂ ਦੀਆਂ ਚੁਗਲੀਆਂ ਨੂੰ ਜਾਣਦਾ ਹੈ। ਅੱਲਾਹ ਸਾਰੀਆਂ ਗੁਪਤ ਗੱਲਾਂ ਨੂੰ ਜਾਣਨ ਵਾਲਾ ਹੈ। (79) ਉਹ ਲੋਕ ਜਿਹੜੇ ਉਨ੍ਹਾਂ ਮੋਮਿਨਾਂ ਉੱਪਰ ਵਿਅੰਗ ਕੱਸਦੇ ਹਨ ਜਿਹੜੇ ਦਿਲ ਖੋਲ੍ਹ ਕੇ ਦਾਨ ਦਿੰਦੇ ਹਨ ਅਤੇ ਜੋ ਸਿਰਫ਼ ਆਪਣੀ ਮਿਹਨਤ ਅਤੇ ਮਜ਼ਦੂਰੀ (ਦੀ ਕਮਾਈ) ਨਾਲ ਦਾਨ ਦਿੰਦੇ ਹਨ ਉਹ ਉਨ੍ਹਾਂ ਦਾ ਮਜ਼ਾਕ ਉਡਾਉਂਦੇ ਹਨ। ਅੱਲਾਹ ਉਨ੍ਹਾਂ ਮਜ਼ਾਕ ਕਰਨ ਵਾਲਿਆਂ ਦਾ ਮਜ਼ਾਕ ਬਣਾਉਂਦਾ ਹੈ। ਅਤੇ ਉਨ੍ਹਾਂ ਲਈ ਦਰਦਨਾਕ ਸਜ਼ਾ ਹੈ। (80) ਤੁਸੀਂ ਉਨ੍ਹਾਂ ਲਈ ਮੁਆਫ਼ੀ ਦੀ ਅਰਦਾਸ ਕਰੋ ਜਾਂ ਨਾਂ ਕਰੋ ਜੇਕਰ ਤੁਸੀਂ ਸੱਤਰ ਵਾਰ ਵੀ ਉਨ੍ਹਾਂ ਨੂੰ ਮੁਆਫ਼ੀ ਕਰਨ ਲਈ ਅਰਦਾਸ ਕਰੋਗੇ ਤਾਂ ਅੱਲਾਹ ਉਨ੍ਹਾਂ ਨੂੰ ਮੁਆਫ਼ ਕਰਨ

ਵਾਲਾ ਨਹੀਂ। ਕਿਉਂਕਿ ਉਨ੍ਹਾਂ ਨੇ ਅੱਲਾਹ ਅਤੇ ਰਸੂਲ ਨੂੰ ਝੁਠਲਾਇਆ ਅਤੇ ਅੱਲਾਹ ਇਨਕਾਰੀਆਂ ਨੂੰ ਰਾਹ ਨਹੀਂ ਦਿਖਾਉਂਦਾ।

(81) ਪਿੱਛੇ ਰਹਿ ਜਾਣ ਵਾਲੇ ਅੱਲਾਹ ਦੇ ਰਸੂਲ ਤੋਂ ਪਿੱਛੇ ਬੈਠੇ ਰਹਿਣ ਕਾਰਨ ਬਹੁਤ ਖ਼ੁਸ਼ ਹੋਏ ਅਤੇ ਉਨ੍ਹਾਂ ਨੂੰ ਭਾਰੀ ਲੱਗਿਆ ਕਿ ਉਹ ਆਪਣੀਆਂ ਜਾਇਦਾਦਾਂ ਅਤੇ ਜਾਨਾਂ ਦੇ ਸਹਿਤ ਅੱਲਾਹ ਦੇ ਰਾਹ ਲਈ ਯੁੱਧ ਕਰਨ। ਅਤੇ ਉਨ੍ਹਾਂ ਨੇ ਕਿਹਾ ਕਿ ਗਰਮੀ ਵਿਚ ਨਾ ਨਿਕਲੋ। (ਉਨ੍ਹਾਂ ਨੂੰ) ਕਹਿ ਦਿਓ ਕਿ ਨਰਕ ਦੀ ਅੱਗ ਇਸ ਤੋਂ ਵੀ ਜ਼ਿਆਦਾ ਗਰਮ ਹੈ, ਕਾਸ਼! ਇਨ੍ਹਾਂ ਨੂੰ ਸਮਝ ਹੁੰਦੀ। (82) ਇਸ ਲਈ ਉਹ ਉਸ ਬਦਲੇ ਹੱਸੇ ਘੱਟ ਅਤੇ ਰੋਏ ਜ਼ਿਆਦਾ, ਜੋ ਉਹ ਕਰਦੇ ਸਨ। (83) ਇਸ ਲਈ ਜੇਕਰ ਅੱਲਾਹ ਤੁਹਾਨੂੰ ਉਨ੍ਹਾਂ ਵਿਚੋਂ ਕਿਸੇ ਦਲ ਵੱਲ ਵਾਪਿਸ ਲਿਆਵੇ ਅਤੇ ਉਹ ਤੁਹਾਡੇ ਤੋਂ ਯੁੱਧ ਵਿਚ ਕੁੱਦਣ ਦੀ ਆਗਿਆ ਮੰਗਣ ਤਾਂ ਕਹਿ ਦਿਓ ਕਿ ਤੁਸੀਂ ਮੇਰੇ ਨਾਲ ਕਦੇ ਨਹੀਂ ਚੱਲੋਗੇ ਅਤੇ ਨਾ ਮੇਰੇ ਨਾਲ ਰਹਿ ਕੇ ਕਿਸੇ ਦੁਸ਼ਮਨ ਨਾਲ ਲੜੋਗੇ। ਤੁਸੀਂ ਪਹਿਲੀ ਵਾਰ ਵੀ ਬੈਠੇ ਰਹਿਣ ਨੂੰ ਪਸੰਦ ਕੀਤਾ ਸੀ, ਇਸ ਲਈ ਪਿੱਛੇ ਰਹਿਣ ਵਾਲਿਆਂ ਨਾਲ ਬੈਠੇ ਰਹੋ। (84) ਅਤੇ ਉਨ੍ਹਾਂ ਵਿਚੋਂ ਜੇ ਕੋਈ ਮਰ ਜਾਵੇ ਤਾਂ ਉਨ੍ਹਾਂ ਲਈ ਨਾ ਕਦੇ ਨਮਾਜ਼ ਪੜ੍ਹੋ ਅਤੇ ਨਾ ਕਦੇ ਉਨ੍ਹਾਂ ਦੀ ਕਬਰ ਕੋਲ ਖੜ੍ਹੋ। ਬੇਸ਼ੱਕ ਉਨ੍ਹਾਂ ਨੇ ਅੱਲਾਹ ਅਤੇ ਰਸੂਲ ਤੋਂ ਇਨਕਾਰ ਕੀਤਾ ਅਤੇ ਉਹ ਇਨਕਾਰੀ ਦੀ ਹਾਲਤ ਵਿਚ ਹੀ ਮਰੇ।

(85) ਅਤੇ ਉਨ੍ਹਾਂ ਦੀ ਜਾਇਦਾਦ ਅਤੇ ਉਨ੍ਹਾਂ ਦੀ ਔਲਾਦ ਨੂੰ ਵੇਖ ਕੇ ਤੁਸੀਂ ਹੈਰਾਨੀ ਵਿਚ ਨਾ ਪਓ। ਅੱਲਾਹ ਤਾਂ ਬਸ ਇਹ ਹੀ ਚਾਹੁੰਦਾ ਹੈ ਕਿ ਇਸ ਦੇ ਰਾਹੀਂ ਉਨ੍ਹਾਂ ਨੂੰ ਸੰਸਾਰ ਵਿਚ ਸਜ਼ਾ ਦੇਵੇ ਅਤੇ ਇਨਕਾਰ ਦੀ ਹਾਲਤ ਵਿਚ ਹੀ ਉਨ੍ਹਾਂ ਦੇ ਪ੍ਰਾਣ ਨਿਕਲਣ। (86) ਅਤੇ ਜਦੋਂ ਕੋਈ ਸੂਰਤ ਪ੍ਰਕਾਸ਼ਮਾਨ ਹੁੰਦੀ ਹੈ ਕਿ ਅੱਲਾਹ ਉੱਪਰ ਭਰੋਸਾ ਲਿਆਵੋ ਅਤੇ ਉਸ ਦੇ ਰਸੂਲ ਨਾਲ ਮਿਲ ਕੇ ਯੁੱਧ ਕਰੋ ਤਾਂ ਉਸ ਦੀ ਸਮੱਰਥਾ ਰੱਖਣ ਵਾਲੇ ਤੁਹਾਡੇ ਤੋਂ ਛੁੱਟੀ ਮੰਗਣ ਲੱਗਦੇ ਹਨ ਅਤੇ ਕਹਿੰਦੇ ਹਨ ਕਿ ਸਾਨੂੰ ਛੱਡ ਦਿਓ। ਅਸੀਂ ਇਥੇ ਰਹਿਣ ਵਾਲਿਆਂ ਨਾਲ ਰਹਿ ਜਾਈਏ। (87) ਉਨ੍ਹਾਂ ਨੇ ਪਿੱਛੇ ਰਹਿ ਜਾਣ ਵਾਲੀਆਂ ਔਰਤਾਂ ਨਾਲ ਰਹਿਣਾ ਪਸੰਦ ਕੀਤਾ। ਇਨ੍ਹਾਂ ਦੇ ਦਿਲਾਂ ਉੱਪਰ ਮੋਹਰ ਲੱਗਾ ਦਿੱਤੀ ਗਈ ਹੈ ਇਸ ਲਈ ਇਹ ਕੁਝ ਨਹੀਂ ਸਮਝਦੇ। (88) ਪਰੰਤੂ ਰਸੂਲ ਅਤੇ ਜਿਹੜੇ ਲੋਕ ਉਸ ਤੇ ਈਮਾਨ ਲਿਆਏ ਉਨ੍ਹਾਂ ਨੇ ਆਪਣੀ

ਜਾਇਦਾਦ ਅਤੇ ਜਾਨਾਂ ਹੂਲ ਕੇ ਜਿਹਾਦ ਕੀਤਾ। ਚੰਗਿਆਈਆਂ ਉਨ੍ਹਾਂ ਲਈ ਹੀ ਹਨ ਉਹੀ ਸਫ਼ਲਤਾ ਪ੍ਰਾਪਤ ਕਰਨ ਵਾਲੇ ਹਨ। (89) ਉਨ੍ਹਾਂ ਲਈ ਅੱਲਾਹ ਨੇ ਅਜਿਹੇ ਬਾਗ਼ ਤਿਆਰ ਕੀਤੇ ਹਨ ਜਿਸ ਥੱਲੇ ਨਹਿਰਾਂ ਵਹਿੰਦੀਆਂ ਹਨ। ਇਸ ਵਿਚ ਉਹ ਹਮੇਸ਼ਾ ਰਹਿਣਗੇ। ਇਹ ਹੀ ਵੱਡੀ ਸਫ਼ਲਤਾ ਹੈ।

(90) ਬਦਵੀ (ਪੇਂਡੂ) ਅਰਬ ਵਾਲਿਆਂ ਵਿਚੋਂ ਵੀ ਬਹਾਨਾ ਬਣਾਉਣ ਵਾਲੇ ਆਏ ਕਿ ਉਨ੍ਹਾਂ ਨੂੰ ਵੀ ਆਗਿਆ ਮਿਲ ਜਾਵੇ। ਜਿਹੜੇ ਅੱਲਾਹ ਅਤੇ ਉਸ ਦੇ ਰਸੂਲ ਨਾਲ ਝੂਠ ਬੋਲੇ ਉਹ ਬੈਠੇ ਰਹੇ। ਉਨ੍ਹਾਂ ਵਿਚੋਂ ਜਿਨ੍ਹਾਂ ਨੇ ਇਨਕਾਰ ਕੀਤਾ ਉਨ੍ਹਾਂ ਨੂੰ ਇਕ ਸਖ਼ਤ ਸਜ਼ਾ ਮਿਲੇਗੀ। (91) ਕੋਈ ਵੀ ਪਾਪ ਨਹੀਂ, ਨਾ ਕਮਜ਼ੋਰਾਂ ਤੇ, ਨਾ ਰੋਗੀਆਂ ਅਤੇ ਨਾ ਉਨ੍ਹਾਂ ਉੱਪਰ ਜਿਨ੍ਹਾ ਕੋਲ ਖਰਚ ਕਰਨ ਲਈ ਕੁਝ ਨਹੀਂ ਹੈ। ਜਦੋਂ ਕਿ ਉਹ ਅੱਲਾਹ ਅਤੇ ਉਸ ਦੇ ਰਸੂਲ ਨਾਲ ਨੇਕੀ ਦੀ ਇੱਛਾ ਰੱਖਣ ਨੇਕੀ ਕਰਨ ਵਾਲਿਆਂ ਉੱਪਰ ਕੋਈ ਦੋਸ਼ ਨਹੀਂ, ਅੱਲਾਹ ਮੁਆਫ਼ ਕਰਨ ਵਾਲਾ ਅਤੇ ਰਹਿਮਤ ਵਾਲਾ ਹੈ। (92) ਅਤੇ ਨਾ ਉਨ੍ਹਾਂ ਲੋਕਾਂ ਉੱਪਰ ਕੋਈ ਦੋਸ਼ ਹੈ ਕਿ ਜਦੋਂ ਉਹ ਤੁਹਾਡੇ ਕੋਲ ਆਏ ਅਤੇ ਤੁਸੀਂ ਉਨ੍ਹਾਂ ਨੂੰ ਸਵਾਰੀ ਦਿਉ, ਤੁਸੀਂ ਕਿਹਾ ਕਿ ਮੇਰੇ ਕੋਲ ਕੋਈ ਚੀਜ਼ ਨਹੀਂ ਜਿਸ ਉੱਪਰ ਤੁਹਾਨੂੰ ਸਵਾਰ ਕਰ ਦੇਵਾਂ ਤਾਂ ਉਹ ਇਸ ਹਾਲਤ ਵਿਚ ਵਾਪਿਸ ਚਲੇ ਗਏ ਕਿ ਉਨ੍ਹਾਂ ਦੀਆਂ ਅੱਖਾਂ ਵਿਚ ਹੰਝੂ ਵਹਿ ਰਹੇ ਸਨ ਅਤੇ ਇਸ ਦੁੱਖ ਵਿਚ ਉਨ੍ਹਾਂ ਕੋਲ ਕੁਝ ਨਹੀਂ ਜਿਹੜਾ ਉਹ ਖਰਚ ਕਰਨ। (93) ਦੋਸ਼ ਤਾਂ ਬਸ ਉਨ੍ਹਾਂ ਲੋਕਾਂ ਉੱਪਰ ਹੈ ਜਿਹੜੇ ਸਮਰੱਥ ਹੋਣ ਦੇ ਬਾਵਜੂਦ ਤੁਹਾਡੇ ਤੋਂ ਆਗਿਆ ਮੰਗਦੇ ਹਨ। ਉਹ ਇਸ ਗੱਲ ਉੱਪਰ ਸੰਤੁਸ਼ਟ ਹੋ ਗਏ ਅਤੇ ਪਿੱਛੇ ਰਹਿ ਜਾਣ ਵਾਲੀਆਂ ਔਰਤਾਂ ਨਾਲ ਰਹਿ ਗਏ। ਅੱਲਾਹ ਨੇ ਉਨ੍ਹਾਂ ਦੇ ਦਿਲਾਂ ਉੱਪਰ ਮੋਹਰ ਲਗਾ ਦਿੱਤੀ ਹੈ, ਅਤੇ ਉਹ ਨਹੀਂ ਸਮਝਦੇ।

(94) ਤੁਸੀਂ ਜਦੋਂ ਉਨ੍ਹਾਂ ਵੱਲ ਪਲਟੋਂਗੇ ਤਾਂ ਉਹ ਤੁਹਾਡੇ ਸਾਹਮਣੇ ਬਹਾਨੇ ਬਨਾਉਣਗੇ। (ਉਨ੍ਹਾਂ ਨੂੰ) ਆਖ ਦੇਵੋ ਕਿ ਬਹਾਨੇ ਨਾ ਬਣਾਉ ਅਸੀਂ ਕਦੇ ਵੀ ਤੁਹਾਡੀ ਗੱਲ ਨਹੀਂ ਮੰਨਣੀ। ਬੇਸ਼ੱਕ ਅੱਲਾਹ ਨੇ ਸਾਨੂੰ ਤੁਹਾਡੀਆਂ ਪ੍ਰਸਥਿੱਤੀਆਂ ਦੀ ਜਾਣਕਾਰੀ ਦੇ ਦਿੱਤੀ ਹੈ। ਹੁਣ ਅੱਲਾਹ ਅਤੇ ਰਸੂਲ ਤੁਹਾਡੇ ਕਰਮਾਂ ਨੂੰ ਦੇਖਣਗੇ। ਫਿਰ ਤੁਸੀਂ ਉਸ ਵੱਲ ਮੋੜੇ ਜਾਉਗੇ ਜਿਹੜਾ ਪ੍ਰਗਟ ਅਤੇ ਗੁਪਤ ਨੂੰ ਜਾਣਨ ਵਾਲਾ ਹੈ ਜੋ ਕੁਝ ਤੁਸੀਂ ਕਰ ਰਹੇ ਹੋ ਉਸ ਬਾਰੇ ਉਹ ਤੁਹਾਨੂੰ ਦੱਸ ਦੇਵੇਗਾ। (95) ਇਹ ਲੋਕ

ਹੀ ਤੁਹਾਡੀ ਵਾਪਸੀ ਤੇ ਤੁਹਾਡੇ ਸਾਹਮਣੇ ਅੱਲਾਹ ਦੀ ਸਹੁੰ ਖਾਣਗੇ ਤਾਂ ਕਿ ਤੁਸੀਂ ਉਨ੍ਹਾਂ ਨੂੰ ਜਾਣ ਦੇਵੋ। ਤਾਂ ਤੁਸੀਂ ਉਨ੍ਹਾਂ ਨੂੰ ਛੱਡ ਦਿਉ ਕਿਉਂਕਿ ਉਹ ਅਪਵਿੱਤਰ ਹਨ ਅਤੇ ਉਨ੍ਹਾਂ ਦਾ ਟਿਕਾਣਾ ਨਰਕ ਹੈ ਉਸ ਦੇ ਬਦਲੇ ਜੋ ਕੁਝ ਉਹ ਕਰਦੇ ਰਹੇ। (96) ਉਹ ਤੁਹਾਡੇ ਸਾਹਮਣੇ ਸਹੁੰ ਖਾਣਗੇ ਕਿ ਤੁਸੀਂ ਉਨ੍ਹਾਂ ਤੋਂ ਖ਼ੁਸ਼ ਹੋ ਜਾਉਂ। ਜੇਕਰ ਤੁਸੀਂ ਉਨ੍ਹਾਂ ਤੋਂ ਖ਼ੁਸ਼ ਹੋ ਵੀ ਜਾਵੋ ਤਾਂ ਅੱਲਾਹ ਇਨਕਾਰੀਆਂ ਤੋਂ ਖ਼ੁਸ਼ ਹੋਣ ਵਾਲਾ ਨਹੀਂ।

(97) ਪੇਂਡੂ ਇਨਕਾਰ ਅਤੇ ਕਪਟ ਵਿਚ ਜ਼ਿਆਦਾ ਕਠੋਰ ਹਨ ਅਤੇ ਉਹ ਇਸੇ ਯੋਗ ਹਨ ਕਿ ਅੱਲਾਹ ਨੇ ਆਪਣੇ ਰਸੂਲ ਉੱਪਰ ਜੋ ਕੁਝ ਉਤਾਰਿਆ ਹੈ ਉਹ ਉਸਦੀਆਂ ਹੱਦਾਂ ਤੋਂ ਅਗਿਆਨ ਰਹੇ। ਅਤੇ ਅੱਲਾਹ ਸਾਰਾ ਕੁਝ ਜਾਣਨ ਵਾਲਾ ਬਿਬੇਕ ਵਾਲਾ ਹੈ। (98) ਅਤੇ ਪੇਂਡੂਆਂ ਵਿਚ ਕੁਝ ਅਜਿਹੇ ਵੀ ਹਨ ਜਿਹੜੇ ਅੱਲਾਹ ਦੇ ਰਾਹ ਵਿਚ ਖਰਚ ਨੂੰ ਇਕ ਜੁਰਮਾਨਾ ਸਮਝਦੇ ਹਨ ਅਤੇ ਤੁਹਾਡੇ ਲਈ ਬੁਰੇ ਵਕ਼ਤ ਦੀ ਉਡੀਕ ਵਿਚ ਹਨ। ਬੁਰਾ ਵਕਤ ਖ਼ੁਦ ਉਨ੍ਹਾਂ ਤੇ ਹੈ। ਅੱਲਾਹ ਸੁਣਨ ਵਾਲਾ ਅਤੇ ਜਾਣਨ ਵਾਲਾ ਹੈ। (99) ਅਤੇ ਪੇਂਡੂਆਂ ਵਿਚ ਉਹ ਵੀ ਹਨ ਜਿਹੜੇ ਅੱਲਾਹ ਅਤੇ ਪ੍ਰਲੋਕ ਦੇ ਦਿਨ ਉੱਪਰ ਭਰੋਸਾ ਰੱਖਦੇ ਹਨ। ਅਤੇ ਜਿਹੜਾ ਕੁਝ ਖਰਚ ਕਰਦੇ ਹਨ ਉਹ ਉਸ ਨੂੰ ਅੱਲਾਹ ਦੀ ਨੇੜਤਾ ਅਤੇ ਰਸੂਲ ਦੀ ਅਸੀਸ ਲੈਣ ਦਾ ਕਾਰਨ ਬਣਾਉਂਦੇ ਹਨ। ਹਾਂ, ਬੇਸ਼ੱਕ ਇਹ ਉਨ੍ਹਾਂ ਲਈ ਨਜ਼ਦੀਕੀ ਪ੍ਰਾਪਤ ਕਰਨ ਦਾ ਕਾਰਨ ਹੈ। ਅੱਲਾਹ ਉਨ੍ਹਾਂ ਨੂੰ ਆਪਣੀ ਰਹਿਮਤ ਵਿਚ ਦਾਖਿਲ ਕਰੇਗਾ। ਬੇਸ਼ੱਕ ਅੱਲਾਹ ਮੁਆਫ਼ ਕਰਨ ਵਾਲਾ ਰਹਿਮਤ ਵਾਲਾ ਹੈ।

(100) ਅਤੇ ਮੁਹਾਜ਼ਰੀਨ (ਪ੍ਰਵਾਸੀ) ਅਤੇ ਅੰਸਾਰਾਂ (ਸਹਾਇਤਾ ਕਰਨ ਵਾਲੇ) ਵਿਚ ਜਿਹੜੇ ਲੋਕ ਪਹਿਲਾਂ ਤੋਂ ਹਨ ਅਤੇ ਜਿਨ੍ਹਾਂ ਨੇ ਚੰਗਿਆਈ ਨਾਲ ਇਨ੍ਹਾਂ ਦਾ ਪਾਲਣ ਕੀਤਾ, ਅੱਲਾਹ ਉਨ੍ਹਾਂ ਤੋਂ ਖ਼ੁਸ਼ ਹੋਇਆ ਅਤੇ ਉਹ ਉਸ ਤੋਂ ਖ਼ੁਸ਼ ਹੋਏ। ਅਤੇ ਅੱਲਾਹ ਨੇ ਉਨ੍ਹਾਂ ਲਈ ਅਜਿਹੇ ਬਾਗ਼ ਤਿਆਰ ਕੀਤੇ ਹਨ ਜਿਨ੍ਹਾਂ ਦੇ ਥੱਲੇ ਨਹਿਰਾਂ ਵੱਗਦੀਆਂ ਹਨ ਉਹ ਉਸ ਵਿਚ ਹਮੇਸ਼ਾਂ ਰਹਿਣਗੇ ਇਹੀ ਵੱਡੀ ਸਫ਼ਲਤਾ ਹੈ। (101) ਅਤੇ ਤੁਹਾਡੇ ਆਸ ਪਾਸ ਜਿਹੜੇ ਪੇਂਡੂ ਹਨ ਉਨ੍ਹਾਂ ਵਿਚ ਧੋਖੇਬਾਜ਼ ਹਨ ਅਤੇ ਮਦੀਨੇ ਵਾਲਿਆਂ ਵਿਚ ਵੀ ਧੋਖੇਬਾਜ਼ ਹਨ। ਉਹ ਧੋਖੇਬਾਜ਼ੀ ਉੱਪਰ ਪੱਕੇ ਹੋ ਗਏ ਹਨ। ਤੁਸੀਂ ਉਨ੍ਹਾਂ ਨੂੰ ਨਹੀਂ ਜਾਣਦੇ ਅਸੀਂ ਉਨ੍ਹਾਂ ਨੂੰ ਜਾਣਦੇ ਹਾਂ। ਅਸੀਂ ਉਨ੍ਹਾਂ ਨੂੰ ਦੁੱਗਣੀ ਸਜ਼ਾ ਦੇਵਾਂਗੇ। ਫਿਰ ਉਹ ਇੱਕ ਵੱਡੀ ਸਜ਼ਾ ਵੱਲ ਧੱਕੇ ਜਾਣਗੇ।

(102) ਕੁਝ ਹੋਰ ਲੋਕ ਹਨ ਜਿਨ੍ਹਾਂ ਨੇ ਆਪਣੀਆਂ ਗਲਤੀਆਂ ਨੂੰ ਸਵੀਕਾਰ ਕਰ ਲਿਆ, ਉਨ੍ਹਾਂ ਨੇ ਮਿਲੇ ਜੁਲੇ ਕੰਮ ਕੀਤੇ ਸਨ, ਕੁਝ ਚੰਗੇ ਅਤੇ ਕੁਝ ਮਾੜੇ। ਉਮੀਦ ਹੈ ਕਿ ਅੱਲਾਹ ਉਨ੍ਹਾਂ ਉੱਪਰ ਧਿਆਨ ਦੇਵੇ। ਬੇਸ਼ੱਕ ਅੱਲਾਹ ਮੁਆਫ਼ ਕਰਨ ਵਾਲਾ ਰਹਿਮਤ ਵਾਲਾ ਹੈ। (103) ਤੁਸੀਂ ਉਨ੍ਹਾਂ ਦੀਆਂ ਜਾਇਦਾਦਾਂ ਵਿੱਚੋਂ ਦਾਨ ਲਵੋ ਇਸ ਨਾਲ ਤੁਸੀਂ ਉਨ੍ਹਾਂ ਨੂੰ ਪਵਿੱਤਰ ਕਰੋਗੇ ਅਤੇ ਉਨ੍ਹਾਂ ਦਾ ਸੁਧਾਰ ਕਰੋਗੇ ਅਤੇ ਤੁਸੀਂ ਉਨ੍ਹਾਂ ਲਈ ਅਰਦਾਸ ਕਰੋ। ਬੇਸ਼ੱਕ ਤੁਹਾਡੀ ਅਰਦਾਸ ਉਨ੍ਹਾਂ ਲਈ ਤਸੱਲੀ ਦਾ ਕਾਰਨ ਹੋਵੇਗੀ। ਅੱਲਾਹ ਸਾਰਾ ਕੁਝ ਸੁਣਨ ਅਤੇ ਜਾਣਨ ਵਾਲਾ ਹੈ। (104) ਕੀ ਉਹ ਨਹੀਂ ਜਾਣਦੇ ਕਿ ਅੱਲਾਹ ਆਪਣੇ ਬੰਦਿਆਂ ਦੀ ਤੌਬਾ ਸਵੀਕਾਰ ਕਰਦਾ ਹੈ ਅਤੇ ਉਹ ਹੀ ਦਾਨ ਨੂੰ ਸਵੀਕਾਰ ਕਰਦਾ ਹੈ। ਅਤੇ ਅੱਲਾਹ ਤੌਬਾ ਸਵੀਕਾਰ ਕਰਨ ਵਾਲਾ ਰਹਿਮਤ ਵਾਲਾ ਹੈ। (105) ਆਖੋ ਇਹ ਕਰਮ ਕਰੋ, ਅੱਲਾਹ, ਉਸਦਾ ਰਸੂਲ ਅਤੇ ਈਮਾਨ ਵਾਲੇ ਤੁਹਾਡੇ ਕਰਮਾਂ ਨੂੰ ਵੇਖਣਗੇ ਅਤੇ ਤੁਸੀਂ ਜਲਦੀ ਹੀ ਉਨ੍ਹਾਂ ਵੱਲ ਮੋੜੇ ਜਾਵੋਗੇ। ਜੋ ਸਾਰੀਆਂ ਪ੍ਰਗਟ ਅਤੇ ਗੁਪਤ (ਗੱਲਾਂ) ਜਾਣਦਾ ਹੈ ਉਹ ਤੁਹਾਨੂੰ ਦੱਸ ਦੇਵੇਗਾ ਜੋ ਕੁਝ ਤੁਸੀਂ ਕਰ ਰਹੇ ਸੀ। (106) ਕੁਝ ਦੂਸਰੇ ਲੋਕ ਹਨ ਜਿਨ੍ਹਾਂ ਦਾ ਮਸਲਾ ਅਜੇ ਅੱਲਾਹ ਦਾ ਹੁਕਮ ਆਉਣ ਤੱਕ ਰੁਕਿਆ ਹੋਇਆ ਹੈ। ਉਹ ਜਾਂ ਉਨ੍ਹਾਂ ਨੂੰ ਸਜ਼ਾ ਦੇਵੇਗਾ ਜਾਂ ਉਨ੍ਹਾਂ ਦੀ ਤੌਬਾ ਸਵੀਕਾਰ ਕਰੇਗਾ, ਅੱਲਾਹ ਜਾਣਨ ਵਾਲਾ ਬਿਬੇਕ ਵਾਲਾ ਹੈ।

(107) ਅਤੇ ਉਨ੍ਹਾਂ ਵਿਚੋ ਅਜਿਹੇ ਵੀ ਹਨ ਜਿਨ੍ਹਾਂ ਨੇ ਨੁਕਸਾਨ ਕਰਨ ਅਤੇ ਅਵੱਗਿਆ ਕਰਨ ਅਤੇ ਈਮਾਨ ਵਾਲਿਆਂ ਵਿਚ ਫੁੱਟ ਪਾਉਣ ਲਈ ਇੱਕ ਮਸੀਤ ਬਣਾਈ। ਅਤੇ ਇਸ ਲਈ ਵੀ ਤਾਂ ਕਿ ਉਸ ਨੂੰ ਘਾਤ ਲਾਉਣ ਦੀ ਥਾਂ ਦੇ ਰੂਪ ਵਿਚ ਇਸਤੇਮਾਲ ਕਰ ਸਕਣ। ਉਸ ਬੰਦੇ ਲਈ ਜਿਹੜਾ ਪਹਿਲਾਂ ਤੋਂ ਹੀ ਅੱਲਾਹ ਅਤੇ ਉਸਦੇ ਰਸੂਲ ਨਾਲ ਲੜ ਰਿਹਾ ਹੈ। ਇਹ ਲੋਕ ਸਹੁੰ ਖਾਣਗੇ ਕਿ ਅਸੀਂ ਤਾਂ ਸਿਰਫ਼ ਨੇਕੀ ਚਾਹੀ ਸੀ ਪਰ ਅੱਲਾਹ ਗਵਾਹ ਹੈ ਇਹ ਝੂਠੇ ਹਨ। (108) ਤੁਸੀਂ ਇਸ ਇਮਾਰਤ ਵਿਚ ਕਦੇ ਵੀ ਖੜ੍ਹੇ ਨਾ ਹੋਣਾ। ਹਾਂ, ਜਿਸ ਮਸਜਿਦ ਦੀ ਨੀਂਹ ਪਹਿਲੇ ਹੀ ਦਿਨ ਤੋਂ ਤਕਵੇ ਭਾਵ ਰੱਬ ਲਈ ਰੱਖੀ ਗਈ ਹੈ। ਉਹ ਇਸ ਯੋਗ ਹੈ ਕਿ ਤੁਸੀਂ ਇਸ ਵਿਚ ਖੜੇ ਹੋਵੋ?ਇਸ ਵਿਚ ਅਜਿਹੇ ਲੋਕ ਹਨ ਜੋ ਪਵਿੱਤਰ ਰਹਿਤ (ਰਹਿਣੀ) ਨੂੰ ਪਸੰਦ ਕਰਦੇ ਹਨ ਅਤੇ ਅੱਲਾਹ ਪਵਿੱਤਰ ਰਹਿਣ ਵਾਲਿਆਂ ਨੂੰ ਪਸੰਦ ਕਰਦਾ ਹੈ। (109) ਕੀ ਉਹ ਬੰਦਾ ਵਧੀਆ ਹੈ ਜਿਸ ਨੇ ਆਪਣੀ ਇਮਾਰਤ ਦੀ ਨੀਂਹ ਅੱਲਾਹ

ਦੇ ਭੈਅ ਅਤੇ ਅੱਲਾਹ ਦੀ ਪ੍ਰਸੰਨਤਾ ਉੱਪਰ ਰੱਖੀ। ਜਾਂ ਉਹ ਬੰਦਾ ਸ੍ਰੇਸ਼ਟ ਹੈ ਜਿਸ ਨੇ ਆਪਣੀ ਇਮਾਰਤ ਦੀ ਨੀਂਹ ਇੱਕ ਖੱਡ ਦੇ ਮੋਢੇ ਤੇ ਰੱਖੀ, ਜਿਹੜੀ ਡਿੱਗਣ ਵਾਲੀ ਹੈ। ਫਿਰ ਉਹ ਇਮਾਰਤ ਉਸ ਨੂੰ ਲੈ ਕੇ ਨਰਕ ਦੀ ਅੱਗ ਵਿਚ ਡਿੱਗ ਪਈ। ਅਤੇ ਅੱਲਾਹ ਜ਼ਾਲਿਮਾਂ ਨੂੰ ਰਾਹ ਨਹੀਂ ਦਿਖਾਉਂਦਾ। (110) ਅਤੇ ਇਹ ਇਮਾਰਤ ਜਿਹੜੀ ਇਨ੍ਹਾਂ ਨੇ ਬਣਾਈ, ਉਹ ਹਮੇਸ਼ਾਂ ਉਨ੍ਹਾਂ ਦੇ ਦਿਲਾਂ ਵਿਚ ਸ਼ੱਕ ਦਾ ਅਧਾਰ ਬਣੀ ਰਹੇਗੀ, ਇਸ ਲਈ ਕਿ ਉਨ੍ਹਾਂ ਦੇ ਦਿਲ ਟੁੱਕੜੇ-ਟੁਕੜੇ ਹੋ ਜਾਣ। ਅੱਲਾਹ ਗਿਆਨ ਵਾਲਾ ਤੇ ਬਿਬੇਕ ਵਾਲਾ ਹੈ।

(111) ਬੇਸ਼ੱਕ ਅੱਲਾਹ ਨੇ ਮੋਮਿਨਾਂ ਤੋਂ ਉਨ੍ਹਾਂ ਦੇ ਪ੍ਰਾਣ ਅਤੇ ਉਨ੍ਹਾਂ ਦੀ ਜਾਇਦਾਦ ਨੂੰ ਜੰਨਤ ਦੇ ਬਦਲੇ ਖਰੀਦ ਲਿਆ ਹੈ। ਉਹ ਅੱਲਾਹ ਦੇ ਰਾਹ ਵਿਚ ਯੁੱਧ ਕਰਦੇ ਹਨ। ਫਿਰ ਮਾਰਦੇ ਹਨ ਅਤੇ ਮਾਰੇ ਜਾਂਦੇ ਹਨ। ਇਹ ਅੱਲਾਹ ਉੱਤੇ ਤੌਰੇਤ, ਇੰਜੀਲ ਅਤੇ ਕੁਰਆਨ ਵਿਚ ਇੱਕ ਸੱਚਾ ਵਾਅਦਾ ਹੈ। ਅੱਲਾਹ ਤੋਂ ਵੱਧ ਕੇ ਆਪਣੇ ਵਾਅਦੇ ਨੂੰ ਪੂਰਾ ਕਰਨ ਵਾਲਾ ਕੌਣ ਹੈ। ਇਸ ਲਈ ਤੁਸੀਂ ਇਸ ਵਾਅਦੇ ਵਿਚ ਖੁਸ਼ੀਆਂ ਮਨਾਉ ਜੋ ਤੁਸੀਂ ਅੱਲਾਹ ਨਾਲ ਕੀਤਾ ਹੈ। ਅਤੇ ਇਹ ਹੀ ਸਭ ਤੋਂ ਵੱਡੀ ਸਫ਼ਲਤਾ ਹੈ। (112) ਉਹ ਤੌਬਾ ਕਰਨ ਵਾਲੇ ਹਨ। ਇਬਾਦਤ ਕਰਨ ਵਾਲੇ ਹਨ। ਗੁਨਗਾਣ ਕਰਨ ਵਾਲੇ ਹਨ। ਅੱਲਾਹ ਦੇ ਰਾਹ ਵਿਚ ਸੰਘਰਸ਼ ਕਰਨ ਵਾਲੇ ਹਨ। ਝੁਕਣ ਵਾਲੇ ਹਨ। ਸਿਜ਼ਦਾ ਕਰਨ ਵਾਲੇ ਹਨ। ਨੇਕੀ ਦਾ ਹੁਕਮ ਕਰਨ ਵਾਲੇ ਹਨ। ਬੁਰਾਈ ਤੋਂ ਰੋਕਣ ਵਾਲੇ ਹਨ। ਅੱਲਾਹ ਦੀਆਂ ਹੱਦਾਂ ਦਾ ਧਿਆਨ ਰੱਖਣ ਵਾਲੇ ਹਨ। ਮੋਮਿਨਾਂ ਨੂੰ ਖੁਸ਼ਖ਼ਬਰੀ ਦੇ ਦਿਉ।

(113) ਰਸੂਲ ਨੂੰ ਅਤੇ ਉਨ੍ਹਾਂ ਲੋਕਾਂ ਨੂੰ ਜਿਹੜੇ ਈਮਾਨ ਲਿਆਉਣ ਉਨ੍ਹਾਂ ਲਈ ਯੋਗ ਨਹੀਂ ਕਿ ਉਹ ਬੁੱਤ ਪ੍ਰਸਤੀ ਕਰਨ ਵਾਲਿਆਂ ਲਈ ਮੁਆਫ਼ੀ ਦੀ ਅਰਦਾਸ ਕਰਨ ਭਾਵੇਂ ਉਹ ਉਨ੍ਹਾਂ ਦੇ ਰਿਸ਼ਤੇਦਾਰ ਹੀ ਕਿਉਂ ਨਾ ਹੋਣ, ਜਦੋਂ ਕਿ ਉਨ੍ਹਾਂ ਲਈ ਸਪੱਸ਼ਟ ਹੋ ਚੁੱਕਿਆ ਹੈ ਕਿ ਇਹ ਨਰਕ ਵਿਚ ਜਾਣ ਵਾਲੇ ਲੋਕ ਹਨ। (114) ਅਤੇ ਇਬਰਾਹੀਮ ਦਾ ਆਪਣੇ ਬਾਪ ਲਈ ਮੁਆਫ਼ੀ ਦੀ ਅਰਦਾਸ ਕਰਨਾ ਸਿਰਫ਼ ਉਸ ਵਾਅਦੇ ਲਈ ਸੀ, ਜੋ ਉਸ ਨੇ ਉਸ ਤੋਂ ਕਰ ਲਿਆ ਸੀ। ਫਿਰ ਜਦੋਂ ਉਸ ਉੱਪਰ ਸਪੱਸ਼ਟ ਹੋ ਗਿਆ ਕਿ ਉਹ ਅੱਲਾਹ ਦਾ ਦੁਸ਼ਮਨ ਹੈ, ਤਾਂ ਉਹ ਉਸ ਤੋਂ ਵੱਖਰਾ ਹੋ ਗਿਆ। ਬੇਸ਼ੱਕ ਇਬਰਾਹੀਮ ਬੜਾ ਕੋਮਲ ਦਿਲ ਵਾਲਾ ਸ਼ਹਿਣਸ਼ੀਲ ਸੀ। (115)

ਅਤੇ ਅੱਲਾਹ ਕਿਸੇ ਕੌਮ ਨੂੰ ਚੰਗਾ ਰਾਹ ਬਖਸ਼ਣ ਤੋਂ ਬਾਅਦ ਬੁਰੇ ਰਾਹ ਵੱਲ ਨਹੀਂ ਧੱਕਦਾ ਜਿਨ੍ਹਾਂ ਚਿਰ ਉਨ੍ਹਾਂ ਨੂੰ ਸਪੱਸ਼ਟ ਉਹ ਚੀਜ਼ਾਂ ਦੱਸ ਨਾ ਦੇਵੇ ਜਿਨ੍ਹਾਂ ਤੋਂ ਉਨ੍ਹਾਂ ਨੇ ਬਚਨਾ ਹੈ। ਬੇਸ਼ੱਕ ਅੱਲਾਹ ਹਰ ਚੀਜ਼ ਦਾ ਗਿਆਨ ਰੱਖਦਾ ਹੈ। (116) ਅੱਲਾਹ ਦੀ ਸੱਤਾ ਹੀ ਆਕਾਸ਼ਾਂ ਅਤੇ ਧਰਤੀ ਉੱਪਰ ਹੈ ਉਹੀ ਜੀਵਨ ਅਤੇ ਮੌਤ ਬਖਸ਼ਦਾ ਹੈ। ਅਤੇ ਅੱਲਾਹ ਤੋਂ ਬਿਨ੍ਹਾਂ ਤੁਹਾਡਾ ਨਾ ਕੋਈ ਮਿੱਤਰ ਅਤੇ ਨਾ ਕੋਈ ਸਹਾਇਕ ਹੈ।

(117) ਅੱਲਾਹ ਨੇ ਰਸੂਲ, ਮੁਹਾਜਰੀਨ (ਪ੍ਰਵਾਸੀ), ਅੰਸਾਰ (ਸਹਾਇਤਾ ਕਰਨ ਵਾਲੇ) ਉੱਪਰ ਮਿਹਰ ਭਰੀ ਨਜ਼ਰ ਕੀਤੀ। ਜਿਨ੍ਹਾਂ ਨੇ ਮੁਸੀਬਤ ਦੇ ਸਮੇਂ ਰਸੂਲ ਦਾ ਸਾਥ ਦਿੱਤਾ ਸੀ ਜਦ ਕਿ ਉਨ੍ਹਾਂ ਵਿਚੋਂ ਕੁਝ ਲੋਕਾਂ ਦੇ ਦਿਲ ਟੁੱਟਣ ਲੱਗੇ ਸਨ। ਫਿਰ ਅੱਲਾਹ ਨੇ ਉਨ੍ਹਾਂ ਉੱਪਰ ਰਹਿਮਤ ਕੀਤੀ। ਬੇਸ਼ੱਕ ਅੱਲਾਹ ਉਨ੍ਹਾਂ ਤੇ ਕਿਰਪਾਲੂ ਹੈ, ਰਹਿਮ ਕਰਨ ਵਾਲਾ ਹੈ। (118) ਅਤੇ ਉਨ੍ਹਾਂ ਤਿੰਨਾਂ ਉੱਪਰ ਵੀ ਉਸ ਨੇ ਮਿਹਰ ਕੀਤੀ ਧਿਆਨ ਦਿੱਤਾ ਜਿਨ੍ਹਾਂ ਦਾ ਮਾਮਲਾ ਰਾਖਵਾਂ ਰੱਖਿਆ ਗਿਆ ਸੀ ਇਥੋਂ ਤੱਕ ਕਿ ਜਦੋਂ ਧਰਤੀ ਆਪਣੇ ਫੈਲਾਅ ਦੇ ਬਾਵਜੂਦ ਉਨ੍ਹਾਂ ਲਈ ਸੌੜੀ ਹੋ ਗਈ। ਅਤੇ ਉਹ ਖੁਦ ਆਪਣੇ ਆਪ ਤੋਂ ਤੰਗ ਆ ਗਏ ਅਤੇ ਉਨ੍ਹਾਂ ਨੇ ਜਾਣ ਲਿਆ ਕਿ ਅੱਲਾਹ ਤੋਂ ਬਚਣ ਲਈ ਅੱਲਾਹ ਤੋਂ ਬਿਨ੍ਹਾਂ ਕੋਈ ਆਸਰਾ ਨਹੀਂ। ਫਿਰ ਅੱਲਾਹ ਉਨ੍ਹਾਂ ਵੱਲ ਵਾਪਿਸ ਮੁੜਿਆ ਤਾਂ ਕਿ ਉਹ ਉਸ ਵੱਲ ਮੁੜ ਆਉਣ। ਬੇਸ਼ੱਕ ਅੱਲਾਹ ਤੌਬਾ ਸਵੀਕਾਰ ਕਰਨ ਵਾਲਾ ਰਹਿਮਤ ਵਾਲਾ ਹੈ।

(119) ਹੇ ਈਮਾਨ ਵਾਲਿਓ! ਅੱਲਾਹ ਤੋਂ ਡਰੋ ਅਤੇ ਸੱਚੇ ਲੋਕਾਂ ਨਾਲ ਰਹੋ। (120) ਮਦੀਨੇ ਅਤੇ ਆਸ ਪਾਸ ਦੇ ਪੇਂਡੂਆਂ ਲਈ ਯੋਗ ਨਹੀਂ ਸੀ, ਕਿ ਉਹ ਅੱਲਾਹ ਦੇ ਰਸੂਲ ਨੂੰ ਛੱਡ ਕੇ ਪਿੱਛੇ ਬੈਠੇ ਰਹਿਣ ਅਤੇ ਨਾ ਹੀ ਇਹ ਕਿ ਆਪਣੀ ਜਾਨ ਨੂੰ ਉਸ ਦੀ ਜਾਨ ਤੋਂ ਪਿਆਰਾ ਸਮਝਣ। ਇਹ ਇਸ ਲਈ ਕਿ ਜਿਹੜੀ ਭੁੱਖ, ਪਿਆਸ ਅਤੇ ਥਕਾਣ ਉਨ੍ਹਾਂ ਨੂੰ ਅੱਲਾਹ ਦੇ ਰਾਹ ਵਿਚ ਲੱਗਦੀ ਹੈ। ਜਿਹੜੇ ਕਦਮ ਵੀ ਉਹ ਇਨਕਾਰੀਆਂ ਨੂੰ ਦੁੱਖ ਪਹੁੰਚਾਉਣ ਵਾਲਾ ਚੁਕਦੇ ਹਨ ਅਤੇ ਜਿਹੜੀ ਚੀਜ਼ ਵੀ ਉਹ ਦੁਸ਼ਮਨ ਤੋਂ ਖੋਂਹਦੇ ਹਨ, ਉਸ ਦੇ ਬਦਲੇ ਉਹਨਾਂ ਲਈ ਇੱਕ ਨੇਕੀ ਲਿਖ ਦਿੱਤੀ ਜਾਂਦੀ ਹੈ। ਅੱਲਾਹ ਨੇਕੀ ਕਰਨ ਵਾਲਿਆਂ ਦਾ ਬਦਲਾ ਖ਼ਤਮ ਨਹੀਂ ਕਰਦਾ। (121) ਅਤੇ ਜੋ ਥੋੜ੍ਹਾ ਜਾਂ ਬਹੁਤਾ ਖ਼ਰਚ ਉਨ੍ਹਾਂ ਨੇ ਕੀਤਾ ਅਤੇ ਜਿਹੜੇ ਮੈਦਾਨ ਉਨ੍ਹਾਂ ਨੇ ਤੈਅ ਕੀਤੇ ਉਹ ਸਾਰਾ ਉਨ੍ਹਾਂ ਲਈ ਲਿਖਿਆ ਗਿਆ ਤਾਂ ਕਿ ਅੱਲਾਹ ਉਨ੍ਹਾਂ ਦੇ

ਕਰਮਾਂ ਦਾ ਚੰਗੇ ਤੋਂ ਚੰਗਾ ਬਦਲਾ ਦੇ ਸਕੇ। (122) ਅਤੇ ਇਹ ਸੰਭਵ ਨਹੀਂ ਸੀ ਕਿ ਈਮਾਨ ਵਾਲੇ ਸਾਰੇ ਨਿਕਲ ਖੜ੍ਹੇ ਹੋਣ। ਤਾਂ ਅਜਿਹਾ ਕਿਉਂ ਨਾ ਹੋਇਆ ਕੀ ਉਨ੍ਹਾਂ ਦੇ ਹਰੇਕ ਦਲ ਵਿਚੋਂ ਇੱਕ ਵਰਗ ਨਿਕਲ ਕੇ ਆਉਂਦਾ, ਉਹ ਧਰਮ ਵਿਚ ਗਹਿਰੀ ਸਮਝ ਪੈਦਾ ਕਰਦਾ ਅਤੇ ਵਾਪਿਸ ਜਾ ਕੇ ਆਪਣੀ ਕੌਮ ਦੇ ਲੋਕਾਂ ਨੂੰ ਸਾਵਧਾਨ ਕਰਦਾ ਤਾਂ ਕਿ ਉਹ ਵੀ ਅੱਲਾਹ ਤੋਂ ਡਰਨ ਵਾਲੇ ਬਣਦੇ।

(123) ਹੇ ਈਮਾਨ ਵਾਲਿਓ! ਇਨ੍ਹਾਂ ਇਨਕਾਰੀਆਂ ਨਾਲ ਲੜਾਈ ਕਰੋ, ਜਿਹੜੇ ਤੁਹਾਡੇ ਆਸ ਪਾਸ ਹਨ ਅਤੇ ਚਾਹੀਦਾ ਹੈ ਕਿ ਉਹ ਤੁਹਾਡੇ ਅੰਦਰ ਕਠੋਰਤਾ ਨੂੰ ਮਹਿਸੂਸ ਕਰਨ ਅਤੇ ਜਾਣ ਲਓ ਕਿ ਅੱਲਾਹ, ਰੱਬ ਦਾ ਭੈਅ ਰੱਖਣ ਵਾਲਿਆਂ ਦੇ ਨਾਲ ਹੈ। (124) ਅਤੇ ਜਦੋਂ ਕੋਈ ਸੂਰਤ ਉਤਾਰੀ ਜਾਂਦੀ ਹੈ ਤਾਂ ਉਨ੍ਹਾਂ ਵਿਚੋਂ ਕੁਝ ਲੋਕ ਆਖਦੇ ਹਨ ਕਿ ਇਸ ਨੇ ਤੁਹਾਡੇ ਵਿਚੋਂ ਕਿਸ ਦਾ ਵਿਸ਼ਵਾਸ਼ ਵਧਾ ਦਿੱਤਾ। ਤਾਂ ਜਿਹੜੇ ਈਮਾਨ ਵਾਲੇ ਹਨ ਉਨ੍ਹਾਂ ਦਾ ਇਸ ਨੇ ਈਮਾਨ ਵਧਾ ਦਿੱਤਾ ਅਤੇ ਉਹ ਪ੍ਰਸੰਨ ਹੋ ਗਏ। (125) ਅਤੇ ਜਿਨ੍ਹਾਂ ਲੋਕਾਂ ਦੇ ਦਿਲਾਂ ਵਿਚ ਰੋਗ ਹਨ ਤਾਂ ਉਸ ਨੇ ਉਨ੍ਹਾਂ ਦੀ ਗੰਦਗੀ ਤੇ ਗੰਦਗੀ ਪੈਦਾ ਕਰ ਦਿੱਤੀ। ਉਹ ਮੌਤ ਤੱਕ ਇਨਕਾਰੀ ਹੀ ਰਹੇ। (126) ਕੀ ਇਹ ਲੋਕ ਦੇਖਦੇ ਨਹੀਂ ਕਿ ਉਹ ਹਰ ਸਾਲ ਇੱਕ ਜਾਂ ਦੋ ਵਾਰ ਇਮਤਿਹਾਨ ਵਿਚ ਪਾਏ ਜਾਂਦੇ ਹਨ। ਫਿਰ ਵੀ ਉਹ ਨਾ ਤੌਬਾ ਕਰਦੇ ਹਨ ਅਤੇ ਨਾ ਸਿੱਖਿਆ ਲੈਂਦੇ ਹਨ। (127) ਅਤੇ ਜਦੋਂ ਕੋਈ ਸੂਰਤ ਉਤਾਰੀ ਜਾਂਦੀ ਹੈ ਤਾਂ ਇਹ ਲੋਕ ਇੱਕ ਦੂਸਰੇ ਨੂੰ ਦੇਖਦੇ ਹਨ ਕਿ ਇਨ੍ਹਾਂ ਨੂੰ ਕੋਈ ਦੇਖਦਾ ਤਾਂ ਨਹੀਂ, ਫਿਰ ਚੱਲ ਪੈਂਦੇ ਹਨ। ਅੱਲਾਹ ਨੇ ਇਨ੍ਹਾਂ ਦੇ ਦਿਲਾਂ ਨੂੰ ਇਸ ਕਾਰਨ ਬਦਲ ਦਿੱਤਾ, ਕਿਉਂਕਿ ਇਹ ਸਮਝ ਤੋਂ ਕੰਮ ਲੈਣ ਵਾਲੇ ਲੋਕ ਨਹੀਂ ਹਨ।

(128) ਤੁਹਾਡੇ ਕੋਲ ਇੱਕ ਰਸੂਲ ਆਇਆ ਹੈ, ਜੋ ਖੁਦ ਤੁਹਾਡੇ ਵਿਚੋਂ ਹੈ। ਤੁਹਾਡਾ ਨੁਕਸਾਨ ਵਿਚ ਰਹਿਣਾ ਉਸ ਲਈ ਦੁੱਖ ਹੈ। ਉਹ ਤੁਹਾਡੀ ਨੇਕੀ ਦਾ ਚਾਹਵਾਨ ਹੈ। ਈਮਾਨ ਵਾਲਿਆਂ ਉੱਪਰ ਬਹੁਤ ਸਨੇਹ ਕਰਨ ਵਾਲਾ ਅਤੇ ਰਹਿਮਤ ਵਾਲਾ ਹੈ। (129) ਫਿਰ ਜੇਕਰ ਉਹ ਮੂੰਹ ਮੋੜਨ ਤਾਂ ਕਹਿ ਦਿਉ ਕਿ ਅੱਲਾਹ ਮੇਰੇ ਲਈ ਕਾਫ਼ੀ ਹੈ। ਉਸ ਤੋਂ ਬਿਨ੍ਹਾਂ (ਮੇਰਾ) ਕੋਈ ਪੂਜਣਯੋਗ ਨਹੀਂ। ਇਸੇ ਉੱਤੇ ਮੈਂ ਭਰੋਸਾ ਕੀਤਾ ਅਤੇ ਉਹੀ ਮਾਲਕ ਹੈ ਉਚੇ ਅਰਸ਼ਾਂ (ਸਿੰਘਾਸਨ) ਦਾ।

# 10 ਸੂਰਤ ਯੂਨੁਸ

## ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਅਲਿਫ. ਲਾਮ. ਰਾਅ. ਇਹ ਬਿਬੇਕ ਪੂਰਨ ਪੁਸਤਕਾਂ ਦੀਆਂ ਆਇਤਾਂ
ਹਨ। (2) ਕੀ ਲੋਕਾਂ ਨੂੰ ਇਸ ਉੱਪਰ ਹੈਰਾਨੀ ਹੈ, ਕਿ ਅਸੀਂ ਉਨ੍ਹਾਂ ਵਿਚੋਂ ਹੀਂ ਇੱਕ
ਬੰਦੇ ਉੱਪਰ ਵਹੀ ਭੇਜੀ ਕਿ ਲੋਕਾਂ ਨੂੰ ਡਰਾਉ ਤਾਂ ਕਿ ਉਹ ਈਮਾਨ ਲਿਆਉਣ।
ਉਨ੍ਹਾਂ ਨੂੰ ਖੁਸ਼ਖ਼ਬਰੀ ਸੁਣਾ ਦੇਵੋ ਕਿ ਉਨ੍ਹਾਂ ਲਈ ਉਨ੍ਹਾਂ ਦੇ ਰੱਬ ਦੇ ਕੋਲ ਉੱਚਾ ਸੁੱਚਾ
ਮਰਤਬਾ ਹੈ। ਇਨਕਾਰੀਆਂ ਨੇ ਕਿਹਾ ਕਿ ਇਹ ਬੰਦਾ ਤਾਂ ਸਪੱਸ਼ਟ ਜਾਦੂਗਰ ਹੈ।

(3) ਬੇਸ਼ੱਕ ਤੁਹਾਡਾ ਰੱਬ ਅੱਲਾਹ ਹੈ ਜਿਸ ਨੇ ਆਕਾਸ਼ਾਂ ਅਤੇ ਧਰਤੀ ਨੂੰ ਛੇ
ਦਿਨਾਂ ਵਿਚ ਬਣਾਇਆ ਫਿਰ ਉਹ ਸਿੰਘਾਸਣ ਉੱਪਰ ਸਥਾਪਿਤ ਹੋਇਆ। ਉਹ
ਹੀ ਸਾਰੇ ਮਾਮਲਿਆਂ ਦਾ ਪ੍ਰਬੰਧ ਕਰਦਾ ਹੈ ਉਸ ਦੀ ਆਗਿਆ ਤੋਂ ਬਿਨ੍ਹਾਂ ਕੋਈ
ਸਿਫ਼ਾਰਿਸ਼ ਕਰਨ ਵਾਲਾ ਨਹੀਂ। ਇਹ ਹੀ ਅੱਲਾਹ ਤੁਹਾਡਾ ਰੱਬ ਹੈ। ਇਸ ਲਈ
ਤੁਸੀਂ ਉਸੇ ਦੀ ਬੰਦਗੀ ਕਰੋ। ਕੀ ਤੁਸੀਂ ਸੋਚਦੇ ਨਹੀਂ? (4) ਉਸੇ ਵੱਲ ਤੁਸਾਂ
ਸਾਰਿਆਂ ਨੇ ਵਾਪਸ ਜਾਣਾ ਹੈ। ਇਹ ਅੱਲਾਹ ਦਾ ਪੱਕਾ ਵਾਅਦਾ ਹੈ। ਬੇਸ਼ੱਕ ਉਹੀ
ਰਚਨਾ ਰਚਾਉਣ ਵਾਲਾ ਹੈ ਅਤੇ ਉਹ ਹੀ ਖ਼ਤਮ ਕਰਨ ਉਪਰੰਤ ਫਿਰ ਰਚਾਵੇਗਾ ਤਾਂ
ਕਿ ਜਿਹੜੇ ਲੋਕਾਂ ਨੇ ਈਮਾਨ ਲਿਆਂਦਾ ਅਤੇ ਭਲੇ ਕੰਮ ਕੀਤੇ ਉਨ੍ਹਾਂ ਨੂੰ ਇਨਸਾਫ਼
ਨਾਲ ਫ਼ਲ ਦੇ ਸਕੇ। ਅਤੇ ਜਿਨ੍ਹਾਂ ਨੇ ਅਵੱਗਿਆ ਕੀਤੀ ਉਨ੍ਹਾਂ ਦੀ ਅਵੱਗਿਆ ਦੇ
ਬਦਲੇ ਉਨ੍ਹਾਂ ਲਈ ਖੌਲ੍ਹਦਾ ਹੋਇਆ (ਗਰਮ) ਪਾਣੀ ਅਤੇ ਤਕਲੀਫ਼ ਦਾਇਕ ਸਜ਼ਾ
ਹੈ।

(5) ਅੱਲਾਹ ਹੀ ਹੈ ਜਿਸ ਨੇ ਸੂਰਜ ਨੂੰ ਚਮਕੀਲਾ ਬਣਾਇਆ ਅਤੇ ਚੰਦ ਨੂੰ
ਰੌਸ਼ਨੀ ਬਖਸ਼ੀ ਅਤੇ ਉਸ ਦੀਆਂ ਮੰਜ਼ਿਲਾਂ ਨਿਰਧਾਰਿਤ ਕੀਤੀਆਂ ਤਾਂ ਕਿ ਤੁਸੀਂ
ਸਾਲਾਂ ਦੀ ਗਿਣਤੀ ਅਤੇ ਹਿਸਾਬ ਪਤਾ ਕਰੋ। ਅੱਲਾਹ ਨੇ ਇਹ ਸਾਰਾ ਕੁਝ ਬਿਨ੍ਹਾਂ
ਉਦੇਸ਼ ਤੋਂ ਨਹੀਂ ਬਣਾਇਆ। ਉਹ ਜਿਹੜੇ ਬੁੱਧੀ ਰੱਖਦੇ ਹਨ ਉਨ੍ਹਾਂ ਲਈ ਨਿਸ਼ਾਨੀਆਂ
ਖੋਲ੍ਹ ਕੇ ਬਿਆਨ ਕਰਦਾ ਹੈ। (6) ਨਿਸ਼ਚਿਤ ਰੂਪ ਵਿਚ ਰਾਤ ਅਤੇ ਦਿਨ ਦੇ ਉਲਟ
ਫੇਰ ਵਿਚ ਅਤੇ ਅੱਲਾਹ ਨੇ ਜਿਹੜਾ ਕੁਝ ਧਰਤੀ ਅਤੇ ਅਸਮਾਨਾਂ ਵਿਚ ਪੈਦਾ ਕੀਤਾ

ਹੈ, ਉਨ੍ਹਾਂ ਵਿਚ ਉਨ੍ਹਾਂ ਲੋਕਾਂ ਲਈ ਨਿਸ਼ਾਨੀਆਂ ਹਨ, ਜਿਹੜੇ ਰੱਬ ਦਾ ਭੈਅ ਰੱਖਦੇ ਹਨ।

(7) ਬੇਸ਼ੱਕ ਜਿਹੜੇ ਲੋਕ ਸਾਨੂੰ ਮਿਲਣ ਦੀ ਇੱਛਾ ਨਹੀਂ ਰੱਖਦੇ ਅਤੇ ਸੰਸਾਰੀ ਜੀਵਨ ਉੱਪਰ ਹੀ ਖੁਸ਼ ਅਤੇ ਸੰਤੁਸ਼ਟ ਹਨ ਅਤੇ ਜਿਹੜੇ ਸਾਡੀਆਂ ਨਿਸ਼ਾਨੀਆਂ ਤੋਂ ਅਨਜਾਣ ਹਨ। (8) ਉਨ੍ਹਾਂ ਦਾ ਟਿਕਾਣਾ ਨਰਕ ਹੋਵੇਗਾ। ਉਸ ਲਈ ਜੋ ਉਹ ਕਰਦੇ ਸਨ। (9) ਬੇਸ਼ੱਕ ਜਿਹੜੇ ਲੋਕ ਈਮਾਨ ਲਿਆਏ ਅਤੇ ਭਲੇ ਕੰਮ ਕੀਤੇ ਅੱਲਾਹ ਉਨ੍ਹਾਂ ਦੀ ਸ਼ਰਧਾ ਦੇ ਕਾਰਨ ਉਨ੍ਹਾਂ ਨੂੰ ਤੋਹਫਿਆ ਦੇ ਬਾਗ਼ਾਂ ਵਿਚ ਪਹੁੰਚਾ ਦੇਵੇਗਾ ਜਿਨ੍ਹਾਂ ਥੱਲੇ ਨਹਿਰਾਂ ਵੱਗਦੀਆਂ ਹੋਣਗੀਆਂ। (10) ਉਸ ਵਿਚ ਉਨ੍ਹਾਂ ਦਾ ਕਹਿਣਾ ਹੋਵੇਗਾ ਕਿ ਹੇ ਅੱਲਾਹ! ਤੂੰ ਪਵਿੱਤਰ ਹੈਂ ਅਤੇ ਮਿਲਣੀ ਵਜੋਂ ਉਨ੍ਹਾਂ ਦੀ ਮੁਲਾਕਾਤ ਸਲਾਮ ਹੋਵੇਗੀ ਅਤੇ ਉਨ੍ਹਾਂ ਦੀ ਆਖ਼ਰੀ ਗੱਲ ਇਹ ਹੋਵੇਗੀ ਕਿ ਸੰਪੂਰਨ ਪ੍ਰਸੰਸਾ ਅੱਲਾਹ ਲਈ ਹੈ। ਜੋ ਸਾਰੇ ਸੰਸਾਰ ਦਾ ਪਾਲਣਹਾਰ ਹੈ। (11) ਜੇਕਰ ਅੱਲਾਹ ਲੋਕਾਂ ਲਈ ਉਸੇ ਤਰ੍ਹਾਂ ਜਲਦੀ ਸਜ਼ਾ ਪਹੁੰਚਾ ਦੇਵੇ ਜਿਸ ਤਰ੍ਹਾਂ ਉਹ ਉਨ੍ਹਾਂ ਨਾਲ ਰਹਿਮਤ ਵਿਚ ਜਲਦੀ ਕਰਦਾ ਹੈ, ਤਾਂ ਉਨ੍ਹਾਂ ਦਾ ਸਮਾਂ ਸਮਾਪਿਤ ਕਰ ਦਿੱਤਾ ਗਿਆ ਹੁੰਦਾ। ਪਰ ਅਸੀਂ ਉਨ੍ਹਾਂ ਲੋਕਾਂ ਨੂੰ ਜਿਹੜੇ ਸਾਡੀ ਮੁਲਕਾਤ ਦੀ ਇੱਛਾ ਨਹੀਂ ਰੱਖਦੇ ਉਨ੍ਹਾਂ ਨੂੰ ਇਨਕਾਰ ਵਿਚ ਭਟਕਣ ਲਈ ਛੱਡ ਦਿੰਦੇ ਹਨ। (12) ਅਤੇ ਮਨੁੱਖ ਨੂੰ ਜਦੋਂ ਕੋਈ ਤਕਲੀਫ਼ ਪਹੁੰਚਦੀ ਹੈ ਤਾਂ ਉਹ ਉਠਦੇ ਬਹਿੰਦੇ ਅਤੇ ਲੰਮੇ ਪਏ ਸਾਨੂੰ ਯਾਦ ਕਰਦੇ ਹਨ। ਫਿਰ ਜਦੋਂ ਅਸੀਂ ਉਸ ਤੋਂ ਉਸ ਦੀ ਤਕਲੀਫ਼ ਦੂਰ ਕਰ ਦਿੰਦੇ ਹਾਂ ਤਾਂ ਉਹ ਅਜਿਹਾ ਹੋ ਜਾਂਦਾ ਹੈ ਮਾਨੋ ਉਨ੍ਹਾਂ ਨੇ ਦੇ ਆਪਣੇ ਬੁਰੇ ਵਕਤ ਵਿਚ ਸਾਨੂੰ ਯਾਦ ਈ ਨਾ ਕੀਤਾ ਹੋਵੇ। ਇਸ ਤਰ੍ਹਾਂ ਹੱਦਾਂ ਲੰਘਣ ਵਾਲੇ ਅਜਿਹੇ ਇਨਕਾਰੀਆਂ ਲਈ ਉਨ੍ਹਾਂ ਦੇ ਕੰਮ ਮਨਮੋਹਕ ਬਣਾ ਦਿੱਤੇ ਗਏ ਹਨ।

(13) ਅਤੇ ਅਸੀਂ ਤੁਹਾਡੇ ਤੋਂ ਪਹਿਲਾਂ ਕੌਮਾਂ ਨੂੰ ਨਸ਼ਟ ਕੀਤਾ ਜਦੋਂ ਉਨ੍ਹਾਂ ਨੇ ਜ਼ੁਲਮ ਕੀਤੇ ਅਤੇ ਉਨ੍ਹਾਂ ਦੇ ਰਸੂਲ ਉਨ੍ਹਾਂ ਕੋਲ ਖੁੱਲ੍ਹੀਆਂ ਨਿਸ਼ਾਨੀਆਂ ਨਾਲ ਆਏ ਪਰ ਉਹ ਈਮਾਨ ਲਿਆਉਣ ਵਾਲੇ ਨਾ ਬਣੇ। ਅਸੀਂ ਪਾਪੀਆਂ ਨੂੰ ਅਜਿਹਾ ਹੀ ਫ਼ਲ ਦਿੰਦੇ ਹਾਂ। (14) ਫਿਰ ਅਸੀਂ ਉਨ੍ਹਾਂ ਤੋਂ ਬਾਅਦ ਤੁਹਾਨੂੰ ਦੇਸ਼ ਵਿਚ ਉੱਤਰਾਧਿਕਾਰੀ ਬਣਾਇਆ ਤਾਂ ਕਿ ਅਸੀਂ ਦੇਖੀਏ ਕਿ ਤੁਸੀਂ ਕਿਹੋ ਜਿਹਾ ਕਰਮ ਕਰਦੇ ਹੋ।

(15) ਅਤੇ ਜਦੋਂ ਉਨ੍ਹਾਂ ਨੂੰ ਸਾਡੀਆਂ ਸਪੱਸ਼ਟ ਆਇਤਾਂ ਪੜ੍ਹ ਕੇ ਸੁਣਾਈਆਂ ਜਾਂਦੀਆਂ ਹਨ ਤਾਂ ਜਿਨ੍ਹਾਂ ਲੋਕਾਂ ਨੂੰ ਸਾਡੇ ਕੋਲ ਆਉਣ ਦਾ ਡਰ ਨਹੀਂ ਉਹ ਕਹਿੰਦੇ ਹਨ ਕਿ ਇਸ ਤੋਂ ਬਿਨ੍ਹਾਂ ਕੋਈ ਹੋਰ ਕੁਰਆਨ ਲਿਆਉ ਜਾਂ ਇਸ ਨੂੰ ਬਦਲ ਦਿਉ। ਆਖੋ, ਕਿ ਇਹ ਮੇਰਾ ਕੰਮ ਨਹੀਂ ਕਿ ਮੈਂ ਆਪਣੀ ਇੱਛਾ ਨਾਲ ਇਸ ਨੂੰ ਬਦਲ ਦੇਵਾਂ ਮੈਂ ਤਾਂ ਸਿਰਫ਼ ਇਸ ਵਹੀ ਦਾ ਪਾਲਣ ਕਰਦਾ ਹਾਂ ਜੋ ਮੇਰੇ ਕੋਲ ਆਉਂਦੀ ਹੈ। ਜੇਕਰ ਮੈਂ ਆਪਣੇ ਰੱਬ ਦੀ ਅਵੱਗਿਆ ਕਰਾਂ ਤਾਂ ਮੈਂ ਇੱਕ ਵੱਡੇ ਦਿਨ ਦੀ ਸਜ਼ਾ ਤੋਂ ਡਰਦਾ ਹਾਂ। (16) ਆਖੋ, ਕਿ ਅੱਲਾਹ ਜੇਕਰ ਇਹੋ ਚਾਹੁੰਦਾ ਤਾਂ ਇਸ (ਕੁਰਆਨ) ਨੂੰ ਮੈਂ ਤੁਹਾਨੂੰ ਨਾ ਸੁਣਾਉਂਦਾ ਅਤੇ ਅੱਲਾਹ ਇਸ ਦੀ ਤੁਹਾਨੂੰ ਖ਼ਬਰ ਤੱਕ ਨਾ ਦਿੰਦਾ। ਮੈਂ ਇਸ ਤੋਂ ਪਹਿਲਾਂ ਤੁਹਾਡੇ ਵਿਚ ਇੱਕ ਜੀਵਨ ਕਾਲ ਬਤੀਤ ਕਰ ਚੁੱਕਿਆ ਹਾਂ ਫਿਰ ਕਿਉਂ ਤੁਸੀਂ ਬੁੱਧੀ ਤੋਂ ਕੰਮ ਨਹੀਂ ਲੈਂਦੇ। (17) ਉਸ ਤੋਂ ਵੱਧ ਕੇ ਜ਼ਾਲਿਮ ਹੋਰ ਕੌਣ ਹੋਵੇਗਾ ਜਿਹੜਾ ਅੱਲਾਹ ਉੱਪਰ ਝੂਠਾ ਦੋਸ਼ ਲਾਏ ਜਾਂ ਉਸਦੀਆਂ ਨਿਸ਼ਾਨੀਆਂ ਨੂੰ ਝੁਠਲਾਵੇ। ਨਿਸ਼ਚਿਤ ਰੂਪ ਵਿਚ ਪਾਪੀਆਂ ਨੂੰ ਸਫ਼ਲਤਾ ਪ੍ਰਾਪਤ ਨਹੀਂ ਹੁੰਦੀ।

(18) ਅਤੇ ਉਹ ਅੱਲਾਹ ਤੋਂ ਬਿਨ੍ਹਾਂ ਅਜਿਹੀਆਂ ਚੀਜ਼ਾਂ ਦੀ ਬੰਦਗੀ ਕਰਦੇ ਹਨ ਜਿਹੜੀਆਂ ਨਾ ਉਨ੍ਹਾਂ ਦਾ ਨੁਕਸਾਨ ਕਰਦੀਆਂ ਹਨ ਅਤੇ ਨਾ ਹੀ ਲਾਭ ਪਹੁੰਚਾਉਂਦੀਆਂ ਹਨ ਅਤੇ ਉਹ ਕਹਿੰਦੇ ਹਨ ਕਿ ਇਹ ਅੱਲਾਹ ਦੇ ਕੋਲ ਸਾਡੇ ਸਿਫ਼ਾਰਸ਼ੀ ਹਨ। ਆਖੋ, ਕੀ ਤੁਸੀਂ ਅੱਲਾਹ ਨੂੰ ਅਜਿਹੀ ਗੱਲ ਦੀ ਸੂਚਨਾ ਦਿੰਦੇ ਹੋ, ਜਿਹੜੀ ਉਸ ਨੂੰ ਧਰਤੀ ਅਤੇ ਅਸਮਾਨਾਂ ਦੇ ਵਿਚ ਪਤਾ ਨਹੀਂ। ਉਹ ਉਸ ਤੋਂ ਪਵਿੱਤਰ ਅਤੇ ਸ੍ਰੇਸ਼ਟ ਹੈ, ਜਿਸ ਨੂੰ ਉਹ ਸ਼ਰੀਕ ਬਣਾਉਂਦੇ ਹਨ। (19) ਅਤੇ ਲੋਕ ਇੱਕ ਹੀ ਸੰਪਰਦਾ ਦੇ ਸਨ। ਫਿਰ ਉਨ੍ਹਾਂ ਨੇ ਮੱਤਭੇਦ ਕੀਤਾ। ਅਤੇ ਜੇਕਰ ਤੁਹਾਡੇ ਰੱਬ ਵੱਲੋਂ ਇੱਕ ਗੱਲ ਪਹਿਲਾਂ ਤੋਂ ਠਹਿਰ ਨਾ ਚੁੱਕੀ ਹੁੰਦੀ ਤਾਂ ਉਨ੍ਹਾਂ ਦੇ ਵਿਚਕਾਰ ਉਸ ਮਾਮਲੇ ਦਾ ਫੈਸਲਾ ਕਰ ਦਿੱਤਾ ਜਾਂਦਾ ਜਿਸ ਵਿਚ ਉਹ ਮੱਤਭੇਦ ਕਰ ਰਹੇ ਹਨ।

(20) ਅਤੇ ਉਹ ਕਹਿੰਦੇ ਹਨ ਕਿ ਰਸੂਲ ਉੱਪਰ ਉਸ ਦੇ ਰੱਬ ਵੱਲੋਂ ਕੋਈ ਨਿਸ਼ਾਨੀ ਕਿਉਂ ਨਹੀਂ ਉਤਾਰੀ ਗਈ। ਆਖੋ, ਕਿ ਗੁਪਤ ਦੀ ਸੂਚਨਾ ਤਾਂ ਅੱਲਾਹ ਨੂੰ ਹੀ ਹੈ। ਤੁਸੀਂ ਲੋਕ ਉਡੀਕ ਕਰੋ ਮੈਂ ਵੀ ਤੁਹਾਡੇ ਨਾਲ ਉਡੀਕ ਕਰਨ ਵਾਲਿਆਂ ਵਿਚੋਂ ਹਾਂ। (21) ਅਤੇ ਜਦੋਂ ਕਿਸੇ ਤਕਲੀਫ਼ ਵਿਚ ਪੈਣ ਮਗਰੋਂ ਅਸੀਂ ਉਨ੍ਹਾਂ ਨੂੰ ਆਪਣੀ ਰਹਿਮਤ ਨਾਲ ਨਿਵਾਜਦੇ ਹਾਂ ਤਾਂ ਉਹ ਤੁਰੰਤ ਸਾਡੀਆਂ ਨਿਸ਼ਾਨੀਆਂ ਦੇ ਮਾਮਲੇ

ਵਿਚ ਬਹਾਨੇ ਬਨਾਉਣ ਲੱਗਦੇ ਹਨ। ਆਖੋ, ਕਿ ਅੱਲਾਹ ਆਪਣੇ ਬਹਾਨਿਆਂ ਵਿਚ ਉਨ੍ਹਾਂ ਤੋਂ ਵੀ ਜ਼ਿਆਦਾ ਤੇਜ਼ ਹੈ। ਨਿਸ਼ਚਿਤ ਹੀ ਸਾਡੇ ਫ਼ਰਿਸ਼ਤੇ ਤੁਹਾਡੇ ਬਹਾਨਿਆਂ ਨੂੰ ਲਿਖ ਰਹੇ ਹਨ।

(22) ਉਹ ਅੱਲਾਹ ਹੀ ਹੈ ਜਿਹੜਾ ਤੁਹਾਨੂੰ ਥਲ ਅਤੇ ਜਲ ਵਿਚ ਚਲਾਉਂਦਾ ਹੈ ਇਸ ਲਈ ਜਦੋਂ ਤੁਸੀਂ ਕਿਸ਼ਤੀ ਵਿਚ ਹੁੰਦੇ ਹੋ ਅਤੇ ਕਿਸ਼ਤੀਆਂ ਲੋਕਾਂ ਨੂੰ ਲੈ ਕੇ ਹਵਾ ਦੇ ਅਨੁਕੂਲ ਚੱਲ ਰਹੀਆਂ ਹੁੰਦੀਆਂ ਹਨ ਅਤੇ ਲੋਕ ਇਸ ਤੋਂ ਖ਼ੁਸ਼ ਹੁੰਦੇ ਹਨ ਤਾਂ ਅਚਾਨਕ ਤੇਜ਼ ਹਵਾ ਆਉਂਦੀ ਹੈ ਅਤੇ ਉਨ੍ਹਾਂ ਵੱਲ ਹਰੇਕ ਦਿਸ਼ਾ ਤੋਂ ਲਹਿਰਾਂ ਉਠਣ ਲੱਗਦੀਆਂ ਹਨ ਅਤੇ ਉਹ ਸੋਚਦੇ ਹਨ ਕਿ ਅਸੀਂ ਘਿਰ ਗਏ। ਉਸ ਵੇਲੇ ਉਹ ਆਪਣੇ ਦੀਨ (ਧਰਮ) ਨੂੰ ਸਿਰਫ਼ ਅੱਲਾਹ ਲਈ ਹੀ ਕੇਂਦਰਿਤ ਕਰਕੇ ਉਸ ਨੂੰ ਪੁਕਾਰਦੇ ਹਨ। ਜੇਕਰ ਤੂੰ ਸਾਨੂੰ ਇਸ ਤੋਂ ਬਚਾ ਲਿਆ ਤਾਂ ਨਿਸ਼ਚਿਤ ਰੂਪ ਵਿਚ ਅਸੀਂ ਤੇਰੇ ਸ਼ੁਕਰ ਗੁਜ਼ਾਰ ਬੰਦੇ ਬਣਾਗੇ। (23) ਫਿਰ ਜਦੋਂ ਉਹ ਉਨ੍ਹਾਂ ਨੂੰ ਬਚਾ ਲੈਂਦਾ ਹੈ ਤਾਂ ਉਹ ਛੇਤੀ ਹੀ ਧਰਤੀ ਉੱਪਰ ਬੇ ਇਨਸਾਫ਼ੀ ਨਾਲ ਬਗ਼ਾਵਤ ਕਰਨ ਲੱਗਦੇ ਹਨ। ਹੇ ਲੋਕੋ! ਤੁਹਾਡਾ ਵਿਦਰੋਹ ਤੁਹਾਡੇ ਆਪਣੇ ਹੀ ਵਿਰੁੱਧ ਜਾ ਰਿਹਾ ਹੈ। ਦੁਨਿਆਵੀ ਜੀਵਨ ਦਾ ਲਾਭ ਉਠਾ ਲਉ। ਫਿਰ ਤੁਸੀਂ ਸਾਡੇ ਵੱਲ ਹੀ ਆਉਣਾ ਹੈ, ਫਿਰ ਅਸੀਂ ਦੱਸ ਦਿਆਂਗੇ ਜੋ ਕੁਝ ਤੁਸੀਂ ਕਰਦੇ ਰਹੇ ਸੀ। (24) ਦੁਨਿਆਵੀ ਜੀਵਨ ਦੀ ਮਿਸਾਲ ਇਉਂ ਹੈ, ਜਿਵੇਂ ਅਸੀਂ ਪਾਣੀ ਨੂੰ ਅਸਮਾਨ ਤੋਂ ਵਰਸਾਇਆ ਤਾਂ ਧਰਤੀ ਦੀ ਬਨਸਪਤੀ ਹਰੀ ਭਰੀ ਹੋ ਗਈ, ਜਿਸ ਨੂੰ ਮਨੁੱਖ ਅਤੇ ਪਸ਼ੂ ਖਾਂਦੇ ਹਨ। ਇੱਥੋਂ ਤੱਕ ਕਿ ਜਦੋਂ ਜ਼ਮੀਨ (ਫਸਲਾਂ ਨਾਲ) ਲਹਿਲਹਾ ਗਈ ਅਤੇ ਸੰਵਰ ਗਈ ਤਾਂ ਧਰਤੀ ਦੇ ਲੋਕਾਂ ਨੇ ਸਮਝਿਆ ਕਿ ਹੁਣ ਇਹ ਸਾਡੇ ਵੱਸ ਵਿਚ ਹੈ, ਤਾਂ ਅਚਾਨਕ ਉਨ੍ਹਾਂ ਲਈ ਸਾਡਾ ਆਦੇਸ਼ ਰਾਤ ਜਾਂ ਦਿਨ ਨੂੰ ਆ ਗਿਆ। ਫਿਰ ਅਸੀਂ ਉਸ ਨੂੰ ਕੱਟ ਕੇ ਢੇਰ ਬਣਾ ਦਿੱਤਾ ਜਿਵੇਂ ਕੱਲ ਇਥੇ ਕੁਝ ਵੀ ਨਹੀਂ ਸੀ। ਇਸ ਤਰ੍ਹਾਂ ਅਸੀਂ ਨਿਸ਼ਾਨੀਆਂ ਸਪੱਸ਼ਟ ਰੂਪ ਵਿਚ ਬਿਆਨ ਕਰਦੇ ਹਾਂ ਉਨ੍ਹਾਂ ਲੋਕਾਂ ਲਈ ਜਿਹੜੇ ਚਿੰਤਨ ਕਰਦੇ ਹਨ।

(25) ਅਤੇ ਅੱਲਾਹ ਸ਼ਾਂਤੀ ਦੇ ਘਰ ਵੱਲ ਬੁਲਾਉਂਦਾ ਹੈ ਅਤੇ ਉਹ ਜਿਸ ਨੂੰ ਚਾਹੁੰਦਾ ਹੈ ਸਿੱਧਾ ਰਾਹ ਦਿਖਾ ਦਿੰਦਾ ਹੈ। (26) ਜਿਨ੍ਹਾਂ ਲੋਕਾਂ ਨੇ ਨੇਕੀ ਕੀਤੀ ਉਨ੍ਹਾਂ ਲਈ ਭਲਾਈ ਹੈ ਅਤੇ ਉਸ ਤੋਂ ਜ਼ਿਆਦਾ ਵੀ। ਅਤੇ ਉਨ੍ਹਾਂ ਦੇ ਚਿਹਰਿਆਂ ਉੱਪਰ

ਨਾ ਕਾਲਾਪਣ ਛਾਏਗਾ ਅਤੇ ਨਾ ਬੇਇੱਜ਼ਤੀ ਮਿਲੇਗੀ। ਇਹੀ ਸਵਰਗ ਵਾਲੇ ਲੋਕ ਹਨ ਅਤੇ ਇਹ ਇਸ ਵਿਚ ਹਮੇਸ਼ਾ ਰਹਿਣਗੇ। (27) ਅਤੇ ਜਿਨ੍ਹਾਂ ਨੇ ਬੁਰਾਈਆਂ ਕਮਾਈਆਂ ਤਾਂ ਬੁਰਾਈ ਦਾ ਫ਼ਲ ਉਨ੍ਹਾਂ ਲਈ ਬਰਾਬਰ ਹੈ। ਅਤੇ ਉਨ੍ਹਾਂ ਉੱਪਰ ਅਪਮਾਨ ਛਾਇਆ ਹੋਇਆ ਹੋਵੇਗਾ। ਕੋਈ ਉਸ ਨੂੰ ਅੱਲਾਹ ਤੋਂ ਬਚਾਉਣ ਵਾਲਾ ਨਾ ਹੋਵੇਗਾ। ਜਿਵੇਂ, ਉਨ੍ਹਾਂ ਦੇ ਚਿਹਰੇ ਹਨੇਰੀ ਰਾਤ ਦੇ ਟੁਕੜਿਆਂ ਨਾਲ ਢੱਕ ਦਿੱਤੇ ਹੋਣ। ਇਹ ਲੋਕ ਹੀ ਨਰਕ ਵਾਲੇ ਹਨ ਅਤੇ ਉਹ ਇਸ ਵਿਚ ਹਮੇਸ਼ਾ ਰਹਿਣਗੇ।

(28) ਅਤੇ ਜਿਸ ਦਿਨ ਅਸੀਂ ਉਨ੍ਹਾਂ ਸਾਰਿਆਂ ਨੂੰ ਇੱਕਠਾ ਕਰਾਂਗੇ ਫਿਰ ਅਸੀਂ ਸ਼ਰੀਕ ਬਣਾਉਣ ਵਾਲਿਆਂ ਨੂੰ ਕਹਾਂਗੇ ਕਿ ਤੁਸੀਂ ਵੀ ਰੁਕੋ ਅਤੇ ਤੁਹਾਡੇ ਸ਼ਰੀਕ ਵੀ ਰੁਕਣ। ਫਿਰ ਅਸੀਂ ਉਨ੍ਹਾਂ ਵਿਚਕਾਰ ਵਖਰੇਵਾਂ ਕਰ ਦੇਵਾਂਗੇ ਅਤੇ ਉਨ੍ਹਾਂ ਦੇ ਸ਼ਰੀਕ ਕਹਿਣਗੇ ਕਿ ਤੁਸੀਂ ਸਾਡੀ ਬੰਦਗੀ ਤਾਂ ਨਹੀਂ ਕਰਦੇ ਸੀ। (29) ਅੱਲਾਹ, ਸਾਡੇ ਵਿਚ ਸਭ ਤੋਂ ਵੱਡਾ ਗਵਾਹ ਹਾਜ਼ਿਰ ਹੈ। ਅਸੀਂ ਤੁਹਾਡੀ ਬੰਦਗੀ ਤੋਂ ਸੰਪੂਰਨ ਤੌਰ ਤੇ ਅਗਿਆਤ ਸੀ। (30) ਉਸ ਵਕਤ ਹਰੇਕ ਬੰਦਾ ਆਪਣੇ ਉਸ ਕਰਮ ਦਾ ਸਾਹਮਣਾ ਕਰੇਗਾ ਜਿਹੜਾ ਉਸ ਨੇ ਕੀਤਾ ਸੀ। ਅਤੇ ਲੋਕ ਆਪਣੇ ਅਸਲੀ ਮਾਲਕ ਅੱਲਾਹ ਵੱਲ ਮੋੜੇ ਜਾਣਗੇ ਅਤੇ ਜਿਹੜੇ ਝੂਠ ਉਨ੍ਹਾਂ ਨੇ ਘੜੇ ਸਨ ਉਹ ਸਭ ਉਨ੍ਹਾਂ ਤੋਂ ਖ਼ਤਮ ਹੋ ਜਾਣਗੇ।

(31) ਆਖੋ, ਕਿ ਕਿਹੜਾ ਤੁਹਾਨੂੰ ਧਰਤੀ ਅਤੇ ਆਕਾਸ਼ਾਂ ਵਿਚ ਰੋਜ਼ੀ ਦਿੰਦਾ ਹੈ ਜਾਂ ਕੌਣ ਹੈ ਜਿਹੜਾ ਕੰਨਾਂ ਅਤੇ ਅੱਖਾਂ ਉੱਤੇ ਕਾਬੂ ਰੱਖਦਾ ਹੈ ਅਤੇ ਕੌਣ ਨਿਰਜੀਵਾਂ ਵਿੱਚੋਂ ਜੀਵ ਅਤੇ ਜੀਵਾਂ ਵਿੱਚੋਂ ਨਿਰਜੀਵ ਨੂੰ ਕੱਢਦਾ ਹੈ ਅਤੇ ਕੌਣ ਸਾਰੇ ਮਾਮਲਿਆਂ ਦਾ ਪ੍ਰਬੰਧ ਕਰਦਾ ਹੈ। ਉਹ ਕਹਿਣਗੇ ਕਿ ਅੱਲਾਹ। ਕਹੋ, ਕਿ ਫਿਰ ਤੁਸੀਂ ਡਰਦੇ ਕਿਉਂ ਨਹੀਂ। (32) ਇਸ ਲਈ ਉਹ ਹੀ ਅੱਲਾਹ ਤੁਹਾਡਾ ਅਸਲੀ ਰੱਬ ਹੈ। ਮਾਰਗ ਦਰਸ਼ਨ ਤੋਂ ਬਿਨ੍ਹਾਂ ਹੋਰ ਕੀ ਹੈ। ਕੇਵਲ ਭਟਕਨਾ। ਤੁਸੀਂ ਕਿੱਧਰ ਫਿਰੀ ਜਾਂਦੇ ਹੋ। (33) ਇਸ ਤਰ੍ਹਾਂ ਤੇਰੇ ਰੱਬ ਦੀ ਗੱਲ ਬਗ਼ਾਵਤ ਕਰਨ ਵਾਲਿਆਂ ਦੇ ਪੱਖ ਵਿਚ ਪੂਰੀ ਹੋ ਕੇ ਰਹੀ ਕਿ ਉਹ ਈਮਾਨ ਨਾ ਲਿਆਉਣਗੇ।

(34) ਆਖੋ, ਕੀ ਤੁਹਾਡੇ ਠਹਿਰਾਏ ਹੋਏ ਸ਼ਰੀਕਾਂ ਵਿਚ ਕੋਈ ਹੈ, ਜਿਹੜਾ ਪਹਿਲੀ ਵਾਰ ਪੈਦਾ ਕਰਦਾ ਹੋਵੇ ਫਿਰ ਉਹ ਦੂਸਰੀ ਵਾਰ ਵੀ ਪੈਦਾ ਕਰੇ। ਆਖੋ, ਅੱਲਾਹ ਹੀ ਪਹਿਲੀ ਵਾਰ ਵੀ ਪੈਦਾ ਕਰਦਾ ਅਤੇ ਦੂਸਰੀ ਵਾਰ ਵੀ ਪੈਦਾ ਕਰੇਗਾ।

ਫਿਰ ਤੁਸੀਂ ਕਿੱਥੇ ਭਟਕ ਜਾਂਦੇ ਹੋ। (35) ਆਖੋ, ਕੀ ਤੁਹਾਡੇ ਸ਼ਰੀਕਾਂ ਵਿਚੋਂ ਕੋਈ ਹੈ, ਜਿਹੜਾ ਸੱਚ ਵੱਲ ਰਾਹ ਦਸੇਰਾ ਬਣਦਾ ਹੋਵੇ, ਕਹਿ ਦਿਉ ਕਿ ਅੱਲਾਹ ਹੀ ਸੱਚ ਵੱਲ ਮਾਰਗ ਦਰਸ਼ਨ ਕਰਦਾ ਹੈ। ਫਿਰ ਜਿਹੜਾ ਸੱਚ ਵੱਲ ਮਾਰਗ ਦਰਸ਼ਨ ਕਰਦਾ ਹੈ ਉਹ ਹੀ ਪਾਲਣ ਕੀਤੇ ਜਾਣ ਦਾ ਹੱਕਦਾਰ ਹੈ ਨਾ ਕਿ ਉਹ ਜਿਸ ਨੂੰ ਖ਼ੁਦ ਹੀ ਰਾਹ ਨਾ ਮਿਲਦਾ ਹੋਵੇ। ਸਗੋਂ ਉਸੇ ਨੂੰ ਰਾਹ ਦੱਸਿਆ ਜਾਵੇ। ਤੁਹਾਨੂੰ ਕੀ ਹੋ ਗਿਆ ਹੈ ਤੁਸੀਂ ਕਿਹੋ ਜਿਹਾ ਫੈਸਲਾ ਕਰਦੇ ਹੋ। (36) ਉਨ੍ਹਾਂ ਵਿਚੋਂ ਜ਼ਿਆਦਾਤਰ ਸਿਰਫ਼ ਕਲਪਨਾਵਾਂ ਦਾ ਪਾਲਣ ਕਰ ਰਹੇ ਹਨ। ਅਤੇ ਕਲਪਨਾ ਸੱਚੀਆਂ ਗੱਲਾਂ ਵਿਚ ਕੁਝ ਵੀ ਕੰਮ ਨਹੀਂ ਦਿੰਦੀ ਅੱਲਾਹ ਨੂੰ ਚੰਗੀ ਤਰ੍ਹਾਂ ਪਤਾ ਹੈ, ਜੋ ਕੁਝ ਉਹ ਕਰਦੇ ਹਨ।

(37) ਅਤੇ ਇਹ ਕੁਰਆਨ ਅਜਿਹਾ ਨਹੀਂ ਕਿ ਅੱਲਾਹ ਤੋਂ ਬਿਨ੍ਹਾਂ ਕੋਈ ਹੋਰ ਇਸ ਨੂੰ ਬਣਾ ਲਵੇ ਸਗੋਂ ਇਹ ਪੁਸ਼ਟੀ ਕਰਦੀ ਹੈ, ਉਨ੍ਹਾਂ ਭਵਿੱਖ ਬਾਣੀਆਂ ਦੀ, ਜੋ ਇਸ ਤੋਂ ਪਹਿਲਾਂ ਤੋਂ ਮੌਜੂਦ ਹਨ। ਅਤੇ ਵਿਆਖਿਆ ਹੈ ਕਿਤਾਬ ਦੀ, ਇਸ ਵਿਚ ਕੋਈ ਸ਼ੱਕ ਨਹੀਂ ਕਿ ਇਹ ਜਗਤ ਦੇ ਮਾਲਕ ਵੱਲੋਂ ਹੈ। (38) ਕੀ ਲੋਕ ਆਖਦੇ ਹਨ ਕਿ ਇਸ ਬੰਦੇ ਨੇ ਇਸ ਨੂੰ ਬਣਾ ਲਿਆ ਹੈ ਤਾਂ ਆਖੋ ਕਿ ਤੁਸੀਂ ਇਸ ਵਰਗੀ ਕੋਈ ਸੂਰਤ ਬਣਾ ਕੇ ਦਿਖਾਉ। ਅਤੇ ਅੱਲਾਹ ਤੋਂ ਬਿਨ੍ਹਾਂ ਤੁਸੀਂ ਜਿਸ ਨੂੰ ਬੁਲਾ ਸਕਦੇ ਹੋ ਬੁਲਾ ਲਵੋ ਜੇਕਰ ਤੁਸੀਂ ਸੱਚੇ ਹੋ। (39) ਸਗੋਂ ਇਹ ਲੋਕ ਉਸ ਚੀਜ਼ ਨੂੰ ਝੁਠਲਾ ਰਹੇ ਹਨ ਜੋ ਉਨ੍ਹਾਂ ਦੇ ਗਿਆਨ ਦੇ ਘੇਰੇ ਵਿਚ ਨਹੀਂ ਆਉਂਦੀ ਅਤੇ ਜਿਸ ਦੀ ਅਸਲੀਅਤ ਅਜੇ ਤੱਕ ਪ੍ਰਗਟ ਨਹੀਂ ਹੋਈ। ਇਸ ਤਰ੍ਹਾਂ ਉਨ੍ਹਾਂ ਲੋਕਾਂ ਨੇ ਵੀ ਝੁਠਲਾਇਆ ਜਿਹੜੇ ਇਸ ਤੋਂ ਪਹਿਲਾਂ ਹੋ ਚੁੱਕੇ ਹਨ। ਇਸ ਲਈ ਦੇਖੋ ਜ਼ਾਲਿਮਾਂ ਦਾ ਅੰਤ ਕੀ ਹੋਇਆ।

(40) ਅਤੇ ਉਨ੍ਹਾਂ ਵਿਚ ਉਹ ਵੀ ਹਨ ਜਿਹੜੇ ਕੁਰਆਨ ਉੱਤੇ ਈਮਾਨ ਲੈ ਆਉਣਗੇ ਅਤੇ ਉਹ ਵੀ ਹਨ ਜਿਹੜੇ ਇਸ ਉੱਤੇ ਈਮਾਨ ਨਹੀਂ ਲਿਆਉਣਗੇ। ਅਤੇ ਤੇਰਾ ਰੱਬ ਫਸਾਦੀਆਂ ਨੂੰ ਚੰਗੀ ਤਰ੍ਹਾਂ ਜਾਣਦਾ ਹੈ। (41) ਅਤੇ ਜੇਕਰ ਉਹ ਤੁਹਾਨੂੰ ਝੁਠਲਾਉਂਦੇ ਹਨ ਤਾਂ ਆਖ ਦਿਉ ਕਿ ਮੇਰੇ ਅਮਲ ਮੇਰੇ ਲਈ ਅਤੇ ਤੁਹਾਡੇ ਅਮਲ ਤੁਹਾਡੇ ਲਈ ਹਨ। ਤੁਸੀਂ ਉਸ ਤੋਂ ਅਜ਼ਾਦ ਹੋ ਜਿਹੜਾ ਮੈਂ ਕਰਦਾ ਹਾਂ ਅਤੇ ਮੈਂ ਉਸ ਤੋਂ ਅਜ਼ਾਦ ਹਾਂ, ਜਿਹੜਾ ਤੁਸੀਂ ਕਰਦੇ ਹੋ। (42) ਅਤੇ ਉਨ੍ਹਾਂ ਵਿਚ ਕੁਝ ਅਜਿਹੇ ਵੀ ਹਨ ਜਿਹੜੇ ਤੁਹਾਡੇ ਵੱਲ ਕੰਨ ਲਾਉਂਦੇ ਹਨ, ਤਾਂ ਕੀ ਤੁਸੀਂ ਗੁੰਗਿਆਂ ਨੂੰ ਸੁਣਾਉਂਗੇ ਜਦੋਂ ਕਿ ਉਹ ਅਕਲ ਤੋਂ ਕੰਮ ਨਹੀਂ ਲੈਂਦੇ। (43) ਅਤੇ ਉਨ੍ਹਾਂ ਵਿਚ

ਕੁਝ ਅਜਿਹੇ ਵੀ ਹਨ, ਜਿਹੜੇ ਤੁਹਾਡੇ ਵੱਲ ਵੇਖਦੇ ਹਨ। ਕੀ ਤੁਸੀਂ ਅੰਨ੍ਹਿਆਂ ਨੂੰ ਰਾਹ ਦਿਖਾਉਂਗੇ ਜਦ ਕਿ ਉਹ ਕੁਝ ਵੇਖ ਹੀ ਨਾ ਰਹੇ ਹੋਣ। (44) ਅੱਲਾਹ ਲੋਕਾਂ ਉੱਪਰ ਕੁਝ ਵੀ ਜ਼ੁਲਮ ਨਹੀਂ ਕਰਦਾ, ਸਗੋਂ ਲੋਕ ਖੁਦ ਆਪਣੇ ਆਪ ਉੱਪਰ ਜ਼ੁਲਮ ਕਰਦੇ ਹਨ। (45) ਅਤੇ ਜਿਸ ਦਿਨ ਅੱਲਾਹ ਇਨ੍ਹਾਂ ਨੂੰ ਇਕੱਠਾ ਕਰੇਗਾ ਤਾਂ ਉਹ ਕਹਿਣਗੇ ਕਿ ਸ਼ਾਇਦ ਉਹ ਸਿਰਫ਼ ਦਿਨ ਦੀ ਇੱਕ ਘੜੀ ਸੰਸਾਰ ਵਿਚ ਸਨ, ਉਹ ਇੱਕ ਦੂਸਰੇ ਨੂੰ ਪਹਿਚਾਨਣਗੇ। ਬੇਸ਼ੱਕ ਬਹੁਤ ਨੁਕਸਾਨ ਵਿਚ ਰਹੇ ਉਹ ਲੋਕ ਜਿਨ੍ਹਾਂ ਨੇ ਅੱਲਾਹ ਤੋਂ ਇਨਕਾਰ ਕੀਤਾ ਅਤੇ ਉਹ ਚੰਗੇ ਰਾਹ ਤੇ ਨਾ ਆਏ। (46) ਅਸੀਂ ਤੁਹਾਨੂੰ ਉਸ ਦਾ ਕੁਝ ਹਿੱਸਾ ਦਿਖਾ ਦੇਈਏ ਜਿਸ ਦਾ ਅਸੀਂ ਉਨ੍ਹਾਂ ਨਾਲ ਵਾਅਦਾ ਕਰ ਰਹੇ ਹਾਂ ਜਾਂ ਤੁਹਾਨੂੰ ਮੌਤ ਦੇ ਦੇਈਏ ਹਰੇਕ ਸਥਿੱਤੀ ਵਿਚ ਉਨ੍ਹਾਂ ਨੇ ਸਾਡੇ ਵੱਲ ਮੁੜਨਾ ਹੈ ਫਿਰ ਅੱਲਾਹ ਗਵਾਹ ਹੈ ਉਸ ਲਈ ਜੋ ਉਹ ਕਰ ਰਹੇ ਹਨ। (47) ਹਰੇਕ ਕੌਮ ਲਈ ਇੱਕ ਰਸੂਲ ਹੈ। ਫਿਰ ਜਦੋਂ ਉਨ੍ਹਾਂ ਦਾ ਰਸੂਲ ਆਉਂਦਾ ਹੈ, ਤਾਂ ਉਨ੍ਹਾਂ ਦੇ ਵਿਚਕਾਰ ਇਨਸਾਫ਼ ਨਾਲ ਫੈਸਲਾ ਕਰ ਦਿੱਤਾ ਜਾਂਦਾ ਹੈ, ਅਤੇ ਉਨ੍ਹਾਂ ਉੱਤੇ ਕੋਈ ਜ਼ੁਲਮ ਨਹੀਂ ਹੁੰਦਾ।

(48) ਅਤੇ ਉਹ ਕਹਿੰਦੇ ਹਨ ਕੀ ਇਹ ਵਾਅਦਾ ਕਦੋਂ ਪੂਰਾ ਹੋਵੇਗਾ ਜੇਕਰ ਤੁਸੀਂ ਸੱਚੇ ਹੋ। (49) ਆਖੋ, ਮੈਂ ਆਪਣੇ ਲਈ ਵੀ ਚੰਗੇ ਅਤੇ ਮਾੜੇ ਦਾ ਮਾਲਕ ਨਹੀਂ ਪਰ ਜੋ ਅੱਲਾਹ ਚਾਹੇ। ਹਰੇਕ ਕੌਮ ਲਈ ਇੱਕ ਵਕ਼ਤ ਹੈ। ਜਦੋਂ ਉਨ੍ਹਾਂ ਦਾ ਸਮਾਂ ਆ ਜਾਂਦਾ ਹੈ ਤਾਂ ਫਿਰ ਨਾ ਉਹ ਇੱਕ ਘੜੀ ਪਿੱਛੇ ਹੁੰਦਾ ਹੈ ਨਾ ਅੱਗੇ। (50) ਆਖੋ, ਕਿ ਦੱਸੋ ਜੇਕਰ ਅੱਲਾਹ ਦੀ ਆਫ਼ਤ ਤੁਹਾਡੇ ਉੱਤੇ ਰਾਤ ਨੂੰ ਆ ਪਵੇ ਜਾਂ ਦਿਨ ਨੂੰ, ਅਪਰਾਧੀ ਲੋਕ ਉਸ ਤੋਂ ਪਹਿਲਾਂ ਕੀ ਕਰ ਲੈਣਗੇ। (51) ਫਿਰ ਕੀ ਜਦੋਂ ਆਫ਼ਤ ਆ ਚੁੱਕੀ ਹੋਵੇਗੀ ਤਾਂ ਉਸ ਉੱਪਰ ਵਿਸ਼ਵਾਸ਼ ਕਰੋਗੇ। ਹੁਣ ਸਵੀਕਾਰ ਕੀਤਾ ਅਤੇ ਤੁਸੀਂ ਤਾਂ ਇਸ ਦੀ ਹੀ ਮੰਗ ਕਰਦੇ ਸੀ। (52) ਫਿਰ ਅੱਤਿਆਚਾਰੀਆਂ ਨੂੰ ਕਿਹਾ ਜਾਵੇਗਾ ਕਿ ਹੁਣ ਸਦਾ ਲਈ ਸਜ਼ਾਂ (ਦਾ ਸਵਾਦ) ਚੱਖੋ ਇਹ ਉਸੇ ਦਾ ਫ਼ਲ ਮਿਲ ਰਿਹਾ ਹੈ, ਜੋ ਕੁਝ ਤੁਸੀਂ ਕਮਾਉਂਦੇ ਸੀ।

(53) ਅਤੇ ਉਹ ਤੁਹਾਡੇ ਤੋਂ ਪੁੱਛਦੇ ਹਨ ਕਿ ਕੀ ਇਹ ਗੱਲ ਸੱਚ ਹੈ। ਕਹੋ ਕਿ ਹਾਂ ਮੇਰੇ ਰੱਬ ਦੀ ਸਹੁੰ ਇਹ ਸੱਚ ਹੈ, ਅਤੇ ਤੁਸੀਂ ਉਸ ਦੀ ਪਕੜ ਤੋਂ ਬਾਹਰ ਨਾ ਜਾ ਸਕੋਗੇ। (54) ਅਤੇ ਜੇਕਰ ਹਰੇਕ ਜ਼ਾਲਿਮ ਦੇ ਕੋਲ ਉਹ ਸਾਰਾ ਕੁਝ ਹੁੰਦਾ,

ਜੋ ਧਰਤੀ ਉੱਪਰ ਹੈ ਤਾਂ ਉਹ ਉਸ ਨੂੰ ਅਰਥ ਦੰਡ ਦੇ ਰੂਪ ਵਿਚ ਦੇਣਾ ਚਾਹੁੰਦਾ। ਅਤੇ ਜਦੋਂ ਉਹ ਆਫ਼ਤ ਨੂੰ ਦੇਖਣਗੇ ਤਾਂ ਉਹ ਆਪਣੇ ਮਨਾਂ ਵਿਚ ਪਛਤਾਉਣਗੇ ਅਤੇ ਉਨ੍ਹਾਂ ਵਿਚਕਾਰ ਨਿਆਂ ਪੂਰਵਕ ਫੈਸਲਾ ਕਰ ਦਿੱਤਾ ਜਾਵੇਗਾ ਅਤੇ ਉਨ੍ਹਾਂ ਉੱਪਰ ਜ਼ੁਲਮ ਨਹੀਂ ਹੋਵੇਗਾ। (55) ਯਾਦ ਰੱਖੋ ਜੋ ਕੁਝ ਆਕਾਸ਼ਾਂ ਅਤੇ ਧਰਤੀ ਵਿਚ ਹੈ, ਸਭ ਅੱਲਾਹ ਦਾ ਹੈ। ਯਾਦ ਰੱਖੋ ਅੱਲਾਹ ਦਾ ਵਾਅਦਾ ਸੱਚਾ ਹੈ। ਪਰ ਜ਼ਿਆਦਾਤਰ ਲੋਕ ਇਸ ਨੂੰ ਨਹੀਂ ਸਮਝਦੇ। (56) ਉਹ ਹੀ ਜੀਵਨ ਦਿੰਦਾ ਹੈ ਅਤੇ ਉਹ ਹੀ ਮੌਤ ਦਿੰਦਾ ਹੈ, ਅਤੇ ਉਸ ਵੱਲ ਹੀ ਤੁਸੀਂ ਮੋੜੇ ਜਾਓਗੇ।

(57) ਹੇ ਲੋਕੋ! ਤੁਹਾਡੇ ਕੋਲ ਤੁਹਾਡੇ ਰੱਬ ਵਲੋਂ ਉਪਦੇਸ਼ ਆ ਗਿਆ ਹੈ ਅਤੇ ਉਨ੍ਹਾਂ ਲਈ ਉਸ ਬੀਮਾਰੀ ਦਾ ਇਲਾਜ ਜਿਹੜੀ ਦਿਲਾਂ ਵਿਚ ਹੁੰਦੀ ਹੈ। ਉਹ ਈਮਾਨ ਵਾਲਿਆਂ ਲਈ ਮਾਰਗ ਦਰਸ਼ਨ ਅਤੇ ਰਹਿਮਤ ਹੈ। (58) ਆਖੋ, ਕਿ ਇਹ ਅੱਲਾਹ ਦੀ ਕਿਰਪਾ ਅਤੇ ਉਸ ਦੀ ਰਹਿਮਤ ਤੋਂ ਹੈ। ਹੁਣ ਚਾਹੀਦਾ ਹੈ ਕਿ ਲੋਕ ਖੁਸ਼ ਹੋਣ, ਇਹ ਉਸ ਤੋਂ ਉਤਮ ਹੈ ਜਿਸ ਨੂੰ ਉਹ ਇਕੱਠਾ ਕਰਦੇ ਹਨ। (59) ਕਹੋ, ਇਹ ਦੱਸੋ ਕਿ ਅੱਲਾਹ ਨੇ ਤੁਹਾਡੇ ਲਈ ਜਿਹੜਾ ਰਿਜ਼ਕ ਉਤਾਰਿਆ ਸੀ, ਫਿਰ ਤੁਸੀਂ ਖੁਦ ਉਸ ਵਿਚੋਂ ਕੁਝ ਨੂੰ ਨਜਾਇਜ਼ ਠਹਿਰਾਇਆ ਅਤੇ ਕੁਝ ਨੂੰ ਜਾਇਜ਼। ਆਖੋ, ਕੀ ਅੱਲਾਹ ਨੇ ਤੁਹਾਨੂੰ ਇਸ ਦਾ ਹੁਕਮ ਦਿੱਤਾ ਹੈ ਜਾਂ ਤੁਸੀਂ ਅੱਲਾਹ ਉੱਪਰ ਝੂਠਾ ਦੋਸ਼ ਲਾ ਰਹੇ ਹੋ। (60) ਅਤੇ ਕਿਆਮਤ ਦੇ ਦਿਨ ਦੇ ਸੰਬੰਧ ਵਿਚ ਉਨ੍ਹਾਂ ਲੋਕਾਂ ਦਾ ਕੀ ਵਿਚਾਰ ਹੈ ਜਿਹੜੇ ਅੱਲਾਹ ਉੱਪਰ ਝੂਠਾ ਦੋਸ਼ ਲਾਉਂਦੇ ਹਨ। ਬੇਸ਼ੱਕ ਅੱਲਾਹ ਲੋਕਾਂ ਉੱਪਰ ਬਹੁਤ ਕਿਰਪਾ ਕਰਨ ਵਾਲਾ ਹੈ। ਪਰੰਤੂ ਜ਼ਿਆਦਾਤਰ ਲੋਕ ਸ਼ੁਕਰ ਅਦਾ ਨਹੀਂ ਕਰਦੇ। (61) ਅਤੇ ਤੁਸੀਂ ਜਿਸ ਹਾਲਤ ਵਿਚ ਵੀ ਹੁੰਦੇ ਹੋ ਅਤੇ ਕੁਰਆਨ ਵਿਚੋਂ ਜੋ ਹਿੱਸਾ ਵੀ ਸੁਣਾ ਰਹੇ ਹੋ ਅਤੇ ਤੁਸੀਂ ਲੋਕ ਜਿਹੜਾ ਵੀ ਕੰਮ ਕਰਦੇ ਹੋ, ਤਾਂ ਅਸੀਂ ਤੁਹਾਡੇ ਉੱਪਰ ਗਵਾਹ ਰਹਿੰਦੇ ਹਾਂ, ਜਿਸ ਵੇਲੇ ਤੁਸੀਂ ਉਸ ਵਿਚ ਲੀਨ ਹੁੰਦੇ ਹੋ। ਤੁਹਾਡੇ ਰੱਬ ਤੋਂ (ਮਿੱਟੀ ਦੇ) ਕਣ ਬਰਾਬਰ ਵੀ ਚੀਜ਼ ਛਿਪੀ ਨਹੀਂ, ਨਾ ਧਰਤੀ ਤੇ ਨਾ ਆਕਾਸ਼ਾਂ ਵਿਚ ਅਤੇ ਨਾ ਉਸ ਤੋਂ ਛੋਟੀ ਅਤੇ ਨਾ ਵੱਡੀ। ਪਰੰਤੂ ਉਹ ਇੱਕ ਸਪੱਸ਼ਟ ਕਿਤਾਬ ਵਿਚ ਹੈ। (62) ਸੁਣ ਲਵੋ, ਅੱਲਾਹ ਦੇ ਮਿੱਤਰਾਂ ਲਈ ਨਾਂ ਕੋਈ ਡਰ ਹੋਵੇਗਾ ਅਤੇ ਨਾ ਉਹ ਦੁਖੀ ਹੋਣਗੇ। (63) ਇਹ ਉਹ ਲੋਕ ਹਨ ਜਿਹੜੇ ਈਮਾਨ ਲਿਆਏ ਅਤੇ ਡਰਦੇ ਰਹੇ। (64) ਉਨ੍ਹਾਂ ਲਈ ਖੁਸ਼ਖ਼ਬਰੀ ਹੈ ਸੰਸਾਰ ਦੇ ਜੀਵਨ ਅਤੇ ਪ੍ਰਲੋਕ ਵਿੱਚ। ਅੱਲਾਹ ਦੀਆਂ ਗੱਲਾਂ ਵਿਚ ਕੋਈ ਬਦਲਾਅ ਨਹੀਂ ਇਹੋ

ਵੱਡੀ ਸਫ਼ਲਤਾ ਹੈ। (65) ਅਤੇ ਤੁਹਾਨੂੰ ਉਨ੍ਹਾਂ ਦੀ ਗੱਲ ਚਿੰਤਾਂ ਵਿਚ ਨਾ ਪਾਵੇ ਸਾਰੀ ਤਾਕਤ ਅੱਲਾਹ ਲਈ ਹੈ। ਉਹ ਸੁਣਨ ਵਾਲਾ ਅਤੇ ਜਾਣਨ ਵਾਲਾ ਹੈ।

(66) ਸੁਣੋ, ਜਿਹੜਾ ਆਕਾਸ਼ਾਂ ਵਿਚ ਹੈ। ਅਤੇ ਜੋ ਧਰਤੀ ਵਿਚ ਹੈ। ਸਭ ਅੱਲਾਹ ਦਾ ਹੈ ਅਤੇ ਜਿਹੜੇ ਲੋਕ ਅੱਲਾਹ ਤੋਂ ਬਿਨ੍ਹਾਂ ਸ਼ਰੀਕਾਂ ਨੂੰ ਬੁਲਾਉਂਦੇ ਹਨ ਉਹ ਕਿਸ ਚੀਜ਼ ਦਾ ਪਾਲਣ ਕਰ ਰਹੇ ਹਨ। ਉਹ ਸਿਰਫ਼ ਕਲਪਨਾ ਦਾ ਪਾਲਣ ਕਰਦੇ ਹਨ ਅਤੇ ਅਟਕਲ ਪੱਚੂ ਲਾ ਰਹੇ ਹਨ। (67) ਉਹ ਅੱਲਾਹ ਹੀ ਹੈ, ਜਿਸ ਨੇ ਤੁਹਾਡੇ ਲਈ ਰਾਤ ਬਣਾਈ ਤਾਂ ਕਿ ਤੁਸੀਂ ਅਰਾਮ ਪ੍ਰਾਪਤ ਕਰੋ ਅਤੇ ਦਿਨ ਨੂੰ ਪ੍ਰਕਾਸ਼ਮਾਨ ਕੀਤਾ। ਬੇਸ਼ੱਕ ਇਸ ਵਿਚ ਨਿਸ਼ਾਨੀਆਂ ਹਨ ਉਨ੍ਹਾਂ ਲੋਕਾਂ ਲਈ ਜਿਹੜੇ ਸੁਣਦੇ ਹਨ।

(68) ਕਹਿੰਦੇ ਹਨ ਕਿ ਅੱਲਾਹ ਨੇ ਪੁੱਤਰ ਬਣਾਇਆ ਹੈ। ਉਹ ਸਦੀਵੀ ਹੈ, ਪਵਿੱਤਰ ਹੈ, ਅਤੇ ਉਸੇ ਦਾ ਹੈ ਸਾਰਾ ਕੁਝ, ਜਿਹੜਾ ਆਕਾਸ਼ਾਂ ਅਤੇ ਧਰਤੀ ਉੱਪਰ ਹੈ। ਤੁਹਾਡੇ ਕੋਲ ਇਸ ਦਾ ਕੋਈ ਪ੍ਰਮਾਣ ਨਹੀਂ। ਕੀ ਤੁਸੀਂ ਅੱਲਾਹ ਬਾਰੇ ਅਜਿਹੀ ਗੱਲ ਬਣਾਉਂਦੇ ਹੋ ਜਿਸ ਦਾ ਤੁਹਾਨੂੰ ਗਿਆਨ ਨਹੀਂ। (69) ਆਖੋ, ਜਿਹੜੇ ਲੋਕ ਅੱਲਾਹ ਉੱਪਰ ਦੋਸ਼ ਲਗਾਉਂਦੇ ਹਨ ਉਹ ਸਫ਼ਲ ਨਹੀਂ ਹੋਣਗੇ। (70) ਉਨ੍ਹਾਂ ਲਈ ਸਿਰਫ਼ ਸੰਸਾਰ ਵਿਚ ਥੋੜ੍ਹਾ ਲਾਭ ਲੈਣਾ ਹੈ। ਫਿਰ ਸਾਡੇ ਵੱਲ ਹੀ ਉਨ੍ਹਾਂ ਨੇ ਮੁੜਨਾ ਹੈ ਫਿਰ ਉਨ੍ਹਾਂ ਨੂੰ ਇਸ ਅਵੱਗਿਆ ਲਈ ਕਠੋਰ ਸਜ਼ਾ ਦਾ ਸਵਾਦ ਚਖਾਵਾਂਗੇ।

(71) ਅਤੇ ਇਨ੍ਹਾਂ ਨੂੰ ਨੂਹ ਦਾ ਹਾਲ ਸੁਣਾਉ। ਜਦੋਂ ਉਸ ਨੇ ਆਪਣੀ ਕੌਮ ਨੂੰ ਕਿਹਾ ਸੀ ਕਿ ਹੇ ਮੇਰੀ ਕੌਮ! ਜੇਕਰ ਮੇਰਾ ਖੜਾ ਹੋਣਾ ਅਤੇ ਅੱਲਾਹ ਦੀਆਂ ਆਇਤਾਂ ਨਾਲ ਉਪਦੇਸ਼ ਕਰਨਾ ਤੁਹਾਨੂੰ ਭਾਰੀ ਲੱਗਦਾ ਹੈ, ਤਾਂ ਮੈਂ ਅੱਲਾਹ ਉੱਪਰ ਭਰੋਸਾ ਕੀਤਾ। ਤੁਸੀਂ ਸਹਿਮਤੀ ਨਾਲ ਆਪਣਾ ਫੈਸਲਾ ਕਰ ਲਵੋ ਅਤੇ ਆਪਣੇ ਬਣਾਏ ਸ਼ਰੀਕਾਂ ਨੂੰ ਵੀ ਨਾਲ ਲੈ ਆਉ ਤਾਂ ਕਿ ਤੁਹਾਨੂੰ ਆਪਣੇ ਫੈਸਲੇ ਤੇ ਸ਼ੱਕ ਨਾ ਰਹੇ ਫਿਰ ਤੁਸੀਂ ਲੋਕ ਜੋ ਕੁਝ ਮੇਰੇ ਨਾਲ ਕਰਨਾ ਚਾਹੁੰਦੇ ਹੋ, ਉਹ ਕਰ ਦਿਉ ਅਤੇ ਮੈਨੂੰ ਮੌਕਾ ਵੀ ਨਾ ਦਿਉ। (72) ਜੇਕਰ ਤੁਸੀਂ ਬੇਮੁੱਖਤਾ ਭਰਿਆ ਵਿਹਾਰ ਕਰਦੇ ਹੋ ਤਾਂ ਮੈਂ ਤੁਹਾਡੇ ਤੋਂ ਕੋਈ ਸੇਵਾ ਫ਼ਲ ਨਹੀਂ ਮੰਗਦਾ। ਮੇਰਾ ਸੇਵਾ ਫ਼ਲ ਤਾਂ ਅੱਲਾਹ ਕੋਲ ਹੈ। (73) ਅਤੇ ਮੈਨੂੰ ਹੁਕਮ ਦਿੱਤਾ ਗਿਆ ਹੈ ਕਿ ਮੈਂ ਆਗਿਆਕਾਰੀਆਂ ਵਿਚੋਂ ਹਾਂ। ਫਿਰ ਉਨ੍ਹਾਂ ਨੇ ਉਸ ਨੂੰ ਝੁਠਲਾ ਦਿੱਤਾ ਤਾਂ ਅਸੀਂ ਨੂਹ ਨੂੰ ਅਤੇ ਉਹ ਲੋਕ ਜਿਹੜੇ ਉਸ ਨਾਲ ਕਿਸ਼ਤੀ ਵਿਚ ਸਨ, ਨੂੰ ਬਚਾ ਲਿਆ ਅਤੇ ਉਨ੍ਹਾਂ ਨੂੰ ਵਾਰਿਸ ਬਣਾਇਆ।

ਅਤੇ ਉਨ੍ਹਾਂ ਲੋਕਾਂ ਨੂੰ ਡੁਬੋ ਦਿੱਤਾ ਜਿਨ੍ਹਾਂ ਨੇ ਸਾਡੀਆਂ ਨਿਸ਼ਾਨੀਆਂ ਨੂੰ ਝੁਠਲਾਇਆ ਸੀ। ਦੇਖੋ ਕੀ ਹਸ਼ਰ ਹੋਇਆ ਉਨ੍ਹਾਂ ਲੋਕਾਂ ਦਾ ਜਿਨ੍ਹਾਂ ਨੂੰ ਡਰਾਇਆ ਗਿਆ ਸੀ।

(74) ਫਿਰ ਅਸੀਂ ਨੂਹ ਤੋਂ ਬਾਅਦ ਕਿੰਨੇ ਰਸੂਲ ਉਨ੍ਹਾਂ ਦੀਆਂ ਕੌਮਾਂ ਵਿਚ ਭੇਜੇ। ਉਹ ਉਨ੍ਹਾਂ ਦੇ ਕੋਲ ਸਪੱਸ਼ਟ ਪ੍ਰਮਾਣ ਲੈ ਕੇ ਆਏ ਪਰ ਉਹ ਉਸ ਉੱਪਰ ਈਮਾਨ ਲਿਆਉਣ ਵਾਲੇ ਨਾ ਬਣੇ ਜਿਸ ਤੋਂ ਉਹ ਪਹਿਲਾਂ ਇਨਕਾਰ ਕਰ ਚੁੱਕੇ ਸਨ। ਇਸ ਤਰ੍ਹਾਂ ਅਸੀਂ ਹੱਦਾਂ ਵਿਚੋਂ ਨਿਕਲ ਜਾਣ ਵਾਲਿਆਂ ਦੇ ਦਿਲਾਂ ਉੱਪਰ ਮੋਹਰ ਲਗਾ ਦਿੰਦੇ ਹਾਂ।

(75) ਫਿਰ ਇਸ ਤੋਂ ਮਗਰੋਂ ਮੂਸਾ, ਹਾਰੂਨ, ਅਤੇ ਫਿਰਔਨ ਨੂੰ ਉਨ੍ਹਾਂ ਦੇ ਸਰਦਾਰਾਂ ਕੋਲ ਆਪਣੀਆਂ ਨਿਸ਼ਾਨੀਆਂ ਦੇ ਕੇ ਭੇਜਿਆ ਪਰੰਤੂ ਉਨ੍ਹਾਂ ਨੇ ਹੰਕਾਰ ਕੀਤਾ ਕਿਉਂਕਿ ਉਹ ਹੰਕਾਰੀ ਲੋਕ ਸਨ। (76) ਫਿਰ ਜਦੋਂ ਉਨ੍ਹਾਂ ਕੋਲ ਸਾਡੇ ਵੱਲੋਂ ਸੱਚੀਆਂ ਗੱਲਾਂ ਪੁੱਜੀਆਂ ਤਾਂ ਉਨ੍ਹਾਂ ਨੇ ਕਿਹਾ ਇਹ ਤਾਂ ਸਿੱਧਾ ਜਾਦੂ ਹੈ। (77) ਮੂਸਾ ਨੇ ਕਿਹਾ ਕਿ ਕੀ ਤੁਸੀਂ ਸੱਚ ਨੂੰ ਜਾਦੂ ਕਹਿੰਦੇ ਹੋ ਜਦੋਂ ਇਹ ਤੁਹਾਡੇ ਕੋਲ ਆ ਚੁੱਕਿਆ ਹੈ ਕੀ ਇਹ ਜਾਦੂ ਹੈ, ਹਾਲਾਂਕਿ ਜਾਦੂ ਵਾਲੇ ਕਦੇ ਵੀ ਸਫ਼ਲ ਨਹੀਂ ਹੁੰਦੇ। (78) ਉਨ੍ਹਾਂ ਨੇ ਕਿਹਾ, ਕੀ ਤੁਸੀਂ ਸਾਡੇ ਕੋਲ ਇਸ ਲਈ ਆਏ ਹੋ, ਕਿ ਤੁਸੀਂ ਸਾਨੂੰ ਉਸ ਰਸਤੇ ਤੋਂ ਰੋਕ ਦੇਵੋ, ਜਿਸ ਉੱਤੇ ਅਸੀਂ ਆਪਣੇ ਪਿਉ-ਦਾਦਿਆਂ ਨੂੰ ਚੱਲਦਿਆਂ ਦੇਖਿਆ ਹੈ ਅਤੇ ਇਸ ਦੇਸ਼ ਵਿਚ ਤੁਹਾਨੂੰ ਦੋਵਾਂ ਨੂੰ ਸੱਤਾ ਮਿਲ ਜਾਏ। ਅਸੀਂ ਕਦੇ ਵੀ ਤੁਹਾਡੇ ਦੋਵਾਂ ਦੀ ਗੱਲ ਮੰਨਣ ਵਾਲੇ ਨਹੀਂ ਹਾਂ।

(79) ਅਤੇ ਫਿਰਔਨ ਨੇ ਕਿਹਾ ਕਿ ਤੁਸੀਂ ਸਾਰੇ ਵੱਡੇ ਜਾਦੂਗਰਾਂ ਨੂੰ ਮੇਰੇ ਕੋਲ ਲੈ ਆਉ। (80) ਜਦੋਂ ਜਾਦੂਗਰ ਆਏ ਤਾਂ ਮੂਸਾ ਨੇ ਉਨ੍ਹਾਂ ਨੂੰ ਕਿਹਾ ਕਿ ਤੁਸੀਂ ਜੋ ਕੁਝ ਸੁੱਟਣਾ ਹੈ ਸੁੱਟੋ। (81) ਫਿਰ ਜਦੋਂ ਜਾਦੂਗਰਾਂ ਨੇ ਸੁੱਟਿਆ ਤਾਂ ਮੂਸਾ ਨੇ ਕਿਹਾ ਕਿ ਤੁਸੀਂ ਜੋ ਕੁਝ ਲੈ ਕੇ ਆਏ ਹੋ, ਇਹ ਜਾਦੂ ਹੈ। ਬੇਸ਼ੱਕ ਅੱਲਾਹ ਇਸ ਨੂੰ ਰੱਦ ਕਰ ਦੇਵੇਗਾ। ਕਿਉਂਕਿ ਅੱਲਾਹ ਨਿਸ਼ਚਿਤ ਰੂਪ ਵਿਚ ਫਸਾਦ ਕਰਨ ਵਾਲਿਆਂ ਦੇ ਕਾਰਜ ਰਾਸ ਨਹੀਂ ਕਰਦਾ। (82) ਅਤੇ ਅੱਲਾਹ ਆਪਣੇ ਹੁਕਮ ਨਾਲ ਸੱਚ ਨੂੰ ਸੱਚ ਕਰ ਦਿਖਾਉਂਦਾ ਹੈ ਚਾਹੇ ਪਾਪੀਆਂ ਲਈ ਉਹ ਕਿੰਨਾਂ ਵੀ ਨਾ ਪਸੰਦ ਕਿਉਂ ਨਾ ਹੋਵੇ। (83) ਫਿਰ ਮੂਸਾ ਨੂੰ ਉਸ ਦੀ ਕੌਮ ਵਿੱਚੋਂ ਕੁਝ ਨੌਜਵਾਨਾਂ ਤੋਂ ਬਿਨ੍ਹਾਂ ਕਿਸੇ ਨੇ ਨਾ ਮੰਨਿਆ। ਫਿਰਔਨ ਦੇ ਡਰ ਅਤੇ ਖੁਦ ਆਪਣੀ ਕੌਮ ਦੇ ਵੱਡੇ ਸਰਦਾਰਾਂ ਦੇ

ਡਰ ਤੋਂ ਕਿ ਕਿਤੇ ਉਹ ਉਨ੍ਹਾਂ ਨੂੰ ਕੋਈ ਮੁਸ਼ਕਲ ਵਿਚ ਨਾ ਪਾ ਦੇਣ। ਇਸ ਲਈ ਕਿ ਫਿਰਔਨ ਧਰਤੀ ਉੱਪਰ ਤਾਕਤ ਰੱਖਦਾ ਸੀ ਅਤੇ ਉਹ ਉਨ੍ਹਾਂ ਲੋਕਾਂ ਵਿੱਚੋਂ ਸੀ ਜਿਹੜੇ ਹੱਦਾਂ ਨੂੰ ਟੱਪ ਜਾਂਦੇ ਸਨ। (84) ਅਤੇ ਮੂਸਾ ਨੇ ਕਿਹਾ, ਕਿ ਹੇ ਮੇਰੀ ਕੌਮ! ਜੇਕਰ ਤੁਸੀਂ ਅੱਲਾਹ ਤੇ ਵਿਸ਼ਵਾਸ਼ ਰੱਖਦੇ ਹੋ ਤਾਂ ਉਸੇ ਤੇ ਹੀ ਭਰੋਸਾ ਕਰੋ ਜੇਕਰ ਤੁਸੀਂ ਸੱਚੇ ਆਗਿਆਕਾਰੀ ਹੋ। (85) ਉਨ੍ਹਾਂ ਨੇ ਕਿਹਾ ਕਿ ਅਸੀਂ ਤਾਂ ਅੱਲਾਹ ਤੇ ਹੀ ਭਰੋਸਾ ਕੀਤਾ ਹੈ। ਹੇ ਸਾਡੇ ਰੱਬ! ਸਾਨੂੰ ਜ਼ੁਲਮੀ ਲੋਕਾਂ ਦੇ ਹਵਾਲੇ ਨਾ ਕਰੋ। ਉਨ੍ਹਾਂ ਦੀ ਇਮਤਿਹਾਨ ਦਾ ਕਾਰਨ ਨਾ ਬਨਣ ਦੇਉ। (86) ਅਤੇ ਸਾਨੂੰ ਆਪਣੀ ਰਹਿਮਤ ਨਾਲ ਜ਼ਾਲਿਮ ਲੋਕਾਂ ਤੋਂ ਛੁਟਕਾਰਾ ਦਿਵਾ।

(87) ਅਤੇ ਅਸੀਂ ਮੂਸਾ ਅਤੇ ਉਸ ਦੇ ਭਰਾ ਨੂੰ ਇਲਹਾਮ ਕੀਤਾ ਕਿ ਆਪਣੀ ਕੌਮ ਲਈ ਮਿਸਰ ਵਿਚ ਕੁਝ ਘਰ ਨਿਯਤ ਕਰ ਲਵੋ ਅਤੇ ਉਨ੍ਹਾਂ ਘਰਾਂ ਨੂੰ ਕਿਬਲਾ (ਕੇਂਦਰ) ਬਣਾਉ ਅਤੇ ਉਨ੍ਹਾਂ ਵਿਚ ਨਮਾਜ਼ ਸਥਾਪਿਤ ਕਰੋ। ਅਤੇ ਈਮਾਨ ਵਾਲਿਆਂ ਨੂੰ ਖੁਸ਼ਖ਼ਬਰੀ ਦੇ ਦਿਉ।

(88) ਅਤੇ ਮੂਸਾ ਨੇ ਕਿਹਾ, ਹੇ ਸਾਡੇ ਰੱਬ! ਤੁਸੀਂ ਫਿਰਔਨ ਵੱਲ ਉਨ੍ਹਾਂ ਦੇ ਸਰਦਾਰਾਂ ਨੂੰ ਦੁਨਿਆਵੀ ਜੀਵਨ ਵਿਚ ਰਾਜ ਸੱਤਾ, ਸਮਾਨ ਅਤੇ ਧਨ ਦਿੱਤਾ ਹੈ। ਹੇ ਸਾਡੇ ਰੱਬ! ਇਸ ਲਈ ਕਿ ਉਹ ਤੇਰੇ ਰਾਹ ਤੋਂ ਲੋਕਾਂ ਨੂੰ ਭਟਕਾਉਣ। ਹੇ ਸਾਡੇ ਰੱਬ! ਇਨ੍ਹਾਂ ਦੀ ਜਾਇਦਾਦ ਨੂੰ ਨਸ਼ਟ ਕਰ ਦੇ ਅਤੇ ਇਨ੍ਹਾਂ ਦੇ ਦਿਲਾਂ ਨੂੰ ਇਨ੍ਹਾਂ ਸਖ਼ਤ ਬਣਾ ਦੇ ਕਿ ਇਹ ਲੋਕ ਈਮਾਨ ਨਾ ਲਿਆਉਣ ਏਥੋਂ ਤੱਕ ਕਿ ਇਹ ਦਰਦਨਾਕ ਸਜ਼ਾ ਨੂੰ ਦੇਖ ਲੇਣ। (89) ਅੱਲਾਹ ਨੇ ਫਰਮਾਇਆ ਤੁਹਾਡੇ ਦੋਵਾਂ ਦੀ ਅਰਦਾਸ ਸੁਣ ਲਈ ਅਤੇ ਹੁਣ ਤੁਸੀਂ ਦੋਵੇਂ ਧੀਰਜ ਰੱਖੋ ਅਤੇ ਉਨ੍ਹਾਂ ਲੋਕਾਂ ਦੇ ਰਾਹ ਦਾ ਪਾਲਣ ਨਾ ਕਰੋ ਜਿਹੜੇ ਗਿਆਨ ਨਹੀਂ ਰੱਖਦੇ।

(90) ਅਤੇ ਅਸੀਂ ਇਸਰਾਈਲ ਦੀ ਸੰਤਾਨ ਨੂੰ ਸਮੁੰਦਰ ਪਾਰ ਕਰਾ ਦਿੱਤਾ ਤਾਂ ਫਿਰਔਨ ਅਤੇ ਉਸ ਦੀ ਫੌਜ ਨੇ ਰੱਬ ਦੀ ਨਾ ਫੁਰਮਾਨੀ ਅਤੇ ਜ਼ੁਲਮ ਦੇ ਮਕਸਦ ਨਾਲ ਉਨ੍ਹਾਂ ਦਾ ਪਿੱਛਾ ਕੀਤਾ। ਇੱਥੋਂ ਤੱਕ ਜਦੋਂ ਫਿਰਔਨ ਡੁੱਬਣ ਲੱਗਿਆ ਤਾਂ ਉਸ ਨੇ ਕਿਹਾ ਕਿ ਮੈਂ ਈਮਾਨ ਲਿਆਇਆ ਕਿ ਕੋਈ ਪੂਜਣਯੋਗ ਨਹੀਂ ਉਸ ਤੋ ਇਲਾਵਾ ਜਿਸ ਉੱਪਰ ਇਜ਼ਰਾਈਲ ਦੀ ਸੰਤਾਨ ਦੇ ਲੋਕ ਈਮਾਨ ਲਿਆਏ ਹਨ। ਮੈਂ ਉਸ ਦੇ ਫ਼ਰਮਾਬਰਦਾਰਾਂ ਵਿਚੋਂ ਹਾਂ। (91) ਕੀ ਹੁਣ ਅਤੇ ਇਸ ਤੋਂ ਪਹਿਲਾਂ ਤੂੰ ਇਨਕਾਰ

ਕਰਦਾ ਰਿਹਾ ਅਤੇ ਤੂੰ ਬਗਾਵਤ ਪੈਦਾ ਕਰਨ ਵਾਲਿਆਂ ਵਿਚੋਂ ਸੀ। (92) ਇਸ ਲਈ ਅੱਜ ਅਸੀਂ ਤੇਰੇ ਸਰੀਰ ਨੂੰ ਨਿਸ਼ਾਨੀ ਵਜੋਂ ਬਚਾਵਾਂਗੇ। ਤਾਂ ਕਿ ਤੂੰ ਬਾਅਦ ਵਾਲੇ ਲੋਕਾਂ ਲਈ ਮਿਸਾਲ ਬਣੇ। ਬੇਸ਼ੱਕ ਬਹੁਤ ਸਾਰੇ ਲੋਕ ਸਾਡੀਆਂ ਨਿਸ਼ਾਨੀਆਂ ਤੋਂ ਬੇਪਰਵਾਹ ਰਹਿੰਦੇ ਹਨ।

(93) ਅਤੇ ਅਸੀਂ ਇਜ਼ਰਾਈਲ ਦੀ ਸੰਤਾਨ ਨੂੰ ਚੰਗਾ ਟਿਕਾਣਾ ਦਿੱਤਾ ਅਤੇ ਉਨ੍ਹਾਂ ਨੂੰ ਸਾਫ ਚੀਜ਼ਾਂ ਖਾਣ ਲਈ ਦਿੱਤੀਆਂ। ਫਿਰ ਉਨ੍ਹਾਂ ਨੇ ਮੱਤਭੇਦ ਕੀਤਾ ਉਹ ਵੀ ਉਸ ਸਮੇਂ ਜਦੋਂ ਕਿ ਉਨ੍ਹਾਂ ਪਾਸ ਗਿਆਨ ਆ ਚੁੱਕਿਆ ਸੀ। ਅਸਲ ਵਿਚ ਤੇਰਾ ਰੱਬ ਕਿਆਮਤ ਦੇ ਦਿਨ ਉਨ੍ਹਾਂ ਵਿਚਕਾਰ ਉਸ ਚੀਜ਼ ਦਾ ਫੈਸਲਾ ਕਰ ਦੇਵਾਂਗਾ ਜਿਸ ਲਈ ਉਹ ਮੱਤਭੇਦ ਕਰਦੇ ਸਨ।

(94) ਤਾਂ ਜੇਕਰ ਤੁਹਾਨੂੰ ਉਸ ਸੰਦੇਸ਼ ਦੇ ਸਬੰਧ ਵਿਚ ਸ਼ੱਕ ਹੈ ਜਿਹੜਾ ਅਸੀਂ ਤੁਹਾਡੇ ਵੱਲ ਉਤਾਰਿਆ ਹੈ ਤਾਂ ਉਨ੍ਹਾਂ ਲੋਕਾਂ ਨੂੰ ਪੁੱਛ ਲਵੋ, ਜਿਹੜੇ ਤੁਹਾਡੇ ਤੋਂ ਪਹਿਲਾਂ ਕਿਤਾਬ ਪੜ੍ਹ ਰਹੇ ਹਨ। ਭਾਵ ਯਹੂਦੀ ਅਤੇ ਇਸਾਈ। ਬੇਸ਼ੱਕ ਇਹ ਸੱਚ ਤੁਹਾਡੇ ਰੱਬ ਵਲੋਂ ਤੁਹਾਡੇ ਲਈ ਆਇਆ ਹੈ। ਇਸ ਲਈ ਤੁਸੀਂ ਸ਼ੱਕ ਕਰਨ ਵਾਲਿਆਂ ਵਿਚ ਨਾ ਹੋਵੋਂ। (95) ਅਤੇ ਤੁਸੀਂ ਉਨ੍ਹਾਂ ਲੋਕਾਂ ਵਿਚ ਵੀ ਸ਼ਾਮਿਲ ਨਾ ਹੋਵੋ ਜਿਨ੍ਹਾਂ ਨੇ ਅੱਲਾਹ ਦੀਆਂ ਆਇਤਾਂ ਤੋਂ ਇਨਕਾਰ ਕੀਤਾ, ਨਹੀਂ ਤਾਂ ਤੁਸੀਂ ਵੀ ਨੁਕਸਾਨ ਭਰਨ ਵਾਲਿਆਂ ਵਿਚ ਹੋਵੋਗੇ।

(96) ਬੇਸ਼ੱਕ ਜਿਨ੍ਹਾਂ ਲੋਕਾਂ ਉੱਪਰ ਤੇਰੇ ਰੱਬ ਦੀ ਗੱਲ ਪੂਰੀ ਹੋ ਚੁੱਕੀ ਹੈ ਉਹ ਈਮਾਨ ਨਹੀਂ ਲਿਆਉਣਗੇ। (97) ਚਾਹੇ ਉਨ੍ਹਾਂ ਦੇ ਕੋਲ ਸਾਰੀਆਂ ਨਿਸ਼ਾਨੀਆਂ ਆ ਜਾਣ। ਜਦੋਂ ਤੱਕ ਉਹ ਇੱਕ ਭਾਰੀ ਆਫ਼ਤ ਸਾਹਮਣੇ ਆਉਂਦਿਆ ਨਾ ਵੇਖ ਲੈਣ। (98) ਤਾਂ ਕਿਉਂ ਨਾ ਹੋਇਆ ਕਿ ਕੋਈ ਬਸਤੀ ਯੂਨਸ ਦੀ ਕੌਮ ਵਾਂਗ ਈਮਾਨ ਲਿਆਉਂਦੀ ਅਤੇ ਉਸ ਦਾ ਈਮਾਨ ਉਨ੍ਹਾਂ ਨੂੰ ਲਾਭ ਦਿੰਦਾ। ਜਦੋਂ ਉਹ (ਯੂਨਸ ਦੀ ਕੌਮ) ਈਮਾਨ ਲਿਆਏ ਤਾਂ ਅਸੀਂ ਉਨ੍ਹਾਂ ਨੂੰ ਦੁਨਿਆਵੀ ਜੀਵਨ ਵਿਚ ਅਪਮਾਨ ਦੀ ਆਫ਼ਤ ਤੋਂ ਬਚਾ ਲਿਆ ਅਤੇ ਉਨ੍ਹਾਂ ਨੂੰ ਇੱਕ ਖਾਸ ਸਮੇਂ ਤੱਕ ਸੁੱਖ ਭੋਗਣ ਦਾ ਮੌਕਾ ਦਿੱਤਾ।

(99) ਅਤੇ ਜੇਕਰ ਤੇਰਾ ਰੱਬ ਚਾਹੁੰਦਾ ਤਾਂ ਧਰਤੀ ਉੱਪਰ ਜਿਨ੍ਹੇ ਲੋਕ ਹਨ, ਸਾਰੇ ਈਮਾਨ ਲੈ ਆਉਂਦੇ। ਫਿਰ ਕੀ ਤੁਸੀਂ ਲੋਕਾਂ ਨੂੰ ਮਜ਼ਬੂਰ ਕਰੋਗੇ ਕਿ ਉਹ

ਸਾਰੇ ਮੋਮਿਨ ਹੋ ਜਾਣ। (100) ਅਤੇ ਕਿਸੇ ਬੰਦੇ ਲਈ ਇਹ ਸੰਭਵ ਨਹੀਂ ਕਿ ਉਹ ਅੱਲਾਹ ਦੀ ਸਹਿਮਤੀ ਤੋਂ ਬਿਨ੍ਹਾ ਈਮਾਨ ਲਿਆ ਸਕਣ। ਅਤੇ ਅੱਲਾਹ ਉਨ੍ਹਾਂ ਲੋਕਾਂ ਉੱਪਰ ਗੰਦਗੀ ਸੁੱਟ ਦਿੰਦਾ ਹੈ, ਜਿਹੜੇ ਬੁੱਧੀ ਤੋਂ ਕੰਮ ਨਹੀਂ ਲੈਂਦੇ। (101) ਆਖੋ, ਕਿ ਜੋ ਧਰਤੀ ਅਤੇ ਆਕਾਸ਼ਾਂ ਵਿਚ ਹੈ, ਉਸ ਨੂੰ ਦੇਖੋ। ਨਿਸ਼ਾਨੀਆਂ ਅਤੇ ਡਰਾਵੇ ਉਨ੍ਹਾਂ ਲੋਕਾਂ ਨੂੰ ਲਾਭ ਨਹੀਂ ਦਿੰਦੇ ਜਿਹੜੇ ਈਮਾਨ ਨਹੀਂ ਲਿਆਉਂਦੇ। (102) ਉਹ ਤਾਂ ਸਿਰਫ਼ ਇਸ ਤਰ੍ਹਾਂ ਦੇ ਦਿਨ ਦੀ ਉਡੀਕ ਕਰ ਰਹੇ ਹਨ ਜਿਸ ਤਰ੍ਹਾਂ ਦੇ ਦਿਨ ਉਨ੍ਹਾਂ ਤੋਂ ਪਹਿਲਾਂ ਹੋ ਚੁੱਕੇ ਲੋਕਾਂ ਦੇ ਸਾਹਮਣੇ ਆਏ। ਆਖੋ, ਉਡੀਕ ਕਰੋ। ਮੈਂ ਵੀਂ ਤੁਹਾਡੇ ਨਾਲ ਉਡੀਕ ਕਰਨ ਵਾਲਿਆਂ ਵਿਚੋਂ ਹਾਂ। (103) ਫਿਰ ਅਸੀਂ ਬਚਾ ਲੈਂਦੇ ਹਾਂ ਆਪਣੇ ਰਸੂਲਾਂ ਅਤੇ ਉਨ੍ਹਾਂ ਲੋਕਾਂ ਨੂੰ ਜਿਹੜੇ ਈਮਾਨ ਲਿਆਉਣ। ਇਸ ਤਰ੍ਹਾਂ ਅਸੀਂ ਆਪਣੇ ਲਈ ਜ਼ਰੂਰੀ ਕਰ ਲਿਆ ਹੈ ਈਮਾਨ ਵਾਲਿਆਂ ਨੂੰ ਬਚਾਉਣਾ।

(104) ਕਹੋ, ਕਿ ਹੇ ਲੋਕੋ! ਕਿ ਜੇਕਰ ਤੁਹਾਨੂੰ ਮੇਰੇ ਧਰਮ ਦੇ ਸਬੰਧ ਵਿਚ ਸ਼ੱਕ ਹੈ ਤਾਂ ਮੈਂ ਉਨ੍ਹਾਂ ਦੀ ਇਬਾਦਤ ਨਹੀਂ ਕਰਦਾ ਜਿਨ੍ਹਾਂ ਦੀ ਬੰਦਗੀ (ਅੱਲਾਹ ਤੋਂ ਬਿਨ੍ਹਾਂ) ਤੁਸੀਂ ਕਰਦੇ ਹੋ। ਸਗੋਂ ਮੈਂ ਉਸ ਅੱਲਾਹ ਦੀ ਬੰਦਗੀ ਕਰਦਾ ਹਾਂ ਜਿਹੜਾ ਤੁਹਾਨੂੰ ਮੌਤ ਦਿੰਦਾ ਹੈ ਅਤੇ ਮੈਨੂੰ ਹੁਕਮ ਹੋਇਆ ਮੈਂ ਈਮਾਨ ਵਾਲਿਆਂ ਵਿਚ ਹੋਵਾਂ। (105) ਅਤੇ ਇਹ ਕਿ ਮੈਂ ਆਪਣਾ ਮੁੱਖ ਇਕਾਗਰ ਹੋ ਕੇ ਸੱਚੇ ਧਰਮ ਵੱਲ ਕਰਾਂ ਅਤੇ ਸ਼ਿਰਕ ਕਰਨ ਵਾਲਿਆਂ ਵਿਚ ਸ਼ਾਮਿਲ ਨਾ ਹੋਵਾਂ। (106) ਅਤੇ ਅੱਲਾਹ ਤੋਂ ਬਿਨ੍ਹਾਂ ਉਨ੍ਹਾਂ ਨੂੰ ਨਾ ਪੁਕਾਰੋ ਜਿਹੜੇ ਤੁਹਾਨੂੰ ਨਾ ਲਾਭ ਦੇ ਸਕਦੇ ਹਨ ਅਤੇ ਨਾ ਹਾਨੀ। ਫਿਰ ਜੇਕਰ ਤੁਸੀਂ ਅਜਿਹਾ ਕਰੋਗੇ ਤਾਂ ਨਿਸ਼ਚਤ ਰੂਪ ਵਿਚ ਤੁਸੀਂ ਜ਼ਾਲਿਮਾਂ ਵਿਚ ਸ਼ਾਮਲ ਹੋ ਜਾਵੋਗੇ। (107) ਅਤੇ ਜੇਕਰ ਅੱਲਾਹ ਤੁਹਾਨੂੰ ਕਿਸੇ ਆਫ਼ਤ ਵਿਚ ਜਕੜ ਲਵੇ, ਤਾਂ ਉਸ ਤੋਂ ਬਿਨ੍ਹਾਂ ਕੋਈ ਨਹੀਂ ਜਿਹੜਾ ਉਸ ਨੂੰ ਦੂਰ ਕਰ ਸਕੇ। ਅਤੇ ਜੇਕਰ ਉਹ ਤੁਹਾਨੂੰ ਕੋਈ ਸੁੱਖ ਦੇਣਾ ਚਾਹੇ ਤਾਂ ਉਸ ਦੀ ਕਿਰਪਾ ਨੂੰ ਕੋਈ ਰੋਕਣ ਵਾਲਾ ਨਹੀਂ। ਉਹ ਆਪਣੀ ਕਿਰਪਾ ਆਪਣੇ ਬੰਦਿਆਂ ਵਿਚੋਂ ਜਿਸ ਨੂੰ ਚਾਹੁੰਦਾ ਹੈ ਬਖਸ਼ ਦਿੰਦਾ ਹੈ। ਉਹ ਮੁਆਫ਼ ਕਰਨ ਵਾਲਾ, ਰਹਿਮਤ ਵਾਲਾ ਹੈ। (108) ਆਖੋ, ਹੇ ਲੋਕੋ! ਤੁਹਾਡੇ ਰੱਬ ਵੱਲੋਂ ਤੁਹਾਡੇ ਕੋਲ ਸੱਚ ਆ ਗਿਆ ਹੈ। ਜਿਹੜਾ ਅੱਲਾਹ ਦਾ ਰਾਹ ਸਵੀਕਾਰ ਕਰੇਗਾ ਉਹ ਆਪਣੇ ਲਈ ਕਰੇਗਾ, ਅਤੇ ਜਿਹੜਾ ਭਟਕੇਗਾ ਤਾਂ ਉਸ ਦਾ ਦੁੱਖ ਵੀ ਉਸ ਉੱਪਰ ਹੀ ਆਵੇਗਾ। ਅਤੇ ਮੈਂ ਤੁਹਾਡੇ ਉੱਪਰ ਜ਼ਿੰਮੇਵਾਰ ਨਹੀਂ ਹਾਂ। (109) ਅਤੇ ਤੁਸੀਂ ਇਸ ਦਾ ਪਾਲਣ ਕਰੋ, ਜਿਹੜਾ ਤੁਹਾਡੇ ਤੇ ਇਲਹਾਮ ਕੀਤਾ

ਜਾ ਰਿਹਾ ਹੈ। ਉਦੋਂ ਤੱਕ ਧੀਰਜ ਰੱਖੋ, ਜਦੋਂ ਤੱਕ ਕਿ ਅੱਲਾਹ ਫੈਸਲਾ ਨਾ ਕਰ ਦੇਵੇ ਅਤੇ ਉਹ ਹੀ ਉੱਤਮ ਫੈਸਲਾ ਕਰਨ ਵਾਲਾ ਹੈ।

# 11 ਸੂਰਤ ਹੂਦ

## ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਅਲਿਫ.ਲਾਮ.ਰਾ.ਇਹ ਕਿਤਾਬ ਹੈ। ਜਿਸ ਦੀਆਂ ਆਇਤਾਂ ਪਹਿਲਾਂ ਦ੍ਰਿੜ ਕੀਤੀਆਂ ਗਈਆਂ ਫਿਰ ਹਰ ਕਿਸੇ ਦੇ ਜਾਨਣਹਾਰ ਅਤੇ ਗਿਆਨਵਾਨ ਹਸਤੀ ਵੱਲੋਂ ਇਨ੍ਹਾਂ ਦੀ ਵਿਆਖਿਆ ਕੀਤੀ ਗਈ। (2) ਕਿ ਤੁਸੀਂ ਅੱਲਾਹ ਤੋਂ ਬਿਨ੍ਹਾਂ ਕਿਸੇ ਹੋਰ ਦੀ ਬੰਦਗੀ ਨਾ ਕਰੋ ਮੈਂ ਤੁਹਾਨੂੰ ਉਸ ਵੱਲੋਂ ਭੈਅ-ਭੀਤ ਕਰਨ ਵਾਲਾ ਅਤੇ ਖੁਸ਼ਖ਼ਬਰੀ ਦੇਣ ਵਾਲਾ ਹਾਂ। (3) ਅਤੇ ਤੁਸੀਂ ਆਪਣੇ ਰੱਬ ਤੋਂ ਮੁਆਫ਼ੀ ਦੀ ਇੱਛਾ ਰੱਖੋ ਅਤੇ ਉਸ ਵੱਲ ਪਲਟ ਆਉ। ਉਹ ਤੁਹਾਨੂੰ ਇੱਕ ਸਮੇਂ ਤੱਕ ਚੰਗਾ ਜੀਵਨ ਬਖਸ਼ੇਗਾ ਅਤੇ ਹਰੇਕ ਵੱਧ ਤੋਂ ਵੱਧ ਚਾਹੁਣ ਵਾਲੇ ਨੂੰ ਆਪਣੇ ਵਲੋਂ ਜ਼ਿਆਦਾ ਬਖ਼ਸ਼ਿਸ਼ਾਂ ਨਾਲ ਨਿਵਾਜੇਗਾ। ਅਤੇ ਜੇਕਰ ਤੁਸੀਂ ਬਦਲ ਜਾਓ ਤਾਂ ਮੈਂ ਤੁਹਾਡੇ ਪੱਖ ਵਿਚ ਇੱਕ ਵੱਡੇ ਦਿਨ ਦੀ ਆਫਤ ਤੋਂ ਡਰਦਾ ਹਾਂ। (4) ਤੁਸੀਂ ਸਾਰਿਆਂ ਨੇ ਅੱਲਾਹ ਵੱਲ ਮੁੜਨਾ ਹੈ ਅਤੇ ਉਸ ਨੂੰ ਹਰ ਇੱਕ ਚੀਜ਼ ਦੀ ਤਾਕਤ ਪ੍ਰਾਪਤ ਹੈ।

(5) ਵੇਖੋ ਇਹ ਲੋਕ ਆਪਣੇ ਦਿਲਾਂ ਨੂੰ ਲਪੇਟਦੇ ਹਨ ਤਾਂ ਕਿ ਉਸ ਵਿਚ ਲੁੱਕ ਜਾਣ। ਸਾਵਧਾਨ ਰਹੋ। ਜਦੋਂ ਉਹ ਆਪਣੇ ਕੱਪੜਿਆਂ ਨਾਲ ਆਪਣੇ ਆਪ ਨੂੰ ਢੱਕਦੇ ਹਨ ਜਿਹੜਾ ਕੁਝ ਉਹ ਲੁਕਾਉਂਦੇ ਹਨ ਜਾਂ ਪ੍ਰਗਟ ਕਰਦੇ ਹਨ ਤਾਂ ਅੱਲਾਹ ਉਸ ਨੂੰ ਜਾਣਦਾ ਹੈ, ਉਹ ਦਿਲਾਂ ਦੇ ਅੰਦਰ ਦੀ ਗੱਲ ਜਾਣਨ ਵਾਲਾ ਹੈ।

(6) ਅਤੇ ਧਰਤੀ ਉੱਪਰ ਕੋਈ ਅਜਿਹਾ ਚੱਲਣ ਵਾਲਾ ਨਹੀਂ ਜਿਸ ਦੇ ਰਿਜ਼ਕ ਦੀ ਜਿੰਮੇਵਾਰੀ ਅੱਲਾਹ ਤੇ ਨਾ ਹੋਵੇ। ਉਹ ਜਾਣਦਾ ਹੈ, ਜਿੱਥੇ ਕੋਈ ਠਹਿਰਦਾ ਹੈ ਅਤੇ ਜਿੱਥੇ ਉਸ ਨੂੰ ਸੌਂਪਿਆ ਜਾਂਦਾ ਹੈ। ਸਭ ਕੁਝ ਇੱਕ ਖੁੱਲ੍ਹੀ ਕਿਤਾਬ ਵਿਚ ਦਰਜ ਹੈ।

(7) ਅਤੇ ਉਹ ਹੀ ਹੈ, ਜਿਸ ਨੇ ਆਕਾਸ਼ਾਂ ਅਤੇ ਧਰਤੀ ਨੂੰ ਛੇ ਦਿਨਾਂ ਵਿਚ ਬਣਾਇਆ ਉਸ ਦਾ ਸਿੰਘਾਸਣ ਪਾਣੀ ਉੱਪਰ ਸੀ, ਤਾਂ ਕਿ ਉਹ ਤੁਹਾਡੀ ਪ੍ਰੀਖਿਆ ਲਵੇ ਕਿ ਕੌਣ ਤੁਹਾਡੇ ਤੋਂ ਚੰਗਾ ਕੰਮ ਕਰਦਾ ਹੈ। ਜੇਕਰ ਤੁਸੀਂ ਕਹੋ ਕਿ ਮਰਨ ਤੋਂ

ਬਾਅਦ ਤੁਸੀਂ ਲੋਕ ਮੁੜ ਉਠਾਏ ਜਾਓਗੇ ਤਾਂ ਇਨਕਾਰੀ ਕਹਿੰਦੇ ਹਨ ਕਿ ਇਹ ਤਾਂ ਪ੍ਰਤੱਖ ਜਾਦੂ ਹੈ। (8) ਅਤੇ ਜੇਕਰ ਅਸੀਂ ਕੁਝ ਵਕ਼ਤ ਤੱਕ ਉਨ੍ਹਾਂ ਦੀ ਸਜ਼ਾ ਨੂੰ ਰੋਕ ਦੇਈਏ ਤਾਂ ਉਹ ਕਹਿੰਦੇ ਹਨ ਕਿ ਕੀ ਚੀਜ਼ ਹੈ ਜਿਸ ਨੇ ਉਸ ਨੂੰ ਰੋਕਿਆ ਹੋਇਆ ਹੈ?ਸਾਵਧਾਨ ਰਹੋ ਜਿਸ ਦਿਨ ਉਹ ਉਨ੍ਹਾਂ ਉੱਪਰ ਆ ਪਵੇਗਾ ਅਤੇ ਉਹ ਉਨ੍ਹਾਂ ਤੋਂ ਵਾਪਿਸ ਨਾ ਕੀਤਾ ਜਾਵੇਗਾ ਅਤੇ ਉਨ੍ਹਾਂ ਨੂੰ ਉਸ ਚੀਜ਼ ਨਾਲ ਘੇਰਿਆ ਜਾਵੇਗਾ ਜਿਸ ਦਾ ਉਹ ਮਜ਼ਾਕ ਉਡਾਉਂਦੇ ਸਨ।

(9) ਅਤੇ ਜੇਕਰ ਅਸੀਂ ਮਨੁੱਖ ਨੂੰ ਆਪਣੀ ਕੋਈ ਰਹਿਮਤ ਬਖਸ਼ਦੇ ਹਾਂ ਅਤੇ ਫਿਰ ਉਸ ਨੂੰ ਉਸ ਤੋਂ ਵਾਂਝਿਆਂ ਕਰ ਦਿੰਦੇ ਹਾਂ ਤਾਂ ਉਹ ਨਿਰਾਸ਼ ਅਤੇ ਨਾਸ਼ੁਕਰਾ ਹੋ ਜਾਂਦਾ ਹੈ। (10) ਅਤੇ ਜੇਕਰ ਕਿਸੇ ਦੁਖ ਤੋਂ ਬਾਅਦ ਜਿਹੜਾ ਉਸ ਨੂੰ ਮਿਲਿਆ ਸੀ। ਉਸ ਨੂੰ ਅਸੀਂ ਹਟਾ ਦਿੰਦੇ ਹਾਂ ਤਾਂ ਉਹ ਕਹਿੰਦਾ ਹੈ ਕਿ ਸਾਰੀਆਂ ਮੁਸ਼ਕਲਾਂ ਮੇਰੇ ਤੋਂ ਦੂਰ ਹੋ ਗਈਆਂ ਹਨ। ਉਹ ਪਾਸਾ ਵੱਟਣ ਵਾਲਾ ਅਤੇ ਆਕੜਣ ਵਾਲਾ ਬਣ ਜਾਂਦਾ ਹੈ। (11) ਪਰ ਜਿਹੜੇ ਲੋਕ ਧੀਰਜ ਰੱਖਣ ਵਾਲੇ ਅਤੇ ਚੰਗੇ ਕਰਮ ਕਰਨ ਵਾਲੇ ਹਨ। ਉਨ੍ਹਾਂ ਲਈ ਮੁਆਫ਼ੀ ਅਤੇ ਵੱਡੀ ਬਖ਼ਸ਼ਿਸ਼ ਹੈ।

(12) ਕਿਤੇ ਅਜਿਹਾ ਨਾ ਹੋਵੇ ਕਿ ਤੁਸੀਂ ਉਸ ਵਸਤੂ ਦਾ ਕੁਝ ਭਾਗ ਛੱਡ ਦੇਵੋ ਜਿਹੜਾ ਤੁਹਾਡੇ ਵੱਲ ਭੇਜਿਆ ਗਿਆ ਹੈ ਅਤੇ ਤੁਸੀਂ ਇਸ ਗੱਲ ਲਈ ਮੰਨ ਸੰਕੋਚਦੇ ਰਹੋ ਉਹ ਕਹਿੰਦੇ ਹਨ ਕਿ ਇਸ ਉੱਪਰ ਕੋਈ ਖਜ਼ਾਨਾ ਕਿਉਂ ਨਹੀਂ ਉਤਾਰਿਆ ਗਿਆ ਜਾਂ ਇਸ ਦੇ ਨਾਲ ਕੋਈ ਫ਼ਰਿਸ਼ਤਾ ਕਿਉਂ ਨਹੀਂ ਆਇਆ। ਤੁਸੀਂ ਤਾਂ ਸਿਰਫ਼ ਡਰਾਉਣ ਵਾਲੇ ਹੋ। ਅੱਲਾਹ ਹਰ ਚੀਜ਼ ਦਾ ਜ਼ਿੰਮੇਵਾਰ ਹੈ। (13) ਕੀ ਉਹ ਆਖਦੇ ਹਨ ਕਿ ਰਸੂਲ ਨੇ ਇਸ ਕਿਤਾਬ ਨੂੰ ਘੜ ਲਿਆ ਹੈ, ਤਾਂ ਕਹੋ ਕਿ ਤੁਸੀਂ ਵੀ ਅਜਿਹੀਆਂ ਹੀ ਦੱਸ ਸੂਰਤਾਂ ਬਣਾ ਕੇ ਲੈ ਆਉ ਅਤੇ ਅੱਲਾਹ ਤੋਂ ਬਿਨਾ ਜਿਸ ਨੂੰ ਮਦਦ ਲਈ ਬੁਲਾਉਣਾ ਚਾਹੋ ਬੁਲਾ ਲਉ ਜੇਕਰ ਤੁਸੀਂ ਸੱਚੇ ਹੋ। (14) ਤਾਂ ਜੇਕਰ ਉਹ ਤੁਹਾਡਾ ਆਖਿਆ ਪੂਰਾ ਨਾ ਕਰ ਸਕਣ ਤਾਂ ਸਮਝ ਲਵੋ ਕਿ ਇਹ ਅੱਲਾਹ ਦੇ ਗਿਆਨ ਦੇ ਨਾਲ ਉਤਾਰਿਆ ਗਿਆ ਹੈ ਅਤੇ ਇਹ ਵੀ ਕਿ ਉਸ ਤੋਂ ਬਿਨ੍ਹਾਂ ਕੋਈ ਹੋਰ ਪੂਜਣਯੋਗ ਨਹੀਂ, ਫਿਰ ਕੀ ਤੁਸੀਂ ਹੁਕਮ ਨੂੰ ਮੰਨਦੇ ਹੋ।

(15) ਜਿਹੜੇ ਲੋਕ ਸਿਰਫ਼ ਸੰਸਾਰਿਕ ਜੀਵਨ ਅਤੇ ਉਸ ਦਾ ਅਨੰਦ ਚਾਹੁੰਦੇ ਹਨ ਅਸੀਂ ਉਨ੍ਹਾਂ ਦੇ ਕਰਮਾਂ ਦਾ ਫ਼ਲ ਸੰਸਾਰ ਵਿਚ ਹੀ ਦੇ ਦਿੰਦੇ ਹਾਂ ਅਤੇ ਇਸ ਵਿਚ

ਉਨ੍ਹਾਂ ਨੂੰ ਕੋਈ ਘਾਟ ਨਹੀਂ ਹੁੰਦੀ (16) ਇਹ ਲੋਕ ਹੀ ਹਨ ਜਿਨ੍ਹਾਂ ਲਈ ਪ੍ਰਲੋਕ ਵਿਚ ਅੱਗ ਤੋਂ ਬਿਨ੍ਹਾਂ ਕੁਝ ਵੀ ਨਹੀਂ ਉਨ੍ਹਾਂ ਨੇ ਸੰਸਾਰ ਵਿੱਚ, ਜੋ ਵੀ ਕੁਝ ਬਣਾਇਆ ਜਾਂ ਕਮਾਇਆ ਉਹ ਸਾਰਾ ਵਿਅਰਥ ਗਿਆ।

(17) ਜਿਹੜਾ ਬੰਦਾ ਆਪਣੇ ਰੱਬ ਵੱਲੋਂ ਇੱਕ ਦਲੀਲ ਤੇ ਹੈ, ਉਸ ਤੋਂ ਬਾਅਦ ਅੱਲਾਹ ਵੱਲੋਂ ਉਸ ਲਈ ਇੱਕ ਗਵਾਹ ਵੀ ਆ ਗਿਆ ਅਤੇ ਉਸ ਤੋਂ ਪਹਿਲਾਂ ਮੂਸਾ ਦੀ ਕਿਤਾਬ ਰਾਹ ਦਸੇਰੀ ਅਤੇ ਕਿਰਪਾ ਦੇ ਰੂਪ ਵਿਚ ਮੌਜੂਦ ਸੀ, ਅਜਿਹੇ ਲੋਕ ਹੀ ਇਸ ਉੱਪਰ ਈਮਾਨ ਲਿਆਉਂਦੇ ਹਨ ਅਤੇ ਵੱਖ ਵੱਖ ਸਮੂਹਾਂ ਵਿਚੋਂ ਜੇ ਕੋਈ ਇਸ ਤੋਂ ਇਨਕਾਰ ਕਰੇ ਤਾਂ ਉਸ ਦੇ ਵਾਅਦੇ ਦੀ ਥਾਂ ਅੱਗ ਹੈ। ਤੁਸੀਂ ਇਸ ਸਬੰਧ ਵਿਚ ਕਿਸੇ ਸ਼ੱਕ ਵਿਚ ਨਾ ਪਵੋ। ਇਹ ਸੱਚ ਹੈ ਤੁਹਾਡੇ ਰੱਬ ਵੱਲੋਂ ਪਰੰਤੂ ਜ਼ਿਆਦਾਤਰ ਲੋਕ ਇਸ ਨੂੰ ਨਹੀਂ ਸਮਝਦੇ।

(18) ਅਤੇ ਉਸ ਤੋਂ ਵੱਧ ਕੇ ਜ਼ਾਲਿਮ ਕੌਣ ਹੈ ਜਿਹੜਾ ਅੱਲਾਹ ਉੱਪਰ ਦੋਸ਼ ਲਾਵੇ। ਅਜਿਹੇ ਲੋਕ ਆਪਣੇ ਰੱਬ ਦੇ ਸਾਹਮਣੇ ਹਾਜ਼ਰ ਹੋਣਗੇ ਅਤੇ ਗਵਾਹੀ ਦੇਣ ਵਾਲੇ ਕਹਿਣਗੇ ਕਿ ਇਹ ਉਹ ਲੋਕ ਹਨ ਜਿਨ੍ਹਾਂ ਨੇ ਅੱਲਾਹ ਉੱਪਰ ਝੂਠਾ ਦੋਸ਼ ਲਾਇਆ। ਸੁਣੋ, ਜ਼ਾਲਿਮਾਂ ਉੱਪਰ ਅੱਲਾਹ ਦੀ ਲਾਹਣਤ ਹੈ। (19) ਅਤੇ ਉਨ੍ਹਾਂ ਲੋਕਾਂ ਦੇ ਉੱਪਰ ਜਿਹੜੇ ਅੱਲਾਹ ਦੇ ਰਾਹ ਤੋਂ ਲੋਕਾਂ ਨੂੰ ਰੋਕਦੇ ਹਨ ਅਤੇ ਉਸ ਵਿਚ ਕਮੀਆਂ ਕੱਢਦੇ ਹਨ, ਇਹੀ ਲੋਕ ਪ੍ਰਲੋਕ ਦੇ ਵੀ ਇਨਕਾਰੀ ਹਨ। (20) ਇਹ ਲੋਕ ਧਰਤੀ ਉੱਪਰ ਅੱਲਾਹ ਨੂੰ ਮਜਬੂਰ ਕਰਨ ਵਾਲੇ ਨਹੀਂ ਅਤੇ ਨਾ ਕੋਈ ਅੱਲਾਹ ਤੋਂ ਬਿਨ੍ਹਾਂ ਇਨ੍ਹਾਂ ਦਾ ਸਹਾਇਕ ਹੈ, ਇਨ੍ਹਾਂ ਲਈ ਦੁਗਣੀ ਸਜ਼ਾ ਹੋਵੇਗੀ। ਉਹ ਨਾ ਸੁਣ ਸਕਦੇ ਸਨ ਅਤੇ ਨਾ ਦੇਖ ਸਕਦੇ ਸਨ। (21) ਇਹ ਉਹ ਲੋਕ ਹਨ ਜਿਨ੍ਹਾਂ ਨੇ ਆਪਣੇ ਆਪ ਨੂੰ ਖ਼ਤਰੇ ਵਿਚ ਪਾਇਆ ਅਤੇ ਉਹ ਸਾਰਾ ਕੁਝ ਇਨ੍ਹਾਂ ਤੋਂ ਗੁੰਮ ਹੋ ਗਿਆ, ਜਿਹੜਾ ਉਨ੍ਹਾਂ ਨੇ ਘੜ੍ਹ ਰੱਖਿਆ ਸੀ। ਇਸ ਵਿਚ ਕੋਈ ਸ਼ੱਕ ਨਹੀਂ ਕਿ ਇਹ ਲੋਕ ਹੀ ਪ੍ਰਲੋਕ ਵਿਚ ਸਭ ਤੋਂ ਜ਼ਿਆਦਾ ਘਾਟੇ ਵਿਚ ਰਹਿਣਗੇ।

(23) ਜਿਹੜੇ ਲੋਕ ਈਮਾਨ ਲਿਆਏ ਅਤੇ ਚੰਗੇ ਕੰਮ ਕੀਤੇ ਅਤੇ ਆਪਣੇ ਰੱਬ ਦੇ ਸਨਮੁਖ ਨਿਮਰਤਾ ਪ੍ਰਗਟ ਕੀਤੀ ਉਹ ਸਵਰਗ ਵਾਲੇ ਹਨ ਅਤੇ ਉਹ ਉਸ ਵਿਚ ਹਮੇਸ਼ਾ ਰਹਿਣਗੇ। (24) ਇਨ੍ਹਾਂ ਦੋਵਾਂ ਪੱਖਾਂ ਦੀ ਮਿਸਾਲ ਇਸ ਤਰ੍ਹਾਂ ਹੈ ਜਿਵੇਂ

ਇੱਕ ਅੰਨ੍ਹਾ ਤੇ ਗੂੰਗਾ ਹੋਵੇ ਅਤੇ ਦੂਜਾ ਸੁਜਾਖਾ ਅਤੇ ਸੁਣਨ ਵਾਲਾ। ਕੀ ਇਹ ਦੋਵੇਂ ਬਰਾਬਰ ਹੋ ਜਾਣਗੇ। ਕੀ ਤੁਸੀਂ ਵਿਚਾਰ ਨਹੀਂ ਕਰਦੇ?

(25) ਅਤੇ ਅਸੀਂ ਨੂਹ ਨੂੰ ਉਸ ਦੀ ਕੌਮ ਵੱਲ ਭੇਜਿਆ ਕਿ ਮੈਂ ਤੁਹਾਨੂੰ ਸਪੱਸ਼ਟ ਭੈਅ-ਭੀਤ ਕਰਨ ਵਾਲਾ ਹਾਂ। (26) ਇਹ ਕਿ ਤੁਸੀਂ ਅੱਲਾਹ ਤੋਂ ਬਿਨ੍ਹਾਂ ਕਿਸੇ ਦੀ ਬੰਦਗੀ ਨਾ ਕਰੋ। ਮੈਨੂੰ ਤੁਹਾਡੇ ਸਬੰਧ ਵਿਚ ਇੱਕ ਕਰੜੀ ਆਫ਼ਤ ਦੇ ਦਿਨ ਦਾ ਡਰ ਹੈ। (27) ਉਸ ਦੀ ਕੌਮ ਦੇ ਸਰਦਾਰਾਂ, ਜਿਨ੍ਹਾਂ ਨੇ ਇਨਕਾਰ ਕੀਤਾ ਸੀ, ਨੇ ਕਿਹਾ ਕਿ ਅਸੀਂ ਤਾਂ ਤੁਹਾਨੂੰ ਸਿਰਫ਼ ਇੱਕ ਆਪਣੇ ਵਰਗਾ ਇਨਸਾਨ ਦੇਖਦੇ ਹਾਂ ਅਤੇ ਅਸੀਂ ਨਹੀਂ ਜਾਣਦੇ ਕਿ ਤੁਹਾਡਾ ਕੋਈ ਆਗਿਆਕਾਰੀ ਹੋਇਆ ਹੋਵੇ। ਉਨ੍ਹਾਂ ਦੇ ਇਲਾਵਾ ਜਿਹੜੇ ਸਾਡੇ ਵਿਚੋਂ ਨੀਵੇਂ ਪੱਧਰ ਦੇ ਨਾ ਸਮਝ ਅਤੇ ਬੁੱਧੀਹੀਨ ਹਨ। ਅਤੇ ਅਸੀਂ ਨਹੀਂ ਜਾਣਦੇ ਕਿ ਤੁਹਾਨੂੰ ਸਾਡੇ ਉੱਪਰ ਕੋਈ ਉੱਤਮਤਾ ਪ੍ਰਾਪਤ ਹੈ। ਸਗੋਂ ਅਸੀਂ ਤਾਂ ਤੁਹਾਨੂੰ ਝੂਠਾ ਸਮਝਦੇ ਹਾਂ।

(28) ਨੂਹ ਨੇ ਆਖਿਆ ਹੇ ਮੇਰੀ ਕੌਮ! ਦੱਸੋ ਜੇਕਰ ਮੈਂ ਆਪਣੇ ਰੱਬ ਵੱਲੋਂ ਇੱਕ ਖੁਲ੍ਹੀ ਦਲੀਲ ਤੇ ਹਾਂ ਅਤੇ ਉਸ ਨੇ ਮੇਰੇ ਉੱਪਰ ਆਪਣੇ ਵੱਲੋ ਕਿਰਪਾਲਤਾ ਭੇਜੀ, ਉਹ ਤੁਹਾਨੂੰ ਦਿਖਾਈ ਨਹੀਂ ਦਿੱਤੀ ਤਾਂ ਕੀ ਅਸੀਂ ਇਸ ਨੂੰ ਤੁਹਾਡੇ ਉੱਪਰ ਮੜ੍ਹ ਸਕਦੇ ਹਾਂ ਜਦੋਂ ਕਿ ਤੁਸੀਂ ਇਸ ਤੋਂ ਬੇਮੁੱਖ ਹੋ। (29) ਹੇ ਮੇਰੀ ਕੌਮ! ਇਸ ਲਈ ਮੈਂ ਤੁਹਾਡੇ ਤੋਂ ਕੋਈ ਜਾਇਦਾਦ ਨਹੀਂ ਮੰਗਦਾ। ਮੇਰਾ ਬਦਲਾ ਤਾਂ ਸਿਰਫ਼ ਅੱਲਾਹ ਕੋਲ ਹੈ ਅਤੇ ਮੈਂ ਆਪਣੇ ਆਪ ਨੂੰ ਉਸ ਤੋਂ ਦੂਰ ਕਰਨ ਵਾਲਾ ਨਹੀਂ। ਜਿਹੜੇ ਲੋਕ ਈਮਾਨ ਲਿਆਏ ਉਨ੍ਹਾਂ ਨੇ ਆਪਣੇ ਰੱਬ ਨੂੰ ਮਿਲਣਾ ਹੈ। ਪਰ ਮੈਂ ਦੇਖਦਾ ਹਾਂ ਕਿ ਤੁਸੀਂ ਲੋਕ ਆਗਿਆਨਤਾ ਵਿਚ ਡੁੱਬੇ ਹੋ। (30) ਅਤੇ ਹੇ ਮੇਰੀ ਕੌਮ! ਜੇਕਰ ਮੈਂ ਉਨ੍ਹਾਂ ਲੋਕਾਂ ਨੂੰ ਆਪਣੇ ਤੋਂ ਦੂਰ ਕਰ ਦੇਵਾਂ ਤਾਂ ਅੱਲਾਹ ਤੋਂ ਬਿਨ੍ਹਾਂ ਮੇਰੀ ਸਹਾਇਤਾ ਕੌਣ ਕਰੇਗਾ। ਕੀ ਤੁਸੀਂ ਇਸ ਦਾ ਚਿੰਤਨ ਨਹੀਂ ਕਰਦੇ। (3।) ਅਤੇ ਮੈਂ ਤੁਹਾਨੂੰ ਨਹੀਂ ਕਹਿੰਦਾ ਕਿ ਮੇਰੇ ਕੋਲ ਅੱਲਾਹ ਦਾ ਖਜ਼ਾਨਾ ਹੈ। ਅਤੇ ਨਾ ਮੈਂ ਗੁਪਤ ਦੀ ਸਮਝ ਰੱਖਦਾ ਹਾਂ। ਨਾ ਇਹ ਕਹਿੰਦਾ ਹਾਂ ਕਿ ਮੈਂ ਫ਼ਰਿਸ਼ਤਾ ਹਾਂ। ਅਤੇ ਮੈਂ ਇਹ ਵੀ ਨਹੀਂ ਕਹਿ ਸਕਦਾ ਕਿ ਜਿਹੜੇ ਲੋਕ ਤੁਹਾਡੀ ਨਜ਼ਰ ਵਿਚ ਨੀਵੇਂ ਹਨ ਉਨ੍ਹਾਂ ਨੂੰ ਅੱਲਾਹ ਕੋਈ ਚੰਗਾ ਬਦਲਾ ਨਹੀਂ ਦੇਵੇਗਾ। ਅੱਲਾਹ ਚੰਗੀ ਤਰ੍ਹਾ ਜਾਣਦਾ ਹੈ, ਜਿਹੜਾ ਕੁਝ ਉਨ੍ਹਾਂ ਦੇ ਦਿਲਾਂ ਵਿਚ ਹੈ। ਜੇਕਰ ਮੈਂ ਅਜਿਹਾ ਕਹਾਂ ਤਾਂ ਮੈਂ ਹੀ ਜ਼ਾਲਿਮ ਹੋਵਾਂਗਾ।

(32) ਉਨ੍ਹਾਂ ਨੇ ਕਿਹਾ ਕਿ ਹੇ ਨੂਹ! ਤੂੰ ਸਾਡੇ ਨਾਲ ਝਗੜਾ ਕੀਤਾ ਅਤੇ ਵੱਡਾ ਝਗੜਾ ਕਰ ਲਿਆ। ਹੁਣ ਉਹ ਚੀਜ਼ ਲੈ ਆਉ ਜਿਸ ਦਾ ਤੁਸੀਂ ਵਾਅਦਾ ਕਰਦੇ ਸੀ, ਜੇਕਰ ਤੁਸੀਂ ਸੱਚੇ ਹੋ।

(33) ਨੂਹ ਨੇ ਆਖਿਆ, ਕਿ ਉਸ ਨੂੰ ਤਾਂ ਤੁਹਾਡੇ ਉੱਪਰ ਅੱਲਾਹ ਹੀ ਲਿਆਏਗਾ। ਜੇਕਰ ਉਹ ਚਾਹੇਗਾ ਤੁਸੀਂ ਉਸ ਦੇ ਕਾਬੂ ਵਿਚੋਂ ਬਾਹਰ ਨਾ ਜਾ ਸਕੋਗੇ। (34) ਅਤੇ ਮੇਰਾ ਉਪਦੇਸ਼ ਤੁਹਾਨੂੰ ਲਾਭ ਨਹੀਂ ਦੇਵੇਗਾ ਜੇਕਰ ਮੈਂ ਤੁਹਾਨੂੰ ਉਪਦੇਸ਼ ਕਰਨਾ ਵੀ ਚਾਹਾਂ। ਜਦੋਂ ਕਿ ਅੱਲਾਹ ਤੁਹਾਨੂੰ ਤੁਹਾਡੇ ਅਮਲਾਂ ਦੇ ਕਾਰਨ ਭਟਕਾਉਣਾ ਚਾਹੁੰਦਾ ਹੈ। ਉਹ ਹੀ ਤੁਹਾਡਾ ਰੱਬ ਹੈ ਅਤੇ ਤੁਸੀਂ ਉਸ ਵੱਲ ਹੀ ਜਾਣਾ ਹੈ।

(35) ਕੀ ਉਹ ਕਹਿੰਦੇ ਹਨ ਕਿ ਰਸੂਲ ਨੇ ਇਸ ਨੂੰ ਘੜ ਲਿਆ ਹੈ। ਆਖੋ, ਕਿ ਜੇਕਰ ਮੈਂ ਇਸ ਨੂੰ ਘੜਿਆ ਹੈ, ਤਾਂ ਮੇਰਾ ਪਾਪ ਮੇਰੇ ਉੱਪਰ ਹੈ ਅਤੇ ਜੋ ਪਾਪ ਤੁਸੀਂ ਕਰਦੇ ਹੋ, ਮੈਂ ਉਸ ਤੋਂ ਮੁਕਤ ਹਾਂ।

(36) ਅਤੇ ਨੂਹ ਦੇ ਵੱਲ ਵਹੀ ਕੀਤੀ ਗਈ ਕਿ ਹੁਣ ਤੁਹਾਡੀ ਕੌਮ ਵਿਚੋਂ ਕੋਈ ਈਮਾਨ ਨਹੀਂ ਲਿਆਵੇਗਾ ਬਿਨ੍ਹਾਂ ਉਸ ਤੋਂ ਜਿਹੜਾ ਈਮਾਨ ਲਿਆ ਚੁੱਕਿਆ ਇਸ ਲਈ ਉਨ੍ਹਾਂ ਦੇ ਕਰਮਾਂ ਉੱਪਰ ਦੁਖੀ ਨਾ ਹੋਵੋ ਜਿਹੜੇ ਉਹ ਕਰ ਰਹੇ ਹਨ। (37) ਅਤੇ ਸਾਡੇ ਸਾਹਮਣੇ ਅਤੇ ਸਾਡੇ ਹੁਕਮ ਨਾਲ ਤੁਸੀਂ ਕਿਸ਼ਤੀ ਬਣਾਉ ਅਤੇ ਜ਼ਾਲਿਮਾਂ ਦੇ ਪੱਖ ਵਿਚ ਮੇਰੇ ਨਾਲ ਗੱਲ ਨਾ ਕਰੋ। ਬਿਨ੍ਹਾਂ ਸ਼ੱਕ ਇਹ ਲੋਕ ਡੁੱਬਣਗੇ। (38) ਅਤੇ ਨੂਹ ਕਿਸ਼ਤੀ ਬਣਾਉਣ ਲੱਗਿਆ। ਜਦੋਂ ਉਸ ਦੀ ਕੌਮ ਦਾ ਕੋਈ ਸਰਦਾਰ ਉਸ ਕੋਲੋਂ ਲੰਘਦਾ ਤਾਂ ਉਹ ਉਸ ਦਾ ਮਜ਼ਾਕ ਉਡਾਉਂਦਾ। ਉਸ ਨੇ ਆਖਿਆ ਕਿ ਜੇਕਰ ਤੁਸੀਂ ਮੇਰੇ ਤੇ ਹੱਸਦੇ ਹੋ ਤਾਂ ਅਸੀਂ ਤੁਹਾਡੇ ਤੇ ਹੱਸ ਰਹੇ ਹਾਂ। (39) ਤੁਸੀਂ ਜਲਦੀ ਸਮਝ ਲਵੋਗੇ ਕੀ ਉਹ ਕੌਣ ਹਨ। ਜਿਨ੍ਹਾ ਉੱਪਰ ਆਫ਼ਤ ਆਉਂਦੀ ਹੈ। ਜਿਹੜੀ ਉਸ ਨੂੰ ਬੇਇੱਜ਼ਤ ਕਰ ਦੇਵੇ ਅਤੇ ਉਹ ਟਾਲੀ ਨਾ ਜਾ ਸਕੇ। (40) ਇਥੋਂ ਤੱਕ ਕਿ ਜਦੋਂ ਸਾਡਾ ਹੁਕਮ ਆ ਪਹੁੰਚਿਆ ਅਤੇ ਤੂਫਾਨ ਉਬਲ ਪਿਆ ਤਾਂ ਅਸੀਂ ਨੂਹ ਨੂੰ ਕਿਹਾ, ਕਿ ਹਰ ਤਰ੍ਹਾਂ ਦੇ ਜਾਨਵਰਾਂ ਦਾ ਇੱਕ ਇੱਕ ਜੋੜਾ ਵਿਚ ਰੱਖ ਲੈ, ਅਤੇ ਆਪਣੇ ਘਰ ਵਾਲਿਆਂ ਨੂੰ ਵੀ। ਬਿਨ੍ਹਾਂ ਉਨ੍ਹਾਂ ਲੋਕਾਂ ਤੋਂ ਜਿਨ੍ਹਾਂ ਦੇ ਸਬੰਧ ਵਿਚ ਪਹਿਲਾਂ ਕਿਹਾ ਜਾ ਚੁੱਕਾ ਹੈ, ਸਾਰੇ ਈਮਾਨ ਵਾਲਿਆਂ ਨੂੰ ਵੀ। ਥੋੜ੍ਹੇ ਹੀ ਲੋਕ ਸਨ

ਜਿਹੜੇ ਨੂਹ ਦੇ ਨਾਲ ਈਮਾਨ ਲਿਆਏ ਸੀ। (41) ਅਤੇ ਨੂਹ ਨੇ ਕਿਹਾ ਕਿ ਕਿਸ਼ਤੀ ਵਿਚ ਸਵਾਰ ਹੋ ਜਾਉ। ਅੱਲਾਹ ਦੇ ਨਾਮ ਨਾਲ ਹੀ ਇਸ ਦਾ ਚੱਲਣਾ ਅਤੇ ਠਹਿਰਨਾ ਹੈ। ਬੇਸ਼ੱਕ ਮੇਰਾ ਰੱਬ ਬਖ਼ਸ਼ਣ ਅਤੇ ਰਹਿਮਤ ਵਾਲਾ ਹੈ। (42) ਅਤੇ ਕਿਸ਼ਤੀ ਪਹਾੜ ਜਿੱਡੀਆਂ ਲਹਿਰਾਂ ਦੇ ਵਿਚਕਾਰ ਉਨ੍ਹਾਂ ਨੂੰ ਲੈ ਕੇ ਚੱਲਣ ਲੱਗੀ। ਅਤੇ ਨੂਹ ਨੇ ਆਪਣੇ ਬੇਟੇ ਨੂੰ ਬੁਲਾਇਆ, ਜੋ ਉਸ ਤੋਂ ਵੱਖਰਾ ਸੀ। ਕਿ ਹੇ ਮੇਰੇ ਬੇਟੇ! ਸਾਡੇ ਨਾਲ ਸਵਾਰ ਹੋ ਜਾ ਅਤੇ ਇਨਕਾਰੀਆਂ ਦੇ ਨਾਲ ਨਾ ਰਹਿ। (43) ਉਸ ਨੇ ਕਿਹਾ ਕਿ ਮੈਂ ਕਿਸੇ ਪਹਾੜ ਦੀ ਸ਼ਰਣ ਲੈ ਲਵਾਂਗਾ ਜੋ ਮੈਨੂੰ ਪਾਣੀ ਤੋਂ ਬਚਾ ਲਵੇਗਾ। ਨੂਹ ਨੇ ਕਿਹਾ, ਅੱਜ ਕੋਈ ਅੱਲਾਹ ਦੇ ਹੁਕਮ ਤੋਂ ਬਚਾਉਣ ਵਾਲਾ ਨਹੀਂ, ਸਿਰਫ਼ ਉਹ ਹੀ (ਬਚੇਗਾ) ਜਿਸ ਉੱਪਰ ਅੱਲਾਹ ਮਿਹਰ ਕਰੇ। ਅਤੇ ਦੋਵਾਂ ਦੇ ਵਿਚਕਾਰ ਲਹਿਰਾਂ ਆ ਗਈਆਂ, ਅਤੇ ਉਹ ਡੁੱਬਣ ਵਾਲਿਆਂ ਵਿਚ ਸ਼ਾਮਿਲ ਹੋ ਗਿਆ। (44) ਅਤੇ ਕਿਹਾ ਗਿਆ ਕਿ ਹੇ ਧਰਤੀ! ਆਪਣਾ ਪਾਣੀ ਨਿਗਲ ਲੈ ਅਤੇ ਅਸਮਾਨ ਥੰਮ ਜਾ। ਪਾਣੀ ਸੁਕਾ ਦਿੱਤਾ ਗਿਆ। ਅਤੇ ਮਾਮਲੇ ਦਾ ਫੈਸਲਾ ਹੋ ਗਿਆ ਅਤੇ ਕਿਸ਼ਤੀ (ਜੂਦੀ) ਪਹਾੜ ਨਾਲ ਜਾ ਲੱਗੀ ਅਤੇ ਕਹਿ ਦਿੱਤਾ ਗਿਆ ਕਿ ਦੂਰ ਹੋ ਜ਼ਾਲਿਮਾਂ ਦੀ ਕੌਮ।

(45) ਨੂਹ ਨੇ ਆਪਣੇ ਰੱਬ ਨੂੰ ਪੁਕਾਰਿਆ ਅਤੇ ਕਿਹਾ ਹੇ ਮੇਰੇ ਪਾਲਣਹਾਰ! ਮੇਰਾ ਪੁੱਤਰ ਮੇਰੇ ਘਰ ਵਾਲਿਆਂ ਵਿਚੋਂ ਹੈ, ਅਤੇ ਬੇਸ਼ੱਕ ਤੇਰਾ ਵਾਅਦਾ ਸੱਚਾ ਹੈ ਅਤੇ ਤੂੰ ਸਭ ਤੋਂ ਵੱਡਾ ਸ਼ਾਸ਼ਕ ਹੈ। (46) ਅੱਲਾਹ ਨੇ ਕਿਹਾ ਹੇ ਨੂਹ! ਉਹ ਤੇਰੇ ਪਰਿਵਾਰ ਵਿਚੋਂ ਨਹੀਂ। ਉਸ ਦੇ ਕਰਮ ਮਾੜੇ ਹਨ। ਤਾਂ ਉਸ ਲਈ ਸਵਾਲ ਨਾ ਕਰ, ਜਿਸ ਦਾ ਤੈਨੂੰ ਗਿਆਨ ਨਹੀਂ, ਮੈਂ ਤੁਹਾਨੂੰ ਉਪਦੇਸ਼ ਕਰਦਾ ਹਾਂ ਕਿ ਤੂੰ ਜ਼ਾਹਿਲਾਂ ਵਿਚੋਂ ਨਾ ਬਣ। (47) ਨੂਹ ਨੇ ਆਖਿਆ ਹੇ ਮੇਰੇ ਪਾਲਣਹਾਰ! ਮੈਂ ਤੇਰੀ ਸ਼ਰਣ ਚਾਹੁੰਦਾ ਹਾਂ। ਮੈਂ ਤੇਰੇ ਤੋਂ ਉਹ ਚੀਜ਼ ਮੰਗੀ ਜਿਸ ਦਾ ਮੈਨੂੰ ਗਿਆਨ ਨਹੀਂ ਜੇ ਤੂੰ ਮੈਨੂੰ ਮੁਆਫ਼ ਨਾ ਕੀਤਾ ਅਤੇ ਮੇਰੇ ਉੱਤੇ ਰਹਿਮਤ ਨਾ ਕੀਤੀ ਤਾਂ ਮੈਂ ਬਰਬਾਦ ਹੋ ਜਾਵਾਂਗਾ।

(48) ਕਿਹਾ ਗਿਆ ਕਿ ਹੇ ਨੂਹ! ਸਾਡੇ ਵੱਲੋਂ ਸੁਰੱਖਿਅਤ ਅਤੇ ਸਲਾਮਤੀ ਨਾਲ ਉਤਰੋ। ਤੁਹਾਡੇ ਅਤੇ ਉਨ੍ਹਾਂ ਸਮੂਹਾਂ ਉੱਪਰ ਜਿਹੜੇ ਤੁਹਾਡੇ ਨਾਲ ਹਨ ਅਤੇ (ਉਨ੍ਹਾਂ ਤੋਂ ਪੈਦਾ ਹੋਣ ਵਾਲੇ ਸਮੂਹ) ਕਿ ਅਸੀਂ ਉਨ੍ਹਾਂ ਨੂੰ ਲਾਭ ਦੇਵਾਂਗੇ ਫਿਰ ਉਨ੍ਹਾਂ ਨੂੰ ਸਾਡੇ ਵੱਲੋਂ ਇੱਕ ਬੁਰੀ ਆਫ਼ਤ ਪਕੜ ਲਵੇਗੀ। (49) ਇਹ ਗੁਪਤ ਖ਼ਬਰਾਂ ਹਨ, ਜਿਨ੍ਹਾਂ ਨੂੰ ਅਸੀਂ ਤੁਹਾਡੇ ਵੱਲ ਭੇਜ ਰਹੇ ਹਾਂ, ਇਸ ਤੋਂ ਪਹਿਲਾਂ ਨਾ ਤੁਸੀਂ ਇਨ੍ਹਾਂ ਨੂੰ

ਜਾਣਦੇ ਸੀ ਨਾ ਤੁਹਾਡੀ ਕੌਮ। ਇਸ ਲਈ ਧੀਰਜ ਰੱਖੋ ਆਖਰੀ ਨਤੀਜਾ ਡਰਨ ਵਾਲਿਆਂ ਲਈ ਹੈ।

(50) ਅਤੇ ਆਦ ਵੱਲ ਅਸੀਂ ਉਸ ਦੇ ਭਰਾ ਹੂਦ ਨੂੰ ਭੇਜਿਆ। ਉਸ ਨੇ ਆਖਿਆ ਕਿ ਹੇ ਮੇਰੀ ਕੌਮ! ਅੱਲਾਹ ਦੀ ਬੰਦਗੀ ਕਰੋ। ਉਸ ਤੋਂ ਬਿਨ੍ਹਾਂ ਤੁਹਾਡਾ ਕੋਈ ਪੂਜਣਯੋਗ ਨਹੀਂ। ਇਹ ਸਿਰਫ਼ ਤੁਸੀਂ ਝੂਠ ਘੜ ਰੱਖੇ ਹਨ। (51) ਹੇ ਮੇਰੀ ਕੌਮ! ਮੈਂ ਇਸ ਲਈ ਤੁਹਾਡੇ ਤੋਂ ਕੋਈ ਬਦਲਾ ਨਹੀਂ ਮੰਗਦਾ। ਮੇਰਾ ਬਦਲਾ ਤਾਂ ਉਸ ਉੱਪਰ ਹੈ, ਜਿਸ ਨੇ ਮੈਨੂੰ ਪੈਦਾ ਕੀਤਾ। ਕੀ ਤੁਸੀਂ ਨਹੀਂ ਸਮਝਦੇ। (52) ਅਤੇ ਹੇ ਮੇਰੀ ਕੌਮ! ਆਪਣੇ ਪਾਲਣਹਾਰ ਤੋਂ ਮੁਆਫ਼ੀ ਮੰਗੋ। ਫਿਰ ਉਸ ਵੱਲ ਮੁੜੋ ਉਹ ਤੁਹਾਡੇ ਉੱਪਰ ਅਤੁੱਟ ਵਰਖਾ ਕਰੇਗਾ। ਉਹ ਤੁਹਾਡੀ ਸ਼ਕਤੀ ਵਿਚ ਹੋਰ ਵਾਧਾ ਕਰੇਗਾ। ਤੁਸੀਂ ਅਪਰਾਧੀ ਹੋ ਕੇ ਬੇਮੁੱਖ ਨਾ ਬਣੋ।

(53) ਉਨ੍ਹਾਂ ਨੇ ਕਿਹਾ ਕਿ ਹੇ ਹੂਦ! ਤੁਸੀਂ ਸਾਡੇ ਕੋਲ ਕੋਈ ਸਪੱਸ਼ਟ ਨਿਸ਼ਾਨੀ ਲੈ ਕੇ ਨਹੀਂ ਆਏ ਹੋ ਅਤੇ ਅਸੀਂ ਤੁਹਾਡੇ ਕਹਿਣ ਤੇ ਆਪਣੇ ਇਸ਼ਟਾਂ ਨੂੰ ਛੱਡਣ ਵਾਲੇ ਨਹੀਂ ਹਾਂ। ਅਸੀਂ ਕਦੇ ਵੀ ਤੁਹਾਨੂੰ ਮੰਨਣ ਵਾਲੇ ਨਹੀਂ। (54) ਅਸੀਂ ਤਾਂ ਸਿਰਫ਼ ਇਹ ਹੀ ਕਹਾਂਗੇ ਕਿ ਤੁਹਾਡੇ ਉੱਪਰ ਸਾਡੇ ਪੂਜਣਯੋਗਾਂ ਵਿਚੋਂ ਕਿਸੇ ਦੀ ਮਾਰ ਪੈ ਗਈ ਹੈ। ਹੂਦ ਨੇ ਕਿਹਾ ਮੈਂ ਅੱਲਾਹ ਨੂੰ ਗਵਾਹ ਮੰਨਦਾ ਹਾਂ ਅਤੇ ਤੁਸੀਂ ਵੀ ਗਵਾਹ ਰਹੋ ਕਿ ਮੈਂ ਅਜ਼ਾਦ ਹਾਂ, ਉਨ੍ਹਾਂ ਤੋਂ, ਜਿਸ ਨੂੰ ਤੁਸੀਂ (ਅੱਲਾਹ ਤੋਂ ਬਿਨ੍ਹਾਂ) ਸ਼ਰੀਕ ਬਣਾਉਂਦੇ ਹੋ। (55) ਇਸ ਲਈ ਤੁਸੀਂ ਸਾਰੇ ਮਿਲ ਕੇ ਮੇਰੇ ਖਿਲਾਫ਼ ਸਾਜ਼ਿਸ ਕਰੋ। ਫਿਰ ਮੈਨੂੰ ਮੌਕਾ ਨਾ ਦੇਵੋ। (56) ਮੈਂ ਅੱਲਾਹ ਤੇ ਭਰੋਸਾ ਕੀਤਾ ਜਿਹੜਾ ਮੇਰਾ ਅਤੇ ਤੁਹਾਡਾ ਰੱਬ ਹੈ। ਕੋਈ ਜੀਵਧਾਰੀ ਅਜਿਹਾ ਨਹੀਂ, ਜਿਸ ਦੀ ਡੋਰ ਉਸ ਦੇ ਹੱਥ ਵਿਚ ਨਾ ਹੋਵੇ। ਬੇਸ਼ੱਕ ਮੇਰਾ ਰੱਬ ਸਿੱਧੇ ਰਾਹ ਉੱਪਰ ਹੈ। ਭਾਵ ਸਿੱਧਾ ਰਾਹ ਵਿਖਾਉਣ ਵਾਲਾ ਹੈ।

(57) ਜੇਕਰ ਤੁਸੀਂ ਬੇਮੁੱਖਤਾ ਕਰਦੇ ਹੋ ਤਾਂ ਮੈਂ ਤੁਹਾਨੂੰ ਇਹ ਸੁਨੇਹਾ ਪਹੁੰਚਾ ਦਿੱਤਾ ਜਿਸ ਨੂੰ ਦੇ ਕੇ ਮੈਨੂੰ ਤੁਹਾਡੇ ਵੱਲ ਭੇਜਿਆ ਗਿਆ ਸੀ ਅਤੇ ਮੇਰਾ ਰੱਬ ਤੁਹਾਡੀ ਥਾਂ ਉੱਪਰ ਤੁਹਾਡੇ ਤੋਂ ਬਿਨ੍ਹਾਂ ਕਿਸੇ ਹੋਰ ਸਮੂਹ ਨੂੰ ਵਾਰਿਸ ਬਣਾਵੇਗਾ। ਤੁਸੀਂ ਉਸ ਦਾ ਕੁਝ ਨਾ ਵਿਗਾੜ ਸਕੋਗੇ। ਬੇਸ਼ੱਕ ਮੇਰਾ ਰੱਬ ਹਰ ਚੀਜ਼ ਉੱਪਰ ਤਾਕਤ ਰੱਖਦਾ ਹੈ। (58) ਅਤੇ ਜਦੋਂ ਸਾਡਾ ਹੁਕਮ ਆ ਪਹੁੰਚਿਆ, ਅਸੀਂ ਆਪਣੀ ਰਹਿਮਤ ਨਾਲ

ਹੂਦ ਨੂੰ ਬਚਾ ਲਿਆ ਅਤੇ ਉਨ੍ਹਾਂ ਲੋਕਾਂ ਨੂੰ ਵੀ ਜਿਹੜੇ ਉਸ ਦੇ ਨਾਲ ਈਮਾਨ ਲਿਆਏ ਸਨ ਅਤੇ ਅਸੀਂ ਉਨ੍ਹਾਂ ਨੂੰ ਇੱਕ ਸਖ਼ਤ ਸਜ਼ਾ ਤੋਂ ਬਚਾ ਲਿਆ। (59) ਅਤੇ ਇਹ ਆਦ ਸੀ ਜਿਸ ਨੇ ਆਪਣੇ ਰੱਬ ਦੀਆਂ ਨਿਸ਼ਾਨੀਆਂ ਤੋਂ ਇਨਕਾਰ ਕੀਤਾ ਅਤੇ ਉਸ ਦੇ ਰਸੂਲਾਂ ਨੂੰ ਵੀ ਨਾ ਮੰਨਿਆ। ਅਤੇ ਹਰ ਇੱਕ ਵਿਰੋਧੀ ਅਤੇ ਵਿਦਰੋਹੀ ਦੀ ਗੱਲ ਦਾ ਪਾਲਣ ਕੀਤਾ। (60) ਅਤੇ ਉਨ੍ਹਾਂ ਦੇ ਪਿੱਛੇ ਲਾਹਨਤ ਪਾ ਦਿੱਤੀ ਗਈ ਇਸ ਸੰਸਾਰ ਵਿਚ ਅਤੇ ਪ੍ਰਲੋਕ ਦੇ ਦਿਨ। ਸੁਣ ਲਵੋ ਆਦ ਨੇ ਆਪਣੇ ਰੱਬ ਤੋਂ ਇਨਕਾਰ ਕੀਤਾ। ਸੁਣ ਲਵੋ ਆਦ ਲਈ ਦੂਰੀ ਹੈ, ਜਿਹੜੀ ਹੂਦ ਦੀ ਕੌਮ ਸੀ।

(61) ਅਤੇ ਸਮੂਦ ਵੱਲ ਉਸ ਦੇ ਭਰਾ ਸਾਲਿਹ ਨੂੰ ਭੇਜਿਆ। ਉਸ ਨੇ ਕਿਹਾ ਕਿ ਹੇ ਮੇਰੀ ਕੌਮ! ਅੱਲਾਹ ਦੀ ਬੰਦਗੀ ਕਰੋ, ਉਸ ਤੋਂ ਬਿਨ੍ਹਾਂ ਤੁਹਾਡਾ ਕੋਈ ਪੂਜਣਯੋਗ ਨਹੀਂ। ਉਸ ਨੇ ਤੁਹਾਨੂੰ ਮਿੱਟੀ ਨਾਲ ਬਣਾਇਆ ਅਤੇ ਉਸੇ ਵਿਚ ਤੁਹਾਨੂੰ ਵਸਾਇਆ ਇਸ ਲਈ ਮੁਆਫ਼ੀ ਮੰਗੋ ਅਤੇ ਉਸ ਵੱਲ ਮੁੜੋ। ਕੋਈ ਸ਼ੱਕ ਨਹੀਂ ਮੇਰਾ ਰੱਬ ਨੇੜੇ ਹੈ। ਉਹ ਸਵੀਕਾਰ ਕਰਨ ਵਾਲਾ ਹੈ। (62) ਉਨ੍ਹਾਂ ਨੇ ਕਿਹਾ ਹੇ ਸਾਲਿਹ! ਇਸ ਤੋਂ ਪਹਿਲਾਂ ਸਾਨੂੰ ਤੇਰੇ ਤੋਂ ਉਮੀਦ ਸੀ। ਕੀ ਤੁਸੀਂ ਸਾਨੂੰ ਉਸ ਦੀ ਪੂਜਾ ਤੋਂ ਰੋਕਦੇ ਹੋ ਜਿਸ ਦੀ ਪੂਜਾ ਸਾਡੇ ਵਡੇਰੇ ਕਰਦੇ ਸਨ। ਅਤੇ ਜਿਸ ਚੀਜ਼ ਵੱਲ ਸੱਦਦੇ ਹੋ, ਉਸ ਸਬੰਧ ਵਿਚ ਸਾਨੂੰ ਬਹੁਤ ਸ਼ੱਕ ਹੈ ਅਤੇ ਅਸੀਂ ਬੜੀ ਦੁਬਿਧਾ ਵਿਚ ਹਾਂ। (63) ਉਸ ਨੇ ਕਿਹਾ ਕਿ ਹੇ ਮੇਰੀ ਕੌਮ! ਦੱਸੋ ਜੇਕਰ ਮੈਂ ਆਪਣੇ ਰੱਬ ਵੱਲੋਂ ਇੱਕ ਖੁਲ੍ਹੀ ਦਲੀਲ ਤੇ ਹਾਂ ਅਤੇ ਉਸ ਨੇ ਮੈਨੂੰ ਆਪਣੇ ਕੋਲੋਂ ਰਹਿਮਤ ਬਖਸ਼ੀ ਤਾਂ ਮੈਨੂੰ ਅੱਲਾਹ ਤੋਂ ਕੌਣ ਬਚਾਏਗਾ, ਜੇਕਰ ਮੈਂ ਉਸ ਦੀ ਅਵੱਗਿਆ ਕਰਾਂ। ਇਸ ਲਈ ਤੁਸੀਂ ਕੁਝ ਨਹੀਂ ਪਾਉਗੇ ਸਿਵਾਏ ਨੁਕਸਾਨ ਦੇ।

(64) ਹੇ ਮੇਰੀ ਕੌਮ! ਇਹ ਅੱਲਾਹ ਦੀ ਊਠਣੀ ਤੁਹਾਡੇ ਲਈ ਇੱਕ ਨਿਸ਼ਾਨੀ ਹੈ। ਇਸ ਲਈ ਇਸ ਨੂੰ ਛੱਡ ਦਿਉ ਕਿ ਉਹ ਅੱਲਾਹ ਦੀ ਧਰਤੀ ਵਿਚ ਖਾਵੇ, ਇਸ ਨੂੰ ਕੋਈ ਕਸ਼ਟ ਨਾ ਪਹੁੰਚਾਉ ਨਹੀਂ ਤਾਂ ਜਲਦੀ ਹੀ ਤੁਹਾਨੂੰ ਆਫ਼ਤ ਘੇਰ ਲਵੇਗੀ। (65) ਫਿਰ ਉਨ੍ਹਾਂ ਨੇ ਉਸ ਦੇ ਪੈਰ ਕੱਟ ਦਿੱਤੇ। ਤਾਂ ਸਾਲੇਹ ਨੇ ਕਿਹਾ ਕਿ ਤਿੰਨ ਦਿਨ ਆਪਣੇ ਘਰਾਂ ਵਿਚ ਅਨੰਦ ਲੈ ਲਉ। ਇਹ ਇੱਕ ਵਾਅਦਾ ਹੈ। ਜਿਹੜਾ ਝੂਠਾ ਨਾ ਹੋਵੇਗਾ। (66) ਫਿਰ ਜਦੋਂ ਸਾਡਾ ਹੁਕਮ ਆ ਗਿਆ ਤਾਂ ਅਸੀਂ ਆਪਣੀ ਰਹਿਮਤ ਨਾਲ ਸਾਲੇਹ ਨੂੰ ਅਤੇ ਉਨ੍ਹਾਂ ਲੋਕਾਂ ਨੂੰ ਜਿਹੜੇ ਉਸ ਦੇ ਨਾਲ ਈਮਾਨ ਲਿਆਏ ਸਨ,

ਉਸ ਦਿਨ ਦੇ ਅਪਮਾਨ ਤੋਂ ਬਚਾ ਲਿਆ। ਬੇਸ਼ੱਕ ਤੇਰਾ ਰੱਬ ਹੀ ਸਭ ਤੋਂ ਉਤਮ ਤੇ ਵੱਡਾ ਸ਼ਕਤੀਸ਼ਾਲੀ ਹੈ। (67) ਅਤੇ ਜਿਨ੍ਹਾਂ ਲੋਕਾਂ ਨੇ ਜ਼ੁਲਮ ਕੀਤਾ ਸੀ, ਉਨ੍ਹਾਂ ਨੂੰ ਇੱਕ ਡਰਾਉਣੀ ਅਵਾਜ਼ ਨੇ ਫੜ੍ਹ ਲਿਆ। ਫਿਰ ਸਵੇਰ ਨੂੰ ਉਹ ਆਪਣੇ ਘਰਾਂ ਵਿਚ ਮੂਧੇ ਪਏ ਰਹਿ ਗਏ। (68) ਜਿਵੇਂ ਕਿ ਉਹ ਕਦੇ ਉਨ੍ਹਾਂ ਵਿਚ ਵਸੇ ਹੀ ਨਹੀਂ ਸੀ। ਸੁਣੋ, ਸਮੂਦ ਨੇ ਆਪਣੇ ਰੱਬ ਤੋਂ ਇਨਕਾਰ ਕੀਤਾ। ਸੁਣੋ, ਸਮੂਦ ਲਈ ਲਾਹਣਤ ਹੈ।

(69) ਅਤੇ ਇਬਰਾਹੀਮ ਦੇ ਪਾਸ ਸਾਡੇ ਫ਼ਰਿਸ਼ਤੇ ਚੰਗੀ ਖ਼ਬਰ ਲੈ ਕੇ ਆਏ, ਆਖਿਆ ਤੁਸੀਂ ਸਲਾਮਤ ਰਹੋ। ਇਬਰਾਹੀਮ ਨੇ ਕਿਹਾ, ਤੁਹਾਡੇ ਉੱਪਰ ਵੀ ਸਲਾਮਤੀ ਹੋਵੇ। ਫਿਰ ਜ਼ਿਆਦਾ ਵਕ਼ਤ ਨਹੀਂ ਹੋਇਆ ਸੀ, ਕਿ ਇਬਰਾਹੀਮ ਇੱਕ ਭੁੰਨਿਆਂ ਹੋਇਆ ਵੱਛਾ ਲੈ ਆਇਆ। (70) ਫਿਰ ਜਦੋਂ ਦੇਖਿਆ ਕਿ ਉਨ੍ਹਾਂ ਦੇ ਹੱਥ ਖਾਣੇ ਵੱਲ ਨਹੀਂ ਵੱਧ ਰਹੇ ਤਾਂ ਉਹ ਠਠੰਬਰ ਗਿਆ ਅਤੇ ਦਿਲ ਵਿਚ ਉਨ੍ਹਾਂ ਤੋਂ ਡਰਿਆ। ਉਨ੍ਹਾਂ ਨੇ ਕਿਹਾ ਡਰੋ ਨਾ, ਅਸੀਂ ਲੂਤ ਦੀ ਕੌਮ ਵੱਲ ਭੇਜੇ ਗਏ ਹਾਂ। (71) ਅਤੇ ਇਬਰਾਹੀਮ ਦੀ ਪਤਨੀ ਖੜ੍ਹੀ ਸੀ, ਉਹ ਹੱਸ ਪਈ। ਤਾਂ ਅਸੀਂ ਇਬਰਹਹੀਮ ਨੂੰ ਇਸਹਾਕ ਦੀ ਖ਼ੁਸ਼ਖ਼ਬਰੀ ਦਿੱਤੀ ਅਤੇ ਇਸਹਾਕ ਤੋਂ ਅੱਗੇ ਯਾਕੂਬ ਦੀ। (72) ਉਸ ਨੇ ਕਿਹਾ, ਹਾਏ ਮੇਰੀ ਮਾੜੀ ਕਿਸਮਤ ਕੀ ਮੈਂ ਹੁਣ ਬੱਚੇ ਨੂੰ ਜਨਮ ਦੇਵਾਂਗੀ ਜਦੋਂ ਕਿ ਮੈਂ ਬੁੱਢੀ ਅਤੇ ਮੇਰਾ ਪਤੀ ਵੀ ਬੁੱਢਾ ਹੈ। ਇਹ ਤਾਂ ਬੜੀ ਹੈਰਾਨੀ ਦੀ ਗੱਲ ਹੈ। (73) ਫ਼ਰਿਸ਼ਤਿਆਂ ਨੇ ਆਖਿਆ, ਕੀ ਤੂੰ ਅੱਲਾਹ ਦੇ ਹੁਕਮ ਉੱਪਰ ਹੈਰਾਨਗੀ ਪ੍ਰਗਟ ਕਰਦੀ ਹੈ। ਇਬਰਾਹੀਮ ਦੇ ਘਰ ਵਾਲਿਓ! ਤੁਹਾਡੇ ਉੱਪਰ ਅੱਲਾਹ ਦੀ ਕਿਰਪਾ ਅਤੇ ਰਹਿਮਤ ਹੈ। ਬੇਸ਼ੱਕ ਅੱਲਾਹ ਬਹੁਤ ਪ੍ਰਸੰਨਤਾ ਵਾਲਾ ਬੜਾ ਪ੍ਰਭਾਵੀ ਹੈ।

(74) ਫਿਰ ਜਦੋਂ ਇਬਰਾਹੀਮ ਦਾ ਡਰ ਦੂਰ ਹੋਇਆ ਅਤੇ ਉਸ ਨੂੰ ਖੁਸ਼ਖ਼ਬਰੀ ਮਿਲੀ ਤਾਂ ਉਹ ਸਾਡੇ ਨਾਲ ਲੂਤ ਦੀ ਕੌਮ ਦੀ ਬਖਸ਼ਿਸ਼ ਲਈ ਲੜਣ ਲੱਗਿਆ। (75) ਬੇਸ਼ੱਕ ਇਬਰਾਹੀਮ ਬੜਾ ਸਹਿਣਸ਼ੀਲ ਅਤੇ ਕੋਮਲ ਦਿਲ ਵਾਲਾ ਸੀ ਅਤੇ ਅੱਲਾਹ ਵਿਚ ਲੀਨ ਸੀ। (76) ਹੇ ਇਬਰਾਹੀਮ! ਉਸ ਨੂੰ ਛੱਡੋ। ਤੁਹਾਡੇ ਰੱਬ ਦਾ ਹੁਕਮ ਆ ਚੁੱਕਿਆ ਹੈ ਅਤੇ ਉਨ੍ਹਾਂ ਉੱਪਰ ਇੱਕ ਅਜਿਹੀ ਆਫ਼ਤ ਆਉਣ ਵਾਲੀ ਹੈ, ਜਿਹੜੀ ਟਾਲੀ ਨਹੀਂ ਜਾ ਸਕਦੀ।

(77) ਅਤੇ ਜਦੋਂ ਸਾਡੇ ਫ਼ਰਿਸ਼ਤੇ ਲੂਤ ਦੇ ਕੋਲ ਪਹੁੰਚੇ ਤਾਂ ਉਹ ਘਬਰਾਇਆ ਅਤੇ ਉਨ੍ਹਾਂ ਦੇ ਆਉਣ ਨਾਲ ਉਹ ਦਿਲੋਂ ਤੰਗ ਹੋ ਗਿਆ। ਉਸ ਨੇ ਕਿਹਾ ਅੱਜ ਦਾ ਦਿਨ ਬੜਾ ਸਖ਼ਤ ਹੈ। (78) ਅਤੇ ਉਸ ਦੀ ਕੌਮ ਦੇ ਲੋਕ ਭੱਜਦੇ ਹੋਏ ਉਸ ਕੋਲ ਆਏ ਅਤੇ ਉਹ ਪਹਿਲਾਂ ਤੋਂ ਹੀ ਬੁਰੇ ਕਰਮ ਕਰ ਰਹੇ ਸਨ। ਲੂਤ ਨੇ ਆਖਿਆ, ਹੇ ਮੇਰੀ ਕੌਮ! ਇਹ ਮੇਰੀਆਂ ਬੇਟੀਆਂ ਹਨ ਅਤੇ ਉਹ ਤੁਹਾਡੇ ਲਈ ਬਹੁਤ ਪਵਿੱਤਰ ਹਨ। ਇਸ ਲਈ ਤੁਸੀਂ ਅੱਲਾਹ ਤੋਂ ਡਰੋ ਅਤੇ ਮੈਨੂੰ ਮੇਰੇ ਮਹਿਮਾਨਾਂ ਦੇ ਸਾਹਮਣੇ ਬੇਇੱਜ਼ਤ ਨਾ ਕਰੋ। ਕੀ ਤੁਹਾਡੇ ਵਿਚੋਂ ਕੋਈ ਚੰਗਾ ਆਦਮੀ ਨਹੀਂ। (79) ਉਨ੍ਹਾਂ ਨੇ ਕਿਹਾ ਕਿ ਤੂੰ ਜਾਣਦਾ ਹੈਂ ਕਿ ਸਾਨੂੰ ਤੇਰੀਆਂ ਬੇਟੀਆਂ ਨਾਲ ਕੋਈ ਮਤਲਬ ਨਹੀਂ ਅਤੇ ਤੂੰ ਇਹ ਵੀ ਜਾਣਦਾ ਹੈ ਕਿ ਅਸੀਂ ਕੀ ਚਾਹੁੰਦੇ ਹਾਂ।

(80) ਲੂਤ ਨੇ ਕਿਹਾ, ਕਾਸ਼! ਮੇਰੇ ਕੋਲ ਤੁਹਾਡੇ ਨਾਲ ਲੜਨ ਦੀ ਤਾਕਤ ਹੁੰਦੀ ਜਾਂ ਮੈਂ ਜਾ ਬੈਠਦਾ ਕਿਸੇ ਤਕੜੇ ਦੀ ਸ਼ਰਣ ਵਿੱਚ। (81) ਫ਼ਰਿਸ਼ਤਿਆਂ ਨੇ ਕਿਹਾ, ਹੇ ਲੂਤ! ਅਸੀਂ ਤੇਰੇ ਰੱਬ ਵੱਲੋਂ ਭੇਜੇ ਗਏ ਹਾਂ। ਇਹ ਕਦੇ ਵੀ ਤੁਹਾਡੇ ਤੱਕ ਪਹੁੰਚ ਨਹੀਂ ਸਕਣਗੇ। ਇਸ ਲਈ ਤੁਸੀਂ ਆਪਣੇ ਲੋਕਾਂ ਨੂੰ ਲੈ ਕੇ ਰਾਤ ਰਹਿੰਦੇ ਨਿਕਲ ਜਾਉ। ਅਤੇ ਤੁਹਾਡੇ ਵਿਚੋਂ ਕੋਈ ਮੁੜ ਕੇ ਨਾ ਦੇਖੇ। ਪਰ ਤੁਹਾਡੀ ਪਤਨੀ ਉੱਪਰ ਉਹ ਕੁਝ ਹੀ ਵਾਪਰੇਗਾ, ਜਿਹੜਾ ਉਨ੍ਹਾਂ ਲੋਕਾਂ ਨਾਲ ਵਾਪਰੇਗਾ। ਉਨ੍ਹਾਂ ਲਈ ਸਵੇਰ ਦਾ ਸਮਾਂ ਨਿਯਤ ਹੈ। ਕੀ ਸਵੇਰ ਦਾ ਸਮਾਂ ਨੇੜੇ ਨਹੀਂ। (82) ਫਿਰ ਜਦੋਂ ਸਾਡਾ ਹੁਕਮ ਆਇਆ ਤਾਂ ਅਸੀਂ ਉਸ ਬਸਤੀ ਨੂੰ ਮਲੀਆ ਮੇਟ ਕਰ ਦਿੱਤਾ ਅਤੇ ਉਸ ਉੱਪਰ ਪੱਥਰ, ਕੰਕਰ ਲਗਾਤਾਰ ਵਰ੍ਹਾਏ। (83) ਤੁਹਾਡੇ ਰੱਬ ਵੱਲੋਂ ਨਿਸ਼ਾਨ ਲੱਗੇ ਹੋਏ ਅਤੇ ਉਹ ਬਸਤੀ, ਇਨ੍ਹਾਂ ਜ਼ਾਲਿਮਾਂ ਤੋਂ ਕੁਝ ਦੂਰ ਨਹੀਂ।

(84) ਅਤੇ ਮਦਯਨ ਦੇ ਵੱਲ ਉਸ ਦੇ ਭਰਾ ਸ਼ੁਐਬ ਨੂੰ ਭੇਜਿਆ। ਉਸ ਨੇ ਕਿਹਾ ਕਿ ਹੇ ਮੇਰੀ ਕੌਮ! ਅੱਲਾਹ ਦੀ ਬੰਦਗੀ ਕਰੋ, ਉਸ ਤੋਂ ਬਿਨ੍ਹਾਂ ਤੁਹਾਡਾ ਕੋਈ ਪੂਜਣਯੋਗ ਨਹੀਂ। ਨਾਪ ਤੋਲ ਵਿਚ ਕਦੇ ਘੱਟ ਨਾ ਤੋਲੋ, ਮੈਂ ਤੁਹਾਨੂੰ ਚੰਗੀ ਹਾਲਤ ਵਿਚ ਦੇਖ ਰਿਹਾ ਹਾਂ ਅਤੇ ਮੈਂ ਤੁਹਾਨੂੰ ਇੱਕ ਘੇਰ ਲੈਣ ਵਾਲੇ ਦਿਨ ਦੀ ਆਫ਼ਤ ਤੋਂ ਡਰਦਾ ਹਾਂ (85) ਹੇ ਮੇਰੀ ਕੌਮ! ਪੂਰਾ ਤੋਲੋ ਇਨਸਾਫ ਦੇ ਨਾਲ ਅਤੇ ਲੋਕਾਂ ਨੂੰ ਉਨ੍ਹਾਂ ਦੀਆਂ ਚੀਜ਼ਾਂ ਘੱਟ ਤੋਲ ਕੇ ਨਾ ਦੇਵੋ ਅਤੇ ਧਰਤੀ ਉੱਪਰ ਕਲੇਸ਼ ਨਾ ਪਾਉ। (86)

ਜੋ ਅੱਲਾਹ ਦਾ ਦਿੱਤਾ ਹੋਇਆ ਬਚ ਜਾਵੇ ਉਹ ਤੁਹਾਡੇ ਲਈ ਚੰਗਾ ਹੈ ਜੇਕਰ ਤੁਸੀਂ ਮੋਮਿਨ ਹੋ। ਮੈਂ ਤੁਹਾਡੇ ਉੱਪਰ ਨਿਗਰਾਨ ਨਹੀਂ।

(87) ਉਨ੍ਹਾਂ ਨੇ ਕਿਹਾ ਕਿ ਹੈ ਸ਼ੁਐਬ! ਕੀ ਤੁਹਾਡੀ ਨਮਾਜ਼ ਤੁਹਾਨੂੰ ਇਹ ਸਿਖਾਉਂਦੀ ਹੈ ਕਿ ਅਸੀਂ ਉਨ੍ਹਾਂ ਚੀਜ਼ਾ ਨੂੰ ਛੱਡ ਦੇਈਏ ਜਿੰਨ੍ਹਾਂ ਦੀ ਬੰਦਗੀ ਸਾਡੇ ਵਡੇਰੇ ਕਰਦੇ ਸਨ ਜਾਂ ਆਪਣੀ ਦੌਲਤ ਦਾ ਆਪਣੀ ਮਰਜ਼ੀ ਅਨੁਸਾਰ ਭੋਗਣਾ ਛੱਡ ਦੇਈਏ। ਬੱਸ ਤੁਸੀਂ ਹੀਂ ਇੱਕ ਸਤਿਵਾਦੀ ਅਤੇ ਨੇਕ ਆਦਮੀ ਹੋ।

(88) ਸ਼ੁਐਬ ਨੇ ਕਿਹਾ ਹੇ ਮੇਰੀ ਕੌਮ! ਦੱਸੋ ਜੇਕਰ ਮੈਂ ਆਪਣੇ ਰੱਬ ਵੱਲੋਂ ਇੱਕ ਖੁੱਲ੍ਹੀ ਨਿਸ਼ਾਨੀ ਤੇ ਹਾਂ ਪਰ ਉਸ ਨੇ ਆਪਣੇ ਵੱਲੋਂ ਮੈਨੂੰ ਚੰਗੀ ਰੋਜ਼ੀ ਵੀ ਦਿੱਤੀ ਹੈ, ਅਤੇ ਮੈਂ ਨਹੀਂ ਚਾਹੁੰਦਾ ਕਿ ਮੈਂ ਖੁਦ ਉਹ ਕੰਮ ਕਰਾਂ ਜਿਸ ਤੋਂ ਮੈਂ ਤੁਹਾਨੂੰ ਰੋਕ ਰਿਹਾ ਹਾਂ। ਮੈਂ ਤਾਂ ਸਿਰਫ਼ ਸੁਧਾਰ ਚਾਹੁੰਦਾ ਹਾਂ ਜਿੱਥੋਂ ਤੱਕ ਹੋ ਸਕੇ, ਮੈਨੂੰ ਤਾਕਤ ਤਾਂ ਅੱਲਾਹ ਤੋਂ ਹੀ ਮਿਲੇਗੀ। ਉਸੇ ਉੱਪਰ ਮੈਂ ਭਰੋਸਾ ਕੀਤਾ ਹੈ ਅਤੇ ਉਸੇ ਵੱਲ ਮੈਂ ਮੁੜਦਾ ਹਾਂ। (89) ਅਤੇ ਹੇ ਮੇਰੀ ਕੌਮ! ਅਜਿਹਾ ਨਾ ਹੋਵੇ ਕਿ ਮੇਰੇ ਵਿਰੁੱਧ ਤੁਹਾਡੀ ਹੱਠ ਧਰਮੀ ਤੁਹਾਨੂੰ ਕਿਸੇ ਬਿਪਤਾ ਵਿਚ ਲੈ ਜਾਵੇ। ਜਿਹੜੀ ਨੂਹ, ਹੂਦ ਜਾਂ ਸਾਲੇਹ ਦੀ ਕੌਮ ਉੱਪਰ ਆਈ ਸੀ ਅਤੇ ਲੂਤ ਦੀ ਕੌਮ ਤਾਂ ਤੁਹਾਡੇ ਤੋਂ ਦੂਰ ਵੀ ਨਹੀਂ। (90) ਆਪਣੇ ਰੱਬ ਤੋਂ ਮੁਆਫ਼ੀ ਮੰਗੋ ਅਤੇ ਉਸ ਵੱਲ ਮੁੜ ਜਾਉ। ਬੇਸ਼ੱਕ ਮੇਰਾ ਰੱਬ ਰਹਿਮਤ ਅਤੇ ਮੁਹੱਬਤ ਵਾਲਾ ਹੈ।

(91) ਉਨ੍ਹਾਂ ਨੇ ਕਿਹਾ ਹੇ ਸ਼ੁਐਬ! ਜੋ ਤੁਸੀਂ ਕਰਦੇ ਹੋ ਉਸ ਦਾ ਬਹੁਤਾ ਹਿੱਸਾ ਸਾਡੀ ਸਮਝ ਵਿਚ ਨਹੀਂ ਆਉਂਦਾ ਅਤੇ ਅਸੀਂ ਤਾਂ ਦੇਖਦੇ ਹਾਂ ਕਿ ਤੂੰ ਸਾਡੇ ਤੋਂ ਘੱਟ ਹੈਂ ਅਤੇ ਜੇਕਰ ਤੂੰ ਸਾਡੀ ਬਰਾਦਰੀ ਦਾ ਨਾ ਹੁੰਦਾ ਤਾਂ ਅਸੀਂ ਤੈਨੂੰ ਸੰਗਸਾਰ (ਪੱਥਰਾਂ ਨਾਲ ਮਾਰ ਸੁੱਟਣਾ) ਕਰ ਦਿੰਦੇ। ਅਤੇ ਤੁਹਾਨੂੰ ਸਾਡੇ ਉੱਪਰ ਕੋਈ ਸ੍ਰੇਸ਼ਟਤਾ ਨਹੀਂ। (92) ਸ਼ੁਐਬ ਨੇ ਕਿਹਾ ਕਿ ਹੇ ਮੇਰੀ ਕੌਮ! ਕੀ ਮੇਰੀ ਬਰਾਦਰੀ ਤੁਹਾਡੇ ਲਈ ਅੱਲਾਹ ਤੋਂ ਜ਼ਿਆਦਾ ਸ਼ਕਤੀਸ਼ਾਲੀ ਹੈ। ਅਤੇ ਅੱਲਾਹ ਨੂੰ ਤੁਸੀਂ ਪਿੱਛੇ ਛੱਡ ਦਿੱਤਾ। ਬੇਸ਼ੱਕ ਜੋ ਕੁਝ ਤੁਸੀਂ ਕਰਦੇ ਹੋ। ਉਹ ਮੇਰੇ ਰੱਬ ਦੇ ਵੱਸ ਵਿਚ ਹੈ। (93) ਅਤੇ ਹੇ ਮੇਰੀ ਕੌਮ! ਤੁਸੀਂ ਆਪਣੇ ਰਿਵਾਜ਼ ਦੇ ਅਨੁਸਾਰ ਕੰਮ ਕਰਦੇ ਜਾਉ ਅਤੇ ਮੈਂ ਆਪਣੀ ਮਰਿਆਦਾ ਮੁਤਾਬਿਕ ਕੰਮ ਕਰਦਾ ਰਹਾਂਗਾ। ਜਲਦੀ ਹੀ ਤੁਹਾਨੂੰ ਪਤਾ ਲੱਗ ਜਾਵੇਗਾ ਕਿ ਕਿਸ ਉੱਪਰ ਬੇਇੱਜ਼ਤ ਕਰਨ ਵਾਲੀ ਆਫ਼ਤ ਆਉਂਦੀ ਹੈ ਅਤੇ ਕੌਣ ਝੂਠਾ ਹੈ ਅਤੇ

ਉਡੀਕ ਕਰੋ ਮੈਂ ਵੀ ਤੁਹਾਡੇ ਨਾਲ ਉਡੀਕ ਕਰਨ ਵਾਲਿਆਂ ਵਿਚ ਹਾਂ। (94) ਅਤੇ ਜਦੋਂ ਸਾਡਾ ਆਦੇਸ਼ ਆਇਆ ਤਾਂ ਅਸੀਂ ਸ਼ੁਐਬ ਅਤੇ ਜਿਹੜੇ ਉਸ ਨਾਲ ਈਮਾਨ ਲਿਆਏ ਸਨ (ਉਨ੍ਹਾਂ ਨੂੰ) ਆਪਣੀ ਰਹਿਮਤ ਨਾਲ ਬਚਾ ਲਿਆ ਅਤੇ ਜਿਨ੍ਹਾਂ ਲੋਕਾਂ ਨੇ ਜ਼ੁਲਮ ਕੀਤਾ ਸੀ ਉਨ੍ਹਾਂ ਨੂੰ ਬਿਜਲੀ ਦੀ ਕੜਕ ਨੇ ਫੜ੍ਹ ਲਿਆ। ਤਾਂ ਉਹ ਆਪਣੇ ਘਰਾਂ ਵਿਚ ਮੂਧੇ ਮੂਹ ਪਏ ਰਹਿ ਗਏ। (95) ਮੰਨੋ, ਉਹ ਉਨ੍ਹਾਂ ਵਿਚ ਕਦੇ ਵਸੇ ਹੀ ਨਹੀਂ ਸੀ। ਸੁਣੋ, ਲਾਹਣਤ ਹੈ ਮਦਯਨ ਨੂੰ ਜਿਵੇਂ ਲਾਹਣਤ ਹੋਈ ਸੀ ਸਮੂਦ ਨੂੰ।

(96) ਅਤੇ ਅਸੀਂ ਮੂਸਾ ਨੂੰ ਆਪਣੀਆਂ ਨਿਸ਼ਾਨੀਆਂ ਅਤੇ ਖੁੱਲ੍ਹੀਆਂ ਦਲੀਲਾਂ ਨਾਲ ਭੇਜਿਆ।(97) ਫਿਰਔਨ ਅਤੇ ਉਸ ਦੇ ਸਰਦਾਰਾਂ ਵੱਲ ਅਤੇ ਉਹ ਫਿਰਔਨ ਦੇ ਹੁਕਮਾਂ ਉੱਪਰ ਚੱਲੇ ਹਾਲਾਂਕਿ ਫਿਰਔਨ ਦਾ ਹੁਕਮ ਉਚਿੱਤ ਨਹੀਂ ਸੀ। (98) ਕਿਆਮਤ ਦੇ ਦਿਨ ਉਹ ਆਪਣੀ ਕੌਮ ਦੇ ਅੱਗੇ ਹੋਵੇਗਾ ਅਤੇ ਉਹ ਉਨ੍ਹਾਂ ਨੂੰ ਅੱਗ ਤੱਕ ਪਹੁੰਚਾਏਗਾ ਅਤੇ ਇਹ ਕਿਹੋ ਜਿਹਾ ਬੁਰਾ ਟਿਕਾਣਾ ਹੈ ਜਿੱਥੇ ਉਹ ਪਹੁੰਚਣਗੇ। (99) ਅਤੇ ਇਸ ਸੰਸਾਰ ਵਿਚ ਉਨ੍ਹਾਂ ਦੇ ਪਿੱਛੇ ਲਾਹਣਤ ਹੈ ਅਤੇ ਕਿਆਮਤ ਦੇ ਦਿਨ ਵੀ, ਕਿਹੋ ਜਿਹਾ ਬੁਰਾ ਇਨਾਮ ਹੈ ਜਿਹੜਾ ਇਨ੍ਹਾਂ ਨੂੰ ਮਿਲਿਆ।

(100) ਇਹ ਬਸਤੀਆਂ ਦੇ ਕੁਝ ਹਾਲਾਤ ਹਨ ਜਿਹੜੇ ਅਸੀਂ ਤੁਹਾਨੂੰ ਸੁਣਾ ਰਹੇ ਹਾਂ। ਉਨ੍ਹਾਂ ਵਿਚੋਂ ਕੁਝ ਬਸਤੀਆਂ ਹੁਣ ਵੀ ਮੌਜੂਦ ਹਨ ਅਤੇ ਕੁਝ ਖ਼ਤਮ ਹੋ ਗਈਆਂ। (101) ਅਤੇ ਅਸੀਂ ਉਨ੍ਹਾਂ ਉੱਪਰ ਜ਼ੁਲਮ ਨਹੀਂ ਕੀਤਾ ਸਗੋਂ ਉਨ੍ਹਾਂ ਨੇ ਖੁਦ ਆਪਣੇ ਉੱਪਰ ਜ਼ੁਲਮ ਕੀਤਾ ਹੈ। ਫਿਰ ਜਦੋਂ ਤੇਰੇ ਰੱਬ ਦਾ ਹੁਕਮ ਆ ਗਿਆ ਤਾਂ ਉਨ੍ਹਾਂ ਦੇ ਘੜੇ ਹੋਏ (ਅਖੌਤੀ) ਰੱਬ ਉਨ੍ਹਾਂ ਦੇ ਕੁਝ ਕੰਮ ਨਾ ਆਏ, ਜਿਨ੍ਹਾਂ ਨੂੰ ਉਹ ਅੱਲਾਹ ਤੋਂ ਬਿਨ੍ਹਾਂ ਪੁਕਾਰਦੇ ਸੀ ਅਤੇ ਉਨ੍ਹਾਂ ਨੇ ਆਪਣੇ ਪੱਖ ਵਿਚ ਵਿਨਾਸ਼ ਤੋਂ ਬਿਨ੍ਹਾਂ ਕੁਝ ਵੀ ਨਹੀਂ ਕੀਤਾ।

(102) ਅਤੇ ਤੇਰੇ ਰੱਬ ਦੀ ਪਕੜ ਅਜਿਹੀ ਹੀ ਹੈ ਜਦੋਂ ਕਿ ਉਹ ਬਸਤੀਆਂ ਨੂੰ ਉਨ੍ਹਾਂ ਦੇ ਅਤਿਆਚਾਰਾਂ ਲਈ ਫੜ੍ਹਦਾ ਹੈ। ਬੇਸ਼ੱਕ ਉਸ ਦੀ ਪਕੜ ਦਰਦਨਾਕ ਅਤੇ ਸਖ਼ਤ ਹੈ। (103) ਇਸ ਵਿਚ ਉਨ੍ਹਾਂ ਲੋਕਾਂ ਲਈ ਨਿਸ਼ਾਨੀਆਂ ਹਨ, ਜਿਹੜੇ ਪ੍ਰਲੋਕ ਦੀ ਆਫ਼ਤ ਤੋਂ ਡਰਨ। ਉਹ ਇੱਕ ਅਜਿਹਾ ਦਿਨ ਹੈ, ਜਿਸ ਵਿਚ ਸਾਰੇ ਲੋਕ ਇੱਕਠੇ ਹੋਣਗੇ ਅਤੇ ਉਹ ਹਾਜ਼ਰੀ ਦਾ ਦਿਨ ਹੋਵੇਗਾ। (104) ਅਤੇ ਅਸੀਂ ਇਸ ਨੂੰ ਇੱਕ ਸਮੇਂ ਲਈ ਟਾਲ ਰਹੇ ਹਾਂ ਜਿਹੜਾ ਨਿਰਧਾਰਿਤ ਹੈ। (105) ਜਦੋਂ ਉਹ ਦਿਨ

ਆਵੇਗਾ ਤਾਂ ਕੋਈ ਬੰਦਾ ਉਸ ਦੀ ਆਗਿਆ ਤੋਂ ਬਿਨ੍ਹਾਂ ਗੱਲ ਨਾ ਕਰ ਸਕੇਗਾ। ਇਸ ਲਈ ਉਨ੍ਹਾਂ ਵਿਚੋਂ ਕੁਝ ਲੋਕ ਮੰਦਭਾਗੀ ਹੋਣਗੇ ਅਤੇ ਕੁਝ ਵਡਭਾਗੀ।

(106) ਇਸ ਲਈ ਜਿਹੜੇ ਲੋਕ ਮੰਦਭਾਗੀ ਹਨ ਉਹ ਅੱਗ ਵਿਚ ਹੋਣਗੇ। ਉੱਤੇ ਉਨ੍ਹਾਂ ਨੇ ਚੀਕਨਾ ਤੇ ਚਿਲਾਉਨਾ ਹੈ। (107) ਉਹ ਉਸ ਵਿਚ ਉਦੋਂ ਤੱਕ ਰਹਿਣਗੇ ਜਦੋਂ ਤੱਕ ਧਰਤੀ ਅਤੇ ਆਕਾਸ਼ ਮੌਜੂਦ ਹਨ ਜਾਂ ਜਦੋਂ ਰੱਬ ਚਾਹੇ। ਬੇਸ਼ੱਕ ਤੇਰਾ ਰੱਬ ਜੋ ਚਾਹੁੰਦਾ ਹੈ ਕਰ ਦਿੰਦਾ ਹੈ। (108) ਅਤੇ ਜਿਹੜੇ ਲੋਕ ਵਡਭਾਗੀ ਹਨ ਉਹ ਸਵਰਗ ਵਿਚ ਹੋਣਗੇ। ਉਹ ਉਸ ਵਿਚ ਉਦੋਂ ਤੱਕ ਰਹਿਣਗੇ ਜਦੋਂ ਤੱਕ ਧਰਤੀ ਅਤੇ ਆਕਾਸ਼ ਮੌਜੂਦ ਹਨ ਜਾਂ ਜਦੋਂ ਤੱਕ ਤੇਰਾ ਰੱਬ ਚਾਹੇ, ਉਸ ਦੀ ਕਿਰਪਾ ਬੇਅੰਤ ਹੈ। (109) ਅਤੇ ਇਸ ਲਈ ਤੂੰ ਉਨ੍ਹਾਂ ਵਸਤੂਆਂ ਦੇ ਸ਼ੱਕ ਵਿਚ ਨਾ ਰਹਿ ਜਿਨ੍ਹਾਂ ਦੀ ਇਹ ਲੋਕ ਪੂਜਾ ਕਰ ਰਹੇ ਹਨ। ਇਹ ਤਾਂ ਬਿਲਕੁਲ ਉਸੇ ਤਰ੍ਹਾਂ ਪੂਜਾ ਕਰਦੇ ਹਨ ਜਿਸ ਤਰ੍ਹਾਂ ਇਨ੍ਹਾਂ ਤੋਂ ਪਹਿਲਾਂ ਇਨ੍ਹਾਂ ਦੇ ਪਿਉ ਦਾਦੇ ਕਰ ਰਹੇ ਸਨ। ਅਤੇ ਅਸੀਂ ਇਨ੍ਹਾਂ ਦਾ ਹਿੱਸਾ ਬਿਨ੍ਹਾਂ ਕਿਸੇ ਘਾਟੇ ਦੇ ਇਨ੍ਹਾਂ ਨੂੰ ਪੂਰਾ ਪੂਰਾ ਦੇਵਾਂਗੇ।

(110) ਅਤੇ ਅਸੀਂ ਮੂਸਾ ਨੂੰ ਕਿਤਾਬ ਦਿੱਤੀ ਫਿਰ ਉਨ੍ਹਾਂ ਵਿਚ ਫੁੱਟ ਪੈ ਗਈ। ਅਤੇ ਜੇਕਰ ਤੇਰੇ ਰੱਬ ਵੱਲੋਂ ਪਹਿਲਾਂ ਹੀ ਇੱਕ ਗੱਲ ਨਾ ਆ ਚੁੱਕੀ ਹੁੰਦੀ ਤਾਂ ਉਨ੍ਹਾਂ ਵਿਚਕਾਰ ਫੈਸਲਾ ਕਰ ਦਿੱਤਾ ਜਾਂਦਾ ਅਤੇ ਉਨ੍ਹਾਂ ਨੂੰ ਉਸ ਵਿਚ ਸੰਦੇਹ ਹੈ, ਜਿਹੜਾ ਉਨ੍ਹਾਂ ਨੂੰ ਸੰਤੁਸ਼ਟ ਨਹੀਂ ਹੋਣ ਦਿੰਦਾ। (111) ਅਤੇ ਨਿਸ਼ਚਿਤ ਰੂਪ ਨਾਲ ਤੇਰਾ ਰੱਬ ਹਰੇਕ ਨੂੰ ਉਸ ਦੇ ਕਰਮਾਂ ਅਨੁਸਾਰ ਫ਼ਲ ਦੇਵੇਗਾ। ਉਹ ਉਸ ਤੋਂ ਅਨਜਾਣ ਹਨ ਜੋ ਉਹ ਕਰ ਰਹੇ ਹਨ।

(112) ਤਾਂ ਤੁਸੀਂ ਪੱਕੇ ਰਹੋ ਜਿਵੇਂ ਕਿ ਤੁਹਾਨੂੰ ਹੁਕਮ ਦਿੱਤਾ ਗਿਆ ਹੈ ਅਤੇ ਉਹ ਵੀ ਜਿਨ੍ਹਾਂ ਨੇ ਤੁਹਾਡੇ ਨਾਲ ਮੁਆਫ਼ੀ ਲਈ ਬੇਨਤੀ ਕੀਤੀ ਅਤੇ ਹੱਦਾਂ ਤੋਂ ਅੱਗੇ ਨਾ ਵਧੋ। ਬੇਸ਼ੱਕ ਜਿਹੜਾ ਕੁਝ ਤੁਸੀਂ ਕਰਦੇ ਹੋ ਉਹ (ਅੱਲਾਹ) ਦੇਖ ਰਿਹਾ ਹੈ। (113) ਅਤੇ ਉਨ੍ਹਾਂ ਵੱਲ ਨਾ ਝੁਕੋ ਜਿਨ੍ਹਾਂ ਨੇ ਜ਼ੁਲਮ ਕੀਤਾ, ਨਹੀਂ ਤਾਂ ਤੁਹਾਨੂੰ ਅੱਗ ਘੇਰ ਲਵੇਗੀ। ਅਤੇ ਅੱਲਾਹ ਤੋਂ ਬਿਨ੍ਹਾਂ ਤੁਹਾਡਾ ਕੋਈ ਸਾਥੀ ਨਹੀਂ ਹੋਵੇਗਾ ਫਿਰ ਤੁਸੀਂ ਕਿਸੇ ਤੋਂ ਵੀ ਮਦਦ ਨਹੀਂ ਪ੍ਰਾਪਤ ਕਰ ਸਕੋਗੇ। (114) ਅਤੇ ਦਿਨ ਦੇ ਦੋਵਾਂ ਹਿੱਸਿਆਂ ਅਤੇ ਰਾਤ ਦੇ ਕੁਝ ਹਿੱਸਿਆਂ ਵਿਚ ਨਮਾਜ਼ ਸਥਾਪਿਤ ਕਰੋ। ਬੇਸ਼ੱਕ ਨੇਕੀ, ਬੁਰਾਈ ਨੂੰ ਦੂਰ ਕਰਦੀ ਹੈ। ਇਹ ਚੇਤੇ ਕਰਵਾਉਣ ਵਾਲੀ ਹੈ, ਚੇਤੇ ਰੱਖਣ ਵਾਲਿਆਂ

ਲਈ। (115) ਅਤੇ ਧੀਰਜ ਰੱਖੋ ਅੱਲਾਹ ਨੇਕੀ ਕਰਨ ਵਾਲਿਆਂ ਦਾ ਫ਼ਲ ਬਰਬਾਦ ਨਹੀਂ ਕਰਦਾ।

(116) ਇਸ ਲਈ ਕਿਉਂ ਨਾ ਅਜਿਹਾ ਹੋਇਆ ਤੁਹਾਡੇ ਤੋਂ ਪਹਿਲਾਂ ਦੀਆਂ ਕੌਮਾਂ ਵਿਚ ਅਜਿਹੇ ਨੇਕੀ ਕਰਨ ਵਾਲੇ ਹੁੰਦੇ ਜਿਹੜੇ ਲੋਕਾਂ ਨੂੰ ਧਰਤੀ ਉੱਪਰ ਕਲੇਸ਼ ਕਰਨ ਤੋਂ ਰੋਕਦੇ। ਅਜਿਹੇ ਥੋੜ੍ਹੇ ਲੋਕ ਨਿਕਲੇ ਜਿਨ੍ਹਾਂ ਨੂੰ ਅਸੀਂ ਉਨ੍ਹਾਂ ਵਿਚੋਂ ਬਚਾ ਲਿਆ। ਤੇ ਅੱਤਿਆਚਾਰੀ ਲੋਕ ਤਾਂ ਉਸੇ ਭੋਗ-ਵਿਲਾਸਤਾ ਵਿਚ ਰਹੇ ਜੋ ਉਨ੍ਹਾਂ ਨੂੰ ਪ੍ਰਾਪਤ ਸੀ ਅਤੇ ਉਹ ਅਪਰਾਧੀ ਸਨ। (117) ਅਤੇ ਤੇਰਾ ਰੱਬ ਅਜਿਹਾ ਨਹੀਂ ਕਿ ਉਹ ਬਸਤੀਆਂ ਨੂੰ ਨਾ-ਇਨਸਾਫੀ ਨਾਲ ਬਰਬਾਦ ਕਰ ਦੇਵੇ। ਜਦੋਂ ਕਿ ਉਸ ਦੇ ਵਾਸੀ ਸੁਧਾਰ ਕਰਨ ਵਾਲੇ ਹੋਣ।

(118) ਅਤੇ ਜੇਕਰ ਤੇਰਾ ਰੱਬ ਚਾਹੁੰਦਾ ਤਾਂ ਉਹ ਲੋਕਾਂ ਨੂੰ ਇੱਕ ਸੰਪਰਦਾ ਬਣਾ ਦਿੰਦਾ ਪਰੰਤੂ ਉਹ ਹਮੇਸ਼ਾ ਮੱਤਭੇਦਾਂ ਵਿਚ ਰਹਿਣਗੇ। (119) ਬਿਨ੍ਹਾਂ ਉਨ੍ਹਾਂ ਤੋਂ ਜਿਨ੍ਹਾਂ ਉੱਪਰ ਤੇਰਾ ਰੱਬ ਕਿਰਪਾ ਕਰੇ। ਅਤੇ ਉਸ ਨੇ ਇਸੇ ਲਈ ਉਨ੍ਹਾਂ ਨੂੰ ਪੈਦਾ ਕੀਤਾ ਹੈ। ਤੇਰੇ ਰੱਬ ਦੀ ਗੱਲ ਪੂਰੀ ਹੋ ਗਈ ਕਿ ਮੈਂ ਨਰਕ ਨੂੰ, ਜਿੰਨਾਂ ਅਤੇ ਮਨੁੱਖਾਂ ਨਾਲ ਇਕੱਠਿਆਂ ਕਰਕੇ, ਭਰ ਦੇਵਾਂਗਾ।

(120) ਅਤੇ ਅਸੀਂ ਰਸੂਲਾਂ ਦੇ ਬਿਓਰੇ ਵਿਚ ਇਹ ਸਾਰੀਆਂ ਗੱਲਾਂ ਤੁਹਾਨੂੰ ਸੁਣਾ ਰਹੇ ਹਾਂ ਜੋ ਤੁਹਾਡੇ ਦਿਲ ਨੂੰ ਪੱਕਾ ਕਰਨ। ਅਤੇ ਉਸ ਵਿਚ ਤੁਹਾਡੇ ਕੋਲ ਸੱਚ ਆਇਆ ਹੈ ਅਤੇ ਮੋਮਿਨਾਂ ਦੇ ਲਈ ਉਪਦੇਸ਼ ਅਤੇ ਨਾ ਭੁਲਣਯੋਗ। (121) ਅਤੇ ਜਿਹੜੇ ਲੋਕ ਈਮਾਨ ਨਹੀਂ ਲਿਆਏ ਉਨ੍ਹਾਂ ਨੂੰ ਕਹੋ ਕਿ ਤੁਸੀਂ ਆਪਣੀ ਰੀਤ ਮੁਤਾਬਿਕ ਕਰਦੇ ਰਹੋ ਅਤੇ ਅਸੀਂ ਆਪਣੀ ਮਰਿਆਦਾ ਮੁਤਾਬਿਕ ਕਰ ਰਹੇ ਹਾਂ। (122) ਅਤੇ ਉਡੀਕ ਕਰੋ ਅਸੀਂ ਵੀ ਉਡੀਕ ਵਿਚ ਹਾਂ। (123) ਅਤੇ ਅਸਮਾਨਾਂ ਅਤੇ ਧਰਤੀ ਦੇ ਰਹੱਸਾਂ ਨੂੰ ਅੱਲਾਹ ਜਾਣਦਾ ਹੈ ਅਤੇ ਸਾਰੇ ਮਾਮਲੇ ਉਸੇ ਵੱਲ ਮੁੜਣਗੇ। ਇਸ ਲਈ ਤੁਸੀਂ ਉਸੇ ਦੀ ਬੰਦਗੀ ਕਰੋ ਅਤੇ ਉਸ ਉੱਪਰ ਭਰੋਸਾ ਰੱਖੋ। ਜੋ ਕੁਝ ਤੁਸੀਂ ਕਰ ਰਹੇ ਹੋ ਤੁਹਾਡਾ ਰੱਬ ਉਸ ਤੋਂ ਅਨਜਾਣ ਨਹੀਂ।

# 12 ਸੂਰਤ ਯੂਸੁਫ

## ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਅਲਿਫ.ਲਾਮ.ਰਾ., ਇਹ ਸਪਸ਼ਟ ਕਿਤਾਬ ਦੀਆਂ ਆਇਤਾਂ ਹਨ। (2) ਅਸੀਂ ਇਸ ਨੂੰ ਅਰਬੀ ਕੁਰਆਨ ਬਣਾ ਕੇ ਉਤਾਰਿਆ ਹੈ ਤਾਂ ਕਿ ਤੁਸੀ ਸਮਝੋ। (3) ਅਸੀਂ ਤੁਹਾਨੂੰ ਉੱਤਮ ਹਾਲ ਸੁਣਾਉਦੇ ਹਾਂ, ਇਸ ਕੁਰਆਨ ਦੇ ਰਾਹੀਂ ਜਿਹੜਾ ਅਸੀਂ ਤੁਹਾਡੇ ਵੱਲ ਭੇਜਿਆ। ਕੋਈ ਸ਼ੱਕ ਨਹੀਂ ਕਿ ਇਸ ਤੋਂ ਪਹਿਲਾਂ ਤੂੰ ਅਨਜਾਣ ਲੋਕਾਂ ਵਿਚੋਂ ਸੀ।

(4) ਜਦੋਂ ਯੂਸਫ ਨੇ ਅਪਣੇ ਪਿਤਾ (ਯਾਕੂਬ) ਨੂੰ ਕਿਹਾ, ਕਿ ਅੱਬਾ ਜਾਨ! ਮੈਂ ਸੁਪਨੇ ਵਿਚ ਗਿਆਰਾਂ ਤਾਰੇ ਅਤੇ ਸੂਰਜ ਚੰਦ ਦੇਖੇ ਹਨ, ਮੈਂ ਦੇਖਿਆ ਕਿ ਉਹ ਮੈਨੂੰ ਸਿਜਦਾ ਕਰ ਰਹੇ ਹਨ। (5) ਉਸ ਦੇ ਪਿਤਾ ਨੇ ਕਿਹਾ ਕਿ ਹੇ ਮੇਰੇ ਪੁੱਤਰ! ਤੂੰ ਆਪਣਾ ਇਹ ਸੁਪਨਾ ਆਪਣੇ ਭਰਾਵਾਂ ਨੂੰ ਨਾ ਸੁਣਾਈ, ਕਿਤੇ ਉਹ ਤੇਰੇ ਖਿਲਾਫ ਸਾਜਿਸ਼ ਕਰਨ ਨਾ ਲੱਗ ਜਾਣ। ਬੇਸ਼ੱਕ ਸ਼ੈਤਾਨ ਮਨੁੱਖ ਦਾ ਪ੍ਰਤੱਖ ਵੈਰੀ ਹੈ। (6) ਇਸ ਤਰ੍ਹਾਂ ਤੇਰਾ ਰੱਬ ਤੈਨੂੰ ਚੁਣ ਲਵੇਗਾ ਅਤੇ ਉਹ ਤੈਨੂੰ ਗੱਲਾਂ ਦੀ ਤੈਹ ਤੱਕ ਪੁਜਣਾ ਸਿਖਾਵੇਗਾ। ਉਹ ਤੇਰੇ ਅਤੇ ਯਕੂਬ ਦੀ ਔਲਾਦ ਉੱਪਰ ਅਪਣੇ ਉਪਕਾਰਾਂ ਨੂੰ ਪੂਰਨ ਕਰੇਗਾ। ਜਿਸ ਤਰਾਂ ਉਹ ਇਸ ਤੋਂ ਪਹਿਲਾਂ ਤੁਹਾਡੇ ਵਡੇਰਿਆਂ ਇਬਰਾਹੀਮ ਅਤੇ ਇਸਹਾਕ ਤੇ ਆਪਣੇ ਉਪਕਾਰ ਪੂਰੇ ਕਰ ਚੁਕਿਆ ਹੈ। ਬੇਸ਼ੱਕ ਤੇਰਾ ਰੱਬ ਗਿਆਨ ਅਤੇ ਬਿਬੇਕ ਵਾਲਾ ਹੈ।

(7) ਅਸਲੀਅਤ ਇਹ ਹੈ ਕਿ ਯੂਸਫ ਅਤੇ ਉਸ ਦੇ ਭਰਾਵਾਂ ਵਿਚ ਪੁੱਛਣ ਵਾਲਿਆਂ ਲਈ ਵੱਡੀਆਂ ਨਿਸ਼ਾਨੀਆਂ ਹਨ। (8) ਜਦੋਂ ਉਸ ਦੇ ਭਰਾਵਾਂ ਨੇ ਆਪਿਸ ਵਿਚ ਕਿਹਾ ਕਿ ਯੂਸਫ ਅਤੇ ਉਸ ਦਾ ਭਰਾ ਸਾਡੇ ਪਿਤਾ ਨੂੰ ਸਾਡੇ ਤੋਂ ਜ਼ਿਆਦਾ ਪਿਆਰੇ ਹਨ। ਹਾਲਾਂਕਿ ਅਸੀਂ ਇੱਕ ਪੂਰਾ ਜਥਾ ਹਾਂ। ਯਕੀਨਨ ਸਾਡਾ ਪਿਤਾ ਇੱਕ ਖੁੱਲ੍ਹੀ ਗਲਤ ਫ਼ਹਿਮੀ ਦਾ ਸ਼ਿਕਾਰ ਹੈ। (9) ਯੂਸਫ ਦੀ ਹੱਤਿਆ ਕਰ ਦੇਵੋ ਜਾਂ ਇਸ ਨੂੰ ਕਿਸੇ ਥਾਂ ਤੇ ਸੁੱਟ ਦੇਵੋ। ਤਾਂ ਕਿ ਤੁਹਾਡੇ ਪਿਤਾ ਦਾ ਧਿਆਨ ਸਿਰਫ਼ ਤੁਹਾਡੀ ਤਰਫ਼ ਹੋ ਜਾਵੇ। ਉਸ ਤੋ ਬਆਦ ਤੁਸੀਂ ਸੰਪੂਰਨ ਸਦਾਚਾਰੀ ਬਣ ਜਾਣਾ। (10) ਉਨ੍ਹਾਂ ਵਿੱਚੋਂ ਇੱਕ ਕਹਿਣ ਵਾਲੇ ਨੇ ਕਿਹਾ ਕਿ ਯੂਸਫ ਦੀ ਹਤਿਆ ਨਾ ਕਰੋ ਜੇਕਰ

ਤੁਸੀ ਕੁਝ ਕਰਨ ਹੀ ਵਾਲੇ ਹੋ ਤਾਂ ਇਸ ਨੂੰ ਕਿਸੇ ਅੰਨ੍ਹੇ ਖੂਹ ਚ ਸੁੱਟ ਦੇਵੋ। ਕੋਈ ਯਾਤਰੀ ਕਾਫ਼ਲਾ ਇਸਨੂੰ ਕੱਢ ਕੇ ਲੈ ਜਾਵੇਗਾ।

(11) ਉਨ੍ਹਾਂ ਨੇ ਆਪਣੇ ਪਿਤਾ ਨੂੰ ਕਿਹਾ ਕਿ ਹੇ ਸਾਡੇ ਪਿਤਾ! ਕੀ ਗੱਲ ਹੈ ਕਿ ਤੁਸੀਂ ਯੂਸਫ ਦੇ ਮਾਮਲੇ ਵਿਚ ਸਾਡੇ ਉੱਪਰ ਭਰੋਸਾ ਨਹੀਂ ਕਰਦੇ। ਹਾਲਾਂਕਿ ਅਸੀਂ ਤਾ ਉਸ ਦਾ ਭਲਾ ਚਾਹੁਣ ਵਾਲੇ ਹਾਂ। (12) ਕੱਲ੍ਹ ਉਸ ਨੂੰ ਸਾਡੇ ਨਾਲ ਭੇਜ ਦੇਵੋ, ਖਾਵੇ ਅਤੇ ਖੇਡੇ ਅਸੀਂ ਉਸ ਦੀ ਰੱਖਿਆ ਕਰਾਂਗੇ। (13) ਪਿਤਾ ਨੇ ਕਿਹਾ ਕਿ ਮੈ ਦੁਖੀ ਹੋਵਾਗਾਂ ਜੇਕਰ ਤੁਸੀਂ ਇਸ ਨੂੰ ਲੈ ਗਏ। ਮੈਨੂੰ ਡਰ ਹੈ ਕਿ ਜਦੋਂ ਤੁਸੀ ਬੇਧਿਆਨੀ ਕੀਤੀ ਤਾਂ ਇਸ ਨੂੰ ਕੋਈ ਬਘਿਆੜ ਨਾ ਖਾ ਜਾਏ। (14) ਉਨ੍ਹਾਂ ਨੇ ਕਿਹਾ ਕਿ ਅਸੀਂ ਇੱਕ ਵੱਡਾ ਟੋਲਾ ਹਾਂ, ਜੇਕਰ ਇਸ ਨੂੰ ਬਘਿਆੜ ਖਾ ਗਿਆ ਤਾਂ ਅਸੀਂ ਵੱਡੇ ਘਾਟੇ ਵਾਲੇ ਸਿੱਧ ਹੋਵਾਂਗੇ।

(15) ਫਿਰ ਜਦੋਂ ਉਹ ਉਸ ਨੂੰ ਨਾਲ ਲੈ ਗਏ ਅਤੇ ਇਹ ਤੈਅ ਕਰ ਲਿਆ ਕਿ ਉਸ ਨੂੰ ਇੱਕ ਅੰਨ੍ਹੇ ਖੂਹ ਵਿਚ ਧੱਕਾ ਦੇਣਾ ਹੈ। ਤਾਂ ਅਸੀਂ ਯੂਸਫ ਨੂੰ ਸੰਦੇਸ਼ ਭੇਜਿਆ ਕਿ ਤੂੰ ਉਨ੍ਹਾਂ ਨੂੰ ਉਨ੍ਹਾਂ ਦਾ ਇਹ ਕੰਮ ਜਣਾਏਗਾ ਅਤੇ ਉਹ ਤੈਨੂੰ ਨਾ ਸਮਝਣਗੇ। (16) ਅਤੇ ਉਹ ਸ਼ਾਮ ਨੂੰ ਅਪਣੇ ਪਿਤਾ ਪਾਸ ਰੋਂਦੇ ਹੋਏ ਆਏ (17) ਉਨ੍ਹਾਂ ਨੇ ਕਿਹਾ ਕਿ ਹੇ ਸਾਡੇ ਪਿਤਾ! ਅਸੀਂ ਦੌੜਣ ਦਾ ਮੁਕਾਬਲਾ ਕਰਨ ਲੱਗੇ ਅਤੇ ਯੂਸਫ ਨੂੰ ਆਪਣੇ ਸਮਾਨ ਕੋਲ ਛੱਡ ਦਿੱਤਾ ਫਿਰ ਉਸ ਨੂੰ ਬਘਿਆੜ ਖਾ ਗਿਆ। (ਪਰ) ਤੁਸੀ ਸਾਡੀ ਗੱਲ ਦਾ ਭਰੋਸਾ ਨਹੀਂ ਕਰੋਗੇ ਭਾਵੇਂ ਅਸੀਂ ਸੱਚੇ ਹੋਈਏ। (18) ਅਤੇ ਉਹ ਯੂਸਫ ਦੀ ਕਮੀਜ਼ ਉੱਪਰ ਨਕਲੀ ਲਹੂ ਲਾ ਕੇ ਲੈ ਆਏ। ਪਿਤਾ ਨੇ ਕਿਹਾ ਨਹੀਂ, ਸਗੋਂ ਤੁਹਾਡੇ ਮਨ ਨੇ ਤੁਹਾਡੇ ਲਈ ਇੱਕ ਗੱਲ ਬਣਾ ਦਿੱਤੀ ਹੈ। ਹੁਣ ਧੀਰਜ ਹੀ ਯੋਗ ਹੈ ਅਤੇ ਜਿਹੜੀ ਗੱਲ ਤੁਸੀਂ ਆਖਦੇ ਹੋ, ਉਸ ਲਈ ਮੈ ਅੱਲਾਹ ਤੋਂ ਹੀ ਮਦਦ ਮੰਗਦਾ ਹਾਂ।

(19) ਅਤੇ ਜਦੋਂ ਇਕ ਕਾਫ਼ਲਾ ਆਇਆ ਤਾਂ ਉਨ੍ਹਾਂ ਨੇ ਆਪਣਾ ਪਾਣੀ ਭਰਨ ਵਾਲਾ ਭੇਜਿਆ। ਉਸ ਨੇ ਅਪਣਾ ਡੋਲ ਲਟਕਾ ਦਿੱਤਾ। ਉਸ ਨੇ ਕਿਹਾ ਚੰਗੀ ਖ਼ਬਰ ਹੋਵੇ, ਇਹ ਤਾਂ ਇੱਕ ਲੜਕਾ ਹੈ ਅਤੇ ਇਸ ਨੂੰ ਵਾਪਾਰਕ ਮਾਲ ਸਮਝ ਕੇ ਕਬਜ਼ੇ ਵਿਚ ਕਰ ਲਿਆ। ਅੱਲਾਹ ਚੰਗੀ ਤਰਾਂ ਜਾਣਦਾ ਸੀ ਜੋ ਉਹ ਕਰ ਰਹੇ ਸਨ। (20)

ਉਨ੍ਹਾਂ ਨੇ ਉਸ ਨੂੰ ਥੋੜ੍ਹੀ ਜਿਹੀ ਕੀਮਤ ਤੇ ਕੁਝ ਦਿਰਹਮਾਂ ਦੇ ਬਦਲੇ ਵੇਚ ਦਿੱਤਾ। ਅਤੇ ਉਹ ਉਸ ਵਿਚ ਰੁਚੀ ਨਹੀਂ ਰਖਦੇ ਸਨ।

(21) ਅਤੇ ਮਿਸਰ ਦੇ ਲੋਕਾਂ ਵਿੱਚੋਂ ਜਿਸ ਬੰਦੇ ਨੇ ਇਸ ਨੂੰ ਖ਼ਰੀਦਿਆ ਉਸ ਨੇ ਅਪਣੀ ਪਤਨੀ ਨੂੰ ਕਿਹਾ ਕਿ ਇਸ ਨੂੰ ਯੋਗ ਢੰਗ ਨਾਲ ਰੱਖੋ, ਉਮੀਦ ਹੈ, ਕਿ ਇਹ ਸਾਡੇ ਲਈ ਲਾਭਦਾਇਕ ਹੋਵੇ। ਜਾਂ ਅਸੀਂ ਇਸ ਨੂੰ ਆਪਣਾ ਪੁੱਤਰ ਬਣਾ ਲਈਏ। ਇਸ ਤਰਾਂ ਅਸੀਂ ਯੂਸਫ ਨੂੰ ਉਸ ਦੇਸ਼ ਵਿਚ ਥਾਂ ਦਿੱਤੀ। ਤਾਂ ਕਿ ਅਸੀਂ ਉਸ ਨੂੰ ਗੱਲਾਂ ਦੇ ਨਤੀਜੇ ਤੋਂ ਜਾਣੂ ਕਰਵਾਈਏ ਅਤੇ ਅੱਲਾਹ ਨੂੰ ਹਰ ਕੰਮ ਵਿਚ ਤਾਕਤ ਪ੍ਰਾਪਤ ਹੈ। ਪਰ ਜ਼ਿਆਦਾਤਰ ਲੋਕ ਇਸ ਨੂੰ ਨਹੀਂ ਜਾਣਦੇ। (22) ਅਤੇ ਜਦੋਂ ਉਹ ਆਪਣੀ ਜਵਾਨੀ ਵਿਚ ਪੁੱਜਾ ਤਾਂ ਅਸੀਂ ਉਸ ਨੂੰ ਤਤ ਦਰਸ਼ਨ ਦਾ ਗਿਆਨ ਪ੍ਰਦਾਨ ਕੀਤਾ। ਨੇਕੀ ਕਰਨ ਵਾਲਿਆਂ ਨੂੰ ਅਸੀਂ ਅਜਿਹਾ ਹੀ ਫ਼ਲ ਬਖਸ਼ਦੇ ਹਾਂ।

(23) ਅਤੇ ਯੂਸਫ ਜਿਸ ਔਰਤ ਦੇ ਘਰ ਵਿਚ ਸੀ। ਉਹ ਉਸ ਨੂੰ ਭਰਮਾਉਣ ਲੱਗੀ ਅਤੇ ਇਕ ਦਿਨ ਉਸ ਇਸਤਰੀ ਨੇ ਦਰਵਾਜ਼ੇ ਬੰਦ ਕਰ ਲਏ ਅਤੇ (ਮੰਦ ਭਾਵਨਾ ਨਾਲ) ਕਹਿਣ ਲੱਗੀ ਕਿ ਆ ਜਾ। ਯੂਸਫ ਨੇ ਕਿਹਾ, ਕਿ ਮੈ ਅੱਲਾਹ ਦੀ ਸ਼ਰਣ ਚਾਹੁੰਦਾ ਹਾਂ, ਉਹ ਮੇਰਾ ਮਾਲਕ ਹੈ, ਉਸ ਨੇ ਮੈਨੂੰ ਚੰਗੀ ਤਰ੍ਹਾਂ ਰੱਖਿਆ ਹੈ। ਬੇਸ਼ੱਕ ਜ਼ਾਲਿਮ ਲੋਕ ਕਦੇ ਵੀ ਸਫ਼ਲ ਨਹੀਂ ਹੁੰਦੇ। (24) ਅਤੇ ਉਸ ਇਸਤਰੀ ਨੇ ਇਸ ਦਾ ਸੰਕਲਪ ਕਰ ਲਿਆ। ਉਹ ਵੀ ਝੁਕ ਜਾਂਦਾ ਜੇਕਰ ਉਹ ਆਪਣੇ ਰੱਬ ਦੇ ਸੰਕੇਤ ਨੂੰ ਨਾ ਦੇਖ ਲੈਂਦਾ। ਅਜਿਹਾ ਹੋਇਆ ਤਾਂ ਕਿ ਅਸੀਂ ਉਸ ਤੋਂ ਬੁਰਾਈ ਅਤੇ ਅਸ਼ਲੀਲਤਾ ਨੂੰ ਦੂਰ ਕਰ ਦੇਈਏ। ਬੇਸ਼ੱਕ ਉਹ ਸਾਡੇ ਚੁਣੇ ਹੋਏ ਬੰਦਿਆਂ ਵਿੱਚੋਂ ਸੀ।

(25) ਅਤੇ ਦੋਵੇਂ ਦਰਵਾਜ਼ੇ ਵੱਲ ਭੱਜੇ। ਔਰਤ ਨੇ ਯੂਸਫ ਦਾ ਕੁੜਤਾ ਪਿੱਛੋਂ ਪਾੜ੍ਹ ਦਿੱਤਾ। ਦੋਵਾਂ ਨੇ ਉਸ ਦੇ ਪਤੀ ਨੂੰ ਦਰਵਾਜ਼ੇ ਉੱਪਰ ਦੇਖਿਆ। ਔਰਤ ਬੋਲੀ ਕਿ ਜਿਹੜਾ ਤੇਰੀ ਘਰ ਵਾਲੀ ਦੇ ਨਾਲ ਮਾੜਾ ਕਰਨ ਦਾ ਇਰਾਦਾ ਕਰੇ। ਉਸ ਦੀ ਸਜ਼ਾ ਇਸ ਤੋਂ ਬਿਨ੍ਹਾਂ ਕੀ ਹੈ, ਕਿ ਉਸ ਨੂੰ ਕੈਦ ਕਰ ਲਿਆ ਜਾਵੇ ਜਾਂ ਉਸ ਨੂੰ ਕਠੋਰ ਸਜ਼ਾ ਦਿੱਤੀ ਜਾਵੇ। (26) ਯੂਸਫ ਬੋਲਿਆ, ਕਿ ਇਸ ਨੇ ਮੈਨੂੰ ਭਰਮਾਉਣ ਦਾ ਯਤਨ ਕੀਤਾ। ਔਰਤ ਦੇ ਪਰਿਵਾਰ ਵਾਲਿਆਂ ਵਿਚੋਂ ਇੱਕ ਬੰਦੇ ਨੇ ਗਵਾਹੀ ਦਿੱਤੀ ਕਿ ਜੇਕਰ ਉਸ ਦਾ ਕੁੜਤਾ ਅੱਗੋਂ ਫਟਿਆ ਹੈ ਤਾਂ ਔਰਤ ਸੱਚੀ ਹੈ ਅਤੇ ਉਹ ਝੂਠਾ। (27) ਪਰ ਜੇਕਰ ਉਸ ਦਾ ਕੁੜਤਾ ਪਿੱਛੋਂ ਫਟਿਆ ਹੈ ਤਾਂ ਔਰਤ ਝੂਠੀ ਹੈ ਅਤੇ

ਉਹ ਸੱਚਾ (28) ਫਿਰ ਜਦੋਂ ਅਜ਼ੀਜ਼ (ਔਰਤ ਦਾ ਘਰ ਵਾਲਾ) ਬੰਦੇ ਨੇ ਦੇਖਿਆ ਕਿ ਉਸ ਦਾ ਕਮੀਜ਼ ਪਿੱਛੇ ਤੋਂ ਫਟਿਆ ਹੈ, ਤਾਂ ਉਸ ਨੇ ਕਿਹਾ ਕਿ ਬੇਸ਼ੱਕ ਇਹ ਤੁਹਾਡੀ ਔਰਤਾਂ ਦੀ ਚਾਲ ਹੈ ਅਤੇ ਤੁਹਾਡੀਆਂ ਚਾਲਾਂ ਬਹੁਤ ਵੱਡੀਆਂ ਹੁੰਦੀਆਂ ਹਨ। (29) ਯੂਸਫ, ਇਸ ਨੂੰ ਮੁਆਫ਼ ਕਰੋ ਅਤੇ ਹੇ ਔਰਤ! ਤੂੰ ਆਪਣੇ ਅਪਰਾਧ ਦੀ ਮੁਆਫ਼ੀ ਮੰਗ। ਕੋਈ ਸ਼ੱਕ ਨਹੀਂ ਤੂੰ ਹੀ ਅਪਰਾਧੀ ਸੀ।

(30) ਅਤੇ ਨਗਰ ਦੀਆਂ ਔਰਤਾਂ ਕਹਿਣ ਲੱਗੀਆਂ ਕਿ ਅਜ਼ੀਜ਼ ਦੀ ਪਤਨੀ ਆਪਣੇ ਨੌਜਵਾਨ ਗੁਲਾਮ ਦੇ ਪਿੱਛੇ ਪਈ ਹੋਈ ਹੈ। ਅਤੇ ਉਹ ਉਸ ਦੇ ਪ੍ਰੇਮ ਵਿਚ ਫਸੀ ਹੈ। ਅਸੀਂ ਦੇਖਦੇ ਹਾਂ ਕਿ ਉਹ ਸਪੱਸ਼ਟ ਗਲਤੀ ਕਰਦੀ ਹੈ। (31) ਫਿਰ ਜਦੋਂ ਉਸ ਨੇ ਉਨ੍ਹਾਂ ਦੀ ਬਾਣੀ ਸੁਣੀ ਤਾਂ ਉਸ ਨੇ ਉਨ੍ਹਾਂ ਨੂੰ ਬੁਲਾਵਾ ਭੇਜਿਆ ਅਤੇ ਉਹਨਾਂ ਲਈ ਇੱਕ ਸਮਾਗਮ ਦਾ ਪ੍ਰਬੰਧ ਕੀਤਾ ਗਿਆ ਅਤੇ ਉਨ੍ਹਾਂ ਵਿਚੋਂ ਹਰੇਕ ਨੂੰ ਇੱਕ-ਇੱਕ ਛੁਰੀ ਦਿੱਤੀ ਅਤੇ ਯੂਸਫ ਨੂੰ ਕਿਹਾ ਕਿ ਤੁਸੀਂ ਇਸ ਦੇ ਸਾਹਮਣੇ ਆਉ। ਫਿਰ ਜਦੋਂ ਔਰਤਾਂ ਨੇ ਉਸ ਨੂੰ ਵੇਖਿਆ ਤਾਂ ਉਹ ਹੈਰਾਨ ਰਹਿ ਗਈਆਂ। ਅਤੇ ਉਨ੍ਹਾਂ ਨੇ ਆਪਣੇ ਹੱਥ ਵੱਢ ਲਏ ਅਤੇ ਉਨ੍ਹਾਂ ਨੇ ਕਿਹਾ ਅੱਲਾਹ ਦੀ ਸ਼ਰਣ, ਇਹ ਮਨੁੱਖ ਨਹੀਂ ਇਹ ਤਾਂ ਕੋਈ ਬਜ਼ੁਰਗ ਫ਼ਰਿਸ਼ਤਾ ਹੈ। (32) ਉਸ ਨੇ ਕਿਹਾ, ਇਹ ਉਹ ਹੀ ਹੈ ਜਿਸ ਦੇ ਸਬੰਧ ਵਿਚ ਤੁਸੀਂ ਮੇਰੀ ਨਿੰਦਿਆ ਕਰਦੀਆਂ ਸੀ ਅਤੇ ਮੈਂ ਇਸ ਨੂੰ ਫਸਾਉਣ ਦਾ ਯਤਨ ਕੀਤਾ ਪਰ ਉਹ ਬਚ ਗਿਆ ਅਤੇ ਜੇਕਰ ਇਸ ਨੇ ਉਹ ਨਹੀ ਕੀਤਾ ਜੋ ਮੈਂ ਇਸ ਨੂੰ ਕਹਿ ਰਹੀ ਹਾਂ ਤਾਂ ਉਹ ਜੇਲ੍ਹ ਵਿਚ ਜਾਵੇਗਾ ਅਤੇ ਜ਼ਰੂਰ ਬੇਇੱਜ਼ਤ ਹੋਵੇਗਾ (33) ਯੂਸਫ ਨੇ ਕਿਹਾ, ਹੇ ਮੇਰੇ ਪਾਲਣਹਾਰ! ਜੇਲ੍ਹ ਮੈਨੂੰ ਇਸ ਚੀਜ਼ ਨਾਲੋਂ ਜ਼ਿਆਦਾ ਪਿਆਰੀ ਹੈ। ਜਿਸ ਵੱਲ ਇਹ ਮੈਨੂੰ ਬੁਲਾ ਰਹੀਆਂ ਹਨ ਅਤੇ ਜੇਕਰ ਤੂੰ ਇਨ੍ਹਾਂ ਦੀ ਸਾਜਿਸ਼ ਤੋਂ ਮੈਨੂੰ ਨਾ ਬਚਾਇਆ ਤਾਂ ਮੈਂ ਉਨ੍ਹਾਂ ਵੱਲ ਝੁੱਕ ਜਾਵਾਂਗਾ ਅਤੇ ਅਗਿਆਨੀਆਂ ਵਿਚ ਸ਼ਾਮਿਲ ਹੋ ਜਾਵਾਂਗਾ। (34) ਇਸ ਲਈ ਉਸ ਦੇ ਰੱਬ ਨੇ ਉਸ ਦੀ ਅਰਦਾਸ ਸਵੀਕਾਰ ਕਰ ਲਈ ਅਤੇ ਉਨ੍ਹਾਂ ਦੀ ਸਾਜਿਸ਼ ਤੋਂ ਉਸ ਨੂੰ ਬਚਾ ਲਿਆ। ਬੇਸ਼ੱਕ ਉਹ ਸੁਣਨ ਵਾਲਾ ਅਤੇ ਜਾਣਨ ਵਾਲਾ ਹੈ। (35) ਫਿਰ ਨਿਸ਼ਾਨੀਆਂ ਵੇਖਣ ਤੋਂ ਬਾਅਦ ਉਨ੍ਹਾਂ ਲੋਕਾਂ ਨੂੰ ਸਮਝ ਆਇਆ ਕਿ ਇੱਕ ਖਾਸ ਸਮੇਂ ਲਈ ਉਸ ਨੂੰ ਕੈਦ ਕਰ ਦੇਣ। (36) ਅਤੇ ਜੇਲ੍ਹ ਵਿਚ ਉਸ ਦੇ ਨਾਲ ਦੋ ਹੋਰ ਨੌਜਵਾਨ ਦਾਖ਼ਿਲ ਹੋਏ। ਉਸ ਵਿਚੋਂ ਇੱਕ ਨੇ ਇੱਕ ਦਿਨ ਕਿਹਾ ਕਿ ਮੈਂ ਸੁਪਨੇ ਵਿਚ ਦੇਖਦਾ ਹਾਂ ਕਿ ਮੈਂ ਸ਼ਰਾਬ ਕੱਢ ਰਿਹਾ ਹਾਂ ਅਤੇ ਦੂਜੇ ਨੇ ਕਿਹਾ ਕਿ ਮੈਂ

ਸੁਪਨੇ ਵਿਚ ਦੇਖਦਾ ਹਾਂ ਕਿ ਮੈਂ ਆਪਣੇ ਸਿਰ ਉੱਪਰ ਰੋਟੀ ਚੁੱਕੀ ਹੋਈ ਹੈ। ਜਿਸ ਨੂੰ ਚਿੜੀਆਂ ਖਾ ਰਹੀਆਂ ਹਨ ਸਾਨੂੰ ਇਸਦਾ ਅਰਥ ਦੱਸੋ। ਅਸੀਂ ਸਮਝਦੇ ਹਾਂ ਕਿ ਤੁਸੀਂ ਚੰਗੇ ਲੋਕਾਂ ਵਿਚੋਂ ਹੋ।

(37) ਯੂਸਫ ਨੇ ਕਿਹਾ ਜਿਹੜਾ ਭੋਜਨ ਤੁਹਾਨੂੰ ਮਿਲਦਾ ਹੈ, ਉਸ ਦੇ ਆਉਣ ਤੋਂ ਪਹਿਲਾਂ ਮੈਂ ਤੁਹਾਨੂੰ ਇਨ੍ਹਾਂ ਸੁਪਨਿਆਂ ਦਾ ਮਤਲਬ ਦੱਸ ਦਿਆਂਗਾ। ਇਹ ਉਸ ਗਿਆਨ ਦੇ ਨਾਲ ਜਿਹੜਾ ਮੇਰੇ ਰੱਬ ਨੇ ਮੈਨੂੰ ਸਿਖਾਇਆ ਹੈ। ਮੈਂ ਉਨ੍ਹਾਂ ਲੋਕਾਂ ਦੇ ਧਰਮ ਨੂੰ ਛੱਡ ਦਿੱਤਾ ਜਿਹੜੇ ਅੱਲਾਹ ਉੱਪਰ ਈਮਾਨ ਨਹੀਂ ਲਿਆਉਂਦੇ ਅਤੇ ਨਾ ਹੀ ਪ੍ਰਲੋਕ ਵਿਚ ਵਿਸ਼ਵਾਸ਼ ਰੱਖਦੇ ਹਨ। (38) ਅਤੇ ਮੈਂ ਆਪਣੇ ਵਡੇਰੇ ਇਬਰਾਹੀਮ, ਇਸਹਾਕ ਅਤੇ ਯਾਕੂਬ ਦੇ ਧਰਮ ਦਾ ਪਾਲਣ ਕੀਤਾ। ਸਾਨੂੰ ਇਹ ਅਧਿਕਾਰ ਨਹੀਂ ਕਿ ਅਸੀਂ ਕਿਸੇ ਨੂੰ ਅੱਲਾਹ ਦਾ ਸ਼ਰੀਕ ਠਹਿਰਾਈਏ। ਇਹ ਅੱਲਾਹ ਦੀ ਕਿਰਪਾ ਹੈ ਸਾਡੇ ਉੱਪਰ ਅਤੇ ਸਾਰੇ ਲੋਕਾਂ ਉੱਪਰ ਪਰੰਤੂ ਜ਼ਿਆਦਾਤਰ ਲੋਕ ਸ਼ੁਕਰ ਗੁਜ਼ਾਰ ਨਹੀਂ ਹੁੰਦੇ। (39) ਹੇ ਮੇਰੇ ਜੇਲ੍ਹ ਦੇ ਸਾਥੀਓ! ਕੀ ਅਲੱਗ -ਅਲੱਗ ਅਨੇਕਾਂ (ਦੇਵੀ-ਦੇਵਤੇ) ਪੂਜਦਯੋਗ ਉਤਮ ਹਨ ਜਾਂ ਇਕੱਲਾ ਅੱਲਾਹ ਸ਼ਕਤੀਸ਼ਾਲੀ ਹੈ। (40) ਤੁਸੀਂ ਉਸ ਤੋਂ ਬਿਨ੍ਹਾਂ ਨਹੀਂ ਪੂਜਦੇ ਹੋ ਪਰੰਤੂ ਕੁਝ ਨਾਵਾਂ ਨੂੰ ਜਿਹੜੇ ਤੁਸੀਂ ਅਤੇ ਤੁਹਾਡੇ ਵਡੇਰਿਆ ਨੇ ਰੱਖ ਲਏ ਹਨ। ਅੱਲਾਹ ਨੇ ਇਸ ਲਈ ਕੋਈ ਦਲੀਲ ਨਹੀਂ ਉਤਾਰੀ। ਸੱਤਾ ਸਿਰਫ਼ ਅੱਲਾਹ ਲਈ ਹੈ ਉਸ ਨੇ ਹੁਕਮ ਦਿੱਤਾ ਹੈ ਕਿ ਉਸ ਤੋਂ ਬਿਨ੍ਹਾਂ ਕਿਸੇ ਦੀ ਪੂਜਾ ਨਾ ਕਰੋ, ਇਹੀ ਸੱਚਾ ਧਰਮ ਹੈ ਪਰ ਬਹੁਤ ਲੋਕ ਨਹੀਂ ਜਾਣਦੇ।

(41) ਹੇ ਮੇਰੇ ਜੇਲ੍ਹ ਦੇ ਸਾਥੀਓ! ਤੁਹਾਡੇ ਵਿਚੋਂ ਇੱਕ ਆਪਣੇ ਮਾਲਕ ਨੂੰ ਸ਼ਰਾਬ ਪਿਆਏਗਾ ਅਤੇ ਦੂਜੇ ਨੂੰ ਸੂਲੀ ਉੱਪਰ ਚੜਾਇਆ ਜਾਵੇਗਾ। ਫਿਰ ਪੰਛੀ ਉਸ ਦੇ ਸਿਰ ਵਿਚੋਂ ਖਾਣਗੇ। ਉਸ ਫੈਸਲੇ ਦਾ ਨਿਰਣਾ ਹੋ ਚੁੱਕਿਆ ਹੈ ਜਿਸ ਦੇ ਸਬੰਧ ਵਿਚ ਤੁਸੀਂ ਪੁੱਛ ਰਹੇ ਸੀ। (42) ਅਤੇ ਯੂਸਫ ਨੇ ਉਸ ਬੰਦੇ ਨੂੰ ਕਿਹਾ ਕਿ ਜਿਸ ਦੇ ਸਬੰਧ ਵਿਚ ਉਸ ਨੇ ਅਨੁਮਾਨ ਲਗਾਇਆ ਸੀ ਕਿ ਉਹ ਛੁੱਟ ਜਾਏਗਾ ਤਾਂ ਆਪਣੇ ਮਾਲਕ ਦੇ ਕੋਲ ਮੇਰਾ ਉਲੇਖ ਕਰਨਾ। ਫਿਰ ਸ਼ੈਤਾਨ ਨੇ ਉਸ ਨੂੰ ਆਪਣੇ ਮਾਲਕ ਕੋਲ ਉਲੇਖ ਕਰਨਾ ਭੁਲਾ ਦਿੱਤਾ। ਇਸ ਲਈ ਉਹ ਜੇਲ੍ਹ ਵਿਚ ਅਨੇਕਾਂ ਸਾਲਾਂ ਤੱਕ ਪਿਆ ਰਿਹਾ।

(43) ਅਤੇ ਰਾਜੇ ਨੇ ਕਿਹਾ ਕਿ ਮੈਂ ਸੁਪਨਾ ਦੇਖਦਾ ਹਾਂ ਕਿ ਸੱਤ ਮੋਟੀਆਂ ਗਾਵਾਂ ਹਨ ਜਿਨ੍ਹਾਂ ਨੂੰ ਸੱਤ ਕਮਜ਼ੋਰ ਗਾਵਾਂ ਖਾ ਰਹੀਆਂ ਹਨ ਅਤੇ ਸੱਤ ਹਰੀਆਂ ਬੱਲੀਆਂ ਹਨ ਅਤੇ ਬਾਕੀ ਸੱਤ ਸੁੱਕੀਆਂ ਬੱਲੀਆਂ। ਹੇ ਦਰਬਾਰੀਓ! ਮੇਰੇ ਇਸ ਸੁਪਨੇ ਦਾ ਅਰਥ ਮੈਨੂੰ ਦੱਸੋ, ਜੇ ਤੁਸੀਂ ਸੁਪਨਿਆਂ ਦੇ ਅਰਥ ਕਰਨਾ ਜਾਣਦੇ ਹੋ। (44) ਉਹ ਕਹਿਣ ਲੱਗੇ ਇਹ ਕਾਲਪਨਿਕ ਸੁਪਨੇ ਹਨ ਅਤੇ ਸਾਨੂੰ ਅਜਿਹੇ ਸੁਪਨਿਆਂ ਦਾ ਮਤਲਬ ਨਹੀਂ ਪਤਾ।

(45) ਉਨ੍ਹਾਂ ਦੋਵਾਂ ਕੈਦੀਆਂ ਵਿਚੋਂ ਜਿਹੜਾ ਬੱਚ ਗਿਆ ਸੀ ਉਸ ਨੂੰ ਇੱਕ ਲੰਬੇ ਸਮੇਂ ਬਾਅਦ ਯਾਦ ਆਇਆ ਉਸ ਨੇ ਕਿਹਾ ਕਿ ਮੈਂ ਤੁਹਾਨੂੰ ਇਸ ਦਾ ਅਰਥ ਦੱਸਾਂਗਾ ਬਸ ਤੁਸੀਂ ਮੈਨੂੰ ਯੂਸਫ ਦੇ ਕੋਲ ਜਾਣ ਦਿਉ।

(46) ਯੂਸਫ, ਹੇ ਸੱਚੇ! ਮੈਨੂੰ ਇਸ ਸੁਪਨੇ ਦਾ ਮਤਲਬ ਦੱਸੋ ਕਿ ਸੱਤ ਮੋਟੀਆਂ ਗਾਵਾਂ ਹਨ। ਜਿਨ੍ਹਾਂ ਨੂੰ ਸੱਤ ਕਮਜ਼ੋਰ ਗਾਵਾਂ ਖਾ ਰਹੀਆਂ ਹਨ ਅਤੇ ਸੱਤ ਹਰੀਆਂ ਬੱਲੀਆਂ ਹਨ ਅਤੇ ਬਾਕੀ ਸੱਤ ਸੁੱਕੀਆਂ ਬੱਲੀਆਂ ਹਨ। ਤਾਂ ਕਿ ਮੈਂ ਉਨ੍ਹਾਂ ਲੋਕਾਂ ਕੋਲ ਜਾਵਾਂ ਅਤੇ ਉਹ ਸਮਝ ਲੈਣ। (47) ਯੂਸਫ ਨੇ ਕਿਹਾ, ਕਿ ਤੁਸੀਂ ਸੱਤ ਸਾਲਾਂ ਤੱਕ ਲਗਾਤਾਰ ਖੇਤੀ ਕਰੋਗੇ ਤਾਂ ਜਿਹੜੀ ਫਸਲ ਤੁਸੀਂ ਕੱਟੋ ਉਸ ਨੂੰ ਉਸਦੀਆਂ ਬੱਲੀਆਂ ਵਿਚ ਛੱਡ ਦੇਵੋ ਪਰੰਤੂ ਥੋੜ੍ਹਾ ਜਿਹਾ ਤੁਸੀਂ ਖਾਓ। (48) ਇਸ ਤੋਂ ਬਾਅਦ ਸੱਤ ਸਖ਼ਤ ਸਾਲ ਆਉਣਗੇ ਉਸ ਸਮੇਂ ਵਿਚ ਉਹ ਅਨਾਜ ਖਾ ਲਿਆ ਜਾਵੇਗਾ ਜਿਹੜਾ ਤੁਸੀਂ ਉਸ ਸਮੇਂ ਲਈ ਇਕੱਠਾ ਕਰੋਗੇ। ਇਸ ਵਿਚੋਂ ਬਸ ਥੋੜ੍ਹਾ ਜਿਹਾ ਹੀ ਜਿਹੜਾ ਤੁਸੀਂ ਬਚਾ ਲਵੋਗੇ। (49) ਫਿਰ ਉਸ ਤੋਂ ਬਾਅਦ ਇੱਕ ਸਾਲ ਆਵੇਗਾ ਜਿਸ ਵਿਚ ਲੋਕਾਂ ਉੱਪਰ ਮੀਂਹ ਵਰਸੇਗਾ ਅਤੇ ਉਹ ਉਸ ਵਿਚੋਂ ਰਸ ਨਿਚੋੜਣਗੇ।

(50) ਅਤੇ ਰਾਜਾ ਨੇ ਕਿਹਾ ਕਿ ਉਸ ਨੂੰ ਮੇਰੇ ਕੋਲ ਲੈ ਕੇ ਆਉ। ਫਿਰ ਜਦੋਂ ਕਾਸਿਦ (ਸੰਦੇਸ਼ ਲਿਆਉਣ ਵਾਲਾ) ਉਸ ਦੇ ਪਾਸ ਆਇਆ ਤਾਂ ਉਸ ਨੇ ਕਿਹਾ ਕਿ ਤੁਸੀਂ ਆਪਣੇ ਮਾਲਕ ਦੇ ਪਾਸ ਵਾਪਿਸ ਜਾਓ ਅਤੇ ਉਸ ਤੋਂ ਪੁੱਛੋ ਕਿ ਉਨ੍ਹਾਂ ਔਰਤਾਂ ਦਾ ਕੀ ਮਸਲਾ ਹੈ ਜਿਨ੍ਹਾਂ ਨੇ ਆਪਣੇ ਹੱਥ ਕੱਟ ਲਏ ਸਨ। ਮੇਰਾ ਰੱਬ ਤਾਂ ਉਨ੍ਹਾਂ ਦੀ ਸਾਜਿਸ਼ ਤੋਂ ਭਲੀ ਭਾਂਤ ਜਾਣੂ ਹੈ। (51) ਰਾਜੇ ਨੇ ਪੁੱਛਿਆ, ਤੁਹਾਡਾ ਕੀ ਮਸਲਾ ਹੈ। ਜਦੋਂ ਤੁਸੀਂ ਯੂਸਫ ਨੂੰ ਫਸਾਉਣ ਦੀ ਇੱਛਾ ਕੀਤੀ ਸੀ। ਉਨ੍ਹਾਂ ਨੇ ਕਿਹਾ ਅੱਲਾਹ ਦੀ ਸ਼ਰਣ ਅਸੀਂ ਉਸ ਵਿਚ ਕੋਈ ਬੁਰਾਈ ਨਹੀਂ ਪਾਈ। ਅਜ਼ੀਜ਼ ਦੀ ਪਤਨੀ ਨੇ

ਕਿਹਾ, ਕਿ ਹੁਣ ਸੱਚ ਸਾਹਮਣੇ ਆ ਚੁੱਕਾ ਹੈ। ਮੈਂ ਹੀ ਉਸ ਨੂੰ ਫਸਾਉਣ ਦੀ ਕਾਮਨਾ ਕੀਤੀ ਸੀ ਕੋਈ ਸ਼ੱਕ ਨਹੀਂ ਉਹ ਸੱਚਾ ਹੈ।

(52) ਇਹ ਇਸ ਲਈ ਕਿ (ਮਿਸਰ ਦਾ ਅਜ਼ੀਜ਼ ਹਾਕਮ) ਜਾਣ ਲਏ ਕਿ ਮੈਂ ਛੁੱਪ ਕੇ ਵਿਸ਼ਵਾਸ਼ਘਾਤ ਨਹੀਂ ਕੀਤਾ। ਕੋਈ ਸ਼ੱਕ ਨਹੀਂ ਅੱਲਾਹ ਵਿਸ਼ਵਾਸ਼ਘਾਤ ਕਰਨ ਵਾਲਿਆਂ ਦੀ ਸਾਜਿਸ਼ ਨੂੰ ਕਾਮਯਾਬ ਨਹੀਂ ਹੋਣ ਦਿੰਦਾ। (53) ਅਤੇ ਮੈਂ ਆਪਣੇ ਆਪ ਨੂੰ ਵੱਖਰਾ ਨਹੀਂ ਸਮਝਦਾ। ਮਨ ਤਾਂ ਬੁਰਾਈ ਸਿਖਾਉਂਦਾ ਹੈ ਸਿਵਾਏ ਇਸ ਦੇ ਕਿ ਮੇਰਾ ਰੱਬ ਕਿਰਪਾ ਕਰੇ। ਬੇਸ਼ੱਕ ਮੇਰਾ ਰੱਬ ਮੁਆਫ਼ੀ ਦੇਣ ਵਾਲਾ ਦਿਆਲੂ ਹੈ।

(54) ਅਤੇ ਰਾਜੇ ਨੇ ਆਖਿਆ ਉਸ ਨੂੰ ਮੇਰੇ ਕੋਲ ਲਿਆਉ ਉਸ ਨੂੰ ਮੈਂ ਖਾਸ ਤੌਰ ਤੇ ਆਪਣੇ ਲਈ ਰਖਾਂਗਾ। ਫਿਰ ਜਦੋਂ ਯੂਸਫ ਨੇ ਉਸ ਨਾਲ ਗੱਲ ਕੀਤੀ ਤਾਂ ਰਾਜੇ ਨੇ ਕਿਹਾ ਕਿ ਅੱਜ ਤੋਂ ਤੁਸੀਂ ਸਾਡੇ ਇੱਥੇ ਸਨਮਾਨਿਤ ਅਤੇ ਭਰੋਸੇਯੋਗ ਹੋ। (55) ਯੂਸਫ ਨੇ ਕਿਹਾ, ਕਿ ਮੈਨੂੰ ਦੇਸ਼ ਦੇ ਖਜ਼ਾਨਿਆਂ ਤੇ ਨਿਯੁਕਤ ਕਰ ਦਿਉ। ਮੈਂ ਨਿਗਰਾਨ ਅਤੇ ਸੂਝਵਾਨ ਹਾਂ। (56) ਇਸ ਤਰ੍ਹਾਂ ਅਸੀਂ ਯੂਸਫ ਨੂੰ ਦੇਸ਼ ਵਿਚ ਅਧਿਕਾਰੀ ਬਣਾ ਦਿੱਤਾ। ਉਹ ਉਸ ਵਿਚ ਜਿੱਥੇ ਚਾਹੇ ਜਗ੍ਹਾ ਬਣਾਏ। ਅਸੀਂ ਜਿਸ ਤੇ ਚਾਹੁੰਦੇ ਹਨ ਨਦਰ ਕਰਦੇ ਹਾਂ ਅਤੇ ਅਸੀਂ ਚੰਗਾ ਕਰਮ ਕਰਨ ਵਾਲਿਆਂ ਦਾ ਫ਼ਲ ਬਰਬਾਦ ਨਹੀਂ ਕਰਦੇ। (57) ਅਤੇ ਪ੍ਰਲੋਕ ਦਾ ਫ਼ਲ ਕਿਤੇ ਜ਼ਿਆਦਾ ਸ਼੍ਰੇਸਟ ਹੈ ਈਮਾਨ ਅਤੇ ਅੱਲਾਹ ਦੇ ਆਸਰੇ ਵਿਚ ਰਹਿਣ ਵਾਲੇ ਲੋਕਾਂ ਲਈ।

(58) ਅਤੇ ਯੂਸਫ ਦੇ ਭਰਾ ਮਿਸਰ ਆਏ। ਫਿਰ ਉਹ ਉਸ ਦੇ ਕੋਲ ਪਹੁੰਚੇ ਤਾਂ ਯੂਸਫ ਨੇ ਉਨ੍ਹਾਂ ਨੂੰ ਪਛਾਣ ਲਿਆ। (59) ਅਤੇ ਉਨ੍ਹਾਂ ਨੇ ਯੂਸਫ ਨੂੰ ਨਹੀਂ ਪਛਾਣਿਆ, ਜਦੋਂ ਉਸ ਨੇ ਉਨ੍ਹਾਂ ਦਾ ਸਮਾਨ ਤਿਆਰ ਕਰ ਦਿੱਤਾ ਤਾਂ ਕਿਹਾ ਕਿ ਆਪਣੇ ਮਤਰੇਏ ਭਰਾ ਨੂੰ ਵੀ ਮੇਰੇ ਕੋਲ ਲਿਆਉਣਾ। ਤੁਸੀਂ ਦੇਖਦੇ ਨਹੀਂ ਹੋ ਕਿ ਮੈਂ ਅਨਾਜ ਵੀ ਪੂਰਾ ਨਾਪ-ਤੋਲ ਕੇ ਦਿੰਦਾ ਹਾਂ ਅਤੇ ਬੇਹਤਰੀਨ ਮਹਿਮਾਨ ਨਿਵਾਜ਼ੀ ਕਰਨ ਵਾਲਾ ਹਾਂ। (60) ਅਤੇ ਜੇਕਰ ਤੁਸੀਂ ਉਸ ਨੂੰ ਮੇਰੇ ਕੋਲ ਨਾ ਲਿਆਏ ਤਾਂ ਨਾ ਮੇਰੇ ਕੋਲ ਤੁਹਾਡੇ ਲਈ ਅਨਾਜ ਹੈ ਅਤੇ ਨਾ ਤੁਸੀਂ ਮੇਰੇ ਕੋਲ ਆਉਣਾ। (61) ਉਨ੍ਹਾਂ ਨੇ ਕਿਹਾ ਕਿ ਅਸੀਂ ਉਸ ਬਾਰੇ ਉਸ ਦੇ ਪਿਤਾ ਦੀ ਸਹਿਮਤੀ ਲੈਣ ਦਾ ਯਤਨ ਕਰਾਂਗੇ ਅਤੇ ਅਸੀਂ ਇਹ ਕੰਮ ਕਰਨਾ ਹੈ।

(62) ਅਤੇ ਉਸ ਨੇ ਆਪਣੇ ਕਰਮਚਾਰੀਆਂ ਨੂੰ ਕਿਹਾ ਕਿ ਉਨ੍ਹਾਂ ਦਾ ਦਿੱਤਾ ਹੋਇਆ ਧਨ ਉਨ੍ਹਾਂ ਦੇ ਸਮਾਨ ਵਿਚ ਰੱਖ ਦਿਉ ਤਾਂ ਕਿ ਜਦੋਂ ਉਹ ਆਪਣੇ ਘਰ ਪਹੁੰਚਣ ਤਾਂ ਉਸ ਨੂੰ ਪਛਾਣ ਲੈਣ। ਆਸ ਹੈ, ਉਹ ਫਿਰ ਆਉਣ। (63) ਫਿਰ ਜਦੋਂ ਉਹ ਆਪਣੇ ਪਿਤਾ ਦੇ ਕੋਲ ਵਾਪਿਸ ਗਏ ਤਾਂ ਕਿਹਾ ਹੇ ਅੱਬਾ! ਸਾਡਾ ਅਨਾਜ ਰੋਕ ਦਿੱਤਾ ਗਿਆ ਹੈ। ਇਸ ਲਈ ਸਾਡੇ ਭਰਾ (ਬਿਨ ਯਾਮੀਨ) ਨੂੰ ਸਾਡੇ ਨਾਲ ਜਾਣ ਦਿਉ ਤਾਂ ਅਸੀਂ ਅਨਾਜ ਲੈ ਆਈਏ ਅਤੇ ਅਸੀਂ ਇਸ ਦੇ ਰੱਖਿਅਕ ਹਾਂ। (64) ਯਾਕੂਬ ਨੇ ਕਿਹਾ, ਕੀ ਮੈਂ ਇਸ ਬਾਰੇ ਤੁਹਾਡਾ ਉਹੋ ਜਿਹਾ ਹੀਂ ਭਰੋਸਾ ਕਰਾਂ ਜਿਵੇਂ ਕਿ ਇਸ ਤੋਂ ਪਹਿਲਾਂ ਇਸ ਦੇ ਭਰਾ ਦੇ ਸਬੰਧ ਵਿਚ ਤੁਹਾਡਾ ਵਿਸ਼ਵਾਸ਼ ਕਰ ਚੁੱਕਿਆ ਹਾਂ। ਤਾਂ ਅੱਲਾਹ ਉਤਮ ਰੱਖਿਅਕ ਹੈ ਅਤੇ ਉਹ ਸਭ ਕਿਰਪਾਲੂਆਂ ਤੋਂ ਵੱਡਾ ਕਿਰਪਾਲੂ ਹੈ।

(65) ਜਦੋਂ ਉਨ੍ਹਾਂ ਨੇ ਆਪਣਾ ਸਮਾਨ ਖੋਲ੍ਹਿਆ ਤਾਂ ਦੇਖਿਆ ਕਿ ਉਨ੍ਹਾਂ ਦਾ ਧਨ ਵੀ ਉਨ੍ਹਾਂ ਨੂੰ ਵਾਪਿਸ ਕਰ ਦਿੱਤਾ ਗਿਆ ਹੈ। ਉਨ੍ਹਾਂ ਨੇ ਕਿਹਾ, ਹੇ ਅੱਬਾ! ਹੋਰ ਸਾਨੂੰ ਕੀ ਚਾਹੀਦਾ ਹੈ, ਸਾਡੀ ਪੂੰਜੀ ਸਾਨੂੰ ਵਾਪਿਸ ਕਰ ਦਿੱਤੀ ਗਈ ਹੈ। ਹੁਣ ਅਸੀਂ ਜਾਂਵਾਗੇ ਅਤੇ ਆਪਣੇ ਪਰਿਵਾਰ ਲਈ ਰਾਸ਼ਨ ਲੈ ਆਵਾਂਗੇ ਅਤੇ ਆਪਣੇ ਭਰਾ ਦੀ ਰੱਖਿਆ ਕਰਾਂਗੇ। ਅਤੇ ਇੱਕ ਊਠ ਦੇ ਭਾਰ ਅਨਾਜ ਜ਼ਿਆਦਾ ਲੈ ਆਵਾਂਗੇ ਕਿਉਂਕਿ ਇਹ ਅਨਾਜ ਤਾਂ ਥੋੜ੍ਹਾ ਹੈ। (66) ਯਾਕੂਬ ਨੇ ਕਿਹਾ ਮੈਂ ਇਸ ਨੂੰ ਤੁਹਾਡੇ ਨਾਲ ਕਦੀ ਵੀ ਨਹੀਂ ਭੇਜਾਗਾਂ। ਜਦੋਂ ਤੱਕ ਤੁਸੀਂ ਮੇਰੇ ਕੋਲ ਅੱਲਾਹ ਦੇ ਨਾਮ ਉੱਤੇ ਸਹੁੰ ਨਾ ਖਾਉ ਕਿ ਤੁਸੀਂ ਇਸ ਨੂੰ ਜ਼ਰੂਰ ਮੇਰੇ ਕੋਲ ਲੈ ਆਉਂਗੇ ਸਿਵਾਏ ਫਿਰ ਤੁਸੀਂ ਸਭ ਘਿਰ ਜਾਉ। ਫਿਰ ਜਦੋਂ ਉਨ੍ਹਾਂ ਨੇ ਆਪਣਾ ਪੱਕਾ ਵਚਨ ਦੇ ਦਿੱਤਾ ਤਾਂ ਉਸ ਨੇ ਕਿਹਾ, ਕਿ ਜੋ ਤੁਸੀਂ ਕਹਿ ਰਹੇ ਹੋ ਉਸ ਲਈ ਅੱਲਾਹ ਗਵਾਹ ਹੈ।

(67) ਅਤੇ ਯਾਕੂਬ ਨੇ ਆਖਿਆ ਕਿ ਹੇ ਮੇਰੇ ਪੁੱਤਰੋ! ਤੁਸੀਂ ਸਾਰੇ ਇੱਕ ਹੀਂ ਦਰਵਾਜ਼ੇ ਵਿਚੋਂ ਪ੍ਰਵੇਸ਼ ਨਾ ਕਰਨਾ ਸਗੋਂ ਵੱਖ-ਵੱਖ ਦਰਵਾਜ਼ਿਆਂ ਤੋਂ ਅੰਦਰ ਜਾਣਾ। ਅਤੇ ਮੈਂ ਤੁਹਾਨੂੰ ਅੱਲਾਹ ਦੀ ਕਿਸੇ ਗੱਲ ਤੋਂ ਨਹੀਂ ਬਚਾ ਸਕਦਾ ਹੁਕਮ ਤਾਂ ਬੱਸ ਅੱਲਾਹ ਦਾ ਹੀ ਹੈ। ਮੈਂ ਉਸੇ ਉੱਪਰ ਭਰੋਸਾ ਕਰਦਾ ਹਾਂ ਅਤੇ ਭਰੋਸਾ ਕਰਨ ਵਾਲਿਆਂ ਨੂੰ ਉਸ ਉੱਪਰ ਹੀ ਭਰੋਸਾ ਕਰਨਾ ਚਾਹੀਦਾ ਹੈ। (68) ਅਤੇ ਜਦੋਂ ਉਨ੍ਹਾਂ ਨੇ ਉਥੋਂ ਪ੍ਰਵੇਸ਼ ਕੀਤਾ ਜਿੱਥੋਂ ਉਨ੍ਹਾਂ ਦੇ ਪਿਤਾ ਨੇ ਉਨ੍ਹਾਂ ਨੂੰ ਨਿਰਦੇਸ਼ ਦਿੱਤਾ ਸੀ। ਉਹ

ਅੱਲਾਹ ਦੀ ਕਿਸੇ ਗੱਲ ਤੋਂ ਉਨ੍ਹਾਂ ਨੂੰ ਨਹੀਂ ਬਚਾ ਸਕਦਾ ਸੀ। ਉਹ ਸਿਰਫ਼ ਯਾਕੂਬ ਦੇ ਦਿਲ ਵਿਚ ਇੱਕ ਵਿਚਾਰ ਸੀ ਜਿਹੜਾ ਉਸ ਨੇ ਪੂਰਾ ਕੀਤਾ। ਬੇਸ਼ੱਕ ਉਹ ਸਾਡੀ ਦਿੱਤੀ ਹੋਈ ਸਿੱਖਿਆ ਤੋਂ ਜਾਣੂ ਸੀ ਪਰੰਤੂ ਜ਼ਿਆਦਾਤਰ ਲੋਕ ਨਹੀਂ ਜਾਣਦੇ।

(69) ਅਤੇ ਜਦੋਂ ਉਹ ਯੂਸਫ ਦੇ ਪਾਸ ਪਹੁੰਚੇ ਤਾਂ ਉਸ ਨੇ ਅਪਣੇ ਭਰਾ ਨੂੰ ਆਪਣੇ ਨਾਲ ਰੱਖਿਆ। ਕਿਹਾ ਕਿ ਮੈਂ ਤੇਰਾ ਭਰਾ ਯੂਸਫ ਹਾਂ। ਇਸ ਲਈ ਉਸ ਤੋਂ ਦੁਖੀ ਨਾ ਹੋ ਜਿਹੜਾ ਉਹ ਕਰ ਰਹੇ ਹਨ। (70) ਫਿਰ ਜਦੋਂ ਉਨ੍ਹਾਂ ਦਾ ਸਮਾਨ ਤਿਆਰ ਕਰ ਦਿੱਤਾ ਗਿਆ, ਤਾਂ ਪੀਣ ਦਾ ਪਿਆਲਾ ਆਪਣੇ ਭਰਾ ਦੇ ਸਮਾਨ ਵਿਚ ਰੱਖ ਦਿੱਤਾ ਗਿਆ। ਫਿਰ ਇੱਕ ਪੁਕਾਰਨ ਵਾਲੇ ਨੇ ਪੁਕਾਰਿਆ ਕਾਫਲੇ ਵਾਲਿਓ! ਤੁਸੀ ਚੋਰ ਹੋ। (71) ਉਨ੍ਹਾਂ ਨੇ ਮੁੜ ਕੇ ਉਸ ਨੂੰ ਪੁੱਛਿਆ ਕਿ ਤੁਹਾਡੀ ਕੀ ਚੀਜ਼ ਚੋਰੀ ਹੋ ਗਈ ਹੈ। (72) ਉਨ੍ਹਾਂ ਨੇ ਕਿਹਾ ਕਿ ਸਾਨੂੰ ਰਾਜ ਦਾ ਪਿਆਲਾ ਨਹੀਂ ਲੱਭ ਰਿਹਾ। ਜਿਹੜਾ ਵੀ ਉਸਨੂੰ ਲੱਭੇਗਾ ਉਸ ਨੂੰ ਇੱਕ ਊਠ ਦੇ ਭਾਰ ਦੇ ਬਰਾਬਰ ਅਨਾਜ ਦਿੱਤਾ ਜਾਵੇਗਾ। ਮੈਂ ਇਸ ਦਾ ਜ਼ਿੰਮਾ ਲੈਂਦਾ ਹਾਂ। (73) ਉਨ੍ਹਾਂ ਨੇ ਕਿਹਾ ਕਿ ਅੱਲਾਹ ਦੀ ਸਹੁੰ, ਤੁਹਾਨੂੰ ਪਤਾ ਹੈ ਕਿ ਅਸੀਂ ਲੋਕ ਇਸ ਦੇਸ਼ ਵਿਚ ਮਾਹੌਲ ਵਿਗਾੜਣ ਨਹੀਂ ਆਏ, ਅਤੇ ਨਾ ਹੀ ਕਦੇ ਅਸੀਂ ਚੋਰ ਸੀ। (74) ਉਨ੍ਹਾਂ ਨੇ ਕਿਹਾ ਕਿ ਜੇਕਰ ਤੁਸੀਂ ਝੂਠੇ ਨਿਕਲੇ ਤਾਂ ਉਸ ਚੋਰੀ ਦੀ ਸਜ਼ਾ ਕੀ ਹੋਵੇਗੀ। (75) ਉਨ੍ਹਾਂ ਨੇ ਕਿਹਾ ਕਿ ਜਿਸ ਬੰਦੇ ਦੇ ਸਮਾਨ ਵਿਚੋਂ ਉਹ ਨਿਕਲੇ, ਤਾਂ ਉਹ ਹੀ ਉਸ ਦੀ ਸਜ਼ਾ ਹੈ। ਅਸੀਂ ਲੋਕ ਜਾਲਿਮਾਂ ਨੂੰ ਅਜਿਹਾ ਹੀ ਦੰਡ ਦਿੰਦੇ ਹਾਂ। (76) ਫਿਰ ਉਸਨੇ ਨੇ ਉਸ ਦੇ (ਛੋਟੇ) ਭਰਾ ਤੋਂ ਪਹਿਲਾਂ ਉਨ੍ਹਾਂ ਦੇ ਥੈਲਿਆਂ ਦੀ ਤਲਾਸ਼ੀ ਲੈਣੀ ਸ਼ੁਰੂ ਕੀਤੀ। ਫਿਰ ਉਸ ਦੇ ਭਰਾ ਦੇ ਥੈਲੇ ਵਿੱਚੋਂ ਉਸ ਨੂੰ ਕੱਢ ਲਿਆ। ਇਸ ਤਰਾਂ ਅਸੀਂ ਯੂਸਫ ਲਈ ਤਰੀਕਾ ਅਪਣਾਇਆ। ਉੱਤੇ ਰਾਜ ਦੇ ਕਾਨੂੰਨ ਅਨੁਸਾਰ ਉਹ ਆਪਣੇ ਭਰਾ ਨੂੰ ਨਹੀਂ ਲੈ ਸਕਦਾ ਸੀ। ਪਰ ਇਹ ਕਿ ਅੱਲਾਹ ਚਾਹਵੇ। ਅਸੀਂ ਜਿਸ ਦੇ ਦਰਜੇ ਚਾਹੁੰਦੇ ਹਾਂ ਉੱਚਾ ਕਰ ਦਿੰਦੇ ਹਾਂ ਅਤੇ ਉਹ ਗਿਆਨਵਾਨ ਤੋਂ ਉੱਚਾ ਇੱਕੋ ਗਿਆਨਵਾਨ ਹੈ।

(77) ਉਨ੍ਹਾਂ ਨੇ ਕਿਹਾ ਕਿ ਜੇ ਇਹ ਚੋਰੀ ਕਰੇ ਤਾਂ ਇਸ ਦਾ ਇੱਕ ਭਰਾ ਵੀ ਇਸ ਤੋਂ ਪਹਿਲਾਂ ਚੋਰੀ ਕਰ ਚੁੱਕਾ ਹੈ। ਇਸ ਲਈ ਯੂਸਫ ਨੇ ਇਸ ਗੱਲ ਨੂੰ ਅਪਣੇ ਦਿਲ ਵਿਚ ਰੱਖਿਆ ਅਤੇ ਉਸ ਨੂੰ ਉਨ੍ਹਾਂ ਉੱਪਰ ਜ਼ਾਹਿਰ ਨਹੀਂ ਹੋਣ ਦਿੱਤਾ। ਉਸ ਨੇ ਅਪਣੇ ਮਨ ਵਿਚ ਕਿਹਾ ਕਿ ਤੁਸੀਂ ਖੁਦ ਹੀ ਬੁਰੇ ਲੋਕ ਹੋ। ਜਿਹੜਾ ਕੁਝ ਤੁਸੀ

ਵਰਨਣ ਕਰ ਰਹੇ ਹੋ, ਅੱਲਾਹ ਉਸ ਨੂੰ ਚੰਗੀ ਤਰਾਂ ਜਾਣਦਾ ਹੈ। (78) ਉਨ੍ਹਾਂ ਨੇ ਕਿਹਾ ਕਿ ਹੇ ਅਜ਼ੀਜ਼! (ਰਾਜਨ) ਇਸ ਦਾ ਇੱਕ ਬਹੁਤ ਬਜ਼ੁਰਗ ਪਿਤਾ ਹੈ। ਇਸ ਲਈ ਤੁਸੀਂ ਇਸ ਦੀ ਥਾਂ ਸਾਡੇ ਵਿੱਚੋਂ ਕਿਸੇ ਇਕ ਨੂੰ ਰੱਖ ਲਵੋ। ਅਸੀਂ ਤੁਹਾਨੂੰ ਬਹੁਤ ਭਲਾ ਦੇਖਦੇ ਹਾਂ (79) ਉਸਨੇ ਕਿਹਾ ਕਿ ਅੱਲਾਹ ਦੀ ਸ਼ਰਣ ਅਸੀਂ ਉਸ ਤੋਂ ਬਿਨਾ ਕਿਸੇ ਨੂੰ ਨਹੀਂ ਪਕੜਨਾ ਜਿਸ ਪਾਸੋਂ ਅਸੀਂ ਸਮਾਨ ਬਰਾਮਦ ਕੀਤਾ ਹੈ। ਇਸ ਅਵਸਥਾ ਵਿਚ ਅਸੀਂ ਜ਼ਰੂਰ ਜ਼ਾਲਿਮ ਕਹਾਵਾਂਗੇ। (80) ਜਦੋਂ ਉਹ ਉਸ ਤੋਂ ਨਿਰਾਸ਼ ਹੋ ਗਏ ਤਾਂ ਉਹ ਅਲੱਗ ਬੈਠ ਕੇ ਸਲਾਹ ਕਰਨ ਲੱਗੇ। ਉਨ੍ਹਾਂ ਵਿਚੋਂ ਵੱਡੇ ਨੇ ਆਖਿਆ ਕਿ ਕੀ ਤੁਹਾਨੂੰ ਪਤਾ ਨਹੀਂ ਕਿ ਤੁਹਾਡੇ ਪਿਤਾ ਨੇ ਅੱਲਾਹ ਦੀ ਸਹੁੰ ਦੇ ਕੇ ਪੱਕਾ ਵਚਨ ਲਿਆ ਸੀ ਅਤੇ ਇਸ ਤੋਂ ਪਹਿਲਾਂ ਯੂਸਫ ਦੇ ਮਾਮਲੇ ਵਿਚ ਤੁਸੀਂ ਅਜਿਹਾ ਜ਼ੁਲਮ ਕਰ ਚੁੱਕੇ ਹੋ। ਉਹ ਵੀ ਤੁਹਾਨੂੰ ਪਤਾ ਹੈ। ਇਸ ਲਈ ਮੈਂ ਇਸ ਜਗ੍ਹਾ ਤੋਂ ਕਦੇ ਨਹੀਂ ਜਾਵਾਂਗਾ, ਜਦੋਂ ਤੱਕ ਮੇਰਾ ਪਿਤਾ ਮੈਨੂੰ ਆਗਿਆ ਨਾ ਦੇਵੇ। ਜਾਂ ਅੱਲਾਹ ਕੋਈ ਫੈਸਲਾ ਨਾ ਕਰ ਦੇਵੇ। ਉਹ ਸਭ ਤੋਂ ਵੱਡਾ ਫੈਸਲਾ ਕਰਨ ਵਾਲਾ ਹੈ। (81) ਤੁਸੀਂ ਲੋਕ ਆਪਣੇ ਪਿਤਾ ਦੇ ਕੋਲ ਜਾਉ। ਕਹੋ ਕਿ ਹੇ ਸਾਡੇ ਪਿਤਾ! ਤੁਹਾਡੇ ਪੁੱਤਰ ਨੇ ਚੋਰੀ ਕੀਤੀ ਅਤੇ ਅਸੀਂ ਉਹ ਗੱਲ ਹੀ ਕਰ ਰਹੇ ਹਾਂ ਜੋ ਸਾਨੂੰ ਪਤਾ ਲੱਗੀ ਅਤੇ ਅਸੀਂ ਗੁਪਤ ਰਹੱਸ ਦੇ ਜਾਣੂ ਨਹੀਂ। (82) ਅਤੇ ਤੁਸੀਂ ਉਸ ਸ਼ਹਿਰ ਦੇ ਲੋਕਾਂ ਨੂੰ ਪੁੱਛ ਲਵੋ, ਜਿਥੇ ਅਸੀਂ ਸੀ। ਉਸ ਕਾਫ਼ਲੇ ਨੂੰ ਵੀ ਪੁੱਛ ਲਵੋ, ਜਿਸ ਨਾਲ ਅਸੀਂ ਆਏ ਹਾਂ। ਅਸੀਂ ਪੂਰਨ ਤੌਰ ਤੇ ਸੱਚੇ ਹਾਂ।

(83) ਪਿਤਾ ਨੇ ਕਿਹਾ, ਸਗੋਂ ਤੁਸੀਂ ਆਪਣੇ ਮਨੋਂ ਇੱਕ ਗੱਲ ਬਣਾ ਲਈ ਹੈ। ਇਸ ਲਈ ਮੈਂ ਧੀਰਜ ਰੱਖਾਂਗਾ। ਆਸ ਹੈ ਕਿ ਅੱਲਾਹ ਉਨ੍ਹਾਂ ਸਾਰਿਆਂ ਨੂੰ ਮੇਰੇ ਕੋਲ ਲੈ ਆਏਗਾ। ਉਹ ਸਭ ਕੁਝ ਜਾਨਣ ਵਾਲਾ ਹੈ। (84) ਅਤੇ ਉਸ ਨੇ ਮੂੰਹ ਫੇਰ ਲਿਆ ਅਤੇ ਆਖਿਆ, ਹਾਏ ਯੂਸਫ! ਅਤੇ ਦੁੱਖ ਨਾਲ ਉਸ ਦੀਆਂ ਅੱਖਾਂ ਚਿੱਟੀਆਂ ਹੋ ਗਈਆਂ। ਉਹ ਘੁੱਟਿਆ ਘੁੱਟਿਆ ਰਹਿਣ ਲੱਗ ਪਿਆ। (85) ਉਨ੍ਹਾਂ ਨੇ ਕਿਹਾ ਅੱਲਾਹ ਦੀ ਕਸਮ ਤੁਸੀ ਯੂਸਫ ਦੀ ਹੀ ਯਾਦ ਵਿਚ ਹੀ ਰਹੋਗੇ। ਇਥੋਂ ਤੱਕ ਕਿ ਆਪਣੇ ਆਪ ਨੂੰ ਖ਼ਤਮ ਕਰ ਲਵੋ ਜਾਂ ਮੌਤ ਨੂੰ ਪ੍ਰਾਪਤ ਨਾ ਹੋ ਜਾਵੋ। (86) ਉਸ ਨੇ ਕਿਹਾ ਮੈਂ ਅਪਣੇ ਕਸ਼ਟ ਅਤੇ ਪੀੜਾ ਦੀ ਸ਼ਿਕਾਇਤ ਸਿਰਫ਼ ਅੱਲਾਹ ਕੋਲ ਹੀ ਕਰਦਾਂ ਹਾਂ, ਅਤੇ ਅੱਲਾਹ ਵੱਲੋਂ ਉਹ ਗੱਲਾਂ ਜਾਣਦਾ ਹਾਂ, ਜਿਹੜੀਆਂ ਤੁਸੀਂ ਨਹੀਂ ਜਾਣਦੇ (87) ਹੇ ਮੇਰੇ ਪੁੱਤਰੋ! ਜਾਉ, ਯੂਸਫ ਅਤੇ ਉਸ ਦੇ ਭਰਾ ਦੀ ਤਲਾਸ਼ ਕਰੋ

ਅਤੇ ਅੱਲਾਹ ਦੀ ਦਿਆਲਤਾ ਤੋਂ ਨਿਰਾਸ਼ ਨਾ ਹੋਵੋ। ਅੱਲਾਹ ਦੀ ਰਹਿਮਤ ਤੋਂ ਸਿਰਫ਼ ਉਸ ਦੇ ਇਨਕਾਰੀ ਹੀ ਨਿਰਾਸ਼ ਹੁੰਦੇ ਹਨ।

(88) ਫਿਰ ਜਦੋਂ ਉਹ ਯੂਸਫ ਦੇ ਕੋਲ ਪਹੁੰਚੇ ਤਾਂ ਉਨ੍ਹਾਂ ਨੇ ਕਿਹਾ ਹੇ ਅਜ਼ੀਜ਼! (ਰਾਜਾ) ਸਾਨੂੰ ਅਤੇ ਸਾਡੇ ਘਰ ਵਾਲਿਆਂ ਨੂੰ ਬਹੁਤ ਦੁੱਖ ਪਹੁੰਚ ਰਿਹਾ ਹੈ ਅਤੇ ਅਸੀਂ ਥੋੜ੍ਹੀ ਪੂੰਜੀ ਲੈ ਕੇ ਆਏ ਹਾਂ। ਤੁਸੀਂ ਸਾਨੂੰ ਪੂਰਾ ਅਨਾਜ ਦੇ ਦੇਵੋ ਅਤੇ ਸਾਨੂੰ ਦਾਨ ਵੀ ਦੇਵੋ। ਬੇਸ਼ੱਕ ਅੱਲਾਹ ਦਾਨ ਕਰਨ ਵਾਲਿਆਂ ਨੂੰ ਉਸ ਦਾ ਫ਼ਲ ਦਿੰਦਾ ਹੈ। (89) ਉਨ੍ਹਾਂ ਨੇ ਕਿਹਾ ਕੀ ਤੁਹਾਨੂੰ ਪਤਾ ਹੈ ਕਿ ਤੁਸੀਂ ਯੂਸਫ ਅਤੇ ਉਸ ਦੇ ਭਰਾ ਦੇ ਨਾਲ ਕੀ ਕੀਤਾ ਜਦੋਂ ਤੁਹਾਨੂੰ ਸਮਝ ਨਹੀਂ ਸੀ। (90) ਉਨ੍ਹਾਂ ਨੇ ਕਿਹਾ, ਕੀ ਅਸਲ ਵਿਚ ਤੁਸੀਂ ਹੀਂ ਯੂਸਫ ਹੋ। ਉਸ ਨੇ ਕਿਹਾ ਹਾਂ, ਮੈਂ ਯੂਸਫ ਹਾਂ ਅਤੇ ਇਹ ਮੇਰਾ ਭਰਾ ਹੈ। ਅੱਲਾਹ ਨੇ ਸਾਡੇ ਉੱਪਰਖ਼ ਕਿਰਪਾ ਕੀਤੀ। ਜਿਹੜਾ ਬੰਦਾ ਅੱਲਾਹ ਤੋਂ ਡਰਦਾ ਅਤੇ ਧੀਰਜ ਰੱਖਦਾ ਹੈ ਤਾਂ ਅੱਲਾਹ ਨੇਕ ਕਰਮ ਕਰਨ ਵਾਲਿਆਂ ਦਾ ਫ਼ਲ ਖ਼ਤਮ ਨਹੀਂ ਕਰਦਾ।

(91) ਭਰਾਵਾਂ ਨੇ ਕਿਹਾ, ਅੱਲਾਹ ਦੀ ਕਸਮ ਅੱਲਾਹ ਨੇ ਤੁਹਾਨੂੰ ਸਾਡੇ ਉੱਪਰ ਉੱਤਮਤਾ ਬਖਸ਼ੀ ਹੈ। ਕੋਈ ਸ਼ੱਕ ਨਹੀਂ ਅਸੀਂ ਹੀ ਮਾੜੇ ਰਾਹ ਉੱਪਰ ਸੀ। (92) ਯੂਸਫ ਨੇ ਕਿਹਾ, ਅੱਜ ਤੁਹਾਡੇ ਉੱਪਰ ਕੋਈ ਦੋਸ਼ ਨਹੀਂ। ਅੱਲਾਹ ਤੁਹਾਨੂੰ ਮੁਆਫ਼ ਕਰੇ, ਉਹ ਸਭ ਕਿਰਪਾਲੂਆਂ ਤੋਂ ਵੱਡਾ ਕਿਰਪਾਲੂ ਹੈ। (93) ਤੁਸੀਂ ਮੇਰਾ ਇਹ ਕੁੜਤਾ ਲੈ ਜਾਓ ਅਤੇ ਇਸ ਨੂੰ ਮੇਰੇ ਪਿਤਾ ਦੇ ਮੂੰਹ ਉੱਪਰ ਫੇਰ ਦਿਉ ਉਸ ਦੀ ਰੌਸ਼ਨੀ ਵਾਪਿਸ ਆ ਜਾਵੇਗੀ ਅਤੇ ਤੁਸੀਂ ਆਪਣੇ ਘਰ ਵਾਲਿਆਂ ਨਾਲ ਮੇਰੇ ਕੋਲ ਆ ਜਾਉ।

(94) ਅਤੇ ਜਦੋਂ ਭਾਈਆਂ ਦਾ ਕਾਫਲਾ ਮਿਸਰ ਤੋਂ ਵਾਪਿਸ ਚੱਲਿਆ ਤਾਂ ਉਸ ਦੇ ਪਿਤਾ ਨੇ ਕਿਨਾਨ ਵਿਚ ਕਿਹਾ ਕਿ ਜੇਕਰ ਤੁਸੀਂ ਮੈਨੂੰ ਬੁੱਢਾਪੇ ਵਿਚ ਝੱਲੀਆਂ ਗੱਲਾਂ ਕਰਨ ਵਾਲਾ ਨਾ ਸਮਝੋ ਤਾਂ ਮੈਂ ਯੂਸਫ ਦੀ ਖ਼ੁਸ਼ਬੂ ਪਾ ਰਿਹਾ ਹਾਂ। (95) ਲੋਕਾਂ ਨੇ ਕਿਹਾ, ਅੱਲਾਹ ਦੀ ਸਹੁੰ, ਆਪ ਤਾਂ ਅਜੇ ਤੱਕ ਆਪਣੇ ਪੁਰਾਣੇ ਭਰਮਾਂ ਵਿਚ ਡੁੱਬੇ ਹੋ। (96) ਤਾਂ ਜਦੋਂ ਖ਼ੁਸ਼ਖ਼ਬਰੀ ਦੇਣ ਵਾਲਾ ਆਇਆ ਤਾਂ ਉਸ ਨੇ ਕੁੜਤਾ ਯਾਕੂਬ ਦੇ ਮੂੰਹ ਉੱਪਰ ਪਾ ਦਿੱਤਾ। ਅਤੇ ਉਸ ਦੀ ਰੌਸ਼ਨੀ ਵਾਪਿਸ ਆ ਗਈ। ਉਸ ਨੇ ਆਖਿਆ ਕੀ ਮੈਂ ਤੁਹਾਨੂੰ ਕਿਹਾ ਨਹੀਂ ਕਰਦਾ ਸੀ ਕਿ ਮੈਂ ਅੱਲਾਹ ਵੱਲੋਂ ਉਹ ਗੱਲਾਂ

ਜਾਣਦਾ ਹਾਂ ਜੋ ਤੁਸੀਂ ਨਹੀਂ ਜਾਣਦੇ। (97) ਯੂਸਫ ਦੇ ਭਰਾਵਾਂ ਨੇ ਕਿਹਾ ਹੇ ਸਾਡੇ ਪਿਤਾ! ਸਾਡੇ ਪਾਪਾਂ ਦੀ ਮੁਆਫ਼ੀ ਲਈ ਬੇਨਤੀ ਕਰੋ। ਕੋਈ ਸ਼ੱਕ ਨਹੀਂ ਅਸੀਂ ਅਪਰਾਧੀ ਸੀ। (98) ਯਾਕੂਬ ਨੇ ਆਖਿਆ ਮੈਂ ਆਪਣੇ ਰੱਬ ਕੋਲ ਤੁਹਾਡੇ ਲਈ ਮੁਆਫ਼ੀ ਵਾਸਤੇ ਬੇਨਤੀ ਕਰਾਂਗਾ। ਕੋਈ ਸ਼ੱਕ ਨਹੀਂ ਉਹ ਮੁਆਫ਼ ਕਰਨ ਵਾਲਾ ਅਤੇ ਰਹਿਮ ਕਰਨ ਵਾਲਾ ਹੈ।

(99) ਜਦੋਂ ਸਾਰੇ ਯੂਸਫ ਦੇ ਕੋਲ ਪਹੁੰਚੇ ਤਾਂ ਉਸ ਨੇ ਆਪਣੇ ਮਾਤਾ ਪਿਤਾ ਨੂੰ ਆਪਣੇ ਕੋਲ ਬਿਠਾਇਆ ਅਤੇ ਕਿਹਾ ਕਿ ਮਿਸਰ ਵਿਚ ਅੱਲਾਹ ਦੀ ਕਿਰਪਾ ਨਾਲ ਸ਼ਾਂਤੀ ਪੂਰਵਕ ਰਹੋ। (100) ਅਤੇ ਉਸ ਨੇ ਆਪਣੇ ਮਾਤਾ ਪਿਤਾ ਨੂੰ ਸਿੰਘਾਸਨ ਤੇ ਬਿਠਾਇਆ ਅਤੇ ਸਾਰੇ ਉਸ ਲਈ ਸਿਜਦੇ ਵਿਚ ਝੁੱਕ ਗਏ। ਅਤੇ ਯੂਸਫ ਨੇ ਕਿਹਾ ਕਿ ਹੇ ਅੱਬਾ ਜਾਨ! ਇਹ ਹੈ ਮੇਰੇ ਸੁਪਨੇ ਦਾ ਅਰਥ ਜਿਹੜਾ ਮੈਂ ਪਹਿਲਾਂ ਦੇਖਿਆ ਸੀ। ਮੇਰੇ ਰੱਬ ਨੇ ਉਸ ਨੂੰ ਸੱਚਾ ਕਰ ਦਿੱਤਾ ਹੈ। ਉਸ ਨੇ ਮੇਰੇ ਉੱਪਰ ਰਹਿਮਤ ਕੀਤੀ ਮੈਨੂੰ ਬੰਦੀਖਾਨੇ ਤੋਂ ਅਜ਼ਾਦ ਕਰਵਾਇਆ ਅਤੇ ਤੁਹਾਨੂੰ ਸਭ ਨੂੰ ਪਿੰਡ ਚੋਂ ਏਥੇ ਲੈ ਆਇਆ। (ਉਹ ਵੀ) ਇਸ ਤੋਂ ਬਾਅਦ ਕਿ ਸ਼ੈਤਾਨ ਨੇ ਮੇਰੇ ਅਤੇ ਮੇਰੇ ਭਰਾਵਾਂ ਦੇ ਵਿਚ ਕਲੇਸ਼ ਪਾ ਦਿੱਤਾ ਸੀ। ਬੇਸ਼ੱਕ ਮੇਰਾ ਰੱਬ ਜੋ ਕੁਝ ਚਾਹੁੰਦਾ ਹੈ ਉਹ ਉਸ ਲਈ ਚੰਗੀ ਜੁਗਤੀ ਘੜ ਦਿੰਦਾ ਹੈ। ਉਹ ਜਾਣਨ ਵਾਲਾ ਬਿਬੇਕ ਵਾਲਾ ਹੈ।

(101) ਹੇ ਮੇਰੇ ਪਾਲਣਹਾਰ! ਤੂੰ ਮੈਨੂੰ ਸੱਤਾ ਵਿੱਚੋਂ ਹਿੱਸਾ ਦਿੱਤਾ ਅਤੇ ਮੈਨੂੰ ਗੱਲਾਂ ਦਾ ਅਰਥ ਜਾਣਨਾ ਸਿਖਾਇਆ। ਹੇ ਅਕਾਸ਼ਾਂ ਅਤੇ ਧਰਤੀ ਦੇ ਰਚਨਹਾਰ! ਤੂੰ ਦੁਨੀਆ ਅਤੇ ਆਖ਼ਰਤ ਵਿਚ ਮੇਰਾ ਕਾਰਜ ਸਵਾਰਨ ਵਾਲਾ ਹੈ, ਮੈਨੂੰ ਆਗਿਆਕਾਰੀ ਦੀ ਦਸ਼ਾ ਵਿਚ ਮੌਤ ਦੇਵੀ ਅਤੇ ਮੈਨੂੰ ਚੰਗੇ ਉਪਾਸਕਾਂ ਵਿਚ ਸ਼ਾਮਿਲ ਕਰ ਲੈ। (102) ਇਹ ਗੁਪਤ ਸੂਚਨਾਵਾਂ ਵਿਚੋਂ ਹੈ। ਜੋ ਅਸੀਂ ਤੁਹਾਡੇ ਉੱਪਰ ਵਹੀ ਕਰ ਰਹੇ ਹਾਂ ਅਤੇ ਤੁਸੀਂ ਉਸ ਸਮੇਂ ਉਨ੍ਹਾਂ ਦੇ ਕੋਲ ਹਾਜ਼ਿਰ ਨਹੀਂ ਸੀ, ਜਦੋਂ ਯੂਸਫ ਦੇ ਭਰਾਵਾਂ ਨੇ ਆਪਣਾ ਇਰਾਦਾ ਪੱਕਾ ਕੀਤਾ ਅਤੇ ਉਹ ਸਾਜਿਸ਼ ਕਰ ਰਹੇ ਸਨ। (103) ਅਤੇ ਤੁਸੀਂ ਕਿੰਨਾਂ ਵੀ ਚਾਹੋ ਜ਼ਿਆਦਾਤਰ ਲੋਕ ਈਮਾਨ ਲਿਆਉਣ ਵਾਲੇ ਨਹੀਂ। (104) ਅਤੇ ਤੁਸੀਂ ਇਸ ਲਈ ਉਨ੍ਹਾਂ ਤੋਂ ਕੋਈ ਮੁਆਵਜ਼ਾ ਨਹੀਂ ਮੰਗਦੇ। ਇਹ ਤਾਂ ਸਾਰੇ ਸੰਸਾਰ ਵਾਲਿਆਂ ਲਈ ਸਿਰਫ਼ ਇੱਕ ਉਪਦੇਸ਼ ਹੈ।

(105) ਅਤੇ ਆਕਾਸ਼ਾਂ ਤੇ ਧਰਤੀ ਵਿਚ ਕਿੰਨੀਆਂ ਹੀਂ ਨਿਸ਼ਾਨੀਆਂ ਹਨ। ਜਿਨ੍ਹਾਂ ਕੋਲੋਂ ਉਹ ਗੁਜ਼ਰਦੇ ਰਹਿੰਦੇ ਹਨ, ਪਰ ਉਹ ਉਨ੍ਹਾਂ ਉੱਪਰ ਧਿਆਨ ਨਹੀਂ

ਦਿੰਦੇ। (106) ਅਤੇ ਜ਼ਿਆਦਾਤਰ ਲੋਕ ਜਿਹੜੇ ਅੱਲਾਹ ਨੂੰ ਮੰਨਦੇ ਹਨ ਉਹ ਉਸ ਦੇ ਨਾਲ ਦੂਸਰਿਆਂ ਨੂੰ ਵੀ ਸ਼ਰੀਕ ਠਹਿਰਾਉਂਦੇ ਹਨ। (107) ਕੀ ਇਹ ਲੋਕ ਇਸ ਗੱਲ ਤੇ ਰਾਜ਼ੀ ਹਨ ਕਿ ਉਨ੍ਹਾਂ ਉੱਪਰ ਅੱਲਾਹ ਦੀ ਦੁੱਖ-ਦਾਈ ਆਫ਼ਤ ਆ ਪਵੇ ਜਾਂ ਅਚਾਨਕ ਉਨ੍ਹਾਂ ਉੱਪਰ ਪਰਲੋ ਆ ਜਾਵੇ ਅਤੇ ਉਹ ਉਸ ਤੋਂ ਅਗਿਆਤ ਹੋਣ। (108) ਆਖੋ ਕਿ ਇਹ ਮੇਰਾ ਰਾਹ ਹੈ। ਮੈਂ ਸਪੱਸ਼ਟ ਗਿਆਨ ਦੇ ਨਾਲ ਅੱਲਾਹ ਵੱਲ ਸੱਦਦਾ ਹਾਂ, ਮੈਂ ਵੀ ਅਤੇ ਉਹ ਲੋਕ ਵੀ ਜਿਨ੍ਹਾਂ ਨੇ ਮੇਰਾ ਪਾਲਣ ਕੀਤਾ ਹੈ। ਅਤੇ ਅੱਲਾਹ ਪਵਿੱਤਰ ਹੈ ਅਤੇ ਮੈਂ ਸ਼ਰੀਕ ਮੰਨਣ ਵਾਲਿਆਂ ਵਿਚੋਂ ਨਹੀਂ।

(109) ਅਤੇ ਅਸੀਂ ਤੁਹਾਡੇ ਤੋਂ ਪਹਿਲਾਂ ਵੱਖ-ਵੱਖ ਬਸਤੀਆਂ ਵਿਚ ਜਿੰਨ੍ਹੇ ਰਸੂਲ ਭੇਜੇ, (ਉਹ) ਸਾਰੇ ਮਨੁੱਖ ਹੀ ਸਨ। ਅਸੀਂ ਉਨ੍ਹਾਂ ਵੱਲ ਸੰਦੇਸ਼ ਭੇਜਦੇ ਸੀ। ਕੀ ਇਹ ਲੋਕ ਧਰਤੀ ਉੱਪਰ ਚੱਲੇ ਫਿਰੇ ਨਹੀਂ ਕਿ ਸਮਝਦੇ ਕਿ ਉਨ੍ਹਾਂ ਲੋਕਾਂ ਦਾ ਅੰਤ ਕੀ ਹੋਇਆ ਜਿਹੜੇ ਇਨ੍ਹਾਂ ਤੋਂ ਪਹਿਲਾਂ ਸਨ। ਅਤੇ ਆਖ਼ਿਰਤ ਦਾ ਘਰ ਉਨ੍ਹਾਂ ਲਈ ਵਧੀਆ ਹੈ, ਜਿਹੜੇ ਡਰਦੇ ਹਨ। ਕੀ ਤੁਸੀਂ ਨਹੀਂ ਸਮਝਦੇ। (110) ਇੱਥੋਂ ਤੱਕ ਕਿ ਜਦੋਂ ਰਸੂਲ ਉਦਾਸ ਹੋ ਗਏ ਅਤੇ ਵਿਚਾਰ ਕਰਨ ਲੱਗੇ ਕਿ ਸ਼ਾਇਦ ਉਨ੍ਹਾਂ ਨੂੰ ਝੂਠ ਕਿਹਾ ਗਿਆ ਸੀ, ਤਾਂ ਉਨ੍ਹਾਂ ਨੂੰ ਸਾਡੀ ਸਹਾਇਤਾ ਮਿਲ ਗਈ। ਫਿਰ ਮੁਕਤੀ ਮਿਲੀ (ਉਸ ਨੂੰ) ਜਿਸ ਨੂੰ ਅਸੀਂ ਚਾਹਿਆ। ਅਤੇ ਪਾਪੀ ਲੋਕਾਂ ਤੋਂ ਸਾਡੀ ਆਫ਼ਤ ਨੂੰ ਟਾਲਿਆ ਨਹੀਂ ਜਾ ਸਕਦਾ। (111) ਇਨ੍ਹਾਂ ਸੱਚੀਆਂ ਸਾਖੀਆਂ ਵਿਚ ਬੁੱਧੀ ਰੱਖਣ ਵਾਲਿਆਂ ਲਈ ਬੜੀ ਸਿੱਖਿਆ ਹੈ। ਇਹ ਕੋਈ ਘੜੀਆਂ ਹੋਈਆਂ ਗੱਲਾਂ ਨਹੀਂ ਬਲਕਿ ਪੁਸ਼ਟੀ ਹਨ ਉਨ੍ਹਾਂ ਦੀ (ਤੌਰੇਤ ਅਤੇ ਇੰਜੀਲ) ਜੋ ਇਸ ਤੋਂ ਪਹਿਲਾਂ ਮੌਜੂਦ ਸਨ। ਅਤੇ ਵਿਆਖਿਆ ਹੈ ਅਤੇ ਮਾਰਗ ਦਰਸ਼ਨ ਅਤੇ ਰਹਿਮਤ ਹੈ ਈਮਾਨ ਵਾਲਿਆਂ ਲਈ।

# 13 ਸੂਰਤ ਅਰ ਰਾਅਦ

## ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਅਲਿਫ.ਲਾਮ.ਮੀਮ.ਰਾਅ., ਇਹ ਅੱਲਾਹ ਕਿਤਾਬ ਦੀਆਂ ਆਇਤਾਂ ਹਨ ਅਤੇ ਜਿਹੜਾ ਕੁਝ ਤੁਹਾਡੇ ਉੱਪਰ ਤੁਹਾਡੇ ਰੱਬ ਵੱਲੋਂ ਉਤਰਿਆ ਹੈ ਉਹ ਸੱਚ ਹੈ।

ਪਰੰਤੂ ਜ਼ਿਆਦਾਤਰ ਲੋਕ ਨਹੀਂ ਮੰਨਦੇ। (2) ਅੱਲਾਹ ਹੀ ਹੈ ਜਿਸ ਨੇ ਬਿਨਾ ਅਜਿਹੇ ਥੰਮਾ ਦੇ ਜਿਹੜੇ ਤੁਹਾਨੂੰ ਦਿਖਾਈ ਦਿੰਦੇ ਹਨ ਅਤੇ ਅਕਾਸ਼ ਨੂੰ ਉੱਚਾ ਕੀਤਾ। ਫਿਰ ਉਹ ਆਪਣੇ ਆਸਣ ਉੱਪਰ ਬਿਰਾਜਮਾਨ ਹੋਇਆ। ਉਸ ਨੇ ਸੂਰਜ ਅਤੇ ਚੰਨ ਨੂੰ ਇੱਕ ਨਿਯਮ ਦੇ ਵਿਚ ਬੰਨ੍ਹਿਆ। (ਇਸ ਨਹੀਂ) ਹਰੇਕ ਆਪਣੇ ਆਪਣੇ ਨਿਯਤ ਸਮੇ ਅਨੁਸਾਰ ਚਲਦੇ ਹਨ। ਅੱਲਾਹ ਹੀ ਹਰੇਕ ਕਾਰਜ ਦੀ ਵਿਵਸਥਾ ਕਰਦਾ ਹੈ। ਉਹ ਨਿਸ਼ਾਨੀਆਂ ਨੂੰ ਸਪੱਸ਼ਟ ਰੂਪ ਨਾਲ ਵਰਣਨ ਕਰਦਾ ਹੈ, ਤਾਂ ਕਿ ਤੁਸੀ ਆਪਣੇ ਰੱਬ ਦੀ ਮਿਲਣੀ ਦਾ ਵਿਸ਼ਵਾਸ਼ ਕਰੋ।

(3) ਅਤੇ ਉਹ ਹੀ ਹੈ ਜਿਸ ਨੇ ਧਰਤੀ ਨੂੰ ਫੈਲਾਇਆ। ਇਸ ਵਿਚ ਪਹਾੜ ਤੇ ਦਰਿਆ ਸਥਾਪਿਤ ਕੀਤੇ, ਅਤੇ ਹਰੇਕ ਪ੍ਰਕਾਰ ਦੇ ਫ਼ਲਾਂ ਦੇ ਜੋੜੇ ਇਸ ਵਿਚ ਪੈਦਾ ਕੀਤੇ। ਉਹ ਰਾਤ ਨੂੰ ਦਿਨ ਉੱਪਰ ਵਿਛਾ ਦਿੰਦਾ ਹੈ, ਬੇਸ਼ੱਕ ਇਨ੍ਹਾਂ ਚੀਜ਼ਾਂ ਵਿਚ ਉਨ੍ਹਾਂ ਲੋਕਾਂ ਲਈ ਨਿਸ਼ਾਨੀਆਂ ਹਨ ਜਿਹੜੇ ਚਿੰਤਨ ਕਰਨ।

(4) ਅਤੇ ਧਰਤੀ ਉੱਪਰ ਨੇੜੇ-ਨੇੜੇ ਵਖਰੇ-ਵਖਰੇ ਭੂ-ਭਾਗ ਹਨ। ਅੰਗੂਰਾਂ ਦੇ ਬਾਗ਼ ਤੇ ਖੇਤ ਹਨ, ਖਜੂਰਾਂ ਹਨ। ਇਨ੍ਹਾਂ ਵਿਚੋਂ ਕੁਝ ਇਕੱਲੇ ਹਨ ਅਤੇ ਕੁਝ ਦੂਹਰੇ। ਸਾਰੇ ਇੱਕੋ ਹੀ ਪਾਣੀ ਨਾਲ ਸਿੰਜੇ ਜਾਂਦੇ ਹਨ। ਅਸੀਂ ਇੱਕ ਨੂੰ ਦੂਜੇ ਉੱਪਰ ਉਪਜ ਵਿਚ ਉੱਤਮਤਾ ਬਖ਼ਸ਼ਦੇ ਹਾਂ, ਬੇਸ਼ੱਕ ਇਨ੍ਹਾਂ ਚੀਜ਼ਾਂ ਵਿਚ ਉਨ੍ਹਾਂ ਲੋਕਾਂ ਲਈ ਨਿਸ਼ਾਨੀਆਂ ਹਨ, ਜਿਹੜੇ ਚਿੰਤਨ ਕਰਨ।

(5) ਅਤੇ ਜੇਕਰ ਤੁਸੀਂ ਹੈਰਾਨੀ ਪ੍ਰਗਟ ਕਰੋ ਤਾਂ ਉਨ੍ਹਾਂ ਦਾ ਹੈਰਾਨੀਜਨਕ ਇਹ ਕਹਿਣਾ ਹੈ, ਕਿ ਜਦੋਂ ਉਹ ਮਿੱਟੀ ਹੋ ਜਾਣਗੇ, ਤਾਂ ਕੀ ਅਸੀਂ ਨਵੇਂ ਸਿਰੇ ਤੋਂ ਪੈਦਾ ਕੀਤੇ ਜਾਵਾਂਗੇ। ਇਹ ਉਹ ਲੋਕ ਹਨ ਜਿਨ੍ਹਾਂ ਨੇ ਅਪਣੇ ਰੱਬ ਤੋਂ ਇਨਕਾਰ ਕੀਤਾ। ਇਹ ਉਹ ਲੋਕ ਹਨ ਜਿਨ੍ਹਾਂ ਦੇ ਗਲਿਆਂ ਵਿਚ ਪਟੇ ਪਾਏ ਹੋਏ ਹਨ। ਇਹ ਅੱਗ ਵਿਚ ਪੈਣ ਵਾਲੇ ਲੋਕ ਹਨ ਅਤੇ ਇਸ ਵਿਚ ਹਮੇਸ਼ਾ ਰਹਿਣਗੇ।

(6) ਉਹ ਨੇਕੀ ਤੋਂ ਪਹਿਲਾਂ ਬੁਰਾਈ ਲਈ ਕਾਹਲੀ ਕਰ ਰਹੇ ਹਨ। ਹਾਲਾਂਕਿ ਇਸ ਤੋਂ ਪਹਿਲਾਂ ਪ੍ਰਮਾਣ ਆ ਚੁੱਕੇ ਹਨ। ਤੁਹਾਡਾ ਪਾਲਣਹਾਰ ਲੋਕਾਂ ਦੇ ਜ਼ੁਲਮਾਂ ਦੇ ਬਾਵਜੂਦ ਉਨ੍ਹਾਂ ਨੂੰ ਮੁਆਫ਼ ਕਰਨ ਵਾਲਾ ਹੈ। ਕੋਈ ਸ਼ੱਕ ਨਹੀਂ ਤੁਹਾਡਾ ਰੱਬ ਸਖ਼ਤ ਦੰਡ ਦੇਣ ਵਾਲਾ ਹੈ।

(7) ਅਤੇ ਜਿਨ੍ਹਾਂ ਲੋਕਾਂ ਨੇ ਇਨਕਾਰ ਕੀਤਾ ਉਹ ਕਹਿੰਦੇ ਹਨ ਕਿ ਇਸ ਬੰਦੇ ਲਈ ਇਸ ਦੇ ਰੱਬ ਵੱਲੋਂ ਕੋਈ ਨਿਸ਼ਾਨੀ ਕਿਉਂ ਨਹੀਂ ਆਈ। ਤੁਸੀਂ ਤਾਂ ਸਿਰਫ਼ ਸਾਵਧਾਨ ਕਰਨ ਵਾਲੇ ਹੋ, ਅਤੇ ਹਰੇਕ ਕੌਮ ਲਈ ਇੱਕ ਮਾਰਗ ਦਰਸ਼ਕ ਹੈ।

(8) ਅੱਲਾਹ ਹਰੇਕ ਮਾਦਾ ਦੇ ਗਰਭ ਨੂੰ ਜਾਣਦਾ ਹੈ, ਅਤੇ ਉਸ ਨੂੰ ਵੀ ਜਿਹੜਾ ਗਰਭ ਵਿਚ ਘਟਦਾ ਅਤੇ ਵਧਦਾ ਹੈ। ਹਰੇਕ ਚੀਜ਼ ਦਾ ਉਸ ਕੋਲ ਇੱਕ ਪੈਮਾਨਾ ਹੈ। (9) ਅਤੇ ਉਹ ਗੁਪਤ ਅਤੇ ਪ੍ਰਗਟ ਨੂੰ ਵੀ ਜਾਣਨ ਵਾਲਾ ਹੈ। ਉਹ ਸਭ ਤੋਂ ਵੱਡਾ ਸਰਵ ਸ੍ਰੇਸ਼ਟ ਹੈ। (10) ਤੁਹਾਨੂੰ ਕੋਈ ਬੰਦਾ ਹੌਲੀ ਜਿਹੀ ਗੱਲ ਕਹੇ ਤੇ ਜਾਂ ਚੀਕ ਕੇ ਕਹੇ, ਜਿਹੜਾ ਰਾਤ ਨੂੰ ਲੁਕਿਆ ਹੋਇਆ ਹੈ ਅਤੇ ਦਿਨ ਨੂੰ ਚੱਲ ਰਿਹਾ ਹੈ, ਅੱਲਾਹ ਲਈ ਸਾਰੇ ਇੱਕ ਬਰਾਬਰ ਹਨ।

(11) ਹਰ ਇੱਕ ਵਿਅਕਤੀ ਦੇ ਅੱਗੇ ਅਤੇ ਪਿੱਛੇ ਉਸ ਦੇ ਨਿਗਰਾਨ ਹਨ, ਜਿਹੜੇ ਅੱਲਾਹ ਦੇ ਹੁਕਮ ਨਾਲ ਉਸ ਦੀ ਦੇਖ ਭਾਲ ਕਰ ਰਹੇ ਹਨ। ਕੋਈ ਸ਼ੱਕ ਨਹੀਂ ਕਿ ਅੱਲਾਹ ਕਿਸੇ ਕੌਮ ਦੀ ਹਾਲਤ ਨੂੰ ਨਹੀਂ ਬਦਲਦਾ ਜਦੋਂ ਤੱਕ ਉਹ ਅਪਣੇ ਮਨਾਂ ਨੂੰ ਨਾ ਬਦਲ ਲੈਣ। ਜਦੋਂ ਅੱਲਾਹ ਕਿਸੇ ਕੌਮ ਉੱਪਰ ਕੋਈ ਆਫ਼ਤ ਲਿਆਉਣਾ ਚਾਹੁੰਦਾ ਹੈ, ਤਾਂ ਫਿਰ ਉਸ ਨੂੰ ਰੋਕਣ ਦਾ ਕੋਈ ਉਪਾਅ ਨਹੀਂ, ਅੱਲਾਹ ਤੋਂ ਬਿਨਾ ਉਸ ਦੇ ਬਰਾਬਰ ਕੋਈ ਸਹਾਇਕ ਨਹੀਂ।

(12) ਉਹ ਹੀ ਹੈ ਜਿਹੜਾ ਤੁਹਾਨੂੰ ਬਿਜਲੀ ਦਿਖਾਉਂਦਾ ਹੈ, ਜਿਸ ਤੋਂ ਡਰ ਵੀ ਪੈਦਾ ਹੁੰਦਾ ਹੈ ਅਤੇ ਉਮੀਦ ਵੀ, ਅਤੇ ਉਹੀ ਹੈ, ਜਿਹੜਾ ਪਾਣੀ ਦੇ ਭਰੇ ਬੱਦਲ ਉਠਾਉਂਦਾ ਹੈ। (13) ਅਤੇ ਬਿਜਲੀ ਦੀ ਗਰਜ ਵੀ, ਉਸ ਦੀ ਪ੍ਰਸੰਸਾ ਦੇ ਨਾਲ, ਉਸ ਦੀ ਪਵਿੱਤਰਤਾ ਦਾ ਵਰਣਨ ਕਰਦੀ ਹੈ। ਫ਼ਰਿਸ਼ਤੇ ਵੀ ਉਸ ਦੇ ਡਰ ਨਾਲ (ਉਸ ਦੀ ਪਵਿੱਤਰਤਾ ਦਾ ਵਰਨਣ ਕਰਦੇ ਹਨ) ਅਤੇ ਉਹ ਬਿਜਲੀਆਂ ਭੇਜਦਾ ਹੈ। ਜਿਸ ਉੱਪਰ ਚਾਹਵੇ ਡੇਗ ਦਿੰਦਾ ਹੈ। ਅਤੇ ਉਹ ਲੋਕ ਅੱਲਾਹ ਦੇ ਸਬੰਧ ਵਿਚ ਝਗੜਾ ਕਰਦੇ ਹਨ, ਹਾਲਾਂਕਿ ਉਹ ਸਭ ਤੋਂ ਉੱਤਮ ਅਤੇ ਸ਼ਕਤੀਸ਼ਾਲੀ ਹੈ।

(14) ਸੱਚੀ ਪੁਕਾਰ ਸਿਰਫ਼ ਅੱਲਾਹ ਲਈ ਹੀ ਹੈ। ਉਸ ਤੋਂ ਬਿਨਾ ਜਿਸਨੂੰ ਲੋਕ ਪੁਕਾਰਦੇ ਹਨ, ਉਹ, ਉਨ੍ਹਾਂ ਦੀ ਇਸ ਤੋਂ ਜ਼ਿਆਦਾ ਤ੍ਰਿਪਤੀ ਨਹੀਂ ਕਰ ਸਕਦੇ। ਜਿਨ੍ਹਾਂ ਪਾਣੀ ਉਨ੍ਹਾਂ ਬੰਦਿਆਂ ਦੀ ਕਰਦਾ ਹੈ, ਜਿਹੜੇ ਅਪਣੇ ਦੋਵੇਂ ਹੱਥ ਪਾਣੀ ਵੱਲ ਫੈਲਾ ਕੇ ਖੜੇ ਹਨ ਤਾਂ ਕਿ ਉਹ ਉਨ੍ਹਾਂ ਦੇ ਮੂੰਹ ਤੱਕ ਪਹੁੰਚ ਜਾਵੇ। ਪਰ ਉਹ ਉਨ੍ਹਾਂ

ਦੇ ਮੂੰਹਾਂ ਤੱਕ ਪਹੁੰਚਣ ਵਾਲਾ ਨਹੀਂ। ਇਨਕਾਰੀਆਂ ਦੀ ਪੁਕਾਰ ਪੂਰੇ ਤੌਰ ਤੇ ਬੇਫ਼ਾਇਦਾ ਹੈ।

(15) ਅਤੇ ਆਕਾਸ਼ਾਂ ਤੇ ਧਰਤੀ ਵਿਚ ਜਿਹੜਾ ਕੁਝ ਹੈ, ਸਭ ਅੱਲਾਹ ਨੂੰ ਹੀ ਖੁਸ਼ੀ ਨਾਲ ਜਾਂ ਮਜਬੂਰੀ ਨਾਲ ਸਿਜਦਾ ਕਰਦਾ ਹੈ ਅਤੇ ਸਵੇਰੇ ਸ਼ਾਮ ਇਨ੍ਹਾਂ ਦੇ ਪਰਛਾਵੇਂ ਵੀ ਸਿਜਦਾ ਕਰਦੇ ਹਨ। (16) ਆਖੋ, ਆਕਾਸ਼ਾਂ ਅਤੇ ਧਰਤੀ ਦਾ ਰੱਬ ਕੌਣ ਹੈ। ਕਹਿ ਦਿਓ, ਅੱਲਾਹ। ਆਖੋ, ਕੀ ਫਿਰ ਵੀ ਤੁਸੀਂ ਉਸ ਤੋਂ ਬਿਨ੍ਹਾਂ ਅਜਿਹੇ ਮਦਦਗਾਰ ਬਣਾ ਰੱਖੇ ਹਨ ਜਿਹੜੇ ਖੁਦ ਆਪਣੇ ਲਾਭ ਅਤੇ ਹਾਨੀ ਲਈ ਵੀ ਸਮਰਥਾ ਨਹੀਂ ਰੱਖਦੇ। ਆਖੋ, ਕੀ ਅੰਨ੍ਹਾ ਅਤੇ ਸੁਜਾਖਾ ਦੋਵੇਂ ਬਰਾਬਰ ਹੋ ਸਕਦੇ ਹਨ ਜਾਂ ਹਨ੍ਹੇਰਾ ਅਤੇ ਪ੍ਰਕਾਸ਼ ਦੋਵੇਂ ਇਕ ਸਮਾਨ ਹੋ ਜਾਣਗੇ ਕੀ ਉਨ੍ਹਾਂ ਨੇ ਅੱਲਾਹ ਦੇ ਅਜਿਹੇ ਸ਼ਰੀਕ ਮੰਨੇ ਹਨ ਜਿਨ੍ਹਾਂ ਨੇ ਅੱਲਾਹ ਵਾਂਗ ਕੁਝ ਪੈਦਾ ਕੀਤਾ ਹੋਵੇ ਅਤੇ ਕੀ ਇਸ ਸ੍ਰਿਸ਼ਟੀ ਦੀ ਹੋਂਦ ਤੇ ਇਨ੍ਹਾਂ ਨੂੰ ਸੰਦੇਹ ਹੈ?। ਆਖੋ, ਅੱਲਾਹ ਹੀ ਹਰ ਚੀਜ਼ ਨੂੰ ਪੈਦਾ ਕਰਨ ਵਾਲਾ ਹੈ, ਅਤੇ ਉਹ ਇਕੱਲਾ ਹੀ ਸਰਵ ਸ਼ਕਤੀਮਾਨ ਹੈ।

(17) ਅੱਲਾਹ ਨੇ ਆਕਾਸ਼ ਵਿਚੋਂ ਪਾਣੀ ਉਤਾਰਿਆ। ਫਿਰ ਨਾਲੇ ਆਪਣੀ-ਆਪਣੀ ਸਮਰੱਥਾ ਅਨੁਸਾਰ ਵਹਿਣ ਲੱਗੇ। ਫਿਰ ਹੜ੍ਹਾਂ ਨੇ ਉੱਪਰ ਦੀ ਝੱਗ ਨੂੰ ਚੁੱਕ ਲਿਆ ਅਤੇ ਉਸੇ ਪ੍ਰਕਾਰ ਦੀ ਝੱਗ ਉਨ੍ਹਾਂ ਚੀਜ਼ਾਂ ਉੱਪਰ ਵੀ ਆਉਂਦੀ ਹੈ ਜਿਨ੍ਹਾਂ ਨੂੰ ਲੋਕ ਗਹਿਣੇ ਜਾਂ ਸਮਾਨ ਬਣਾਉਣ ਲਈ ਅੱਗ ਵਿਚ ਪਿਘਲਾਉਂਦੇ ਹਨ। ਇਸ ਤਰ੍ਹਾਂ ਅੱਲਾਹ ਸੱਚ ਅਤੇ ਝੂਠ ਦੇ ਪ੍ਰਮਾਣ ਬਿਆਨ ਕਰਦਾ ਹੈ। ਅਖੀਰ ਝੱਗ ਤਾਂ ਸੁੱਕ ਕੇ ਖ਼ਤਮ ਹੋ ਜਾਂਦੀ ਹੈ। ਅਤੇ ਜਿਹੜੀ ਚੀਜ਼ ਮਨੁੱਖਾਂ ਨੂੰ ਲਾਭ ਦੇਣ ਵਾਲੀ ਹੈ ਉਹ ਧਰਤੀ ਉੱਤੇ ਰਹਿ ਜਾਂਦੀ ਹੈ। ਅੱਲਾਹ ਇਸੇ ਤਰ੍ਹਾਂ ਪ੍ਰਮਾਣ ਬਿਆਨ ਰਕਦਾ ਹੈ।

(18) ਜਿਨ੍ਹਾਂ ਲੋਕਾਂ ਨੇ ਆਪਣੇ ਰੱਬ ਦੀ ਪੁਕਾਰ ਨੂੰ ਸਵੀਕਾਰ ਕਰ ਲਿਆ ਉਨ੍ਹਾਂ ਲਈ ਨੇਕੀ ਹੈ ਅਤੇ ਜਿਨ੍ਹਾਂ ਲੋਕਾਂ ਨੇ ਉਸ ਦੀ ਪੁਕਾਰ ਨੂੰ ਨਾ ਮੰਨਿਆਂ ਚਾਹੇ ਉਨ੍ਹਾਂ ਕੋਲ ਧਰਤੀ ਉੱਪਰ ਸਭ ਕੁਝ ਹੈ ਅਤੇ ਉਹ ਇਸ ਸਾਰੇ ਦੇ ਬਰਾਬਰ ਆਪਣੀ ਮੁਕਤੀ ਲਈ ਅਰਪਨ ਕਰ ਦੇਣ। ਉਨ੍ਹਾਂ ਲੋਕਾਂ ਦਾ ਹਿਸਾਬ ਸਖ਼ਤ ਹੀ ਹੋਵੇਗਾ ਅਤੇ ਉਨ੍ਹਾਂ ਲੋਕਾਂ ਦਾ ਟਿਕਾਣਾ ਨਰਕ ਵਿਚ ਹੋਵੇਗਾ। ਇਹ ਕਿਹੋ ਜਿਹਾ ਬੁਰਾ ਟਿਕਾਣਾ ਹੈ।

(19) ਜਿਹੜਾ ਬੰਦਾ ਇਹ ਜਾਣਦਾ ਹੈ ਕਿ ਜਿਹੜਾ ਕੁਝ ਤੁਹਾਡੇ ਰੱਬ ਵੱਲੋਂ ਉਤਾਰਿਆ ਗਿਆ ਹੈ, ਉਹ ਸੱਚ ਹੈ। ਕੀ ਉਹ ਉਸ ਦੇ ਬਰਾਬਰ ਹੋ ਸਕਦਾ ਹੈ ਜਿਹੜਾ ਅੰਨ੍ਹਾ ਹੈ। ਸਿੱਖਿਆ ਤਾਂ ਬੁੱਧੀ ਵਾਲੇ ਲੋਕ ਹੀ ਪ੍ਰਾਪਤ ਕਰਦੇ ਹਨ।

(20) ਉਹ ਲੋਕ ਜਿਹੜੇ ਅੱਲਾਹ ਦੇ ਨਾਂ ਤੇ ਕੀਤੇ ਵਾਅਦਿਆਂ ਨੂੰ ਪੂਰਾ ਕਰਦੇ ਹਨ ਅਤੇ ਉਸ ਨਾਲ ਕੀਤੇ ਵਾਅਦੇ ਨੂੰ ਨਹੀਂ ਤੋੜਦੇ। (21) ਅਤੇ ਜਿਹੜੇ ਉਸ ਨੂੰ ਜੋੜਦੇ ਹਨ ਜਿਸ ਨੂੰ ਅੱਲਾਹ ਨੇ ਜੋੜਨ ਦਾ ਹੁਕਮ ਦਿੱਤਾ ਹੈ, ਉਹ ਆਪਣੇ ਰੱਬ ਤੋਂ ਡਰਦੇ ਹਨ ਅਤੇ ਬੁਰੇ ਹਿਸਾਬ ਦਾ ਭੈਅ ਰੱਖਦੇ ਹਨ। (22) ਅਤੇ ਜਿਨ੍ਹਾਂ ਨੇ ਆਪਣੇ ਰੱਬ ਦੀ ਖੁਸ਼ੀ ਲਈ ਧੀਰਜ ਰੱਖਿਆ, ਨਮਾਜ਼ ਸਥਾਪਿਤ ਕੀਤੀ ਅਤੇ ਸਾਡੇ ਦਿੱਤੇ ਹੋਏ ਵਿਚੋਂ ਗੁਪਤ ਅਤੇ ਖੁੱਲ੍ਹਾ ਖਰਚ ਕੀਤਾ। ਅਤੇ ਜਿਹੜੇ ਬੁਰਾਈ ਨੂੰ ਨੇਕੀ ਨਾਲ ਦੂਰ ਕਰਦੇ ਹਨ। ਉਨ੍ਹਾਂ ਲੋਕਾਂ ਲਈ ਹੀ ਪ੍ਰਲੋਕ ਦਾ ਘਰ ਹੈ। (23) ਹਮੇਸ਼ਾ ਰਹਿਣ ਵਾਲੇ ਬਾਗ਼ ਜਿਨ੍ਹਾਂ ਵਿਚ ਉਹ ਪ੍ਰਵੇਸ਼ ਕਰਨਗੇ ਅਤੇ ਉਹ ਵੀ ਜਿਹੜੇ ਉਸ ਦੇ ਯੋਗ ਬਣੇ, ਉਨ੍ਹਾਂ ਦੇ ਵਡੇਰੇ, ਪਤਨੀਆਂ ਅਤੇ ਉਨ੍ਹਾਂ ਦੀਆਂ ਔਲਾਦਾਂ ਵਿਚੋਂ ਵੀ। ਅਤੇ ਫਰਿਸ਼ਤੇ ਹਰੇਕ ਦਰਵਾਜ਼ੇ ਤੋਂ ਉਨ੍ਹਾਂ ਦੇ ਕੋਲ ਆਉਣਗੇ। (24) ਆਖਣਗੇ, ਤੁਹਾਡੇ ਲਈ ਸਲਾਮਤੀ ਹੋਵੇ, ਉਸ ਧੀਰਜ ਦੇ ਬਦਲੇ ਜਿਹੜਾ ਤੁਸੀਂ ਰੱਖਿਆ। ਤਾਂ ਕਿੰਨਾ ਚੰਗਾ ਹੈ ਇਹ ਪ੍ਰਲੋਕ ਦਾ ਘਰ।

(25) ਅਤੇ ਜਿਹੜੇ ਲੋਕ ਅੱਲਾਹ ਲਈ ਕੀਤੀ ਪ੍ਰਤਿੱਗਿਆ ਨੂੰ ਪੱਕਾ ਕਰਨ ਤੋਂ ਬਾਅਦ ਤੋੜਦੇ ਹਨ ਅਤੇ ਉਸ ਨੂੰ ਕੱਟਦੇ ਹਨ ਜਿਨ੍ਹਾਂ ਨੂੰ ਅੱਲਾਹ ਨੇ ਜੋੜਨ ਦਾ ਹੁਕਮ ਦਿੱਤਾ ਹੈ ਅਤੇ ਧਰਤੀ ਉੱਪਰ ਕਲੇਸ਼ ਕਰਦੇ ਹਨ ਅਜਿਹੇ ਲੋਕਾਂ ਨੂੰ ਲਾਹਣਤ ਹੈ ਅਤੇ ਉਨ੍ਹਾਂ ਲਈ ਬੁਰਾ ਘਰ ਹੈ। (26) ਅੱਲਾਹ ਜਿਸ ਨੂੰ ਚਾਹੁੰਦਾ ਹੈ ਜ਼ਿਆਦਾ ਰਿਜ਼ਕ ਦਿੰਦਾ ਹੈ ਅਤੇ ਜਿਸ ਨੂੰ ਚਾਹੁੰਦਾ ਹੈ ਥੋੜ੍ਹਾ ਦਿੰਦਾ ਹੈ। ਅਤੇ ਉਹ ਸੰਸਾਰਿਕ ਜੀਵਨ ਉੱਪਰ ਖੁਸ਼ ਹਨ। ਅਤੇ ਸੰਸਾਰਿਕ ਜੀਵਨ ਪ੍ਰਲੋਕ ਦੀ ਤੁਲਨਾ ਵਿਚ ਇੱਕ ਤੁੱਛ ਵਸਤੂ ਤੋਂ ਬਿਨ੍ਹਾਂ ਕੁਝ ਵੀ ਨਹੀਂ।

(27) ਅਤੇ ਜਿਨ੍ਹਾਂ ਨੇ ਇਨਕਾਰ ਕੀਤਾ ਉਹ ਕਹਿੰਦੇ ਹਨ ਕਿ ਇਸ ਬੰਦੇ ਉੱਪਰ ਇਸ ਦੇ ਰੱਬ ਵੱਲੋਂ ਕੋਈ ਨਿਸ਼ਾਨੀ ਕਿਉਂ ਨਹੀਂ ਉਤਾਰੀ ਗਈ। ਆਖੋ, ਕਿ ਅੱਲਾਹ ਜਿਸ ਨੂੰ ਭਟਕਾਉਣਾ ਚਾਹੁੰਦਾ ਹੈ, ਭਟਕਾ ਦਿੰਦਾ ਹੈ ਅਤੇ ਉਹ ਆਪਣਾ ਰਾਹ ਉਸ ਨੂੰ ਦਿਖਾਉਂਦਾ ਹੈ, ਜਿਹੜਾ ਉਸ ਵੱਲ ਧਿਆਨ ਦੇਵੇ। (28) ਉਹ ਲੋਕ

ਜਿਹੜੇ ਈਮਾਨ ਲਿਆਏ ਅਤੇ ਜਿਨ੍ਹਾਂ ਦੇ ਦਿਲ ਅੱਲਾਹ ਦੀ ਯਾਦ ਵਿਚ ਸੰਤੁਸ਼ਟ ਹੁੰਦੇ ਹਨ। ਸੁਣੋ, ਅੱਲਾਹ ਦੀ ਯਾਦ ਨਾਲ ਹੀ ਦਿਲਾਂ ਨੂੰ ਸੰਤੁਸ਼ਟੀ ਪ੍ਰਾਪਤ ਹੁੰਦੀ ਹੈ। (29) ਜਿਹੜੇ ਲੋਕ ਈਮਾਨ ਲਿਆਏ ਅਤੇ ਜਿਨ੍ਹਾਂ ਨੇ ਭਲੇ ਕਰਮ ਕੀਤੇ ਉਨ੍ਹਾਂ ਲਈ ਖੁਸ਼ਖ਼ਬਰੀ ਅਤੇ ਚੰਗਾ ਟਿਕਾਣਾ ਹੈ।

(30) ਇਸ ਤਰ੍ਹਾਂ ਅਸੀਂ ਤੁਹਾਨੂੰ ਭੇਜਿਆ ਹੈ ਇੱਕ ਕੌਮ ਵਿਚ ਜਿਸ ਤੋਂ ਪਹਿਲਾਂ ਵੀ ਕਈ ਕੌਮਾਂ ਹੋ ਚੁੱਕੀਆਂ ਹਨ। ਤਾਂ ਕਿ ਤੁਸੀਂ ਲੋਕਾਂ ਨੂੰ ਉਹ ਸੰਦੇਸ਼ ਸੁਣਾ ਦੇਵੋ ਜਿਹੜਾ ਅਸੀਂ ਤੁਹਾਡੇ ਵੱਲ ਭੇਜਿਆ ਹੈ। ਅਤੇ ਉਹ ਦਿਆਲੂ ਅੱਲਾਹ ਤੋਂ ਹੀ ਇਨਕਾਰੀ ਹਨ। ਆਖੋ, ਕਿ ਉਹੀ ਮੇਰਾ ਰੱਬ ਹੈ ਉਸ ਤੋਂ ਬਿਨ੍ਹਾਂ ਕੋਈ ਪੂਜਣਯੋਗ ਨਹੀਂ ਉਸੇ ਉੱਪਰ ਮੈਂ ਭਰੋਸਾ ਕੀਤਾ ਹੈ ਅਤੇ ਉਸੇ ਵੱਲ ਜਾਣਾ ਹੈ।

(31) ਅਤੇ ਜੇਕਰ ਅਜਿਹਾ ਕੁਰਆਨ ਉਤਾਰਿਆ ਜਾਂਦਾ ਜਿਸ ਨਾਲ ਪਹਾੜ ਚੱਲਣ ਲੱਗਦੇ ਜਾਂ ਧਰਤੀ ਟੁੱਕੜੇ ਹੋ ਜਾਂਦੀ ਜਾਂ ਜਿਸ ਨਾਲ ਮੁਰਦੇ ਬੋਲਣ ਲੱਗ ਜਾਂਦੇ। ਸਗੋਂ ਸੰਪੂਰਨ ਅਧਿਕਾਰ ਅੱਲਾਹ ਲਈ ਹੀ ਹੈ। ਕੀ ਈਮਾਨ ਲਿਆਉਣ ਵਾਲਿਆਂ ਨੂੰ ਇਸ ਨਾਲ ਤਸੱਲੀ ਨਹੀਂ ਹੁੰਦੀ ਕਿ ਜੇਕਰ ਅੱਲਾਹ ਚਾਹੁੰਦਾ ਤਾਂ ਸਾਰੇ ਲੋਕਾਂ ਦਾ ਮਾਰਗ ਦਰਸ਼ਨ ਕਰ ਦਿੰਦਾ। ਅਤੇ ਇਨਕਾਰ ਕਰਨ ਵਾਲਿਆਂ ਉੱਪਰ ਉਨ੍ਹਾਂ ਦੇ ਕਰਮਾਂ ਕਾਰਣ ਕੋਈ ਨਾ ਕੋਈ ਆਫ਼ਤ ਆਉਂਦੀ ਰਹਿੰਦੀ ਹੈ ਜਾਂ ਉਨ੍ਹਾਂ ਦੀ ਬਸਤੀ ਦੇ ਨੇੜੇ ਕਿਤੇ (ਆਫ਼ਤ) ਉਤਰਦੀ ਰਹੇਗੀ, ਜਦੋਂ ਤੱਕ ਅੱਲਾਹ ਦਾ ਵਾਅਦਾ ਨਾ ਆ ਜਾਵੇ। ਨਿਸ਼ਚਿਤ ਰੂਪ ਨਾਲ ਅੱਲਾਹ ਆਪਣੇ ਵਚਨ ਦੇ ਵਿਰੁੱਧ ਨਹੀਂ ਕਰਦਾ। (32) ਅਤੇ ਤੁਹਾਡੇ ਤੋਂ ਪਹਿਲਾਂ ਵੀ ਰਸੂਲਾਂ ਨਾਲ ਮਜ਼ਾਕ ਕੀਤਾ ਗਿਆ ਸੀ ਤਾਂ ਮੈਂ ਅਵੱਗਿਆ ਕਰਨ ਵਾਲਿਆਂ ਨੂੰ ਢਿੱਲ ਦਿੱਤੀ ਫਿਰ ਮੈਂ ਉਨ੍ਹਾਂ ਨੂੰ ਫੜ੍ਹ ਲਿਆ। ਤਾਂ ਦੇਖੋ, ਮੇਰੀ ਸਜ਼ਾ ਕਿਹੋ ਜਿਹੀ ਸੀ।

(33) ਫਿਰ ਕੀ ਜਿਹੜਾ ਹਰੇਕ ਬੰਦੇ ਤੋਂ ਉਸ ਦੇ ਕਰਮਾਂ ਦਾ ਹਿਸਾਬ ਲੈਣ ਵਾਲਾ ਹੈ ਅਤੇ ਉਹ ਜਿਹੜਾ ਕਿਸੇ ਚੀਜ਼ ਉੱਪਰ ਸਮਰੱਥਾ ਨਹੀਂ ਰੱਖਦੇ, ਸਮਾਨ ਹਨ, ਅਤੇ ਲੋਕਾਂ ਨੇ ਅੱਲਾਹ ਦੇ ਸ਼ਰੀਕ ਬਣਾ ਲਏ ਹਨ। ਆਖੋ, ਕਿ ਉਨ੍ਹਾਂ ਦਾ ਨਾਮ ਲਵੋ। ਕੀ ਤੁਸੀਂ ਅੱਲਾਹ ਨੂੰ ਅਜਿਹੀ ਗੱਲ ਦੀ ਖ਼ਬਰ ਦੇ ਰਹੇ ਹੋ ਜਿਸ ਨੂੰ ਉਹ ਜ਼ਮੀਨ ਉੱਪਰ ਨਹੀਂ ਜਾਣਦਾ ਜਾਂ ਤੁਸੀਂ ਉੱਪਰਲੀਆਂ ਗੱਲਾਂ ਹੀ ਕਰ ਰਹੇ ਹੋ, ਸਗੋਂ ਇਨਕਾਰ ਕਰਨ ਵਾਲਿਆਂ ਨੂੰ ਉਨ੍ਹਾਂ ਦਾ ਛਲ, ਮੋਹਕ ਬਣਾ ਦਿੱਤਾ ਗਿਆ।

ਅਤੇ ਉਹ ਰਸਤੇ ਤੋਂ ਰੋਕ ਦਿੱਤੇ ਗਏ ਹਨ। ਅਤੇ ਅੱਲਾਹ ਜਿਸ ਨੂੰ ਭਟਕਾਏ ਉਸ ਨੂੰ ਕੋਈ ਰਾਹ ਦੱਸਣ ਵਾਲਾ ਨਹੀਂ। (34) ਉਨ੍ਹਾਂ ਲਈ ਸੰਸਾਰਿਕ ਜੀਵਨ ਵਿਚ ਵੀ ਸਜ਼ਾ ਹੈ ਅਤੇ ਪ੍ਰਲੋਕ ਦੀ ਸਜ਼ਾ ਤਾਂ ਬਹੁਤ ਸਖ਼ਤ ਹੈ। ਕੋਈ ਉਨ੍ਹਾਂ ਨੂੰ ਅੱਲਾਹ ਤੋਂ ਬਚਾਉਣਾ ਵਾਲਾ ਨਹੀਂ।

(35) ਅਤੇ ਜੰਨਤ ਦੀ ਮਿਸਾਲ ਜਿਸ ਦਾ ਪ੍ਰਹੇਜ਼ਗਾਰਾਂ ਨਾਲ ਵਾਅਦਾ ਕੀਤਾ ਗਿਆ ਹੈ, ਇਹ ਹੈ ਕਿ ਉਸ ਦੇ ਥੱਲੇ ਨਹਿਰਾਂ ਵੱਗਦੀਆਂ ਹੋਣਗੀਆਂ। ਉਸ ਦੇ ਫ਼ਲ ਅਤੇ ਛਾਂ ਹਮੇਸ਼ਾ ਰਹਿਣਗੇ। ਇਹ ਉਨ੍ਹਾਂ ਲੋਕਾਂ ਲਈ ਹੈ, ਜਿਹੜਾ ਅੱਲਾਹ ਤੋਂ ਡਰੇ। ਇਨਕਾਰੀਆਂ ਲਈ ਅੱਗ ਹੈ।

(36) ਅਤੇ ਜਿਨ੍ਹਾਂ ਲੋਕਾਂ ਨੂੰ ਅਸੀਂ ਕਿਤਾਬ ਦਿੱਤੀ ਸੀ ਉਹ ਉਸ ਚੀਜ਼ ਤੋਂ ਖੁਸ਼ ਹਨ ਜੋ ਤੁਹਾਡੇ ਉੱਪਰ ਉਤਾਰੀ ਗਈ ਹੈ ਅਤੇ ਉਨ੍ਹਾਂ ਸੰਪਰਦਾਵਾਂ ਵਿਚ ਅਜਿਹੇ ਵੀ ਲੋਕ ਹਨ ਜਿਹੜੇ ਇਸ ਦੇ ਕੁਝ ਹਿੱਸੇ ਤੋਂ ਇਨਕਾਰੀ ਹਨ। ਆਖੋ, ਕਿ ਮੈਨੂੰ ਹੁਕਮ ਦਿੱਤਾ ਗਿਆ ਹੈ ਕਿ ਮੈਂ ਅੱਲਾਹ ਦੀ ਬੰਦਗੀ ਕਰਾਂ ਅਤੇ ਕਿਸੇ ਨੂੰ ਉਸ ਦਾ ਸ਼ਰੀਕ ਨਾ ਮੰਨਾ। ਮੈਂ ਉਸੇ ਵੱਲ ਬੁਲਾਉਂਦਾ ਹਾਂ ਅਤੇ ਉਸੇ ਵੱਲ ਮੈਂ ਵਾਪਿਸ ਜਾਣਾ ਹੈ। (37) ਅਤੇ ਇਸ ਤਰ੍ਹਾਂ ਅਸੀਂ ਇਸ ਨੂੰ ਇੱਕ ਹੁਕਮ ਦੀ ਹੈਸੀਅਤ ਵਿਚ ਅਰਬੀ ਭਾਸ਼ਾ ਵਿਚ ਉਤਾਰਿਆ ਅਤੇ ਜੇਕਰ ਤੁਸੀਂ ਉਨ੍ਹਾਂ ਦੀਆਂ ਇੱਛਾਵਾਂ ਦਾ ਪਾਲਣ ਕਰੋ (ਉਹ ਵੀ) ਇਸ ਦੇ ਬਾਅਦ ਕਿ ਤੁਹਾਡੇ ਪਾਸ ਗਿਆਨ ਆ ਚੁੱਕਿਆ ਹੈ ਤਾਂ ਅੱਲਾਹ ਦੇ ਮੁਕਾਬਲੇ ਤੁਹਾਡਾ ਨਾ ਕੋਈ ਸਹਾਇਕ ਹੋਵੇਗਾ ਅਤੇ ਨਾ ਤੁਹਾਨੂੰ ਕੋਈ ਬਚਾਵੇਗਾ।

(38) ਅਤੇ ਅਸੀਂ ਤੁਹਾਡੇ ਤੋਂ ਪਹਿਲਾਂ ਕਿੰਨੇ ਰਸੂਲ ਭੇਜੇ ਅਤੇ ਅਸੀਂ ਉਨ੍ਹਾਂ ਨੂੰ ਪਤਨੀਆਂ ਅਤੇ ਔਲਾਦ ਵੀ ਬਖਸ਼ੀ। ਕਿਸੇ ਰਸੂਲ ਲਈ ਇਹ ਸੰਭਵ ਨਹੀਂ ਕਿ ਉਹ ਅੱਲਾਹ ਦੀ ਆਗਿਆ ਤੋਂ ਬਿਨ੍ਹਾਂ ਪੈਗ਼ੰਬਰ ਹੋਣ ਦੀ ਕੋਈ ਨਿਸ਼ਾਨੀ ਲੈ ਆਵੇ। ਹਰ ਇਕ ਵਾਅਦਾ ਲਿਖਿਆ ਹੋਇਆ ਹੈ। (39) ਅੱਲਾਹ ਜਿਸ ਨੂੰ ਚਾਹੁੰਦਾ ਹੈ ਮਿਟਾ ਦਿੰਦਾ ਹੈ ਅਤੇ ਜਿਸ ਨੂੰ ਚਾਹੁੰਦਾ ਹੈ ਬਚਾ ਲੈਂਦਾ ਹੈ। ਮੂਲ ਕਿਤਾਬ ਉਸੇ ਕੋਲ ਹੈ।

40) ਅਤੇ ਜਿਸ ਦਾ ਅਸੀਂ ਉਸ ਨਾਲ ਵਾਅਦਾ ਕਰ ਰਹੇ ਹਾਂ ਉਸ ਦਾ ਕੁਝ ਹਿੱਸਾ ਤੁਹਾਨੂੰ ਦਿਖਾ ਦੇਈਏ ਜਾਂ ਅਸੀਂ ਤੁਹਾਨੂੰ ਮੌਤ ਦੇ ਦਈਏ। ਤੁਹਾਡੇ ਜ਼ਿੰਮੇ ਸਿਰਫ਼ ਪਹੁੰਚ ਦੇਣਾ ਹੈ ਅਤੇ ਸਾਡੇ ਜ਼ਿੰਮੇ ਹੈ ਹਿਸਾਬ ਲੈਣਾ। (41) ਕੀ ਉਹ ਦੇਖਦੇ ਨਹੀਂ ਕਿ ਅਸੀਂ ਧਰਤੀ ਨੂੰ ਉਸ ਦੇ ਕਿਨਾਰਿਆਂ ਤੋਂ ਘਟਾਉਂਦੇ ਚਲੇ ਆ ਰਹੇ ਹਾਂ।

ਅਤੇ ਅੱਲਾਹ ਫ਼ੈਸਲਾ ਕਰਦਾ ਹੈ, ਕੋਈ ਉਸ ਦੇ ਫ਼ੈਸਲੇ ਨੂੰ ਟਾਲਣ ਵਾਲਾ ਨਹੀਂ ਅਤੇ ਉਹ ਜਲਦੀ ਹੀ ਹਿਸਾਬ ਲੈਣ ਵਾਲਾ ਹੈ। (42) ਜੋ ਇਨ੍ਹਾਂ ਤੋਂ ਪਹਿਲਾਂ ਸਨ ਉਨ੍ਹਾਂ ਨੇ ਵੀ ਤਦਬੀਰਾਂ ਕੀਤੀਆਂ ਪਰੰਤੂ ਸਾਰੀਆਂ ਤਦਬੀਰਾਂ ਅੱਲਾਹ ਦੇ ਅਧਿਕਾਰ ਵਿਚ ਹਨ। ਉਹ ਜਾਣਦਾ ਹੈ ਕਿ ਹਰ ਕੋਈ ਕੀ ਕਰ ਰਿਹਾ ਹੈ। ਅਤੇ ਇਨਕਾਰੀ ਜਲਦੀ ਜਾਣ ਲੈਣਗੇ ਕਿ ਪ੍ਰਲੋਕ ਦਾ ਘਰ ਕਿਸ ਲਈ ਹੈ।

(43) ਅਤੇ ਇਨਕਾਰੀ ਕਹਿੰਦੇ ਹਨ ਕਿ ਤੁਸੀਂ ਅੱਲਾਹ ਦੇ ਭੇਜੇ ਹੋਏ ਨਹੀਂ ਹੋ। ਆਖੋ, ਮੇਰੇ ਤੇ ਤੁਹਾਡੇ ਵਿਚ ਅੱਲਾਹ ਦੀ ਗਵਾਹੀ ਕਾਫ਼ੀ ਹੈ ਅਤੇ ਉਸ ਦੀ ਗਵਾਹੀ ਜਿਸ ਕੋਲ ਕਿਤਾਬ ਦਾ ਗਿਆਨ ਹੈ।

# 14 ਸੂਰਤ ਇਬਰਾਹੀਮ

## ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਅਲਿਫ.ਲਾਮ.ਰਾਅ., ਇਹ ਕਿਤਾਬ ਹੈ, ਜਿਸ ਨੂੰ ਅਸੀਂ ਤੁਹਾਡੇ ਵੱਲ ਉਤਾਰਿਆ ਹੈ, ਤਾਂ ਕਿ ਤੁਹਾਨੂੰ (ਲੋਕਾਂ ਨੂੰ) ਹਨੇਰੇ ਵਿਚੋਂ ਕੱਢ ਕੇ ਪ੍ਰਕਾਸ਼ ਵੱਲ ਲੈ ਆਈਏ। ਉਨ੍ਹਾਂ ਦੇ ਰੱਬ ਦੇ ਹੁਕਮ ਨਾਲ ਸ਼ਕਤੀਸ਼ਾਲੀ ਅਤੇ ਸਲਾਹੁਣ ਯੋਗ ਅੱਲਾਹ ਦੇ ਰਾਹ ਵੱਲ। (2) ਉਸ ਅੱਲਾਹ ਵੱਲ ਕਿ ਆਕਾਸ਼ਾਂ ਅਤੇ ਧਰਤੀ ਵਿਚ ਜੋ ਕੁਝ ਹੈ, ਸਾਰਾ ਉਸੇ ਦਾ ਹੈ ਅਤੇ ਇਨਕਾਰੀਆਂ ਲਈ ਇੱਕ ਬਹੁਤ ਤਬਾਹਕੁਨ ਆਫ਼ਤ ਹੈ। (3) ਜੋ ਪ੍ਰਲੋਕ ਦੀ ਤੁਲਨਾ ਵਿਚ ਸੰਸਾਰਿਕ ਜੀਵਨ ਨੂੰ ਪਸੰਦ ਕਰਦੇ ਹਨ ਅਤੇ ਅੱਲਾਹ ਦੇ ਰਾਹ ਵਿਚੋਂ ਰੋਕਦੇ ਹਨ ਅਤੇ ਉਸ ਵਿਚੋਂ ਕਮੀਆਂ ਕੱਢਣਾ ਚਾਹੁੰਦੇ ਹਨ। ਇਹ ਲੋਕ ਰਾਹ ਤੋਂ ਭਟਕ ਕੇ ਦੂਰ ਜਾ ਡਿੱਗੇ ਹਨ।

(4) ਅਤੇ ਅਸੀਂ ਜਿਹੜਾ ਵੀ ਰਸੂਲ ਭੇਜਿਆ ਉਸ ਕੌਮ ਦੀ ਭਾਸ਼ਾ ਵਿਚ ਭੇਜਿਆ ਤਾਂ ਕਿ ਉਹ ਉਸ ਭਾਸ਼ਾ ਵਿਚ ਹੀ ਬਿਆਨ ਕਰ ਦੇਵੇ। ਫਿਰ ਅੱਲਾਹ ਜਿਸ ਨੂੰ ਚਾਹੁੰਦਾ ਹੈ ਭਟਕਾ ਦਿੰਦਾ ਹੈ ਅਤੇ ਜਿਸ ਨੂੰ ਚਾਹੁੰਦਾ ਹੈ ਚੰਗਾ ਰਾਹ ਬਖਸ਼ ਦਿੰਦਾ ਹੈ। ਉਹ ਸ਼ਕਤੀਸ਼ਾਲੀ ਅਤੇ ਸਭ ਕੁਝ ਦਾ ਜਾਣਨਹਾਰ ਹੈ।

(5) ਅਤੇ ਅਸੀਂ ਮੂਸਾ ਨੂੰ ਅਪਣੀਆਂ ਨਿਸ਼ਾਨੀਆਂ ਨਾਲ ਭੇਜਿਆ ਕਿ ਅਪਣੀ ਕੌਮ ਨੂੰ ਹਨੇਰਿਆਂ ਵਿਚੋਂ ਕੱਢ ਕੇ ਰੌਸ਼ਨੀ ਵਿਚ ਲੈ ਆਉ। ਉਨ੍ਹਾਂ ਨੂੰ ਅੱਲਾਹ ਦੇ

ਦਿਨਾਂ ਦੀ ਯਾਦ ਕਰਾਉ। ਕੋਈ ਸ਼ੱਕ ਨਹੀਂ ਉਨ੍ਹਾਂ ਦੇ ਅੰਦਰ ਵੱਡੀਆਂ ਨਿਸ਼ਾਨੀਆਂ ਹਨ, ਹਰੇਕ ਉਸ ਬੰਦੇ ਲਈ ਜਿਹੜੇ ਧੀਰਜ ਰਖਦੇ ਹਨ ਅਤੇ (ਅੱਲਾਹ ਦੇ) ਸ਼ੁਕਰ ਗੁਜ਼ਾਰ ਹੁੰਦੇ ਹਨ।

(6) ਅਤੇ ਜਦੋਂ ਮੂਸਾ ਨੇ ਆਪਣੀ ਕੌਮ ਨੂੰ ਆਖਿਆ, ਆਪਣੇ ਉੱਪਰ ਅੱਲਾਹ ਦੇ ਉਸ ਉਪਕਾਰ ਨੂੰ ਯਾਦ ਕਰੋ, ਜਦੋਂ ਉਸ ਨੇ ਤੁਹਾਨੂੰ ਫਿਰਔਨ ਦੀ ਕੌਮ ਤੋਂ ਛੁਡਾਇਆ, ਜਿਹੜੇ ਤੁਹਾਨੂੰ ਬਹੁਤ ਦੁੱਖ ਦਿੰਦੇ ਸਨ ਅਤੇ ਜਿਹੜੇ ਤੁਹਾਡੇ ਪੁੱਤਰਾਂ ਨੂੰ ਮਾਰ ਦਿੰਦੇ ਸਨ। ਤੁਹਾਡੀਆਂ ਔਰਤਾਂ ਨੂੰ ਜਿਉਂਦੇ ਰਖਦੇ ਸਨ। ਅਤੇ ਉਸ ਵਿਚ ਤੁਹਾਡੇ ਰੱਬ ਵੱਲੋਂ ਵੱਡਾ ਇਮਤਿਹਾਨ ਸੀ। (7) ਅਤੇ ਜਦੋਂ ਰੱਬ ਨੇ ਤੁਹਾਨੂੰ ਸਾਵਧਾਨ ਕਰ ਦਿੱਤਾ ਕਿ ਜੇਕਰ ਤੁਸੀਂ ਸ਼ੁਕਰ ਗੁਜ਼ਾਰ ਹੋਵੋਗੇ ਤਾਂ ਮੈਂ ਤੁਹਾਨੂੰ ਜ਼ਿਆਦਾ (ਫ਼ਲ) ਦੇਵਾਂਗਾ। ਅਤੇ ਜੇਕਰ ਤੁਸੀਂ ਨਾ ਸ਼ੁਕਰੀ ਕਰੋਗੇ ਤਾਂ ਮੇਰੀ ਸਜ਼ਾ ਬਹੁਤ ਸਖ਼ਤ ਹੈ। (8) ਅਤੇ ਮੂਸਾ ਨੇ ਕਿਹਾ, ਕਿ ਜੇਕਰ ਤੁਸੀ ਅੱਵਗਿਆ ਕਰੋ ਤੇ ਧਰਤੀ ਦੇ ਸਾਰੇ ਲੋਕ ਵੀ ਇਨਕਾਰੀ ਹੋ ਜਾਣ ਤਾਂ ਅੱਲਾਹ ਨਿਰਲੇਪ ਹੈ, ਖ਼ੂਬੀਆਂ ਵਾਲਾ ਹੈ।

(9) ਕੀ ਤੁਹਾਨੂੰ ਉਨ੍ਹਾਂ ਲੋਕਾਂ ਦੀ ਖ਼ਬਰ ਨਹੀਂ ਪਹੁੰਚੀ ਜਿਹੜੇ ਤੁਹਾਡੇ ਤੋਂ ਪਹਿਲਾਂ ਹੋ ਚੁੱਕੇ ਹਨ। ਨੂਹ, ਆਦ, ਸਮੂਦ ਦੀ ਕੌਮ ਅਤੇ ਜਿਹੜੇ ਲੋਕ ਉਸ ਤੋਂ ਬਾਅਦ ਹੋਏ ਹਨ। ਜਿਨ੍ਹਾਂ ਨੂੰ ਅੱਲਾਹ ਤੋਂ ਬਿਨਾ ਕੋਈ ਨਹੀਂ ਜਾਣਦਾ। ਉਨ੍ਹਾਂ ਦੇ ਰਸੂਲ ਉਨ੍ਹਾਂ ਦੇ ਕੋਲ ਪ੍ਰਮਾਣ ਲੈ ਕੇ ਆਏ ਤਾਂ ਉਨ੍ਹਾਂ ਨੇ ਆਪਣੇ ਹੱਥ ਉਨ੍ਹਾਂ ਦੇ ਮੂੰਹ ਵਿਚ ਦੇ ਦਿੱਤੇ ਅਤੇ ਕਿਹਾ ਕਿ ਜਿਹੜਾ ਤੁਹਾਨੂੰ ਦੇ ਕੇ ਭੇਜਿਆ ਗਿਆ ਹੈ ਅਸੀਂ ਉਸ ਨੂੰ ਨਹੀਂ ਮੰਨਦੇ ਅਤੇ ਜਿਹੜੀ ਚੀਜ਼ ਵੱਲ ਤੁਸੀਂ ਸਾਨੂੰ ਸੱਦਦੇ ਹੋ ਅਸੀਂ ਉਸ ਸਬੰਧ ਵਿਚ ਬੜੀ ਭਾਰੀ ਦੁਬਿਧਾ ਅਤੇ ਸ਼ੱਕ ਵਿਚ ਪਏ ਹੋਏ ਹਾਂ।

(10) ਉਨ੍ਹਾਂ ਦੇ ਰਸੂਲਾਂ ਨੇ ਆਖਿਆ ਕੀ ਅੱਲਾਹ ਦੇ ਸਬੰਧ ਵਿਚ ਸ਼ੱਕ ਹੈ ਜਿਹੜਾ ਆਕਾਸ਼ਾਂ ਅਤੇ ਧਰਤੀ ਨੂੰ ਅਸਲੀਅਤ ਵਿਚ ਲਿਆਉਣ ਵਾਲਾ ਹੈ। ਉਹ ਤੁਹਾਨੂੰ ਬੁਲਾ ਰਿਹਾ ਹੈ ਕਿ ਤੁਹਾਡੇ ਪਾਪ ਮੁਆਫ਼ ਕਰ ਦੇਵੇ। ਅਤੇ ਤੁਹਾਨੂੰ ਇੱਕ ਨਿਰਧਾਰਿਤ ਸਮੇ ਤੱਕ ਖੁੱਲ੍ਹ ਦੇਵੇ। ਉਨ੍ਹਾਂ ਨੇ ਕਿਹਾ ਕਿ ਤੁਸੀਂ ਇਸ ਤੋਂ ਬਿਨਾਂ ਕੁਝ ਨਹੀਂ ਕਿ ਸਾਡੇ ਵਰਗੇ ਇੱਕ ਮਨੁੱਖ ਹੋ। ਤੁਸੀਂ ਚਾਹੁੰਦੇ ਹੋ ਕਿ ਸਾਨੂੰ ਉਨ੍ਹਾਂ ਚੀਜ਼ਾਂ ਦੀ ਪੂਜਾ ਤੋਂ ਰੋਕ ਦੇਵੋ ਜਿਨ੍ਹਾਂ ਦੀ ਪੂਜਾ ਸਾਡੇ ਵਡੇਰੇ ਕਰਦੇ ਸਨ। ਤੁਸੀਂ ਸਾਡੇ ਸਾਹਮਣੇ ਕੋਈ ਸਪੱਸ਼ਟ ਪ੍ਰਮਾਣ ਲੈ ਆਉ।

(11) ਉਨ੍ਹਾਂ ਦੇ ਰਸੂਲਾਂ ਨੇ ਉਨ੍ਹਾਂ ਨੂੰ ਕਿਹਾ ਕਿ ਅਸੀਂ ਇਸ ਤੋਂ ਬਿਨਾ ਕੁਝ ਨਹੀਂ ਕਿ ਤੁਹਾਡੇ ਹੀ ਵਰਗੇ ਇਨਸਾਨ ਹਾਂ ਪਰ ਅੱਲਾਹ ਆਪਣੇ ਉਪਾਸ਼ਕਾਂ ਵਿੱਚੋਂ ਜਿਸ ਉੱਪਰ ਚਾਹੁੰਦਾ ਆਪਣਾ ਉਪਕਾਰ ਕਰਦਾ ਹੈ ਅਤੇ ਇਹ ਸਾਡੇ ਵੱਸ ਨਹੀਂ ਕਿ ਅਸੀਂ ਤੁਹਾਨੂੰ ਕੋਈ ਬਿਨਾ ਅੱਲਾਹ ਦੇ ਹੁਕਮ ਦੇ ਚਮਤਕਾਰ ਦਿਖਾਈਏ। ਅਤੇ ਈਮਾਨ ਵਾਲਿਆਂ ਨੂੰ ਅੱਲਾਹ ਉੱਪਰ ਹੀ ਭਰੋਸਾ ਕਰਨਾ ਚਾਹੀਦਾ ਹੈ। (12) ਅਤੇ ਅਸੀਂ ਕਿਉਂ ਨਾ ਅੱਲਾਹ ਉੱਪਰ ਹੀ ਭਰੋਸਾ ਕਰੀਏ। ਜਦੋਂ ਕਿ ਉਸ ਨੇ ਸਾਨੂੰ ਸਾਡੇ ਸਹੀ ਰਾਹ ਤੋਂ ਜਾਣੂ ਕਰਵਾਇਆ ਅਤੇ ਜਿਹੜੇ ਕਸ਼ਟ ਤੁਸੀਂ ਸਾਨੂੰ ਦੇਵੋਗੇ ਅਸੀਂ ਉਸ ਤੇ ਧੀਰਜ ਹੀ ਰੱਖਾਂਗੇ। ਅਤੇ ਭਰੋਸਾ ਵਾਲਿਆਂ ਨੂੰ ਅੱਲਾਹ ਉੱਪਰ ਹੀ ਭਰੋਸਾ ਕਰਨਾ ਚਾਹੀਦਾ ਹੈ।

(13) ਅਤੇ ਇਨਕਾਰ ਕਰਨ ਵਾਲਿਆਂ ਨੇ ਆਪਣੇ ਰਸੂਲਾਂ ਨੂੰ ਕਿਹਾ, ਕਿ ਜਾਂ ਤਾਂ ਅਸੀਂ ਤੁਹਾਨੂੰ ਆਪਣੀ ਜ਼ਮੀਨ ਵਿਚੋਂ ਕੱਢ ਦੇਵਾਂਗੇ ਜਾਂ ਤੁਹਾਨੂੰ ਸਾਡੀ ਕੌਮ ਵਿਚ ਵਾਪਿਸ ਆਉਣਾ ਹੋਵੇਗਾ। ਤਾਂ ਰਸੂਲਾਂ ਦੇ ਰੱਬ ਨੇ ਉਨ੍ਹਾਂ ਉੱਪਰ ਵਹੀ ਭੇਜੀ ਕਿ ਅਸੀਂ ਉਨ੍ਹਾਂ ਜ਼ਾਲਿਮਾਂ ਨੂੰ ਖ਼ਤਮ ਕਰ ਦੇਵਾਂਗੇ। (14) ਅਤੇ ਉਹਨਾਂ ਤੋਂ ਬਆਦ ਤੁਹਾਨੂੰ ਧਰਤੀ ਉੱਪਰ ਵਸਾਵਾਂਗੇ। ਇਹ ਉਨ੍ਹਾਂ ਬੰਦਿਆਂ ਲਈ ਹੈ, ਜਿਹੜੇ ਮੇਰੇ ਸਾਹਮਣੇ ਖੜ੍ਹੇ ਹੋਣ ਤੋਂ ਡਰਨ ਅਤੇ ਮੇਰੀ ਚਿਤਾਵਨੀ ਤੋਂ ਵੀ ਡਰਨ।

(15) ਅਤੇ ਉਨ੍ਹਾਂ ਨੇ ਫੈਸਲਾ ਚਾਹਿਆ ਅਤੇ ਹਰੇਕ ਦੁਰਾਚਾਰੀ, ਹੱਠ ਧਰਮੀ ਅਸਫ਼ਲ ਹੋਇਆ। (16) ਉਸ ਤੋਂ ਅੱਗੇ ਨਰਕ ਹੈ ਅਤੇ ਉਸ ਨੂੰ ਪੀਕ ਵਰਗਾ ਪਾਣੀ ਪੀਣ ਨੂੰ ਮਿਲੇਗਾ। (17) ਉਹ ਉਨ੍ਹਾਂ ਨੂੰ ਇੱਕ-ਇੱਕ ਘੁੱਟ ਕਰਕੇ ਪਿਆਏਗਾ ਅਤੇ ਉਸ ਨੂੰ ਗਲੇ ਤੋਂ ਔਖਿਆਈ ਨਾਲ ਲੰਘਾਏਗਾ। ਮੌਤ ਹਰ ਇੱਕ ਦਿਸ਼ਾ ਤੋਂ ਉਸ ਉੱਪਰ ਭਾਰੀ ਹੋਵੇਗੀ ਪਰ ਉਹ ਕਿਸੇ ਤਰ੍ਹਾਂ ਵੀ ਨਹੀਂ ਮਰੇਗਾ ਅਤੇ ਉਸ ਦੇ ਸਾਹਮਣੇ ਸਖ਼ਤ ਪੀੜਾ ਹੋਵੇਗੀ। (18) ਜਿਨ੍ਹਾਂ ਲੋਕਾਂ ਨੇ ਅਪਣੇ ਰੱਬ ਤੋਂ ਇਨਕਾਰ ਕੀਤਾ, ਓਹਨਾਂ ਦੇ ਕਰਮ ਉਸ ਸੁਆਹ ਦੀ ਤਰ੍ਹਾਂ ਹਨ ਜਿਸ ਨੂੰ ਇੱਕ ਤੂਫਾਨ ਭਰੇ ਦਿਨ ਦੀ ਹਨੇਰੀ ਨੇ ਉਡਾ ਦਿੱਤਾ ਹੋਵੇ। ਉਹ ਆਪਣੇ ਕੀਤੇ ਹੋਏ ਵਿਚੋਂ ਕੁਝ ਵੀ ਪ੍ਰਾਪਤ ਨਹੀਂ ਕਰ ਸਕਣਗੇ। ਇਹ ਦੂਰ ਦੀ ਰਾਹ ਭਟਕਣਾ ਹੈ। (19) ਕੀ ਤੁਸੀਂ ਨਹੀਂ ਦੇਖਿਆ ਕਿ ਅੱਲਾਹ ਨੇ ਆਕਾਸ਼ਾਂ ਅਤੇ ਧਰਤੀ ਨੂੰ ਸੰਪੂਰਨ ਅਤੇ ਠੀਕ-ਠੀਕ

ਪੈਦਾ ਕੀਤਾ ਹੈ। ਜੇਕਰ ਉਹ ਚਾਹਵੇ ਤਾਂ ਤੁਹਾਨੂੰ (ਲੋਕਾਂ ਨੂੰ) ਲੈ ਜਾਵੇ ਅਤੇ ਇੱਕ ਨਵੀਂ ਰਚਨਾ ਲੈ ਆਵੇ। (20) ਅਤੇ ਇਹ ਅੱਲਾਹ ਲਈ ਕੁਝ ਵੀ ਔਖਾ ਨਹੀਂ।

(21) ਅਤੇ ਅੱਲਾਹ ਦੇ ਸਾਹਮਣੇ ਸਾਰੇ ਹਾਜ਼ਿਰ ਹੋਣਗੇ। ਫਿਰ ਕਮਜ਼ੋਰ ਲੋਕ ਉਨ੍ਹਾਂ ਲੋਕਾਂ ਨੂੰ ਕਹਿਣਗੇ, ਜਿਹੜੇ ਤਕੜੇ ਸਨ ਕਿ ਅਸੀਂ ਤੁਹਾਡੇ ਅਧੀਨ ਸੀ ਤਾਂ ਕੀ ਤੁਸੀਂ ਅੱਲਾਹ ਦੀ ਆਫ਼ਤ ਤੋਂ ਥੋੜ੍ਹਾ ਸਾਨੂੰ ਬਚਾਓਂਗੇ। ਉਹ ਕਹਿਣਗੇ ਕਿ ਜੇਕਰ ਅੱਲਾਹ ਸਾਨੂੰ ਕੋਈ ਰਾਹ ਦਿਖਾਉਂਦਾ ਤਾਂ ਅਸੀਂ ਤੁਹਾਨੂੰ ਵੀ ਜ਼ਰੂਰ ਉਹ ਰਾਹ ਦਿਖਾ ਦਿੰਦੇ ਅਸੀਂ ਵਿਆਕੁਲ ਹੋਈਏ ਜਾਂ ਧੀਰਜ ਰੱਖੀਏ ਸਾਡੇ ਲਈ ਇੱਕ ਬਰਾਬਰ ਹੈ। ਸਾਡੇ ਬਚਣ ਦਾ ਕੋਈ ਉਪਾਅ ਨਹੀਂ।

(22) ਅਤੇ ਜਦੋਂ ਮਾਮਲੇ ਦਾ ਫੈਸਲਾ ਹੋ ਜਾਵੇਗਾ ਤਾਂ ਸ਼ੈਤਾਨ ਕਹੇਗਾ ਕਿ ਅੱਲਾਹ ਨੇ ਤੁਹਾਡੇ ਨਾਲ ਸੱਚੇ ਵਾਅਦਾ ਕੀਤਾ ਸੀ। ਅਤੇ ਮੈਂ ਜਿਹੜਾ ਵਾਅਦਾ ਤੁਹਾਡੇ ਨਾਲ ਕੀਤਾ ਤਾਂ ਮੈਂ ਉਹ ਉਲਟ ਕੀਤਾ ਅਤੇ ਮੇਰਾ ਤੁਹਾਡੇ ਉੱਪਰ ਕੋਈ ਵੱਸ ਨਹੀਂ ਸੀ ਪਰ ਮੈਂ ਤੁਹਾਨੂੰ ਬੁਲਾਇਆ ਤਾਂ ਤੁਸੀਂ ਮੇਰੀ ਗੱਲ ਨੂੰ ਮੰਨ ਲਿਆ। ਇਸ ਲਈ ਤੁਸੀਂ ਮੈਨੂੰ ਦੋਸ਼ ਨਾ ਦੇਵੋ। ਸਗੋਂ ਤੁਸੀਂ ਆਪਣੇ ਆਪ ਨੂੰ ਦੋਸ਼ ਦੇਵੋ ਨਾ ਮੈਂ ਤੁਹਾਡਾ ਸਹਾਇਕ ਹੋ ਸਕਦਾ ਹਾਂ ਅਤੇ ਨਾ ਤੁਸੀਂ ਮੇਰੇ ਸਹਾਇਕ ਹੋ ਸਕਦੇ ਹੋ। ਮੈਂ ਖੁਦ ਉਸ ਤੋਂ ਅਲੱਗ ਹਾਂ। (ਉਹ ਵੀ) ਇਸ ਤੋਂ ਪਹਿਲਾਂ ਕਿ ਤੁਸੀਂ ਮੈਨੂੰ ਸ਼ਰੀਕ ਠਹਿਰਾਉਂਦੇ। ਬੇਸ਼ੱਕ ਜ਼ਾਲਿਮਾਂ ਲਈ ਇੱਕ ਦੁਖਦਾਈ ਸਜਾ ਹੈ।

(23) ਅਤੇ ਜਿਹੜੇ ਲੋਕ ਈਮਾਨ ਲਿਆਏ ਅਤੇ ਜਿਨ੍ਹਾਂ ਨੇ ਚੰਗੇ ਕਰਮ ਕੀਤੇ ਉਹ ਅਜਿਹੇ ਬਾਗ਼ਾਂ ਵਿਚ ਪ੍ਰਵੇਸ਼ ਕਰਨਗੇ ਜਿਨ੍ਹਾਂ ਦੇ ਥੱਲੇ ਨਹਿਰਾਂ ਵੱਗਦੀਆਂ ਹੋਣਗੀਆਂ। ਉਨ੍ਹਾਂ ਵਿਚ ਉਹ ਆਪਣੇ ਰੱਬ ਦੇ ਹੁਕਮ ਅਨੁਸਾਰ ਹਮੇਸ਼ਾਂ ਰਹਿਣਗੇ। ਇਸ ਵਿਚ ਉਨ੍ਹਾਂ ਦੀ ਮੁਲਾਕਾਤ ਇੱਕ ਦੂਸਰੇ 'ਤੇ ਸਲਾਮਤੀ ਹੋਵੇਗੀ।

(24) ਕੀ ਤੁਸੀਂ ਨਹੀਂ ਦੇਖਿਆ ਕਿ ਅੱਲਾਹ ਨੇ ਕਿਸ ਤਰ੍ਹਾਂ ਦੀ ਮਿਸਾਲ ਦਿੱਤੀ ਹੈ ਕਲਮਾ-ਏ-ਤਾਇਬਾ (ਉੱਤਮ ਸ਼ਬਦ) ਦੀ। ਇਹ ਇੱਕ ਪਵਿੱਤਰ ਰੁੱਖ ਦੇ ਸਮਾਨ ਹੈ। ਜਿਸ ਦੀ ਜੜ੍ਹ ਜ਼ਮੀਨ ਵਿਚ ਦੱਬੀ ਹੋਈ ਹੈ ਅਤੇ ਜਿਸ ਦੀਆਂ ਸ਼ਾਖਾਵਾਂ ਅਸਮਾਨਾਂ ਤੱਕ ਪਹੁੰਚੀਆਂ ਹੋਈਆਂ ਹਨ। (25) ਉਹ ਹਰੇਕ ਸਮੇਂ ਆਪਣੇ ਰੱਬ ਦੇ ਹੁਕਮ ਨਾਲ ਆਪਣਾ ਫ਼ਲ ਦਿੰਦਾ ਹੈ। ਅਤੇ ਅੱਲਾਹ ਲੋਕਾਂ ਲਈ ਮਿਸਾਲ ਬਿਆਨ ਕਰਦਾ ਹੈ ਤਾਂ ਕਿ ਉਹ ਸਹੀ ਮਾਰਗ ਪ੍ਰਾਪਤ ਕਰਨ। (26) ਅਤੇ ਕਲਮਾ-ਏ-

ਖਬੀਸਾ (ਅਸ਼ੁੱਧ ਸ਼ਬਦ) ਦੀ ਮਿਸਾਲ ਇੱਕ ਭੈੜੇ ਰੁੱਖ ਦੀ ਤਰ੍ਹਾਂ ਹੈ, ਜਿਹੜਾ ਧਰਤੀ ਉੱਪਰੋਂ ਹੀ ਪੁੱਟ ਦਿੱਤਾ ਜਾਵੇ। ਉਸ ਨੂੰ ਕੋਈ ਸਦੀਵਤਾ ਪ੍ਰਾਪਤ ਨਾ ਹੋਵੇ।

(27) ਅੱਲਾਹ ਈਮਾਨ ਵਾਲਿਆਂ ਨੂੰ ਇੱਕ ਪੱਕੀ ਗੱਲ ਦੇ ਰਾਹੀਂ ਸੰਸਾਰ ਅਤੇ ਪ੍ਰਲੋਕ ਵਿਚ ਦ੍ਰਿੜਤਾ ਬਖਸ਼ਦਾ ਹੈ। ਅਤੇ ਅੱਲਾਹ ਜ਼ਾਲਿਮਾਂ ਨੂੰ ਭਟਕਾ ਦਿੰਦਾ ਹੈ। ਅੱਲਾਹ ਉਹ ਕਰਦਾ ਹੈ, ਜੋ ਉਹ ਚਾਹੁੰਦਾ ਹੈ।

(28) ਕੀ ਤੁਸੀਂ ਉਨ੍ਹਾਂ ਲੋਕਾਂ ਨੂੰ ਨਹੀਂ ਦੇਖਿਆ ਜਿਨ੍ਹਾਂ ਨੇ ਅੱਲਾਹ ਦੇ ਉਪਕਾਰਾਂ ਦੇ ਬਦਲੇ ਇਨਕਾਰ ਕੀਤਾ ਅਤੇ ਜਿਨ੍ਹਾਂ ਨੇ ਆਪਣੀ ਕੌਮ ਨੂੰ ਵਿਨਾਸ਼ ਦੇ ਘਰ ਭਾਵ ਨਰਕ ਵਿਚ ਪਹੁੰਚਾ ਦਿੱਤਾ। (29) ਉਹ ਉਸ ਵਿਚ ਸੁੱਟੇ ਜਾਣਗੇ ਅਤੇ ਉਹ ਕਿਹੋ ਜਿਹਾ ਬੁਰਾ ਟਿਕਾਣਾ ਹੈ। (30) ਅਤੇ ਉਨ੍ਹਾਂ ਨੇ ਅੱਲਾਹ ਦੇ ਸ਼ਰੀਕ ਠਹਿਰਾਏ ਤਾਂ ਕਿ ਉਹ ਲੋਕਾਂ ਨੂੰ ਅੱਲਾਹ ਦੇ ਰਾਹ ਤੋਂ ਭਟਕਾ ਦੇਣ। ਆਖੋ, ਕਿ ਕੁਝ ਦਿਨ ਲਾਭ ਲੈ ਲਵੋ ਅਖ਼ੀਰ ਤੁਹਾਡਾ ਪੜਾਅ ਨਰਕ ਹੈ।

(31) ਮੇਰੇ ਜਿਹੜੇ ਬੰਦੇ ਈਮਾਨ ਲਿਆਏ ਹਨ। ਉਨ੍ਹਾਂ ਨੂੰ ਕਹਿ ਦੇਵੋ ਕਿ ਉਹ ਨਮਾਜ਼ ਸਥਾਪਿਤ ਕਰਨ ਅਤੇ ਜੋ ਕੁਝ ਅਸੀਂ ਉਨ੍ਹਾਂ ਨੂੰ ਦਿੱਤਾ ਹੈ। ਉਸ ਵਿੱਚੋਂ ਵਿਖਾ ਕੇ ਜਾਂ ਛੁਪਾ ਕੇ ਖ਼ਰਚ ਕਰਨ (ਉਹ ਵੀ) ਇਸ ਤੋਂ ਪਹਿਲਾਂ ਕਿ ਉਹ ਦਿਨ ਆਵੇ ਜਿਸ ਵਿਚ ਨਾ ਕੋਈ ਅਮਲ ਕੀਤਾ ਜਾ ਸਕੇਗਾ ਅਤੇ ਨਾ ਕੋਈ ਮਿੱਤਰਤਾ ਕੰਮ ਆਵੇਗੀ।

(32) ਅੱਲਾਹ ਉਹ ਹੈ, ਜਿਸ ਨੇ ਆਕਾਸ਼ ਅਤੇ ਧਰਤੀ ਬਣਾਈ ਅਤੇ ਆਕਾਸ਼ ਤੋਂ ਪਾਣੀ ਉਤਾਰਿਆ। ਫਿਰ ਉਸ ਨੇ ਤੁਹਾਡੀ ਰੋਜ਼ੀ ਲਈ ਹਰ ਤਰ੍ਹਾਂ ਦੇ ਫ਼ਲ ਕੱਢੇ ਅਤੇ ਕਿਸ਼ਤੀਆਂ ਨੂੰ ਤੁਹਾਡੇ ਵੱਸ ਵਿਚ ਕਰ ਦਿੱਤਾ ਕਿ ਸਮੁੰਦਰ ਵਿਚ ਉਸ ਦੇ ਹੁਕਮ ਨਾਲ ਚੱਲਣ ਅਤੇ ਉਨ੍ਹਾਂ ਨੇ ਨਦੀਆਂ ਨੂੰ ਤੁਹਾਡੇ ਲਈ ਪੈਦਾ ਕੀਤਾ। (33) ਉਸ ਨੇ ਸੂਰਜ ਅਤੇ ਚੰਨ ਨੂੰ ਤੁਹਾਡੇ ਲਈ ਰੋਸ਼ਨ ਕਰ ਦਿੱਤਾ ਅਤੇ ਉਹ ਲਗਾਤਾਰ ਚੱਲ ਰਹੇ ਹਨ। ਉਸ ਨੇ ਦਿਨ ਅਤੇ ਰਾਤ ਨੂੰ ਤੁਹਾਡੇ ਲਈ ਬਣਾਇਆ। (34) ਅਤੇ ਉਸ ਨੇ ਤੁਹਾਨੂੰ ਹਰ ਚੀਜ਼ ਵਿਚੋਂ ਦਿੱਤਾ ਜਿਹੜਾ ਤੁਸੀਂ ਮੰਗਿਆ। ਜੇਕਰ ਤੁਸੀਂ ਅੱਲਾਹ ਦੇ ਉਪਕਾਰਾਂ ਨੂੰ ਗਿਣੋ ਤਾਂ ਤੁਸੀਂ ਗਿਣ ਨਹੀਂ ਸਕਦੇ। ਬੇਸ਼ੱਕ ਮਨੁੱਖ ਬੜਾ ਅਨਿਆਈ ਅਤੇ ਨਾ-ਸ਼ੁਕਰਾ ਹੈ।

(35) ਅਤੇ ਜਦੋਂ ਇਬਰਾਹੀਮ ਨੇ ਆਖਿਆ ਹੇ ਮੇਰੇ ਪਾਲਣਹਾਰ! ਇਸ ਸ਼ਹਿਰ (ਮੱਕਾ) ਨੂੰ ਸ਼ਾਂਤੀ ਵਾਲਾ ਸ਼ਹਿਰ ਬਣਾ। ਮੈਨੂੰ ਅਤੇ ਮੇਰੀ ਔਲਾਦ ਨੂੰ ਬੁੱਤਾਂ ਦੀ ਪੂਜਾ ਤੋਂ ਦੂਰ ਰੱਖੋ। (36) ਹੇ ਸਾਡੇ ਪਾਲਣਹਾਰ! ਇਨ੍ਹਾਂ ਬੁੱਤਾਂ ਨੇ ਬਹੁਤੇ ਲੋਕਾਂ ਨੂੰ ਬੁਰੇ ਰਾਹ ਤੋਰਿਆ ਹੈ, ਇਸ ਲਈ ਜਿਸ ਨੇ ਮੇਰੀ ਸ਼ਰਣ ਲਈ ਉਹ ਮੇਰਾ ਹੈ ਅਤੇ ਜਿਸ ਨੇ ਮੇਰਾ ਹੁਕਮ ਨਾ ਮੰਨਿਆ ਤਾਂ ਤੂੰ ਮੁਆਫ਼ ਕਰਨ ਵਾਲਾ ਦਿਆਲੂ ਹੈ।

(37) ਹੇ ਮੇਰੇ ਪਾਲਣਹਾਰ! ਮੈਂ ਆਪਣੀ ਔਲਾਦ ਨੂੰ ਇੱਕ ਬੰਜ਼ਰ ਘਾਟੀ (ਨਾ ਵਾਹੀ ਯੋਗ) ਵਿਚ ਤੇਰੇ ਸਨਮਾਨਿਤ ਘਰ (ਕਾਅਬਾ) ਦੇ ਨੇੜੇ ਵਸਾਇਆ ਹੈ। ਹੇ ਸਾਡੇ ਪਾਲਣਹਾਰ! ਤਾਂ ਕਿ ਉਹ ਨਮਾਜ਼ ਸਥਾਪਿਤ ਕਰਨ। ਇਸ ਲਈ ਤੂੰ ਲੋਕਾਂ ਦੇ ਮਨ ਉਨ੍ਹਾਂ ਵੱਲ ਆਕਰਸ਼ਿਤ ਕਰ ਦੇ ਅਤੇ ਉਨ੍ਹਾਂ ਨੂੰ ਫ਼ਲਾਂ ਦਾ ਰਿਜ਼ਕ ਬਖਸ਼ ਤਾਂ ਕਿ ਉਹ ਸ਼ੁਕਰਗੁਜ਼ਾਰ ਹੋਣ।

(38) ਹੇ ਮੇਰੇ ਪਾਲਣਹਾਰ! ਜੋ ਕੁਝ ਅਸੀਂ ਲੁਕਾਉਂਦੇ ਹਾਂ ਅਤੇ ਜਿਹੜਾ ਕੁਝ ਅਸੀਂ ਪ੍ਰਗਟ ਕਰਦੇ ਹਾਂ ਤੂੰ ਜਾਣਦਾ ਹੈਂ। ਅਤੇ ਅੱਲਾਹ ਤੋਂ ਕੋਈ ਚੀਜ਼ ਧਰਤੀ ਅਤੇ ਆਕਾਸ਼ ਵਿਚ ਲੁਕੀ ਨਹੀਂ। (39) ਸ਼ੁਕਰ ਹੈ, ਉਸ ਅੱਲਾਹ ਦਾ ਜਿਸ ਨੇ ਮੈਨੂੰ ਬੁਢਾਪੇ ਵਿਚ ਇਸਮਾਇਲ ਅਤੇ ਇਸਹਾਕ ਦਿੱਤੇ। ਬੇਸ਼ੱਕ ਮੇਰਾ ਰੱਬ ਬੇਨਤੀਆਂ ਸੁਣਨ ਵਾਲਾ ਹੈ। (40) ਹੇ ਮੇਰੇ ਪਾਲਣਹਾਰ! ਮੈਨੂੰ ਅਤੇ ਮੇਰੀ ਔਲਾਦ ਨੂੰ ਨਮਾਜ਼ ਸਥਾਪਿਤ ਕਰਨ ਵਾਲਾ ਬਣਾ। ਹੇ ਸਾਡੇ ਪਾਲਣਹਾਰ! ਮੇਰੀ ਬੇਨਤੀ ਸਵੀਕਾਰ ਕਰ। (41) ਹੇ ਸਾਡੇ ਪਾਲਣਹਾਰ! ਮੈਨੂੰ ਮੁਆਫ਼ ਕਰ ਅਤੇ ਮੇਰੇ ਮਾਤਾ ਪਿਤਾ ਨੂੰ ਅਤੇ ਮੋਮਿਨਾਂ ਨੂੰ ਵੀ ਉਸ ਦਿਨ ਜਦੋਂ ਹਿਸਾਬ ਦਾ ਫੈਸਲਾ ਹੋਵੇਗਾ।

(42) ਅਤੇ ਕਦੇ ਵੀ ਨਾ ਸਮਝੋ ਕਿ ਅੱਲਾਹ ਉਸ ਤੋਂ ਅਗਿਆਤ ਹੈ ਜੋ ਜ਼ਾਲਿਮ ਲੋਕ ਕਰ ਰਹੇ ਹਨ। ਉਹ ਉਨ੍ਹਾਂ ਨੂੰ ਉਸ ਦਿਨ ਲਈ ਢਿੱਲ ਦੇ ਰਿਹਾ ਹੈ। ਜਿਸ ਦਿਨ ਅੱਖਾਂ ਪਥਰਾ ਜਾਣਗੀਆਂ। (43) ਉਹ ਸਿਰ ਚੁੱਕ ਕੇ ਭੱਜ ਰਹੇ ਹੋਣਗੇ। ਉਨ੍ਹਾਂ ਦੀ ਨਜ਼ਰ ਉਨ੍ਹਾਂ ਦਾ ਸਾਥ ਨਹੀਂ ਦੇਵੇਗੀ ਅਤੇ ਉਹ ਵਿਆਕੁਲ ਹੋ ਜਾਣਗੇ।

(44) ਅਤੇ ਲੋਕਾਂ ਨੂੰ ਉਸ ਦਿਨ ਤੋਂ ਸੁਚੇਤ ਕਰ ਦਿਉ। ਜਿਸ ਦਿਨ ਉਨ੍ਹਾਂ ਉੱਪਰ ਪਰਲੋ ਆਵੇਗੀ। ਉਸ ਵਕਤ ਜ਼ਾਲਿਮ ਲੋਕ ਕਹਿਣਗੇ ਕਿ ਹੇ ਸਾਡੇ ਪਾਲਣਹਾਰ! ਸਾਨੂੰ ਥੋੜ੍ਹਾ ਵਕ਼ਤ ਦੇ ਦੇ ਅਸੀਂ ਤੇਰਾ ਸੁਨੇਹਾ ਸਵੀਕਾਰ ਕਰ ਲਵਾਂਗੇ ਅਤੇ ਰਸੂਲਾਂ ਦਾ ਪਾਲਣ ਕਰਾਂਗੇ। ਕੀ ਤੁਸੀਂ ਇਸ ਤੋਂ ਪਹਿਲਾਂ ਸਹੁੰਆਂ ਨਹੀਂ ਖਾਧੀਆਂ ਸੀ ਕਿ

ਤੁਹਾਡੇ ਤੇ ਕਦੇ ਮੁਸੀਬਤ ਆਉਣ ਵਾਲੀ ਨਹੀਂ। (45) ਅਤੇ ਤੁਸੀਂ ਉਨ੍ਹਾਂ ਲੋਕਾਂ ਦੀਆਂ ਬਸਤੀਆਂ ਵਿਚ ਅਬਾਦ ਸੀ। ਜਿਨ੍ਹਾਂ ਆਪਣੇ ਆਪ ਉੱਪਰ ਜ਼ੁਲਮ ਕੀਤਾ। ਅਤੇ ਤੁਹਾਡੇ ਲਈ ਸਪੱਸ਼ਟ ਹੋ ਚੁੱਕਿਆ ਸੀ ਕਿ ਅਸੀਂ ਉਨ੍ਹਾਂ ਨਾਲ ਕੀ ਕੀਤਾ ਅਤੇ ਅਸੀਂ ਤੁਹਾਨੂੰ ਮਿਸਾਲਾਂ ਵੀ ਦਿੱਤੀਆਂ। (46) ਅਤੇ ਉਨ੍ਹਾਂ ਨੇ ਆਪਣੀਆਂ ਸਾਰੀਆਂ ਚਾਲਾਂ ਚੱਲੀਆਂ ਅਤੇ ਉਨ੍ਹਾਂ ਦੀਆਂ ਸਾਰੀਆਂ ਚਾਲਾਂ ਅੱਲਾਹ ਦੀਆਂ ਨਜ਼ਰਾਂ ਦੇ ਸਾਹਮਣੇ ਸਨ। ਹਾਲਾਂਕਿ ਉਨ੍ਹਾਂ ਦੀਆਂ ਚਾਲਾਂ ਅਜਿਹੀਆਂ ਸਨ, ਕਿ ਉਨ੍ਹਾਂ ਤੋਂ ਪਹਾੜ ਵੀ ਹੱਟ ਜਾਣ।

(47) ਇਸ ਲਈ ਤੁਸੀਂ ਅੱਲਾਹ ਨੂੰ ਆਪਣੇ ਰਸੂਲਾਂ ਨਾਲ ਕੀਤੇ ਹੋਏ ਵਾਅਦੇ ਦੇ ਵਿਰੁੱਧ ਕਰਨ ਵਾਲਾ ਨਾ ਸਮਝੋ। ਬੇਸ਼ੱਕ ਅੱਲਾਹ ਸ਼ਕਤੀਸ਼ਾਲੀ ਹੈ ਅਤੇ ਬਦਲਾ ਲੈਣ ਵਾਲਾ ਹੈ। (48) ਜਿਸ ਦਿਨ ਇਹ ਧਰਤੀ ਦੂਜੀ ਧਰਤੀ ਨਾਲ ਬਦਲ ਦਿੱਤੀ ਜਾਵੇਗੀ ਅਤੇ ਅਸਮਾਨ ਵੀ। ਅਤੇ ਸਾਰੇ ਇੱਕ ਸ਼ਕਤੀਸ਼ਾਲੀ ਅੱਲਾਹ ਦੇ ਸਾਹਮਣੇ ਹਾਜ਼ਿਰ ਹੋਣਗੇ। (49) ਅਤੇ ਤੁਸੀਂ ਉਸ ਦਿਨ ਅਪਰਾਧੀਆਂ ਨੂੰ ਬੇੜੀਆਂ ਵਿਚ ਜਕੜਿਆ ਹੋਇਆ ਦੇਖੋਗੇਂ। (50) ਉਨ੍ਹਾਂ ਦੇ ਕੱਪੜੇ ਤਾਰਕੋਲ ਦੇ ਹੋਣਗੇ ਅਤੇ ਉਨ੍ਹਾਂ ਦੇ ਚਿਹਰਿਆਂ ਉੱਪਰ ਅੱਗ ਭੜਕੀ ਹੋਵੇਗੀ। (51) ਤਾਂ ਕਿ ਅੱਲਾਹ ਹਰੇਕ ਬੰਦੇ ਨੂੰ ਉਸ ਦੇ ਕਰਮਾਂ ਦਾ ਫ਼ਲ ਦੇਵੇ। ਬੇਸ਼ੱਕ ਅੱਲਾਹ ਜਲਦੀ ਹਿਸਾਬ ਲੈਣ ਵਾਲਾ ਹੈ। (52) ਇਹ ਲੋਕਾਂ ਲਈ ਇੱਕ ਘੋਸ਼ਣਾ ਹੈ, ਤਾਂ ਕਿ ਇਸ ਦੇ ਰਾਹੀਂ ਉਹ ਸਾਵਧਾਨ ਕਰ ਦਿੱਤੇ ਜਾਣ। ਅਤੇ ਤਾਂ ਕਿ ਉਹ ਜਾਣ ਲੈਣ ਕਿ ਉਹ ਹੀ ਇੱਕ ਪੂਜਣਯੋਗ ਹੈ ਅਤੇ ਬੁੱਧੀਮਾਨ ਲੋਕ ਸਿੱਖਿਆ ਪ੍ਰਾਪਤ ਕਰਨ।

# 15 ਸੂਰਤ ਅਲ-ਹਿਜਰ

## ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਅਲਿਫ.ਲਾਮ.ਰਾ., ਇਹ ਆਇਤਾਂ ਹਨ ਇੱਕ ਕਿਤਾਬ ਅਤੇ ਸਪੱਸ਼ਟ ਕੁਰਆਨ ਦੀਆਂ। (2) ਉਹ ਸਮਾਂ ਆਵੇਗਾ ਜਦੋਂ ਇਨਕਾਰੀ ਲੋਕ ਕਾਮਨਾ ਕਰਨਗੇ ਕਿ ਕਾਸ਼! ਉਹ ਵੀ ਮੰਨਣ ਵਾਲੇ ਹੁੰਦੇ। (3) ਇਨ੍ਹਾਂ ਨੂੰ ਛੱਡੋ ਕਿ ਖਾਣ ਅਤੇ ਲਾਭ ਉਠਾਉਣ ਅਤੇ ਫੋਕੀ ਉਮੀਦ ਇਨ੍ਹਾਂ ਨੂੰ ਭੁਲੇਖੇ ਵਿਚ ਪਾਈ ਰੱਖੇ। ਤਾਂ ਜਲਦੀ ਹੀ

ਉਹ ਜਾਣ ਲੈਣਗੇ। (4) ਅਤੇ ਅਸੀਂ ਜਿਸ ਬਸਤੀ ਨੂੰ ਵੀ ਬਰਬਾਦ ਕੀਤਾ, ਉਸ ਦਾ ਕਿ ਨਿਯਤ ਸਮਾਂ ਲਿਖਿਆ ਹੋਇਆ ਸੀ। (5) ਕੋਈ ਕੌਮ ਅਪਣੇ ਮਿੱਥੇ ਸਮੇ ਤੇ ਨਾ ਅੱਗੇ ਵਧਦੀ ਹੈ ਅਤੇ ਨਾ ਪਿੱਛੇ ਹਟਦੀ ਹੈ।

(6) ਅਤੇ ਇਹ ਲੋਕ ਆਖਦੇ ਹਨ ਕਿ ਹੇ ਬੰਦੇ! ਜਿਸ ਉੱਪਰ ਰੱਬੀ ਹਦਾਇਤ ਦਾ ਪ੍ਰਕਾਸ਼ ਹੋਇਆ ਹੈ। ਬੇਸ਼ੱਕ ਤੂੰ ਸ਼ੁਦਾਈ ਹੈਂ। (7) (ਉਹ ਆਖਦੇ ਹਨ ਕਿ) ਜੇਕਰ ਤੂੰ ਸੱਚਾ ਹੈਂ ਤਾਂ ਸਾਡੇ ਕੋਲ ਫ਼ਰਿਸ਼ਤਿਆਂ ਨੂੰ ਕਿਉਂ ਨਹੀਂ ਲੈ ਆਉਂਦਾ। (8) ਅਸੀਂ ਫ਼ਰਿਸ਼ਤਿਆਂ ਨੂੰ ਕੇਵਲ ਫ਼ੈਸਲਿਆਂ ਲਈ ਹੀ ਭੇਜਦੇ ਹਾਂ। ਅਤੇ ਉਸ ਵੇਲੇ ਲੋਕਾਂ ਨੂੰ ਮੌਕਾ ਨਹੀਂ ਦਿੱਤਾ ਜਾਂਦਾ।

(9) ਇਹ ਕੁਰਆਨ ਅਸੀਂ ਹੀ ਉਤਾਰਿਆ ਹੈ। ਅਤੇ ਅਸੀਂ ਹੀ ਇਸ ਦੇ ਨਿਗਰਾਨ ਹਾਂ। (10) ਅਤੇ ਅਸੀਂ ਤੁਹਾਡੇ ਤੋਂ ਪਹਿਲਾਂ ਹੋ ਚੁੱਕੀਆਂ ਕੌਮਾਂ ਵਿਚ ਰਸੂਲ ਭੇਜ ਚੁੱਕੇ ਹਾਂ। (11) ਅਤੇ ਜਿਹੜਾ ਰਸੂਲ ਵੀ ਉਨ੍ਹਾਂ ਦੇ ਕੋਲ ਆਇਆ ਉਹ ਉਸ ਦਾ ਮਖੌਲ ਉਡਾਉਂਦੇ ਰਹੇ। (12) ਇਸ ਤਰਾਂ ਅਸੀਂ ਇਹ (ਮਖੌਲ) ਅਪਰਾਧੀਆਂ ਦੇ ਮਨਾਂ ਵਿਚ ਪਾ ਦਿੰਦੇ ਹਾਂ। (13) ਉਹ ਇਸ ਉੱਪਰ ਈਮਾਨ ਨਹੀਂ ਲਿਆਉਣਗੇ, ਤੇ ਇਹ ਤਰੀਕਾ ਪਹਿਲਾਂ ਦੇ ਲੋਕਾਂ ਦੇ ਸਮੇ ਤੋਂ ਹੀ ਚੱਲਿਆ ਆ ਰਿਹਾ ਹੈ। (14) ਅਤੇ ਜੇਕਰ ਅਸੀਂ ਉਨ੍ਹਾਂ ਲਈ ਅਸਮਾਨ ਦਾ ਕੋਈ ਦਰਵਾਜ਼ਾ ਖੋਲ੍ਹ ਦਿੰਦੇ ਜਿਸ ਉੱਪਰ ਉਹ ਚੜ੍ਹਨ ਲੱਗਦੇ। (15) ਉਸ ਸਮੇ ਵੀ ਉਹ ਕਹਿ ਦਿੰਦੇ ਕਿ ਸਾਡੀਆਂ ਅੱਖਾਂ ਨੂੰ ਧੋਖਾ ਹੋ ਰਿਹਾ ਹੈ। ਸਗੋਂ ਸਾਡੇ ਉੱਪਰ ਕੋਈ ਜਾਦੂ ਕਰ ਦਿੱਤਾ ਗਿਆ ਹੈ।

(16) ਅਤੇ ਅਸੀਂ ਆਕਾਸ਼ਾਂ ਵਿਚ ਬੁਰਜ (ਤਾਰਾ ਮੰਡਲ) ਬਣਾਏ। ਅਤੇ ਵੇਖਣ ਵਾਲਿਆਂ ਲਈ ਉਸ ਨੂੰ ਸ਼ਿੰਗਾਰਿਆ ਵੀ। (17) ਅਤੇ ਉਸ ਨੂੰ ਹਰ ਇੱਕ ਧਿਰਕਾਰੇ ਹੋਏ ਸ਼ੈਤਾਨ ਤੋਂ ਸੁਰੱਖਿਅਤ ਵੀ ਕੀਤਾ। (18) ਜੇਕਰ ਕੋਈ ਚੋਰੀ ਛਿਪੇ ਸੁਣਨ ਲਈ ਕੰਨ ਵੀ ਲਗਾਉਂਦਾ ਤਾਂ ਇੱਕ ਚਮਕਦਾ ਹੋਇਆ ਅੰਗਾਰਾ ਉਸ ਦਾ ਪਿੱਛਾ ਕਰਦਾ। (19) ਅਤੇ ਅਸੀਂ ਧਰਤੀ ਨੂੰ ਚੌੜਾ ਕੀਤਾ ਤੇ ਇਸ ਉੱਪਰ ਅਸੀਂ ਪਹਾੜ ਰੱਖ ਦਿੱਤੇ। ਉਸ ਵਿਚ ਹਰ ਇੱਕ ਚੀਜ਼ ਗਿਣੇ ਮਿੱਥੇ ਢੰਗ ਨਾਲ ਪੈਦਾ ਕੀਤੀ ਗਈ। (20) ਅਤੇ ਅਸੀਂ ਤੁਹਾਡੇ ਲਈ ਇਸ ਅੰਦਰ ਰਿਜ਼ਕ ਦੇ ਸਾਧਨ ਬਣਾਏ। ਅਤੇ ਉਹ ਜੀਵ ਜੰਤੂ ਪੈਦਾ ਕੀਤੇ ਜਿਨ੍ਹਾਂ ਨੂੰ ਤੁਸੀਂ ਰੋਜ਼ੀ (ਭੋਜਨ) ਨਹੀਂ ਦਿੰਦੇ।

(21) ਅਤੇ ਕੋਈ ਚੀਜ਼ ਅਜਿਹੀ ਨਹੀਂ ਜਿਸਦੇ ਖਜ਼ਾਨੇ ਸਾਡੇ ਪਾਸ ਨਾ ਹੋਣ ਅਤੇ ਅਸੀਂ ਉਸ ਨੂੰ ਇੱਕ ਨਿਰਧਾਰਿਤ ਪੈਮਾਨੇ ਦੇ ਨਾਲ ਉਤਾਰਦੇ ਹਨ। (22) ਅਤੇ ਅਸੀਂ ਹੀ ਹਵਾਵਾਂ ਨੂੰ ਭਾਰੀ (ਵਰਖਾ ਕਰਨ ਵਾਲੇ) ਬਣਾਕੇ ਚਲਾਉਂਦੇ ਹਾਂ। ਫਿਰ ਅਸੀਂ ਅਸਮਾਨ ਤੋਂ ਪਾਣੀ ਵਰਸਾਉਂਦੇ ਹਾਂ ਅਤੇ ਫਿਰ ਉਸ ਪਾਣੀ ਨਾਲ ਤੁਹਾਨੂੰ ਸਿੰਜਦੇ ਹਾਂ। ਅਤੇ ਇਹ ਤੁਹਾਡੇ ਵੱਸ ਦੀ ਗੱਲ ਨਹੀਂ ਸੀ ਕਿ ਤੁਸੀਂ ਇਸ ਦਾ ਭੰਡਾਰ ਇਕੱਠਾ ਕਰ ਸਕਦੇ।

(23) ਅਤੇ ਬੇਸ਼ੱਕ ਅਸੀਂ ਹੀ ਜੀਵਤ ਕਰਦੇ ਹਾਂ ਅਤੇ ਅਸੀਂ ਹੀ ਮਾਰਦੇ ਹਾਂ। ਅਤੇ ਅਸੀਂ ਹੀ ਬਾਕੀ ਰਹਾਂਗੇ। (24) ਅਤੇ ਅਸੀਂ ਤੁਹਾਡੇ ਵਡੇਰਿਆਂ ਨੂੰ ਵੀ ਜਾਣਦੇ ਹਾਂ ਅਤੇ ਤੁਹਾਡੇ ਪਿਛੋਂ ਆਉਣ ਵਾਲੇ ਲੋਕਾਂ ਨੂੰ ਵੀ। (25) ਅਤੇ ਬੇਸ਼ੱਕ ਤੁਹਾਡਾ ਰੱਬ ਉਨ੍ਹਾਂ ਸਾਰਿਆਂ ਨੂੰ ਇਕੱਠਾ ਕਰੇਗਾ। ਉਹ ਸਰਵ-ਗਿਆਤਾ ਅਤੇ ਤਤਵੇਤਾ ਹੈ।

(26) ਅਤੇ ਅਸੀਂ ਹੀ ਮਨੁੱਖ ਨੂੰ ਗਾਰੇ ਦੀ ਖੜਕਦੀ ਮਿੱਟੀ ਤੋਂ ਪੈਦਾ ਕੀਤਾ ਹੈ। (27) ਅਤੇ ਇਸ ਤੋਂ ਪਹਿਲਾਂ ਅਸੀਂ ਜਿੰਨਾਂ ਨੂੰ ਅੱਗ ਦੀਆਂ ਲਪਟਾਂ ਤੋਂ ਪੈਦਾ ਕੀਤਾ।

(28) ਅਤੇ ਜਦੋਂ ਤੇਰੇ ਰੱਬ ਨੇ ਫ਼ਰਿਸ਼ਤਿਆਂ ਨੂੰ ਕਿਹਾ ਕਿ ਮੈਂ ਗੁੰਨ੍ਹੇ ਹੋਏ ਗਾਰੇ ਦੀ ਸੁੱਕੀ ਮਿੱਟੀ ਤੋਂ ਇੱਕ ਮਨੁੱਖ ਪੈਦਾ ਕਰਨ ਵਾਲਾ ਹਾਂ। (29) ਜਦੋਂ ਮੈਂ ਉਸ ਨੂੰ ਪੂਰਾ ਬਣਾ ਲਵਾਂ ਅਤੇ ਉਸ ਵਿਚ ਆਪਣੀ ਰੂਹ ਫੂਕ ਦੇਵਾਂ ਤਾਂ ਤੁਸੀਂ ਉਸ ਨੂੰ ਸਿਜਦਾ ਕਰਨ ਲਈ ਝੁੱਕ ਜਾਣਾ। (30) ਤਾਂ ਸਾਰੇ ਫ਼ਰਿਸ਼ਤਿਆਂ ਨੇ ਸਿਜਦਾ ਕੀਤਾ। (31) ਪਰੰਤੂ ਇਬਲੀਸ ਨੇ ਸਿਜਦਾ ਕਰਨ ਵਾਲਿਆਂ ਦਾ ਸਾਥ ਦੇਣ ਤੋਂ ਮਨ੍ਹਾ ਕਰ ਦਿੱਤਾ। (32) ਅੱਲਾਹ ਨੇ ਕਿਹਾ ਹੇ ਇਬਲੀਸ! ਤੈਨੂੰ ਕੀ ਹੋਇਆ ਕਿ ਤੂੰ ਸਿਜਦਾ ਕਰਨ ਵਾਲਿਆਂ ਵਿਚ ਸ਼ਾਮਿਲ ਨਹੀਂ ਹੋਇਆ। (33) ਇਬਲੀਸ ਨੇ ਕਿਹਾ, ਕਿ ਮੈਂ ਅਜਿਹਾ ਨਹੀਂ ਕਿ ਮਨੁੱਖ ਨੂੰ ਸਿਜਦਾ ਕਰਾਂ, ਜਿਸ ਨੂੰ ਤੂੰ ਗੁੰਨ੍ਹੇ ਹੋਏ ਗਾਰੇ ਦੀ ਸੁੱਕੀ ਮਿੱਟੀ ਤੋਂ ਪੈਦਾ ਕੀਤਾ ਹੈ।

(34) ਅੱਲਾਹ ਨੇ ਕਿਹਾ ਤੂੰ ਇਥੋਂ ਨਿਕਲ ਜਾ, ਕਿਉਂਕਿ ਤੂੰ ਧਿਰਕਾਰਿਆ ਹੋਇਆ ਹੈ। (35) ਅਤੇ ਕੋਈ ਸ਼ੱਕ ਨਹੀਂ ਤੈਨੂੰ ਫੈਸਲੇ ਦੇ ਦਿਨ ਤੱਕ ਧਿਰਕਾਰ ਹੈ। (36) ਇਬਲੀਸ ਨੇ ਕਿਹਾ, ਹੇ ਮੇਰੇ ਪਾਲਣਹਾਰ! ਤੂੰ ਮੈਨੂੰ ਉਸ ਦਿਨ ਤੱਕ ਲਈ

ਮੌਕਾ ਦੇ ਜਿਸ ਦਿਨ ਲੋਕ ਮੁੜ ਜੀਵਿਤ ਕੀਤੇ ਜਾਣਗੇ। (37) ਅੱਲਾਹ ਨੇ ਕਿਹਾ ਤੈਨੂੰ ਮੌਕਾ ਦਿੱਤਾ ਗਿਆ। (38) ਉਸ ਨਿਯਤ ਕੀਤੇ ਹੋਏ ਸਮੇਂ ਤੱਕ।

(39) ਇਬਲੀਸ ਨੇ ਕਿਹਾ, ਹੇ ਮੇਰੇ ਪਾਲਣਹਾਰ! ਜਿਵੇਂ ਤੂੰ ਮੈਨੂੰ ਭਟਕਾਇਆ ਹੈ। ਇਸੇ ਤਰਾਂ ਮੈਂ ਇਨ੍ਹਾਂ ਲਈ ਧਰਤੀ ਨੂੰ ਸ਼ਿੰਗਾਰਾਂਗਾ ਅਤੇ ਸਾਰਿਆਂ ਨੂੰ ਪੁੱਠੇ ਰਾਹੀਂ ਤੋਰਾਂਗਾ। (40) ਬਿਨਾ ਤੇਰੇ ਚੁਣੇ ਹੋਏ ਬੰਦਿਆਂ ਦੇ।

(41) ਅੱਲਾਹ ਨੇ ਫ਼ਰਮਾਇਆ, ਇਹ ਇੱਕ ਸਿੱਧਾ ਰਾਹ ਹੈ, ਜਿਹੜਾ ਮੁੜ ਮੇਰੇ ਤੱਕ ਪਹੁੰਚਦਾ ਹੈ। (42) ਬੇਸ਼ੱਕ ਜਿਹੜੇ ਮੇਰੇ ਬੰਦੇ ਹਨ, ਉਨ੍ਹਾਂ ਉੱਪਰ ਤੇਰਾ ਵੱਸ ਨਹੀਂ ਚੱਲੇਗਾ। ਬਿਨਾਂ ਉਨ੍ਹਾਂ ਦੇ ਜਿਹੜੇ ਭਟਕੇ ਹੋਏ ਤੇਰੀ ਪਾਲਣਾ ਕਰਨ। (43) ਅਤੇ ਉਨ੍ਹਾਂ ਸਾਰਿਆਂ ਲਈ ਨਰਕ ਦਾ ਵਾਅਦਾ ਹੈ। (44) ਉਸ ਦੇ ਸੱਤ ਦਰਵਾਜ਼ੇ ਹਨ। ਹਰ ਇੱਕ ਦਰਵਾਜ਼ੇ ਲਈ ਉਨ੍ਹਾਂ ਲੋਕਾਂ ਦੇ ਵੱਖ ਵੱਖ ਹਿੱਸੇ ਹਨ।

(45) ਬੇਸ਼ੱਕ ਡਰਨ ਵਾਲੇ, ਬਾਗ਼ਾਂ ਅਤੇ ਚਸ਼ਮਿਆਂ ਵਿਚ ਹੋਣਗੇ। (46) ਦਾਖ਼ਿਲ ਹੋ ਜਾਵੋ ਇਨ੍ਹਾਂ ਵਿਚ ਸੁਰੱਖਿਅਤ ਅਤੇ ਸ਼ਾਂਤੀ ਦੇ ਨਾਲ। (47) ਅਤੇ ਅਸੀਂ ਉਨ੍ਹਾਂ ਦੇ ਦਿਲਾਂ ਵਿਚੋਂ ਦਵੈਸ਼ ਕੱਢ ਦੇਵਾਂਗੇ। ਸਾਰੇ ਆਸਣਾਂ ਉੱਪਰ ਆਹਮਣੇ ਸਾਹਮਣੇ ਭਰਾਵਾਂ ਦੀ ਤਰਾਂ ਰਹਿਣਗੇ। (48) ਉੱਤੇ ਉਨ੍ਹਾਂ ਨੂੰ ਕੋਈ ਦੁੱਖ ਨਹੀਂ ਪਹੁੰਚਾਵੇਗਾ ਅਤੇ ਨਾ ਹੀ ਉਹ ਕੱਢੇ ਜਾਣਗੇ। (49) ਮੇਰੇ ਬੰਦਿਆਂ ਨੂੰ ਖ਼ਬਰ ਦੇ ਦੇਵੋ ਕਿ ਮੈਂ ਮੁਆਫ਼ ਕਰਨ ਵਾਲਾ ਅਤੇ ਰਹਿਮਤ ਕਰਨ ਵਾਲਾ ਹਾ। (50) ਅਤੇ ਮੇਰੀ ਸਜ਼ਾ ਤਕਲੀਫ਼ ਦਾਇਕ ਸਜ਼ਾ ਹੈ।

(51) ਅਤੇ ਉਨ੍ਹਾਂ ਨੂੰ ਇਬਰਾਹੀਮ ਦੇ ਮਹਿਮਾਨਾਂ ਦੇ ਬਿਰਤਾਂਤ ਰਾਹੀਂ ਸਾਵਧਾਨ ਕਰੋ। (52) ਜਦੋਂ ਉਹ ਉਸ ਦੇ ਕੋਲ ਆਏ ਉਨ੍ਹਾਂ ਨੂੰ ਸਲਾਮ ਕੀਤਾ। ਇਬਰਾਹੀਮ ਨੇ ਆਖਿਆ, ਕਿ ਸਾਨੂੰ ਤੁਹਾਡੇ ਤੋਂ ਡਰ ਲੱਗ ਰਿਹਾ ਹੈ। (53) ਉਨ੍ਹਾਂ ਨੇ ਆਖਿਆ ਕਿ ਡਰੋ ਨਹੀਂ, ਅਸੀਂ ਤੁਹਾਨੂੰ ਇੱਕ ਲੜਕੇ ਦੀ ਖੁਸ਼ਖ਼ਬਰੀ ਦਿੰਦੇ ਹਾਂ। ਜਿਹੜਾ ਬੜਾ ਗਿਆਨੀ ਹੋਵੇਗਾ। (54) ਇਬਰਾਹੀਮ ਨੇ ਆਖਿਆ, ਕੀ ਤੁਸੀਂ ਇਸ ਬੁਢਾਪੇ ਵਿਚ ਮੈਨੂੰ ਔਲਾਦ ਦੀ ਖੁਸ਼ਖ਼ਬਰੀ ਦਿੰਦੇ ਹੋ। (55) ਉਨ੍ਹਾਂ ਨੇ ਆਖਿਆ ਕਿ ਅਸੀਂ ਤੁਹਾਨੂੰ ਸੱਚਾਈ ਨਾਲ ਚੰਗੀ ਖ਼ਬਰ ਦਿੰਦੇ ਹਾਂ। ਇਸ ਲਈ ਤੂੰ ਨਿਰਾਸ਼ ਹੋਣ ਵਾਲਿਆਂ ਵਿਚੋਂ ਨਾ ਬਣ। (56) ਇਬਰਾਹੀਮ ਨੇ ਆਖਿਆ, ਕਿ ਅਪਣੇ ਰੱਬ ਦੀ ਕਿਰਪਾ ਤੋਂ ਭਟਕੇ ਹੋਏ ਲੋਕਾਂ ਤੋਂ ਬਿਨਾ, ਹੋਰ ਕੌਣ ਨਿਰਾਸ਼ ਹੋ ਸਕਦਾ ਹੈ।

(57) ਕਿਹਾ ਕਿ ਹੇ ਭੇਜੇ ਹੋਏ ਫ਼ਰਿਸ਼ਤਿਓ! ਹੁਣ ਤੁਹਾਡੀ ਮੰਜਿਲ ਕੀ ਹੈ। (58) ਉਨ੍ਹਾਂ ਨੇ ਆਖਿਆ, ਕਿ ਅਸੀਂ ਇਕ ਅਪਰਾਧੀ ਕੌਮ ਦੇ ਵੱਲ ਭੇਜੇ ਗਏ ਹਾਂ। (59) ਪਰ ਲੂਤ ਦੇ ਘਰ ਵਾਲੇ, ਅਸੀਂ ਇਨ੍ਹਾਂ ਨੂੰ ਬਚਾ ਲਵਾਂਗੇ। (60) ਬਿਨਾ ਉਸ ਦੀ ਪਤਨੀ ਦੇ ਜਿਸ ਬਾਰੇ ਅਸੀਂ ਜਾਣਦੇ ਹਾਂ ਕਿ ਉਹ ਜ਼ਰੂਰ ਪਾਪੀ ਲੋਕਾਂ ਨਾਲ ਰਹਿ ਜਾਵੇਗੀ।

(61) ਫਿਰ ਜਦੋਂ ਭੇਜੇ ਹੋਏ ਫ਼ਰਿਸ਼ਤੇ ਲੂਤ ਦੇ ਪਰਿਵਾਰ ਦੇ ਕੋਲ ਆਏ। (62) ਉਨ੍ਹਾਂ ਨੇ ਆਖਿਆ ਕਿ ਤੁਸੀਂ ਲੋਕ ਅਨਜਾਣ ਪ੍ਰਤੀਤ ਹੁੰਦੇ ਹੋ। (63) ਉਨ੍ਹਾਂ ਨੇ ਕਿਹਾ, ਕਿ ਨਹੀਂ, ਸਗੋਂ ਅਸੀਂ ਤੁਹਾਡੇ ਕੋਲ ਉਹ ਚੀਜ਼ ਲੈ ਕੇ ਆਏ ਹਾਂ, ਜਿਸ ਲਈ ਇਹ ਲੋਕ ਸ਼ੱਕ ਕਰਦੇ ਹਨ। (64) ਅਤੇ ਅਸੀਂ ਤੁਹਾਡੇ ਕੋਲ ਸੱਚਾਈ ਦੇ ਨਾਲ ਆਏ ਹਾਂ ਅਤੇ ਅਸੀਂ ਪੂਰਨ ਤੌਰ ਤੇ ਸੱਚੇ ਹਾ। (65) ਇਸ ਲਈ ਤੁਸੀਂ ਕੁਝ ਰਾਤਾਂ (ਬਾਕੀ) ਰਹਿੰਦਿਆਂ ਅਪਣੇ ਘਰ ਵਾਲਿਆਂ ਦੇ ਨਾਲ ਨਿਕਲ ਜਾਓ। ਅਤੇ ਤੁਸੀਂ ਉਨ੍ਹਾਂ ਦੇ ਪਿੱਛੇ ਚੱਲੋ ਅਤੇ ਤੁਹਾਡੇ ਵਿੱਚੋਂ ਕੋਈ ਪਿੱਛੇ ਮੁੜ ਕੇ ਨਾ ਦੇਖੇ। ਅਤੇ ਉੱਥੇ ਚਲੇ ਜਾਓ, ਜਿਥੇ ਤੁਹਾਨੂੰ ਜਾਣ ਦਾ ਹੁਕਮ ਹੈ। (66) ਅਤੇ ਅਸੀਂ ਲੂਤ ਦੇ ਕੋਲ ਹੁਕਮ ਭੇਜਿਆ ਕਿ ਸਵੇਰ ਹੁੰਦੇ ਹੀ ਇਨ੍ਹਾਂ ਲੋਕਾਂ ਦੀ ਜੜ ਕੱਟ ਜਾਵੇਗੀ।

(67) ਅਤੇ ਸ਼ਹਿਰ ਦੇ ਲੋਕ ਖੁਸ਼ ਹੋ ਕੇ ਆਏ। (68) ਉਸ ਨੇ ਆਖਿਆ ਕਿ ਇਹ ਲੋਕ ਮੇਰੇ ਮਹਿਮਾਨ ਹਨ। ਤੁਸੀਂ ਲੋਕ ਮੇਰੀ ਬੇ-ਇੱਜ਼ਤੀ ਨਾ ਕਰੋ।

(69) ਅਤੇ ਤੁਸੀਂ ਅੱਲਾਹ ਤੋਂ ਡਰੋ, ਅਤੇ ਮੈਨੂੰ ਬੇ-ਇੱਜ਼ਤ ਨਾ ਕਰੋ। (70) ਉਨ੍ਹਾਂ ਨੇ ਕਿਹਾ, ਕੀ ਅਸੀਂ ਤੁਹਾਨੂੰ ਸਾਰੇ ਸੰਸਾਰ ਦੇ ਲੋਕਾਂ ਤੋਂ ਮਨ੍ਹਾ ਨਹੀਂ ਕਰਿਆ। (71) ਉਸ ਨੇ ਆਖਿਆ ਕਿ ਜੇਕਰ ਤੁਸੀਂ ਕਰਨਾ ਹੈ, ਤਾਂ ਇਹ ਮੇਰੀਆਂ ਧੀਆਂ ਹਨ।

(72) ਤੇਰੀ ਜਾਨ ਦੀ ਸਹੁੰ ਉਹ ਅਪਣੀ ਮਸਤੀ ਵਿਚ ਅਚੇਤ ਸਨ। (73) ਤਾਂ ਸੂਰਜ ਨਿਕਲਣ ਦੇ ਸਮੇ (ਤੜਕੇ) ਹੀ ਉਨ੍ਹਾਂ ਨੂੰ ਚਿੰਘਾੜ ਨੇ ਫੜ ਲਿਆ। (74) ਫਿਰ ਅਸੀਂ ਉਸ ਸ਼ਹਿਰ ਨੂੰ ਪਲਟ ਦਿੱਤਾ ਅਤੇ ਉਨ੍ਹਾਂ ਲੋਕਾਂ ਉੱਪਰ ਪੱਥਰ ਦੇ ਕੰਕਰਾਂ ਦਾ ਮੀਂਹ ਪਾ ਦਿੱਤਾ। (75) ਬੇਸ਼ੱਕ ਇਸ ਵਿਚ ਧਿਆਨ ਕਰਨ ਵਾਲਿਆਂ ਲਈ ਨਿਸ਼ਾਨੀਆਂ ਹਨ। (76) ਅਤੇ ਇਹ ਸ਼ਹਿਰ ਇੱਕ ਆਮ ਵਰਤੋਂ ਵਿਚ ਆਉਣ

ਵਾਲੇ ਰਾਹ ਤੇ ਸਥਿੱਤ ਹੈ। (77) ਬੇਸ਼ੱਕ ਇਸ ਵਿਚ ਈਮਾਨ ਵਾਲਿਆਂ ਲਈ ਨਿਸ਼ਾਨੀਆਂ ਹਨ।

(78) ਅਤੇ ਐਕਾ (ਤਬੂਕ ਬਸਤੀ ਦਾ ਪੁਰਾਣਾ ਨਾਮ) ਵਾਲੇ ਹਕੀਕਤ ਵਿਚ ਜ਼ਾਲਿਮ ਸਨ। (79) ਅਤੇ ਅਸੀਂ ਉਨ੍ਹਾਂ ਤੋਂ ਬਦਲਾ ਲਿਆ। ਇਹ ਦੋਵੇਂ ਸ਼ਹਿਰ ਖੁੱਲ੍ਹੇ ਰਾਹ ਉੱਪਰ ਸਥਿੱਤ ਹਨ। (80) ਅਤੇ ਹਿਜ਼ਰ ਵਾਲਿਆਂ ਨੇ ਵੀ ਰਸੂਲਾਂ ਤੋਂ ਇਨਕਾਰ ਕੀਤਾ। (81) ਅਤੇ ਅਸੀਂ ਉਨ੍ਹਾਂ ਨੂੰ ਅਪਣੀਆਂ ਨਿਸ਼ਾਨੀਆਂ ਦਿੱਤੀਆਂ, ਪਰ ਉਹ ਉਸ ਤੋਂ ਮੂੰਹ ਫੇਰਦੇ ਰਹੇ। (82) ਅਤੇ ਉਹ ਪਹਾੜਾਂ ਨੂੰ ਕੱਟ ਕੇ ਉਨ੍ਹਾਂ ਵਿਚ ਘਰ ਬਣਾਉਂਦੇ ਸਨ। ਤਾਂ ਕਿ ਉਹ ਉੱਥੇ ਸ਼ਾਂਤੀ ਨਾਲ ਰਹਿ ਸਕਣ। (83) ਤਾਂ ਉਨ੍ਹਾਂ ਨੂੰ ਸਵੇਰ ਦੇ ਸਮੇਂ ਇੱਕ ਭਿਆਨਕ ਚੀਕ ਨੇ ਫੜ ਲਿਆ। (84) ਅਤੇ ਉਨ੍ਹਾਂ ਦਾ ਕੀਤਾ ਉਨ੍ਹਾਂ ਦੇ ਕੁਝ ਵੀ ਕੰਮ ਨਾ ਆਇਆ।

(85) ਅਤੇ ਅਸੀਂ ਆਕਾਸ਼ਾਂ ਅਤੇ ਧਰਤੀ ਵਿਚ ਅਤੇ ਜੋ ਕੁਝ ਇਨ੍ਹਾਂ ਦੇ ਵਿਚਕਾਰ ਹੈ, ਨਿਰਉਦੇਸ਼ ਨਹੀਂ ਬਣਾਇਆ। ਅਤੇ ਕੋਈ ਸ਼ੱਕ ਨਹੀਂ ਕਿ ਕਿਆਮਤ ਆਉਣ ਵਾਲੀ ਹੈ। ਇਸ ਲਈ ਤੁਸੀਂ ਖ਼ਿਮਾ ਕਰੋ ਅਤੇ ਭਲੇ ਵਿਹਾਰ ਤੋਂ ਕੰਮ ਲਵੋ। (86) ਬੇਸ਼ੱਕ ਤੁਹਾਡਾ ਰੱਬ ਸਾਰਿਆਂ ਦਾ ਰਚਨਹਾਰ ਅਤੇ ਜਾਣਨਵਾਲਾ ਹੈ।

(87) ਅਤੇ ਅਸੀਂ ਤੁਹਾਨੂੰ ਸੱਤ ਮਸਾਨੀ ਅਤੇ ਮਹਾਨ ਕੁਰਆਨ ਬਖਸ਼ਿਆ। (88) ਤੁਸੀਂ ਸੰਸਾਰਿਕ ਪਦਾਰਥਾਂ ਵੱਲ ਅੱਖ ਚੁੱਕ ਕੇ ਨਾ ਦੇਖੋ, ਜਿਹੜੇ ਅਸੀਂ ਅਲੱਗ-ਅਲੱਗ ਲੋਕਾਂ ਨੂੰ ਦਿੱਤੇ ਹਨ ਅਤੇ ਉਨ੍ਹਾਂ ਉੱਪਰ ਗ਼ਮ ਨਾ ਕਰੋ, ਈਮਾਨ ਵਾਲਿਆਂ ਲਈ ਅਪਣੇ ਪਿਆਰ ਦੀਆਂ ਬਾਹਾਂ ਫੈਲਾ ਦੇਵੋ। (89) ਅਤੇ ਆਖੋ ਕਿ ਮੈ ਇਕ ਸਪੱਸ਼ਟ ਭੈ ਭੀਤ ਕਰਨ ਵਾਲਾ ਹਾਂ। (90) ਇਸੇ ਤਰਾਂ ਅਸੀਂ ਉਨ੍ਹਾਂ ਟੁਕੜੇ ਕਰਨ ਵਾਲਿਆਂ ਉੱਪਰ ਵੀ ਉਤਾਰਿਆ ਸੀ। (91) ਜਿਨ੍ਹਾਂ ਨੇ ਆਪਣੇ ਕੁਰਆਨ ਨੂੰ ਟੁਕੜੇ-ਟੁਕੜੇ ਕਰ ਦਿੱਤਾ। (82) ਇਸ ਲਈ ਤੇਰੇ ਰੱਬ ਦੀ ਸਹੁੰ ਅਸੀਂ ਉਨ੍ਹਾਂ ਸਾਰਿਆਂ ਨੂੰ ਜ਼ਰੂਰ ਪੁੱਛਾਂਗੇ। (93) ਜਿਹੜਾ ਕੁਝ ਉਹ ਕਰਦੇ ਸਨ।

(94) ਇਸ ਲਈ ਜਿਸ ਚੀਜ਼ ਦਾ ਤੁਹਾਨੂੰ ਹੁਕਮ ਮਿਲਿਆ ਹੈ, ਉਸ ਨੂੰ ਸਪੱਸ਼ਟ ਸੁਣਾ ਦੇਵੋ ਅਤੇ ਮੁਸ਼ਰਕਾਂ (ਸੱਚਾਈ ਵਿਚ ਮਿਲਾਵਟ ਕਰਨ ਵਾਲੇ) ਨੂੰ ਮੂੰਹ ਨਾ ਲਾਓ। (95) ਅਸੀਂ ਤੁਹਾਡੇ ਵੱਲੋਂ, ਉਨ੍ਹਾਂ ਮਜ਼ਾਕ ਕਰਨ ਵਾਲਿਆਂ ਲਈ ਕਾਫ਼ੀ ਹਾਂ। (96) ਜਿਹੜੇ ਅੱਲਾਹ ਦੇ ਬਰਾਬਰ ਦੂਜਿਆਂ ਨੂੰ ਸ਼ਰੀਕ ਬਣਾਉਂਦੇ ਤਾਂ ਜਲਦੀ

ਹੀ ਉਹ ਜਾਣ ਲੈਣਗੇ। (97) ਅਤੇ ਅਸੀਂ ਜਾਣਦੇ ਹਾਂ ਕਿ ਜਿਹੜਾ ਕੁਝ ਉਹ ਕਹਿੰਦੇ ਹਨ, ਉਸ ਨਾਲ ਤੁਹਾਡਾ ਦਿਲ ਤੰਗ ਹੁੰਦਾ ਹੈ। (98) ਇਸ ਲਈ ਤੁਸੀਂ ਆਪਣੇ ਰੱਬ ਦਾ ਖੁਸ਼ੀ ਨਾਲ ਗੁਣਗਾਨ ਕਰੋ ਅਤੇ ਸਿਜਦਾ ਕਰਨ ਵਾਲਿਆਂ ਵਿਚੋਂ ਬਣੋ। (99) ਅਤੇ ਆਪਣੇ ਰੱਬ ਦੀ ਬੰਦਗੀ ਕਰੋ। ਇਥੋਂ ਤੱਕ ਕਿ ਤੁਹਾਡੇ ਕੋਲ ਵਾਅਦਾ ਕੀਤੀ ਹੋਈ ਯਕੀਨੀ ਗੱਲ ਆ ਜਾਵੇ।

# 16 ਸੂਰਤ ਅਨ-ਨਹਲ

## ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਆ ਗਿਆ ਅੱਲਾਹ ਦਾ ਫੈਸਲਾ, ਤਾਂ ਉਸ ਲਈ ਕਾਹਲੀ ਨਾ ਕਰੋ। ਉਹ ਪਵਿੱਤਰ ਅਤੇ ਉੱਚਤਮ ਹੈ, ਉਸ ਨਾਲੋਂ, ਜਿਸ ਨੂੰ ਉਹ ਅੱਲਾਹ ਦੇ ਬਰਾਬਰ ਸ਼ਰੀਕ ਮੰਨਦੇ ਹਨ। (2) ਉਹ ਫ਼ਰਿਸ਼ਤਿਆਂ ਨੂੰ ਆਪਣੇ ਹੁਕਮ (ਵਹੀ) ਦੇ ਨਾਲ ਭੇਜਦਾ ਹੈ। ਆਪਣੇ ਬੰਦਿਆਂ ਵਿਚੋਂ ਜਿਸ ਨੂੰ ਉਹ ਚਾਹੁੰਦਾ ਹੈ ਕਿ ਉਹ ਲੋਕਾਂ ਨੂੰ ਸਾਵਧਾਨ ਕਰਨ ਕਿ ਮੇਰੇ ਤੋਂ ਬਿਨਾ ਕੋਈ ਹੋਰ ਪੂਜੇ ਜਾਣ ਦੇ ਕਾਬਿਲ ਨਹੀਂ ਤਾਂ ਤੁਸੀਂ ਮੇਰੇ ਤੋਂ ਡਰੋ। (3) ਉਸਨੇ ਆਕਾਸ਼ਾਂ ਅਤੇ ਧਰਤੀ ਨੂੰ ਹੱਕ ਅਤੇ ਮਕਸਦ ਨਾਲ ਪੈਦਾ ਕੀਤਾ ਹੈ। ਉਹ ਉੱਚਤਮ ਹੈ, ਉਸ ਸ਼ਿਰਕ (ਅੱਲਾਹ ਦੇ ਬਰਾਬਰ ਸ਼ਰੀਕ) ਨਾਲੋਂ ਜਿਹੜਾ ਉਹ ਕਰ ਰਹੇ ਹਨ।

(4) ਉਸ ਨੇ ਮਨੁੱਖ ਨੂੰ ਇੱਕ ਬੂੰਦ (ਵੀਰਜ) ਤੋਂ ਬਣਾਇਆ। ਫਿਰ ਉਹ ਅਚਾਨਕ ਖੁੱਲ੍ਹਮ ਖੁੱਲਾ ਝਗੜਣ ਲਗਿਆ। (5) ਅਤੇ ਉਸ ਨੇ ਜਾਨਵਰਾਂ ਨੂੰ ਬਣਾਇਆ, ਉਨ੍ਹਾਂ ਵਿਚ ਤੁਹਾਡੇ ਲਈ ਬਸਤਰ, ਭੋਜਨ ਸਮੱਗਰੀ ਅਤੇ ਦੂਜੇ ਲਾਭ ਵੀ ਹਨ। ਇਨ੍ਹਾਂ ਵਿਚੋਂ ਤੁਸੀਂ ਖਾਂਦੇ ਵੀ ਹੋ। (6) ਅਤੇ ਉਨ੍ਹਾਂ ਵਿਚ ਤੁਹਾਡੇ ਲਈ ਸੰਸਾਰਿਕ ਰੌਣਕ ਹੈ, ਜਦੋਂ ਸ਼ਾਮ ਦੇ ਸਮੇ ਤੁਸੀਂ ਉਨ੍ਹਾਂ ਨੂੰ ਲਿਆਉਂਦੇ ਹੋ, ਅਤੇ ਜਦੋਂ ਸਵੇਰ ਵੇਲੇ ਉਨ੍ਹਾਂ ਨੂੰ ਛੱਡਣ ਜਾਂਦੇ ਹੋ। (7) ਅਤੇ ਉਹ ਤੁਹਾਡਾ ਭਾਰ ਅਜਿਹੇ ਸਥਾਨਾ ਤੱਕ ਢੋਂਦੇ ਹਨ, ਜਿਥੇ ਤੁਸੀਂ ਸਖ਼ਤ ਮਿਹਨਤ ਤੋਂ ਬਿਨਾ ਨਹੀਂ ਪਹੁੰਚ ਸਕਦੇ। ਬੇਸ਼ੱਕ ਤੁਹਾਡਾ ਰੱਬ ਬਹੁਤ ਕ੍ਰਿਪਾਲੂ ਅਤੇ ਦਿਆਲੂ ਹੈ। (8) ਅਤੇ ਉਸ ਨੇ ਘੋੜੇ, ਖੱਚਰ

ਅਤੇ ਗਧੇ ਪੈਦਾ ਕੀਤੇ ਤਾਂ ਕਿ ਤੁਸੀਂ ਉਨ੍ਹਾਂ ਉੱਪਰ ਸਵਾਰ ਹੋਵੋ ਅਤੇ ਸੁੰਦਰਤਾ ਲਈ ਵੀ। ਉਹ ਅਜਿਹੀਆਂ ਚੀਜ਼ਾਂ ਵੀ ਪੈਦਾ ਕਰਦਾ ਹੈ ਜੋ ਤੁਸੀਂ ਨਹੀਂ ਜਾਣਦੇ।

(9) ਅਤੇ ਸਿੱਧਾ ਰਾਹ ਅੱਲਾਹ ਤੱਕ ਪਹੁੰਚਦਾ ਹੈ। ਅਤੇ ਕੁਝ ਰਾਹ ਟੇਢੇ ਵੀ ਹਨ। ਜੇਕਰ ਅੱਲਾਹ ਚਾਹੁੰਦਾ ਤਾਂ ਤੁਹਾਨੂੰ ਸਾਰਿਆਂ ਨੂੰ ਸਿੱਧਾ ਰਾਹ ਬਖ਼ਸ਼ ਦਿੰਦਾ।

(10) ਉਹ ਹੀ ਹੈ ਜਿਸ ਨੇ ਆਕਾਸ਼ਾਂ ਵਿਚੋਂ ਪਾਣੀ ਵਰਸਾਇਆ, ਤੁਸੀਂ ਉਸ ਵਿਚੋਂ ਪੀਂਦੇ ਹੋ ਅਤੇ ਉਸੇ ਵਿਚ ਘਾਹ ਪੌਦੇ ਹੁੰਦੇ ਹਨ, ਜਿਨ੍ਹਾਂ ਵਿਚ ਤੁਸੀਂ (ਪਸ਼ੂ) ਚਰਾਉਂਦੇ ਹੋ। (11) ਉਹ ਉਸ ਨਾਲ ਹੀ ਤੁਹਾਡੇ ਲਈ ਖੇਤੀ, ਜੈਤੂਨ, ਖਜੂਰ, ਅੰਗੂਰ ਅਤੇ ਹਰ ਤਰ੍ਹਾਂ ਦੇ ਫ਼ਲ ਪੈਦਾ ਕਰਦਾ ਹੈ। ਬੇਸ਼ੱਕ ਇਨ੍ਹਾਂ ਦੇ ਅੰਦਰ ਨਿਸ਼ਾਨੀਆਂ ਹਨ, ਉਨ੍ਹਾਂ ਲੋਕਾਂ ਲਈ ਜਿਹੜੇ ਚਿੰਤਨ ਕਰਦੇ ਹਨ।

(12) ਅਤੇ ਉਸ ਨੇ ਤੁਹਾਡੇ ਕੰਮ ਵਿਚ ਲਗਾ ਦਿੱਤਾ। ਰਾਤ ਅਤੇ ਦਿਨ ਨੂੰ, ਸੂਰਜ ਅਤੇ ਚੰਨ ਨੂੰ, ਅਤੇ ਤਾਰੇ ਵੀ ਉਸ ਦੇ ਹੁਕਮ ਵਿਚ ਕਾਰਜਸ਼ੀਲ ਹਨ। ਯਕੀਨਨ ਇਸ ਵਿਚ ਬੁੱਧੀਮਾਨ ਲੋਕਾਂ ਲਈ ਨਿਸ਼ਾਨੀਆਂ ਹਨ। (13) ਅਤੇ ਧਰਤੀ ਵਿਚ ਭਿੰਨ ਭਿੰਨ ਤਰ੍ਹਾਂ ਦੇ ਪਦਾਰਥ ਤੁਹਾਡੇ ਲਈ ਹੀ ਪੈਦਾ ਕੀਤੇ। ਬੇਸ਼ੱਕ ਉਸ ਵਿਚ ਉਨ੍ਹਾਂ ਲੋਕਾਂ ਲਈ ਨਿਸ਼ਾਨੀਆਂ ਹਨ, ਜਿਹੜੇ ਸਿੱਖਿਆ ਪ੍ਰਾਪਤ ਕਰਨ।

(14) ਅਤੇ ਉਹ ਹੀ ਹੈ, ਜਿਸਨੇ ਸਮੁੰਦਰ ਨੂੰ ਤੁਹਾਡੇ ਅਧੀਨ ਕਰ ਦਿੱਤਾ, ਤਾਂ ਕਿ ਤੁਸੀਂ ਉਸਤੋਂ ਤਾਜ਼ਾ ਮਾਸ ਖਾਓ ਅਤੇ ਉਸ ਤੋਂ ਹੀ ਗਹਿਣੇ ਪ੍ਰਾਪਤ ਕਰੋ ਜਿਨ੍ਹਾਂ ਨੂੰ ਤੁਸੀ ਪਹਿਣਦੇ ਹੋ। ਤੁਸੀ ਕਿਸ਼ਤੀਆਂ ਨੂੰ ਵੇਖਦੇ ਹੋ, ਜਿਹੜੀਆਂ ਇਸ ਨੂੰ ਚੀਰਦੀਆਂ ਹੋਈਆਂ ਚਲਦੀਆਂ ਹਨ, ਤਾਂ ਕਿ ਤੁਸੀਂ ਉਸ (ਅੱਲਾਹ) ਦਾ ਫ਼ਜਲ (ਰੋਜ਼ੀ) ਤਲਾਸ਼ ਕਰੋ ਅਤੇ ਸ਼ੁਕਰ ਗੁਜ਼ਾਰ ਬਣੋ।

(15) ਅਤੇ ਉਸ ਨੇ ਧਰਤੀ ਉੱਤੇ ਪਹਾੜ ਰੱਖ ਦਿੱਤੇ ਤਾਂ ਕਿ ਉਹ ਤੁਹਾਨੂੰ ਲੈ ਕੇ ਡਗਮਗਾ ਨਾ ਜਾਵੇ, ਅਤੇ ਉਸ ਨੇ ਨਦੀਆਂ ਅਤੇ ਦਿਸ਼ਾਵਾਂ ਬਣਾਈਆਂ ਤਾਂ ਕਿ ਤੁਸੀ ਰਾਹ ਪ੍ਰਾਪਤ ਕਰੋ। (16) ਅਤੇ ਹੋਰ ਬਹੁਤ ਸਾਰੇ ਮਾਰਗ ਚਿੰਨ ਵੀ ਹਨ ਅਤੇ ਲੋਕ ਤਾਰਿਆਂ ਤੋਂ ਵੀ ਮਾਰਗ ਦਾ ਗਿਆਨ ਹਾਸਿਲ ਕਰਦੇ ਹਨ।

(17) ਫਿਰ ਕੀ ਜਿਹੜਾ ਪੈਦਾ ਕਰਦਾ ਹੈ, ਉਹ ਉਸ ਦੇ ਬਰਾਬਰ ਹੈ, ਜਿਹੜਾ ਪੈਦਾ ਨਹੀਂ ਕਰਦਾ। ਕੀ ਤੁਸੀਂ ਸੋਚਦੇ ਨਹੀਂ। (18) ਜੇਕਰ ਤੁਸੀਂ ਅੱਲਾਹ ਦੇ ਦਿੱਤੇ

ਹੋਏ ਤੋਹਫਿਆਂ ਦੀ ਗਿਣਤੀ ਕਰੋ ਤਾਂ ਤੁਸੀਂ ਗਿਣ ਨਹੀਂ ਸਕੋਗੇ। ਬੇਸ਼ੱਕ ਅੱਲਾਹ ਮੁਆਫ਼ ਕਰਨ ਵਾਲਾ ਦਿਆਲੂ ਹੈ। (19) ਅਤੇ ਅੱਲਾਹ ਜਾਣਦਾ ਹੈ ਜੋ ਕੁਝ ਤੁਸੀਂ ਲੁਕਾਉਂਦੇ ਹੋ ਅਤੇ ਜੋ ਕੁਝ ਪ੍ਰਗਟ ਕਰਦੇ ਹੋ।

(20) ਅਤੇ ਜਿਨ੍ਹਾਂ ਨੂੰ ਲੋਕ ਅੱਲਾਹ ਤੋਂ ਬਿਨ੍ਹਾਂ, ਪੁਕਾਰਦੇ ਹਨ ਉਹ ਕਿਸੇ ਚੀਜ਼ ਨੂੰ ਪੈਦਾ ਨਹੀਂ ਕਰ ਸਕਦੇ। ਉਹ ਤਾਂ ਖ਼ੁਦ ਹੀ ਪੈਦਾ ਕੀਤੇ ਹੋਏ ਹਨ। (21) ਉਹ ਤਾਂ ਮ੍ਰਿਤਕ ਹਨ ਜਿਨ੍ਹਾ ਵਿਚ ਪ੍ਰਾਣ ਨਹੀਂ ਅਤੇ ਉਹ ਨਹੀਂ ਜਾਣਦੇ ਕਿ ਉਹ ਕਦੋਂ ਚੁੱਕੇ ਜਾਣਗੇ। (22) ਤੁਹਾਡਾ ਪੂਜਣਯੋਗ ਇੱਕ ਅੱਲਾਹ ਹੀ ਹੈ, ਪਰ ਜਿਹੜੇ ਲੋਕ ਪ੍ਰਲੋਕ ਉੱਪਰ ਵਿਸ਼ਵਾਸ਼ ਨਹੀਂ ਰੱਖਦੇ ਉਨ੍ਹਾਂ ਦੇ ਦਿਲ ਇਨਕਾਰੀ ਹਨ ਅਤੇ ਉਹ ਹੰਕਾਰ ਕਰਦੇ ਹਨ। (23) ਅੱਲਾਹ ਨਿਸ਼ਚਿਤ ਤੌਰ ਜਾਣਦਾ ਹੈ ਜੋ ਕੁਝ ਉਹ ਛਿਪਾਉਂਦੇ ਹਨ ਅਤੇ ਪ੍ਰਗਟ ਕਰਦੇ ਹਨ। ਬੇਸ਼ੱਕ ਅੱਲਾਹ ਹੰਕਾਰ ਕਰਨ ਵਾਲਿਆਂ ਨੂੰ ਪਸੰਦ ਨਹੀਂ ਕਰਦਾ।

(24) ਅਤੇ ਜਦੋਂ ਉਨ੍ਹਾਂ ਨੂੰ ਕਿਹਾ ਜਾਵੇ ਕਿ ਤੁਹਾਡੇ ਰੱਬ ਨੇ ਕੀ ਚੀਜ਼ ਉਤਾਰੀ ਹੈ ਤਾਂ ਉਹ ਕਹਿੰਦੇ ਹਨ ਕਿ ਇਹ ਗੁਜ਼ਰੇ ਹੋਏ ਲੋਕਾਂ ਦੀਆਂ ਕਹਾਣੀਆਂ ਹਨ। (25) ਤਾਂ ਕਿ ਉਹ ਕਿਆਮਤ ਦੇ ਦਿਨ ਆਪਣਾ ਭਾਰ ਵੀ ਉਠਾਉਣ ਅਤੇ ਉਨ੍ਹਾਂ ਲੋਕਾਂ ਦਾ ਭਾਰ ਵੀ, ਜਿਨ੍ਹਾ ਨੂੰ ਬਿਨਾਂ ਕਿਸੇ ਗਿਆਨ ਦੇ ਉਹ ਗੁੰਮਰਾਹ ਕਰ ਰਹੇ ਹਨ। ਯਾਦ ਰੱਖੋ ਉਹ ਬਹੁਤ ਬੁਰਾ ਭਾਰ ਹੈ ਜਿਸ ਨੂੰ ਉਹ ਚੁੱਕੇ ਰਹੇ ਹਨ।

(26) ਇਸ ਤੋਂ ਪਹਿਲਾਂ ਵਾਲਿਆਂ ਨੇ ਹੱਕ ਦੇ ਖਿਲਾਫ਼ ਯੋਜਨਾਵਾਂ ਬਣਾਈਆਂ। ਫਿਰ ਅੱਲਾਹ ਉਨ੍ਹਾਂ ਦੇ ਭਵਨਾ ਉੱਪਰ ਨੀਹਾਂ ਤੋਂ ਆ ਗਿਆ। ਤਾਂ ਛੱਤ ਉਨ੍ਹਾਂ ਦੇ ਉੱਪਰ ਡਿੱਗ ਪਈ ਅਤੇ ਆਫ਼ਤ ਉਥੋਂ ਆ ਗਈ ਜਿਥੋਂ ਉਨ੍ਹਾਂ ਨੇ ਕਲਪਨਾ ਵੀ ਨਹੀਂ ਕੀਤੀ ਸੀ। (27) ਫਿਰ ਕਿਆਮਤ ਦੇ ਦਿਨ ਅੱਲਾਹ ਉਨ੍ਹਾਂ ਨੂੰ ਬੇਇੱਜ਼ਤ ਕਰੇਗਾ ਅਤੇ ਕਹੇਗਾ ਕਿ ਤੁਹਾਡੇ ਸ਼ਰੀਕ ਕਿੱਥੇ ਹਨ ਜਿਨ੍ਹਾਂ ਲਈ ਤੁਸੀਂ ਝਗੜਾ ਕਰਦੇ ਸੀ। ਜਿਨ੍ਹਾਂ ਨੂੰ ਗਿਆਨ ਬਖਸ਼ਿਆ ਗਿਆ ਸੀ ਉਹ ਕਹਿਣਗੇ ਕਿ ਅੱਜ ਬੇਇਜ਼ੱਤੀ ਅਤੇ ਆਫ਼ਤ ਇਨਕਾਰੀਆਂ ਦੇ (ਸਿਰਾਂ) ਉੱਪਰ ਹੈ।

(28) ਜਿਨ੍ਹਾਂ ਲੋਕਾਂ ਨੂੰ ਫ਼ਰਿਸ਼ਤੇ ਇਸ ਹਾਲਤ ਵਿਚ ਮੌਤ ਦੇਣਗੇ ਕਿ ਉਹ ਆਪਣੇ ਆਪ ਉੱਪਰ ਜ਼ੁਲਮ ਕਰ ਰਹੇ ਹੋਣਗੇ। ਉਸ ਵੇਲੇ ਉਹ ਇਨਕਾਰ ਛੱਡ ਕੇ ਕਹਿਣਗੇ। ਕਿ ਅਸੀਂ ਤਾਂ ਕੋਈ ਮਾੜਾ ਕੰਮ ਕਰਦੇ ਹੀ ਨਹੀਂ ਸੀ। ਬੇਸ਼ੱਕ ਅੱਲਾਹ

ਜਾਣਦਾ ਹੈ ਜੋ ਕੁਝ ਤੁਸੀਂ ਕਰਦੇ ਸੀ। (29) ਹੁਣ ਨਰਕ ਦੇ ਦਰਵਾਜ਼ਿਆਂ ਵਿਚ ਦਾਖ਼ਿਲ ਹੋ ਜਾਵੋ। ਉਸ ਵਿਚ ਹਮੇਸ਼ਾ ਰਹੋ। ਹੰਕਾਰ ਕਰਨ ਵਾਲਿਆਂ ਲਈ ਇਹ ਬੁਰਾ ਪੜ੍ਹਾਅ ਹੈ।

(30) ਅਤੇ ਜਿਹੜੇ ਤਕਵਾ (ਅੱਲਾਹ ਦਾ ਭੈਅ) ਕਰਨ ਵਾਲੇ ਹਨ ਉਨ੍ਹਾਂ ਨੂੰ ਕਿਹਾ ਗਿਆ ਕਿ ਤੁਹਾਡੇ ਰੱਬ ਨੇ ਕਿਹੜੀ ਚੀਜ਼ ਉਤਾਰੀ ਹੈ। ਤਾਂ ਉਨ੍ਹਾਂ ਨੇ ਕਿਹਾ ਚੰਗੀਆਂ ਗੱਲਾਂ ਹਨ। ਜਿਨ੍ਹਾਂ ਲੋਕਾਂ ਨੇ ਨੇਕੀ ਕੀਤੀ ਉਨ੍ਹਾਂ ਲਈ ਇਸ ਸੰਸਾਰ ਵਿਚ ਵੀ ਨੇਕੀ ਹੈ ਅਤੇ ਪ੍ਰਲੋਕ ਦਾ ਘਰ ਉੱਤਮ ਹੈ। ਰੱਬ ਤੋਂ ਡਰਨ ਵਾਲਿਆਂ ਲਈ। ਉਨ੍ਹਾਂ ਲਈ ਇਹ ਕਿੰਨਾ ਚੰਗਾ ਘਰ ਹੈ। (31) ਹਮੇਸ਼ਾ ਰਹਿਣ ਵਾਲੇ ਬਾਗ਼ ਜਿਨ੍ਹਾਂ ਵਿਚ ਇਹ ਦਾਖ਼ਿਲ ਹੋਣਗੇ ਉਨ੍ਹਾਂ ਵਿਚ ਨਹਿਰਾਂ ਵੱਗਦੀਆਂ ਹੋਣਗੀਆਂ। ਉਨ੍ਹਾਂ ਲਈ ਉਹ ਸਭ ਕੁਝ ਹੋਵੇਗਾ ਜਿਸ ਦੀ ਉਹ ਇੱਛਾ ਕਰਨ। ਅੱਲਾਹ ਸੰਜਮੀ ਲੋਕਾਂ ਨੂੰ ਅਜਿਹਾ ਹੀ ਫ਼ਲ ਦਿੰਦਾ ਹੈ। (32) ਜਿਨ੍ਹਾਂ ਦੇ ਪ੍ਰਾਣਾਂ ਨੂੰ ਫਰਿਸ਼ਤੇ ਇਸ ਹਾਲਤ ਵਿਚ ਕੱਢਣਗੇ ਕਿ ਉਹ ਪਵਿੱਤਰ ਹਨ। ਫਰਿਸ਼ਤੇ ਕਹਿੰਦੇ ਹਨ, ਤੁਹਾਡੇ'ਤੇ ਸਲਾਮਤ ਹੋਵੇ, ਜੰਨਤ ਵਿਚ ਪ੍ਰਵੇਸ਼ ਕਰੋ ਆਪਣੇ ਚੰਗੇ ਕਰਮਾਂ ਦੇ ਬਦਲੇ।

(33) ਕੀ ਇਹ ਲੋਕ ਇਸ ਦੀ ਉਡੀਕ ਵਿਚ ਹਨ ਕਿ ਉਨ੍ਹਾਂ ਦੇ ਕੋਲ ਫ਼ਰਿਸ਼ਤੇ ਆਉਣ ਜਾਂ ਤੁਹਾਡੇ ਰੱਬ ਦਾ ਹੁਕਮ ਆਵੇ, ਅਜਿਹਾ ਹੀ ਇਨ੍ਹਾਂ ਤੋਂ ਪਹਿਲਾਂ ਵਾਲਿਆਂ ਨੇ ਵੀ ਕੀਤਾ ਸੀ। ਅਤੇ ਅੱਲਾਹ ਨੇ ਉਨ੍ਹਾਂ ਉੱਪਰ ਜ਼ੁਲਮ ਨਹੀਂ ਕੀਤਾ ਬਲਕਿ ਉਹ ਖੁਦ ਹੀਂ ਆਪਣੇ ਉੱਪਰ ਜ਼ੁਲਮ ਕਰਨ ਵਾਲੇ ਸਨ। (34) ਫਿਰ ਉਨ੍ਹਾਂ ਨੂੰ ਮਾੜੇ ਕੰਮਾਂ ਦੀ ਸਜ਼ਾ ਮਿਲੀ। ਅਤੇ ਜਿਸ ਚੀਜ਼ ਦਾ ਉਹ ਮਜ਼ਾਕ ਉਡਾਉਂਦੇ ਹਨ। ਉਸ ਨੇ ਹੀ ਉਨ੍ਹਾਂ ਨੂੰ ਘੇਰ ਲਿਆ।

(35) ਅਤੇ ਜਿਨ੍ਹਾਂ ਲੋਕਾਂ ਨੇ ਸ਼ਿਰਕ (ਅੱਲਾਹ ਦੇ ਸ਼ਰੀਕ) ਕੀਤਾ, ਉਹ ਕਹਿੰਦੇ ਹਨ ਕਿ ਜੇਕਰ ਅੱਲਾਹ ਚਾਹੁੰਦਾ ਤਾਂ ਅਸੀਂ ਉਸ ਤੋਂ ਬਿਨ੍ਹਾਂ ਨਾ ਕਿਸੇ ਦੀ ਬੰਦਗੀ ਕਰਦੇ ਨਾ ਸਾਡੇ ਵਡੇਰੇ ਅਤੇ ਨਾ ਅਸੀਂ ਉਸ ਤੋਂ ਬਿਨ੍ਹਾਂ ਕਿਸੇ ਚੀਜ਼ ਨੂੰ ਨਜਾਇਜ਼ ਮੰਨਦੇ। ਅਜਿਹਾ ਹੀ ਉਨ੍ਹਾਂ ਤੋਂ ਪਹਿਲਾਂ ਵਾਲਿਆਂ ਨੇ ਕੀਤਾ ਸੀ। ਬਸ ਰਸੂਲਾਂ ਦੀ ਜ਼ਿੰਮੇਵਾਰੀ ਤਾਂ ਕੇਵਲ ਸਾਫ ਤੌਰ ਤੇ ਉਪਦੇਸ਼ ਪਹੁੰਚਾ ਦੇਣਾ ਹੈ।

(36) ਅਤੇ ਅਸੀਂ ਹਰੇਕ ਉੱਮਤ (ਵਿਸ਼ੇਸ਼ ਕਾਲ ਦਾ ਇਨਸਾਨੀ ਸਮਾਜ) ਵਿਚੋਂ ਇੱਕ ਰਸੂਲ ਭੇਜਿਆ ਹੈ ਕਿ ਅੱਲਾਹ ਦੀ ਹੀ ਇਬਾਦਤ ਕਰੋ ਅਤੇ ਤਾਗ਼ੂਤ

(ਸ਼ੈਤਾਨ) ਤੋਂ ਬਚੋ। ਤਾਂ ਉਨ੍ਹਾਂ ਵਿਚੋਂ ਕੁਝ ਕੁ ਨੂੰ ਅੱਲਾਹ ਨੇ ਚੰਗਾ ਰਾਹ ਬਖਸ਼ਿਆ ਅਤੇ ਕਿਸੇ ਉੱਪਰ ਗੁੰਮਰਾਹੀ ਸਿੱਧ ਹੋ ਕੇ ਰਹੀ। ਇਸ ਲਈ ਧਰਤੀ ਉੱਪਰ ਘੁੰਮ ਫਿਰ ਕੇ ਦੇਖੋ ਕਿ ਇਨਕਾਰ ਕਰਨ ਵਾਲਿਆਂ ਦਾ ਕੀ ਹਾਲ ਹੋਇਆ। (37) ਜੇਕਰ ਤੁਸੀਂ ਰਸੂਲ ਦੇ ਮਾਰਗ ਦਰਸ਼ਨ ਦੇ ਅਭਿਲਾਖੀ ਹੋ ਤਾਂ ਅੱਲਾਹ ਜਿਸ ਨੂੰ ਭਟਕਾ ਦਿੰਦਾ ਹੈ, ਉਸ ਨੂੰ ਉਹ ਮਾਰਗ ਦਰਸ਼ਨ ਨਹੀਂ ਬਖਸ਼ਦਾ ਅਤੇ ਨਾ ਹੀਂ ਉਸਦਾ ਕੋਈ ਸਹਾਇਕ ਹੁੰਦਾ ਹੈ।

(38) ਅਤੇ ਇਹ ਲੋਕ ਅੱਲਾਹ ਦੀਆਂ ਸਹੁੰਆਂ ਖਾਂਦੇ ਹਨ, ਸਖ਼ਤ ਸਹੁੰਆਂ ਕਿ ਜਿਹੜਾ ਬੰਦਾ ਮਰ ਜਾਏਗਾ ਅੱਲਾਹ ਉਸ ਨੂੰ ਨਹੀਂ ਚੁਕੇਗਾ। ਹਾਂ ਇਹ ਉਸ ਲਈ ਇੱਕ ਪੱਕਾ ਵਾਅਦਾ ਹੈ ਪਰ ਜ਼ਿਆਦਾਤਰ ਲੋਕ ਨਹੀਂ ਜਾਣਦੇ। (39) ਤਾਂ ਕਿ ਉਨ੍ਹਾਂ ਦੇ ਸਾਹਮਣੇ ਉਸ ਚੀਜ਼ ਨੂੰ ਸਪੱਸ਼ਟ ਕਰ ਦੇਣ ਜਿਸ ਲਈ ਉਹ ਮੱਤਭੇਦ ਕਰ ਰਹੇ ਹਨ ਅਤੇ ਇਨਕਾਰੀ ਲੋਕ ਜਾਣ ਲੈਣ ਕਿ ਉਹ ਝੂਠੇ ਸਨ। (40) ਜਦੋਂ ਅਸੀਂ ਕਿਸੇ ਚੀਜ਼ ਦੇ ਬੁਲਾਉਣ ਦਾ ਇਰਾਦਾ ਕਰਦੇ ਹਾਂ ਤਾਂ ਸਾਡਾ ਕਹਿਣਾ ਇੰਨਾਂ ਹੀਂ ਹੁੰਦਾ ਹੈ ਕਿ ਅਸੀਂ ਉਸ ਨੂੰ ਕਹਿੰਦੇ ਹਾਂ ਹੋ ਜਾ ਅਤੇ ਉਹ ਹੋ ਜਾਂਦੀ ਹੈ। (41) ਅਤੇ ਜਿਨ੍ਹਾਂ ਲੋਕਾਂ ਨੇ ਅੱਲਾਹ ਲਈ ਆਪਣਾ ਦੇਸ਼ ਛੱਡਿਆ (ਉਹ ਵੀ) ਇਸ ਉਪਰੰਤ ਕਿ ਉਨ੍ਹਾਂ ਉੱਪਰ ਜ਼ੁਲਮ ਕੀਤਾ ਗਿਆ। ਅਸੀਂ ਉਨ੍ਹਾਂ ਨੂੰ ਸੰਸਾਰ ਵਿਚ ਵੀ ਜ਼ਰੂਰ ਚੰਗੀ ਜਗ੍ਹਾ ਦੇਵਾਂਗੇ ਅਤੇ ਪ੍ਰਲੋਕ ਦਾ ਪੁੰਨ ਤਾਂ ਬਹੁਤ ਵੱਡਾ ਹੈ। ਕਾਸ਼! ਉਹ ਜਾਣਦੇ। (42) ਉਹ ਅਜਿਹੇ ਹਨ ਜਿਹੜੇ ਧੀਰਜ ਰੱਖਦੇ ਹਨ ਅਤੇ ਆਪਣੇ ਰੱਬ ਉੱਪਰ ਭਰੋਸਾ ਕਰਦੇ ਹਨ।

(43) ਅਤੇ ਅਸੀਂ ਤੁਹਾਡੇ ਤੋਂ ਪਹਿਲਾਂ ਵੀ ਮਨੁੱਖਾਂ ਨੂੰ ਹੀ ਰਸੂਲ ਬਣਾ ਕੇ ਭੇਜਿਆ, ਜਿਨ੍ਹਾ ਪਾਸ ਅਸੀਂ ਵਹੀ ਭੇਜਦੇ ਸੀ। ਤਾਂ ਗਿਆਨਵਾਨਾ ਨੂੰ ਪੁੱਛ ਲਓ, ਜੇਕਰ ਤੁਸੀਂ ਨਹੀਂ ਜਾਣਦੇ। (44) ਅਸੀਂ ਉਨ੍ਹਾਂ ਨੂੰ ਪ੍ਰਮਾਣਾਂ ਅਤੇ ਕਿਤਾਬਾਂ ਦੇ ਸਹਿਤ ਭੇਜਿਆ ਸੀ। ਅਤੇ ਅਸੀਂ ਤੁਹਾਡੇ ਉੱਪਰ ਵੀ ਵਹੀ ਉਤਾਰੀ ਤਾਂ ਕਿ ਤੁਸੀਂ ਲੋਕਾਂ ਲਈ ਉਸ ਚੀਜ਼ ਨੂੰ ਸਪੱਸ਼ਟ ਕਰ ਦੇਵੋ, ਜਿਹੜਾ ਉਨ੍ਹਾਂ ਵੱਲ ਉਤਾਰਿਆ ਗਿਆ ਹੈ। ਤਾਂ ਕਿ ਉਹ ਚਿੰਤਨ ਕਰਨ।

(45) ਕੀ ਉਹ ਲੋਕ ਜਿਹੜੇ ਮਾੜੀਆਂ ਯੋਜਨਾਵਾਂ ਬਣਾ ਰਹੇ ਹਨ। ਉਹ ਇਸ ਗੱਲ ਤੋਂ ਬੇ-ਫਿਕਰੇ ਹਨ ਕਿ ਅੱਲਾਹ ਉਨ੍ਹਾਂ ਨੂੰ ਜ਼ਮੀਨ ਵਿਚ ਗੱਡ ਦੇਵੇਗਾ ਜਾਂ ਉਨ੍ਹਾਂ ਉੱਪਰ ਉਸ ਥਾਂ ਤੋਂ ਆਫ਼ਤ ਭੇਜ ਦੇਵੇਗਾ, ਜਿਥੋਂ ਉਨ੍ਹਾਂ ਨੇ ਕਲਪਨਾ ਵੀ ਨਹੀਂ ਕੀਤੀ

ਹੋਣੀ। ਜਾਂ ਉਨ੍ਹਾਂ ਨੂੰ ਤੁਰਦਿਆਂ ਫਿਰਦਿਆਂ ਨੂੰ ਫੜ੍ਹ ਲਵੇਗਾ ਤਾਂ ਉਹ ਲੋਕ ਅੱਲਾਹ ਨੂੰ ਮਜਬੂਰ ਵੀ ਨਹੀਂ ਕਰ ਸਕਦੇ। (46) ਜਾਂ ਉਨ੍ਹਾਂ ਨੂੰ ਸ਼ੱਕ ਦੀ ਹਾਲਤ ਵਿਚ ਹੀ ਫੜ੍ਹ ਲਵੇਗਾ। ਤਾਂ ਤੁਹਾਡਾ ਰੱਬ ਸਨੇਹ ਪੂਰਨ ਅਤੇ ਕਿਰਪਾਲੂ ਹੈ।

(48) ਕੀ ਉਹ ਨਹੀਂ ਦੇਖਦੇ ਕਿ ਅੱਲਾਹ ਨੇ ਜਿਹੜੀ ਚੀਜ਼ ਵੀ ਪੈਦਾ ਕੀਤੀ ਹੈ। ਉਸ ਦੇ ਪਰਛਾਂਵੇ ਸੱਜੇ ਅਤੇ ਖੱਬੇ ਵੱਲ ਅੱਲਾਹ ਨੂੰ ਸਿਜਦਾ ਕਰਨ ਲਈ ਝੁੱਕ ਜਾਂਦੇ ਹਨ। ਅਤੇ ਇਹ ਸਾਰੇ ਸਮਰਪਿਤ ਹਨ। (49) ਜਿੰਨੀਆਂ ਵੀ ਚੀਜਾਂ ਧਰਤੀ ਅਤੇ ਆਕਾਸ਼ਾਂ ਵਿਚ ਗਤੀਸ਼ੀਲ ਹਨ, ਉਹ ਸਾਰੀਆਂ ਅੱਲਾਹ ਨੂੰ ਹੀ ਸਿਜਦਾ ਕਰਦੀਆਂ ਹਨ ਅਤੇ ਫ਼ਰਿਸ਼ਤੇ ਵੀ। ਉਹ ਹੰਕਾਰ ਨਹੀਂ ਕਰਦੇ। (50) ਉਹ ਆਪਣੇ ਲਈ ਆਪਣੇ ਰੱਬ ਤੋਂ ਡਰਦੇ ਹਨ ਅਤੇ ਉਹ ਹੀ ਕਰਦੇ ਹਨ, ਜਿਸਦਾ ਉਨ੍ਹਾਂ ਨੂੰ ਹੁਕਮ ਮਿਲਦਾ ਹੈ।

(51) ਅਤੇ ਅੱਲਾਹ ਨੇ ਹੁਕਮ ਕੀਤਾ ਕਿ ਦੋ ਪੂਜਣਯੋਗ ਨਾ ਬਣਾਓ। ਉਹ ਇੱਕ ਹੀ ਪੂਜਣਯੋਗ ਹੈ। ਇਸ ਲਈ ਮੇਰੇ ਤੋਂ ਹੀ ਡਰੋ ਹੋਵੇ। (52) ਅਤੇ ਉਸ ਦਾ ਹੀ ਹੈ ਜਿਹੜਾ ਕੁਝ ਆਕਾਸ਼ਾਂ ਅਤੇ ਧਰਤੀ ਵਿਚ ਹੈ। ਅਤੇ ਹਮੇਸ਼ਾ ਉਸੇ ਦੇ ਹੁਕਮ ਨੂੰ ਹੀ ਪ੍ਰਵਾਨ ਕਰਨਾ ਹੈ। ਤਾਂ ਤੁਸੀਂ ਅੱਲਾਹ ਨੂੰ ਛੱਡ ਕੇ ਕਿਸੇ ਹੋਰ ਤੋਂ ਡਰਦੇ ਹੋ।

(53) ਅਤੇ ਜਿਹੜੀਆਂ ਤੁਹਾਡੇ ਕੋਲ ਨਿਆਮਤਾਂ (ਬਖ਼ਸਿਸ਼ਾਂ) ਹਨ, ਉਹ ਅੱਲਾਹ ਦੀਆਂ ਹੀ ਹਨ ਅਤੇ ਅੱਲਾਹ ਵੱਲੋਂ ਹੀ ਹਨ। ਫਿਰ ਜਦੋਂ ਤੁਹਾਨੂੰ ਤਕਲੀਫ਼ ਹੁੰਦੀ ਹੈ। ਤਾਂ ਉਸ ਪਾਸ ਮਦਦ ਲਈ ਬੇਨਤੀ ਕਰਦੇ ਹੋ। (54) ਫਿਰ ਜਦੋਂ ਉਹ ਤੁਹਾਡੇ ਕਸ਼ਟ ਦੂਰ ਕਰ ਦਿੰਦਾ ਹੈ। ਤਾਂ ਤੁਹਾਡੇ ਵਿਚੋਂ ਇੱਕ ਵਰਗ ਆਪਣੇ ਰੱਬ ਦਾ ਸ਼ਰੀਕ ਬਣਾਉਣ ਲਗਦਾ ਹੈ। (55) ਤਾਂ ਕਿ ਉਹ ਇਨਕਾਰੀ ਹੋ ਜਾਵੇ, ਉਸ ਚੀਜ਼ ਤੋਂ ਜਿਹੜੀ ਅਸੀਂ ਉਸ ਨੂੰ ਬਖ਼ਸ਼ੀ ਹੈ। ਇਸ ਲਈ ਕੁਝ ਦਿਨ ਲਾਭ ਲੈ ਲਵੋ। ਜਲਦੀ ਹੀ ਤੁਸੀਂ ਜਾਣ ਲਵੋਗੇ। (56) ਅਤੇ ਇਹ ਲੋਕ ਸਾਡੀਆਂ ਦਿੱਤੀਆਂ ਹੋਈਆਂ ਵਸਤੂਆਂ ਵਿਚੋਂ ਉਨ੍ਹਾਂ ਦਾ ਹਿੱਸਾ ਲਾਉਂਦੇ ਹਨ, ਜਿਨ੍ਹਾ ਦੇ ਸਬੰਧ ਵਿਚ ਇਨ੍ਹਾਂ ਨੂੰ ਕੁਝ ਗਿਆਨ ਨਹੀਂ। ਅੱਲਾਹ ਦੀ ਕਸਮ ਜਿਹੜਾ ਝੂਠਾ ਦੋਸ਼ ਤੁਸੀ ਲਗਾ ਰਹੇ ਹੋ, ਉਸ ਦੀ ਤੁਹਾਡੇ ਤੋਂ ਜ਼ਰੂਰ ਪੁੱਛ ਹੋਵੇਗੀ।

(57) ਅਤੇ ਉਹ ਅੱਲਾਹ ਦੇ ਲਈ ਬੇਟੀਆਂ ਠਹਿਰਾਉਂਦੇ ਹਨ। ਉਹ ਇਸ ਤੋਂ ਪਵਿੱਤਰ ਹੈ। ਅਤੇ ਆਪਣੇ ਲਈ ਉਹ ਚਾਹੁੰਦੇ ਹਨ ਜੋ ਦਿਲ ਵਿਚ ਆਉਂਦਾ ਹੈ,

ਭਾਵ ਬੇਟੇ। (58) ਅਤੇ ਉਨ੍ਹਾਂ ਵਿਚੋਂ ਕਿਸੇ ਨੂੰ ਬੇਟੀ ਦੀ ਖੁਸ਼ਖ਼ਬਰੀ ਦਿੱਤੀ ਜਾਵੇ, ਤਾਂ ਉਸਦਾ ਚਿਹਰਾ ਕਾਲਾ ਹੋ ਜਾਂਦਾ ਹੈ। ਅਤੇ ਉਹ ਆਪਣੇ ਆਪ ਵਿਚ ਘੁਟਣ ਮਹਿਸੂਸ ਕਰਨ ਲਗਦਾ ਹੈ। (59) ਜਿਸ ਚੀਜ਼ ਦੀ ਉਨ੍ਹਾਂ ਨੂੰ ਖੁਸ਼ਖ਼ਬਰੀ ਦਿੱਤੀ ਜਾਂਦੀ ਹੈ। ਉਸਦੀ ਬੇ-ਇਜ਼ਤੀ ਤੋਂ ਉਹ ਲੋਕਾਂ ਕੋਲੋਂ ਛਿਪਦਾ ਫਿਰਦਾ ਹੈ। ਉਸ ਨੂੰ ਬੇ-ਇਜ਼ਤੀ ਨਾਲ ਰੱਖੋ ਜਾਂ ਮਿੱਟੀ ਵਿਚ ਛਿਪਾ ਦੇਵੋ। ਕਿੰਨਾ ਬੁਰਾ ਫੈਸਲਾ ਹੈ, ਜਿਹੜਾ ਇਹ ਕਰਦੇ ਹਨ। (60) ਬੁਰੀ ਮਿਸਾਲ ਹੈ ਉਨ੍ਹਾਂ ਲੋਕਾਂ ਲਈ ਜਿਹੜੇ ਪ੍ਰਲੋਕ ਦੇ ਦਿਨ ਉੱਪਰ ਭਰੋਸਾ ਨਹੀਂ ਰਖਦੇ। ਅਤੇ ਅੱਲਾਹ ਲਈ ਉੱਤਮ ਮਿਸਾਲਾਂ ਹਨ। ਉਹ ਤਾਕਤਵਾਲਾ ਅਤੇ ਤਤਵੇਤਾ ਹੈ।

(61) ਅਤੇ ਅੱਲਾਹ ਲੋਕਾਂ ਨੂੰ ਉਨ੍ਹਾਂ ਦੇ ਜ਼ੁਲਮਾ ਲਈ ਫੜ੍ਹਦਾ ਤਾਂ ਧਰਤੀ ਉੱਤੇ ਕਿਸੇ ਵੀ ਬੰਦੇ ਨੂੰ ਨਾ ਛੱਡਦਾ। ਪਰ ਉਹ ਇੱਕ ਮਿੱਥੇ ਹੋਏ ਸਮੇ ਤੱਕ ਲੋਕਾਂ ਨੂੰ ਮੌਕਾ ਦਿੰਦਾ ਹੈ। ਜਦੋਂ ਉਨ੍ਹਾਂ ਦਾ ਮਿਥਿਆ ਸਮਾਂ ਆ ਜਾਵੇਗਾ ਤਾਂ ਨਾ ਉਹ ਇੱਕ ਘੜੀ ਅੱਗੇ ਵੱਧ ਸਕਣਗੇ ਅਤੇ ਨਾ ਪਿੱਛੇ ਹੱਟ ਸਕਣਗੇ। (62) ਇਹ ਲੋਕ ਅੱਲਾਹ ਲਈ ਉਹ ਚੀਜ਼ਾਂ ਪ੍ਰਵਾਨ ਕਰਦੇ ਹਨ ਜਿਨ੍ਹਾਂ ਨੂੰ ਆਪਣੇ ਲਈ ਪਸੰਦ ਨਹੀਂ ਕਰਦੇ। ਅਤੇ ਉਨ੍ਹਾਂ ਦੀਆਂ ਜ਼ੁਬਾਨਾਂ ਝੂਠ ਬੋਲਦੀਆਂ ਹਨ ਕਿ ਉਨ੍ਹਾਂ ਲਈ ਨੇਕੀ ਹੈ। ਨਿਸ਼ਚਿਤ ਰੂਪ ਨਾਲ ਉਨ੍ਹਾਂ ਲਈ ਨਰਕ ਹੈ। ਉਹ ਜ਼ਰੂਰ ਉਸ ਵਿਚ ਪਹੁੰਚਾ ਦਿੱਤੇ ਜਾਣਗੇ।

(63) ਅੱਲਾਹ ਦੀ ਸਹੁੰ ਅਸੀਂ ਤੁਹਾਡੇ ਤੋਂ ਪਹਿਲਾਂ ਵੱਖ-ਵੱਖ ਕੌਮਾਂ ਦੇ ਵੱਲ ਆਪਣੇ ਰਸੂਲ ਭੇਜੇ। ਫਿਰ ਸ਼ੈਤਾਨ ਨੇ ਉਨ੍ਹਾਂ ਨੂੰ, ਉਨ੍ਹਾਂ ਦੇ ਕੰਮ ਚੰਗੇ ਕਰਕੇ ਦਿਖਾਏ। ਇਸ ਲਈ ਉਹ ਹੀ ਅੱਜ ਉਨ੍ਹਾਂ ਦਾ ਸਾਥੀ ਹੈ। ਅਤੇ ਉਨ੍ਹਾਂ ਲਈ ਇੱਕ ਕਸ਼ਟਦਾਇਕ ਅਜ਼ਾਬ ਹੈ। (64) ਅਤੇ ਅਸੀਂ ਤੁਹਾਡੇ ਉੱਪਰ ਸਿਰਫ਼ ਇਸ ਲਈ ਕਿਤਾਬ ਉਤਾਰੀ ਹੈ। ਕਿ ਤੁਸੀਂ ਉਨ੍ਹਾਂ ਨੂੰ ਉਹ ਚੀਜ਼ਾਂ ਸਪੱਸ਼ਟ ਰੂਪ ਨਾਲ ਸੁਣਾ ਦੇਵੋ ਜਿਸ ਵਿਚ ਉਹ ਵਖਰੇਵਾਂ ਕਰਦੇ ਹਨ। ਅਤੇ ਉਹ ਮਾਰਗ ਦਰਸ਼ਨ ਅਤੇ ਰਹਿਮਤ, ਉਨ੍ਹਾਂ ਲੋਕਾਂ ਲਈ ਹੈ ਜਿਹੜੇ ਈਮਾਨ ਲੈ ਆਉਣ।

(65 ਅਤੇ ਅੱਲਾਹ ਨੇ ਅਸਮਾਨ ਵਿਚੋਂ ਪਾਣੀ ਉਤਾਰਿਆ। ਫਿਰ ਉਸ ਨਾਲ ਜ਼ਮੀਨ ਨੂੰ ਉਸ ਦੇ ਮੁਰਦੇ ਹੋਣ ਤੋਂ ਬਾਅਦ ਜੀਵਿਤ ਕਰ ਦਿੱਤਾ। ਕੋਈ ਸ਼ੱਕ ਨਹੀਂ ਉਸ ਵਿਚ ਨਿਸ਼ਾਨੀਆਂ ਹਨ, ਉਨ੍ਹਾਂ ਲੋਕਾਂ ਲਈ ਜਿਹੜੇ ਸੁਣਦੇ ਹਨ। (66) ਅਤੇ ਬਿਨਾ ਸ਼ੱਕ ਤੁਹਾਡੇ ਲਈ ਪਸ਼ੂਆਂ ਵਿਚ ਵੀ ਸਿਖਿਆ ਹੈ। ਅਸੀਂ ਉਨ੍ਹਾਂ ਦੇ ਪੇਟਾਂ

ਅੰਦਰ ਗੋਹੇ ਅਤੇ ਲਹੂ ਦੇ ਵਿਚਕਾਰ ਤੁਹਾਨੂੰ ਅਸਲੀ ਦੁੱਧ ਪਿਲਾਉਂਦੇ ਹਾਂ, ਜਿਹੜਾ ਪੀਣ ਵਾਲਿਆਂ ਲਈ ਬਹੁਤ ਪਿਆਰਾ ਹੈ। (67) ਅਤੇ ਖਜੂਰਾਂ ਅਤੇ ਅੰਗੂਰਾਂ ਵਿਚੋਂ ਵੀ। ਤੁਸੀਂ ਇਨ੍ਹਾਂ ਵਿਚੋਂ ਨਸ਼ੀਲੀਆਂ ਵਸਤੂਆਂ ਵੀ ਤਿਆਰ ਕਰ ਲੈਂਦੇ ਹੋ, ਅਤੇ ਖਾਣ ਵਾਲੀਆਂ ਵਧੀਆ ਵਸਤੂਆਂ ਵੀ। ਬੇਸ਼ੱਕ ਇਸ ਵਿਚ ਉਨ੍ਹਾਂ ਲੋਕਾਂ ਲਈ ਚੰਗੀਆਂ ਵਸਤੂਆਂ ਹਨ, ਜਿਹੜੇ ਬੁੱਧੀ ਰੱਖਦੇ ਹਨ।

(68) ਅਤੇ ਤੁਹਾਡੇ ਰੱਬ ਨੇ ਮਧੂਮੱਖੀ ਲਈ ਸੁਨੇਹਾ ਦਿੱਤਾ ਕਿ ਪਹਾੜਾਂ, ਦਰਖਤਾਂ ਅਤੇ ਜਿਥੇ ਲੋਕ ਉੱਚੀਆਂ ਉੱਚੀਆਂ ਛਤਰੀਆਂ ਬਣਾਉਦੇ ਹਨ, ਉੱਥੇ ਘਰ ਬਣਾ। (69) ਫਿਰ ਹਰ ਪ੍ਰਕਾਰ ਦੇ ਫ਼ਲਾਂ ਦਾ ਰਸ ਚੂਸ ਅਤੇ ਆਪਣੇ ਰੱਬ ਦੇ ਦੱਸੇ ਰਾਹ ਉੱਪਰ ਚੱਲ। ਉਸ ਦੇ ਪੇਟ ਵਿਚੋਂ ਪੀਣ ਦੀ ਚੀਜ਼ (ਸ਼ਹਿਦ) ਨਿਕਲਦੀ ਹੈ। ਉਸਦਾ ਰੰਗ ਅਲੱਗ ਹੈ। ਉਸ ਵਿਚ ਲੋਕਾਂ ਲਈ ਤੰਦਰੁਸਤੀ (ਦਵਾਈ) ਹੈ। ਬੇਸ਼ੱਕ ਇਸ ਵਿਚ ਨਿਸ਼ਾਨੀ ਹੈ, ਉਨ੍ਹਾਂ ਲੋਕਾਂ ਲਈ ਜਿਹੜੇ ਚਿੰਤਨ ਕਰਦੇ ਹਨ।

(70) ਅਤੇ ਅੱਲਾਹ ਨੇ ਤੁਹਾਨੂੰ ਪੈਦਾ ਕੀਤਾ, ਅਤੇ ਫਿਰ ਉਹ ਹੀ ਤੁਹਾਨੂੰ ਮੌਤ ਦਿੰਦਾ ਹੈ ਅਤੇ ਤੁਹਾਡੇ ਵਿਚੋਂ ਕੁਝ ਉਹ ਹਨ, ਜਿਹੜੇ ਬੁਢਾਪੇ ਦੀ ਅਵੱਸਥਾ ਤੱਕ ਪਹੁੰਚਾਏ ਜਾਂਦੇ ਹਨ, ਕਿ ਉਹ ਜਾਣਨ ਦੀ ਇੱਛਾ ਰੱਖਣ ਦੇ ਬਾਵਜੂਦ ਉਹ ਕੁਝ ਨਾ ਜਾਣ ਸਕਣ। ਕੋਈ ਸ਼ੱਕ ਨਹੀਂ ਕਿ ਅੱਲਾਹ ਸਰਬ ਗਿਆਤਾ ਅਤੇ ਸਮੱਰਥ ਹੈ।

(71) ਅਤੇ ਅੱਲਾਹ ਨੇ ਤੁਹਾਡੇ ਵਿਚੋਂ ਕੁਝ ਨੂੰ ਰਿਜ਼ਕ ਵਿਚ ਅਮੀਰ ਕੀਤਾ ਹੈ, ਅਤੇ ਜਿਨ੍ਹਾਂ ਨੂੰ ਅਮੀਰੀ ਦਿੱਤੀ ਗਈ ਹੈ, ਉਹ ਅਪਣੇ ਰਿਜ਼ਕ ਵਿਚੋਂ ਆਪਣੇ ਸੇਵਕਾਂ ਨੂੰ ਨਹੀਂ ਦਿੰਦੇ। ਇਸ ਲਈ ਕਿ ਉਹ (ਸੇਵਕ) ਉਨ੍ਹਾਂ ਦੇ ਬਰਾਬਰ ਨਾ ਹੋ ਜਾਣ। ਫਿਰ ਕੀ ਉਹ ਅੱਲਾਹ ਦੇ ਉਪਕਾਰਾਂ ਤੋਂ ਇਨਕਾਰ ਕਰਦੇ ਹਨ।

(72) ਅਤੇ ਅੱਲਾਹ ਨੇ ਤੁਹਾਡੇ ਲਈ ਤੁਹਾਡੇ ਵਿਚੋਂ ਹੀਂ ਤੁਹਾਡੀਆਂ ਪਤਨੀਆਂ ਬਣਾਈਆਂ ਅਤੇ ਤੁਹਾਡੀਆਂ ਪਤਨੀਆਂ ਵਿੱਚੋਂ ਤੁਹਾਡੇ ਲਈ ਪੁੱਤ ਤੇ ਪੋਤੇ ਪੈਦਾ ਕੀਤੇ ਅਤੇ ਤੁਹਾਨੂੰ ਸਾਫ ਸੁਥਰੀਆਂ ਵਸਤੂਆਂ ਖਾਣ ਲਈ ਦਿੱਤੀਆਂ। ਫਿਰ ਕੀ ਇਹ ਝੂਠ ਨੂੰ ਮੰਨਣ ਵਾਲੇ ਹਨ, ਜਿਹੜੇ ਅੱਲਾਹ ਦੇ ਉਪਕਾਰਾਂ ਨੂੰ ਵਿਸਾਰਦੇ ਹਨ। (73) ਅਤੇ ਇਹ ਅੱਲਾਹ ਤੋਂ ਬਿਨ੍ਹਾਂ ਉਨ੍ਹਾਂ ਵਸਤੂਆਂ ਦੀ ਪੂਜਾ ਕਰਦੇ ਹਨ ਜਿਹੜੀਆਂ ਨਾ ਉਨ੍ਹਾਂ ਲਈ ਆਕਾਸ਼ ਤੋਂ ਰਿਜ਼ਕ ਦਾ ਅਧਿਕਾਰ ਰੱਖਦੀਆਂ ਹਨ ਅਤੇ ਨਾ ਜ਼ਮੀਨ ਤੋਂ।

ਇਹ ਪੂਰਨ ਤੌਰ 'ਤੇ ਅਸਮੱਰਥ ਹਨ। (74) ਤਾਂ ਤੁਸੀਂ ਅੱਲਾਹ ਲਈ ਮਿਸਾਲਾਂ ਨਾ ਦੇਵੋ। ਬੇਸ਼ੱਕ ਅੱਲਾਹ ਜਾਣਦਾ ਹੈ ਪਰ ਤੁਸੀਂ ਨਹੀਂ।

(75) ਅਤੇ ਅੱਲਾਹ ਮਿਸਾਲ ਦਿੰਦਾ ਹੈ ਇੱਕ ਅਜਿਹੇ ਦਾਸ ਦੀ ਜਿਹੜਾ ਕਿਸੇ ਵਸਤੂ ਉੱਪਰ ਅਧਿਕਾਰ ਨਹੀਂ ਰੱਖਦਾ। ਇਕ ਬੰਦਾ ਹੈ, ਜਿਸ ਨੂੰ ਅਸੀਂ ਆਪਣੇ ਕੋਲੋਂ ਚੰਗਾ ਰਿਜ਼ਕ ਦਿੱਤਾ ਉਹ ਉਸ ਵਿਚੋਂ ਗੁਪਤ ਤੇ ਖੁੱਲ੍ਹਾ ਖਰਚ ਕਰਦਾ ਹੈ। ਕੀ ਇਹ ਦੋਵੇਂ ਬਰਾਰਬ ਹਨ?ਸੰਪੂਰਨ ਪ੍ਰਸੰਸਾ ਅੱਲਾਹ ਲਈ ਹੈ। ਪਰ ਜ਼ਿਆਦਾਤਰ ਲੋਕ ਇਸ ਨੂੰ ਨਹੀਂ ਜਾਣਦੇ।

(76) ਅਤੇ ਅੱਲਾਹ ਇੱਕ ਹੋਰ ਮਿਸਾਲ ਦਿੰਦਾ ਹੈ, ਕਿ ਦੋ ਬੰਦੇ ਹਨ ਜਿਨ੍ਹਾ ਵਿਚੋਂ ਇੱਕ ਗੂੰਗਾ ਹੈ, ਕੋਈ ਕੰਮ ਨਹੀਂ ਕਰ ਸਕਦਾ, ਅਤੇ ਉਹ ਆਪਣੇ ਮਾਲਕ ਉੱਪਰ ਬੋਝ ਹੈ। ਉਹ ਉਸ ਨੂੰ ਜਿੱਥੇ ਭੇਜਦਾ ਹੈ ਉਹ ਉੱਤੇ ਕੋਈ ਢੰਗ ਦਾ ਕੰਮ ਕਰ ਕੇ ਨਹੀਂ ਮੁੜਦਾ। ਕੀ ਉਹ ਅਤੇ ਇੱਕ ਅਜਿਹਾ ਬੰਦਾ ਬਰਾਬਰ ਹੋ ਸਕਦੇ ਹਨ ਜਿਹੜਾ ਨਿਆਂ ਦੀ ਸਿੱਖਿਆ ਦਿੰਦਾ ਹੈ ਅਤੇ ਸਿੱਧੇ ਰਾਹ ਉੱਪਰ ਚੱਲਦਾ ਹੈ।

(77) ਅਸਮਾਨਾਂ ਅਤੇ ਧਰਤੀ ਦੇ ਰਹੱਸਾਂ ਨੂੰ ਅੱਲਾਹ ਜਾਣਦਾ ਹੈ। ਅਤੇ ਕਿਆਮਤ ਦਾ ਦਿਨ ਇੰਨੇ ਸਮੇਂ ਵਿਚ ਹੀ ਜਾਵੇਗਾ ਜਿਵੇਂ ਅੱਖ ਦੀ ਝਪਕੀ ਸਗੋਂ ਇਸ ਤੋਂ ਵੀ ਜਲਦੀ। ਬੇਸ਼ੱਕ ਅੱਲਾਹ ਨੂੰ ਹਰ ਚੀਜ਼ ਦੀ ਤਾਕਤ ਪ੍ਰਾਪਤ ਹੈ।

(78) ਅਤੇ ਅੱਲਾਹ ਨੇ ਤੁਹਾਨੂੰ ਤੁਹਾਡੀਆਂ ਮਾਤਾਵਾਂ ਦੇ ਗਰਭ ਵਿਚੋਂ ਕੱਢਿਆ। ਤੁਸੀਂ ਕਿਸੇ ਚੀਜ਼ ਨੂੰ ਨਹੀਂ ਜਾਣਦੇ ਸੀ। ਉਸ ਨੇ ਤੁਹਾਡੇ ਲਈ ਕੰਨ, ਅੱਖਾਂ ਅਤੇ ਦਿਲ ਬਣਾਏ ਤਾਂ ਕਿ ਤੁਸੀਂ ਸ਼ੁਕਰ ਗੁਜ਼ਾਰ ਬਣੋ।

(79) ਕੀ ਲੋਕਾਂ ਨੇ ਉਨ੍ਹਾਂ ਪੰਛੀਆਂ ਨੂੰ ਨਹੀਂ ਦੇਖਿਆ ਜਿਹੜੇ ਅਸਮਾਨ ਦੇ ਵਾਯੂਮੰਡਲ ਵਿਚ ਘੁੰਮਦੇ ਹਨ। ਉਨ੍ਹਾਂ ਨੂੰ ਸਿਰਫ਼ ਅੱਲਾਹ ਨੇ ਥੰਮਿਆ ਹੈ ਬੇਸ਼ੱਕ ਇਸ ਵਿਚ ਨਿਸ਼ਾਨੀਆਂ ਹਨ ਉਨ੍ਹਾਂ ਲੋਕਾਂ ਲਈ ਜਿਹੜੇ ਈਮਾਨ ਲਿਆਉਂਦੇ ਹਨ। (80) ਅਤੇ ਅੱਲਾਹ ਨੇ ਤੁਹਾਡੇ ਲਈ ਤੁਹਾਡੇ ਘਰਾਂ ਨੂੰ ਅਮਨ ਦਾ ਸਥਾਨ ਬਣਾਇਆ ਅਤੇ ਤੁਹਾਡੇ ਲਈ ਜਾਨਵਰਾਂ ਦੀ ਖੱਲ ਦੇ ਘਰ (ਖੇਮੇ) ਬਣਾਏ। ਜਿਨ੍ਹਾਂ ਨੂੰ ਤੁਸੀਂ ਆਪਣੇ ਸਫਰ ਦੌਰਾਨ ਅਤੇ ਪੜਾਅ ਦੌਰਾਨ ਸੌਖੇ ਢੰਗ ਨਾਲ ਵਰਤਦੇ ਹੋ ਅਤੇ ਉਨ੍ਹਾਂ ਦੀ ਉੱਨ, ਉਨ੍ਹਾਂ ਦੀ ਰੂੰ ਅਤੇ ਉਨ੍ਹਾਂ ਦੇ ਵਾਲਾਂ ਤੋਂ ਘਰ ਦਾ ਸਮਾਨ ਅਤੇ ਲਾਭਦਾਇਕ ਵਸਤੂਆਂ ਇਕ ਸਮੇਂ ਲਈ ਬਣਾਈਆਂ।

(81) ਅਤੇ ਅੱਲਾਹ ਨੇ ਤੁਹਾਡੇ ਲਈ ਆਪਣੀਆਂ ਪੈਦਾ ਕੀਤੀਆਂ ਹੋਈਆਂ ਚੀਜ਼ਾਂ ਦੀ ਛਾਂ ਬਣਾਈ ਅਤੇ ਤੁਹਾਡੇ ਲਈ ਪਹਾੜਾਂ ਵਿਚ ਲੁੱਕਣ ਵਾਸਤੇ (ਗੁਫ਼ਾਵਾਂ) ਬਣਾਈਆਂ ਅਤੇ ਤੁਹਾਡੇ ਲਈ ਅਜਿਹੇ ਕੱਪੜੇ ਬਣਾਏ ਜਿਹੜੇ ਤੁਹਾਨੂੰ ਗਰਮੀ ਤੋਂ ਬਚਾਉਂਦੇ ਹਨ ਅਤੇ ਯੁੱਧ ਵਿਚ ਰੱਖਿਆ ਕਰਦੇ ਹਨ। ਇਸ ਤਰ੍ਹਾਂ ਅੱਲਾਹ ਤੁਹਾਡੇ ਲਈ ਆਪਣੇ ਉਪਕਾਰਾਂ ਨੂੰ ਪੂਰਾ ਕਰਦਾ ਹੈ ਤਾਂ ਕਿ ਤੁਸੀਂ ਹੁਕਮ ਮੰਨਣ ਵਾਲੇ ਬੰਦੇ ਬਣੋ।

(82) ਤਾਂ ਜੇਕਰ ਉਹ ਮੂੰਹ ਮੋੜਨ ਤਾਂ ਤੁਹਾਡੇ ਉੱਪਰ ਸਿਰਫ਼ ਸਪੱਸ਼ਟ ਰੂਪ ਨਾਲ ਉਨ੍ਹਾਂ ਨੂੰ ਸੁਨੇਹਾ ਪਹੁੰਚਾਉਣ ਦੀ ਜ਼ਿੰਮੇਵਾਰੀ ਹੈ। (83) ਅਤੇ ਉਹ ਲੋਕ ਅੱਲਾਹ ਦੀਆਂ ਬਖਸ਼ਿਸ਼ਾਂ ਨੂੰ ਪਛਾਣਦੇ ਹਨ ਅਤੇ ਫਿਰ ਉਸ ਤੋਂ ਇਨਕਾਰੀ ਹੋ ਜਾਂਦੇ ਹਨ ਅਤੇ ਜ਼ਿਆਦਾਤਰ ਲੋਕ ਉਨ੍ਹਾਂ ਵਿਚੋਂ ਨਾ ਸ਼ੁਕਰੇ ਹਨ।

(84) ਅਤੇ ਜਿਸ ਦਿਨ ਅਸੀਂ ਹਰੇਕ ਸੰਪਰਦਾ ਵਿਚੋਂ ਇੱਕ ਗਵਾਹ ਖੜ੍ਹਾ ਕਰਾਂਗੇ। ਫਿਰ ਇਨਕਾਰੀਆਂ ਦਾ ਮਾਰਗ ਦਰਸ਼ਨ ਨਹੀਂ ਕੀਤਾ ਜਾਵੇਗਾ ਅਤੇ ਨਾ ਹੀ ਉਨ੍ਹਾਂ ਦੀ ਮੁਆਫ਼ੀ ਕਬੂਲ ਕੀਤੀ ਜਾਵੇਗੀ। (85) ਅਤੇ ਜਦੋਂ ਜ਼ੁਲਮੀ ਲੋਕ ਆਫ਼ਤ ਨੂੰ ਦੇਖਣਗੇ ਤਾਂ ਇਹ ਆਫ਼ਤ ਨਾ ਉਨ੍ਹਾਂ ਤੋਂ ਘੱਟ ਕੀਤੀ ਜਾਏਗੀ ਅਤੇ ਨਾ ਹੀ ਉਨ੍ਹਾਂ ਨੂੰ (ਬਚਣ ਦਾ) ਮੌਕਾ ਦਿੱਤਾ ਜਾਵੇਗਾ।

(86) ਅਤੇ ਜਦੋਂ ਸ਼ਰੀਕ ਬਣਾਉਣ ਵਾਲੇ ਲੋਕ ਆਪਣੇ (ਬਣਾਏ) ਸ਼ਰੀਕਾਂ ਨੂੰ ਦੇਖਣਗੇ ਤਾਂ ਕਹਿਣਗੇ ਕਿ ਹੇ ਸਾਡੇ ਪਾਲਣਹਾਰ! ਇਹ ਹਨ ਸਾਡੇ ਸ਼ਰੀਕ ਜਿਨ੍ਹਾਂ ਨੂੰ ਅਸੀਂ ਤੁਹਾਨੂੰ ਛੱਡ ਕੇ ਪੁਕਾਰਦੇ ਸੀ। ਤਾਂ ਉਹ ਇਹ ਗੱਲ ਉਨ੍ਹਾਂ ਉੱਪਰ ਸੁੱਟ ਦੇਣਗੇ ਕਿ ਤੁਸੀਂ ਝੂਠੇ ਹੋ। (87) ਅਤੇ ਉਸ ਦਿਨ ਉਹ ਅੱਲਾਹ ਦੇ ਸਾਹਮਣੇ ਝੁੱਕ ਜਾਣਗੇ ਅਤੇ ਜਿਹੜਾ ਕੁਝ ਉਹ ਘੜਿਆ ਕਰਦੇ ਸਨ ਉਸ ਤੋਂ ਦੂਰ ਹੋ ਜਾਣਗੇ। (88) ਜਿਨ੍ਹਾਂ ਨੇ ਇਨਕਾਰ ਕੀਤਾ, ਲੋਕਾਂ ਨੂੰ ਅੱਲਾਹ ਦੇ ਰਾਹ ਤੋਂ ਰੋਕਿਆ, ਅਸੀਂ ਉਨ੍ਹਾਂ ਦੀ ਸਜ਼ਾ ਤੇ ਸਜ਼ਾ ਨੂੰ ਵਧਾਵਾਂਗੇ, ਉਸ ਵਿਗਾੜ ਦੇ ਕਾਰਨ, ਜਿਹੜਾ ਉਹ ਪੈਦਾ ਕਰਦੇ ਸਨ।

(89) ਅਤੇ ਜਿਸ ਦਿਨ ਹਰੇਕ ਸੰਪਰਦਾ ਵਿਚੋਂ ਇੱਕ ਗਵਾਹ, ਉਨ੍ਹਾਂ ਵਿਚੋਂ ਹੀ, ਉਨ੍ਹਾਂ ਉੱਪਰ ਉਠਾਵਾਂਗੇ ਅਤੇ ਤੁਹਾਨੂੰ ਉਨ੍ਹਾਂ ਲੋਕਾਂ ਉੱਪਰ ਗਵਾਹ ਬਣਾ ਕੇ ਲਿਆਵਾਂਗੇ। ਅਤੇ ਅਸੀਂ ਹਰੇਕ ਚੀਜ਼ ਨੂੰ ਸਪੱਸ਼ਟ ਕਰਨ ਲਈ ਤੁਹਾਡੇ

ਉੱਪਰ ਕਿਤਾਬ ਉਤਾਰੀ ਹੈ। ਇਹ ਮਾਰਗ ਦਰਸ਼ਨ ਅਤੇ ਰਹਿਮਤ ਹੈ ਅਤੇ ਆਗਿਆਕਾਰੀਆਂ ਲਈ ਖ਼ੁਸ਼ਖ਼ਬਰੀ ਹੈ।

(90) ਬੇਸ਼ੱਕ ਅੱਲਾਹ ਹੁਕਮ ਦਿੰਦਾ ਹੈ, ਨਿਆਂ, ਉਪਕਾਰ ਅਤੇ ਰਿਸ਼ਤੇਦਾਰਾਂ ਦੀ ਮਦਦ ਦਾ। ਅਤੇ ਅੱਲਾਹ ਰੋਕਦਾ ਹੈ ਅਸ਼ਲੀਲਤਾ, ਰੱਬ ਦਾ ਇਨਕਾਰ, ਮਾੜੇ ਕੰਮ ਅਤੇ ਉਸ ਦੀ ਬਗ਼ਾਵਤ ਤੋਂ। ਅੱਲਾਹ ਤੁਹਾਨੂੰ ਨਸੀਹਤ ਕਰਦਾ ਹੈ ਤਾਂ ਕਿ ਤੁਹਾਨੂੰ ਚੇਤੇ ਹੋ ਜਾਵੇ।

(91) ਅਤੇ ਤੁਸੀਂ ਅੱਲਾਹ ਦੇ ਵਾਅਦੇ ਨੂੰ ਉਦੋਂ ਤੱਕ ਪੂਰਾ ਕਰੋ ਜਦੋਂ ਤੱਕ ਤੁਸੀਂ ਪਰਸਪਰ ਪ੍ਰਤਿੱਗਿਆ ਨਾ ਕਰ ਲਵੋ। ਅਤੇ ਸਹੁੰਆਂ ਨੂੰ ਪੱਕਾ ਕਰਨ ਤੋਂ ਬਾਅਦ ਨਾ ਤੋੜੋ। ਅਤੇ ਤੁਸੀਂ ਅੱਲਾਹ ਨੂੰ ਆਪਣੇ ਜਾਮਨ (ਗਵਾਹ) ਵੀ ਬਣਾ ਚੁੱਕੇ ਹੋ। ਬੇਸ਼ੱਕ ਅੱਲਾਹ ਜਾਣਦਾ ਹੈ, ਜੋ ਕੁਝ ਤੁਸੀਂ ਕਰਦੇ ਹੋ।

(92) ਅਤੇ ਤੁਸੀਂ ਉਸ ਔਰਤ ਵਰਗੇ ਨਾ ਬਣੋ ਜਿਸ ਨੇ ਆਪਣਾ ਮਿਹਨਤ ਨਾਲ ਕੱਤਿਆ ਸੂਤ, ਟੋਟੇ-ਟੋਟੇ ਕਰ ਦਿੱਤਾ। ਤੁਸੀਂ ਆਪਣੀਆਂ ਸਹੁੰਆਂ ਨੂੰ ਕਲੇਸ਼ ਪੈਦਾ ਕਰਨ ਦਾ ਰਾਹ ਬਣਾਉਂਦੇ ਹੋ। ਕੇਵਲ ਇਸ ਲਈ ਕਿ ਇੱਕ ਸੰਪਰਦਾ ਦੂਜੀ ਸੰਪਰਦਾ ਤੋਂ ਵੱਧ ਜਾਵੇ। ਅਤੇ ਅੱਲਾਹ ਇਸ ਰਾਹੀਂ ਤੁਹਾਡਾ ਇਮਤਿਹਾਨ ਲੈਂਦਾ ਹੈ ਅਤੇ ਉਹ ਕਿਆਮਤ ਦੇ ਦਿਨ ਉਸ ਚੀਜ਼ ਨੂੰ ਚੰਗੀ ਤਰ੍ਹਾਂ ਤੁਹਾਡੇ ਸਾਹਮਣੇ ਪ੍ਰਗਟ ਕਰ ਦੇਵੇਗਾ, ਜਿਸ ਲਈ ਤੁਸੀਂ ਮੱਤਭੇਦ ਕਰਦੇ ਰਹੇ ਹੋ।

(93) ਅਤੇ ਜੇਕਰ ਅੱਲਾਹ ਚਾਹੁੰਦਾ ਤਾਂ ਤੁਹਾਨੂੰ ਸਾਰਿਆਂ ਨੂੰ ਇੱਕ ਹੀ ਸੰਪਰਦਾ ਬਣਾ ਦਿੰਦਾ। ਪਰੰਤੂ ਉਹ ਜਿਸ ਨੂੰ ਚਾਹੁੰਦਾ ਹੈ ਰਾਹ ਤੋਂ ਸੱਖਣਾ (ਗੁੰਮਰਾਹ) ਕਰ ਦਿੰਦਾ ਹੈ। ਅਤੇ ਜਿਸ ਨੂੰ ਚਾਹੁੰਦਾ ਹੈ ਮਾਰਗ ਦਰਸ਼ਨ ਦੇ ਦਿੰਦਾ ਹੈ ਅਤੇ ਜ਼ਰੂਰ ਤੁਹਾਡੇ ਤੋਂ ਤੁਹਾਡੇ ਕਰਮਾਂ ਦੀ ਪੁੱਛ ਪੜਤਾਲ ਹੋਵੇਗੀ।

(94) ਅਤੇ ਤੁਸੀਂ ਆਪਣੀਆਂ ਸਹੁੰਆਂ ਨੂੰ ਧੋਖੇ ਦਾ ਜਰੀਆ ਨਾ ਬਣਾਓ ਕਿ ਤੁਹਾਡਾ ਕੋਈ ਕਦਮ ਟਿਕਣ ਤੋਂ ਪਹਿਲਾਂ ਹੀ ਫਿਸਲ ਜਾਵੇ। ਅਤੇ ਤੁਸੀਂ ਇਸ ਗੱਲ ਦੀ ਸਜ਼ਾ ਭੁਗਤੋਗੇ ਕਿ ਤੁਸੀਂ ਅੱਲਾਹ ਦੇ ਰਾਹ ਵਿਚੋਂ ਰੋਕਿਆ ਅਤੇ ਇਹ ਤੁਹਾਡੇ ਲਈ ਵੱਡੀ ਆਫ਼ਤ ਹੈ। (95) ਅਤੇ ਅੱਲਾਹ ਦੀ ਪ੍ਰਤਿੱਗਿਆ ਨੂੰ ਥੋੜ੍ਹੇ ਜਿਹੇ ਲਾਭ ਲਈ ਨਾ ਵੇਚੋ। ਜੋ ਕੁਝ ਅੱਲਾਹ ਦੇ ਕੋਲ ਹੈ ਉਹ ਤੁਹਾਡੇ ਲਈ ਚੰਗਾ ਹੈ, ਪਰ ਜੇਕਰ ਤੁਸੀਂ ਸਮਝੋ।

(96) ਜਿਹੜਾ ਕੁਝ ਤੁਹਾਡੇ ਕੋਲ ਹੈ ਉਹ ਖ਼ਤਮ ਹੋ ਜਾਵੇਗਾ ਅਤੇ ਜਿਹੜਾ ਕੁਝ ਅੱਲਾਹ ਦੇ ਕੋਲ ਹੈ। ਉਹ ਹਮੇਸ਼ਾ ਰਹੇਗਾ। ਅਤੇ ਜਿਹੜੇ ਲੋਕ ਧੀਰਜ ਰੱਖਣਗੇ ਅਸੀਂ ਉਨ੍ਹਾਂ ਨੂੰ ਉਨ੍ਹਾਂ ਦੇ ਚੰਗੇ ਕਰਮਾਂ ਦਾ ਫ਼ਲ ਜ਼ਰੂਰ ਦੇਵਾਂਗੇ। (97) ਜਿਹੜਾ ਬੰਦਾ ਕੋਈ ਚੰਗਾ ਕੰਮ ਕਰੇਗਾ ਚਾਹੇ ਉਹ ਮਰਦ ਹੈ ਜਾਂ ਔਰਤ ਬੱਸ ਸ਼ਰਤ ਇਹ ਹੈ, ਕਿ ਉਹ ਮੋਮਿਨ ਹੋਵੇ ਤਾਂ ਅਸੀਂ ਉਸ ਨੂੰ ਜੀਵਨ ਬਖਸ਼ਾਂਗੇ, ਇੱਕ ਚੰਗਾ ਜੀਵਨ ਅਤੇ ਜਿਹੜਾ ਕੁਝ ਉਹ ਕਰਦੇ ਰਹੇ, ਉਸ ਲਈ ਉਨ੍ਹਾਂ ਨੂੰ ਇੱਕ ਚੰਗਾ ਬਦਲਾ ਦੇਵਾਂਗੇ।

(98) ਇਸ ਲਈ ਜਦੋਂ ਤੁਸੀਂ ਕੁਰਆਨ ਨੂੰ ਪੜ੍ਹੋ ਤਾਂ ਫਿਟਕਾਰੇ ਹੋਏ ਸ਼ੈਤਾਨ ਤੋਂ ਅੱਲਾਹ ਦੀ ਸ਼ਰਣ ਮੰਗੋ। (99) ਉਸ ਦਾ ਵੱਸ ਉਨ੍ਹਾਂ ਲੋਕਾਂ ਉੱਪਰ ਨਹੀਂ ਚਲਦਾ ਜਿਹੜੇ ਈਮਾਨ ਰੱਖਦੇ ਹਨ ਅਤੇ ਆਪਣੇ ਰੱਬ ਉੱਪਰ ਭਰੋਸਾ ਰੱਖਦੇ ਹੋਣ। (100) ਉਨ੍ਹਾਂ ਦਾ ਵੱਸ ਸਿਰਫ਼ ਉਨ੍ਹਾਂ ਲੋਕਾਂ ਉੱਪਰ ਚੱਲਦਾ ਹੈ, ਜਿਹੜੇ ਉਸ ਨਾਲ ਸੰਬਧ ਰੱਖਦੇ ਹਨ ਅਤੇ ਜਿਹੜੇ ਅੱਲਾਹ ਦੇ ਬਰਾਬਰ ਉਸ ਦਾ ਸ਼ਰੀਕ ਪ੍ਰਵਾਨ ਕਰਦੇ ਹਨ।

(101) ਅਤੇ ਜਦੋਂ ਅਸੀਂ ਇੱਕ ਆਇਤ ਦੀ ਜਗ੍ਹਾ ਦੂਸਰੀ ਆਇਤ ਬਦਲਦੇ ਹਾਂ ਤਾਂ ਅੱਲਾਹ ਭਲੀਭਾਂਤ ਜਾਣਦਾ ਹੈ ਜਿਹੜਾ ਕੁਝ ਉਹ ਉਤਾਰਦਾ ਹੈ। ਤਾਂ ਉਹ ਕਹਿੰਦੇ ਹਨ ਕਿ ਤੁਸੀਂ (ਮਨੋ) ਘੜ ਲਿਆਏ ਹੋ। ਸਗੋਂ ਉਨ੍ਹਾਂ ਵਿਚੋਂ ਜ਼ਿਆਦਾਤਰ ਲੋਕ ਗਿਆਨ ਨਹੀਂ ਰੱਖਦੇ। (102) ਆਖੋ, ਕਿ ਇਸ ਨੂੰ ਪਵਿੱਤਰ ਆਤਮਾ (ਜਿਬਰੀਲ) ਨੇ ਤੁਹਾਡੇ ਰੱਬ ਵੱਲ ਹੱਕ ਦੇ ਨਾਲ ਉਤਾਰਿਆ ਹੈ ਤਾਂ ਕਿ ਉਹ ਈਮਾਨ ਲਿਆਉਣ ਵਾਲਿਆਂ ਨੂੰ ਟਿਕਾਈ ਰੱਖੇ। ਅਤੇ ਉਹ ਆਗਿਆਕਾਰੀਆਂ ਲਈ ਮਾਰਗ ਦਰਸ਼ਨ ਅਤੇ ਖੁਸ਼ਖ਼ਬਰੀ ਹੋਵੇ।

(103) ਅਤੇ ਸਾਨੂੰ ਪਤਾ ਹੈ ਕਿ ਜਿਹੜੇ ਲੋਕ ਕਹਿੰਦੇ ਹਨ ਕਿ ਇਸ ਨੂੰ ਤਾਂ ਇਕ ਆਦਮੀ ਸਿਖਾਉਂਦਾ ਹੈ। ਜਿਸ ਆਦਮੀਂ ਵੱਲ ਉਹ ਸੰਕੇਤ ਕਰਦੇ ਹਨ ਉਸ ਦੀ ਬੋਲੀ ਅੱਜਮੀ (ਗੈਰ ਅਰਬੀ) ਹੈ। ਜਦ ਕਿ ਕੁਰਆਨ ਸਪੱਸ਼ਟ ਰੂਪ ਵਿਚ ਅਰਬੀ ਬੋਲੀ ਵਿਚ ਹੈ। (104) ਬੇਸ਼ੱਕ ਜਿਹੜੇ ਲੋਕ ਅੱਲਾਹ ਦੀਆਂ ਆਇਤਾਂ ਉੱਪਰ ਭਰੋਸਾ ਪ੍ਰਗਟ ਨਹੀਂ ਕਰਦੇ ਅੱਲਾਹ ਉਨ੍ਹਾਂ ਨੂੰ ਕਦੇ ਰਾਹ ਨਹੀਂ ਦਿਖਾਵੇਗਾ ਅਤੇ ਉਨ੍ਹਾਂ ਲਈ ਦਰਦਨਾਕ ਸਜ਼ਾ ਹੈ। (105) ਝੂਠ ਤਾਂ ਉਹ ਲੋਕ ਘੜਦੇ ਹਨ ਜਿਹੜੇ ਅੱਲਾਹ ਦੀਆਂ ਆਇਤਾਂ ਉੱਪਰ ਭਰੋਸਾ ਨਹੀਂ ਰੱਖਦੇ ਅਤੇ ਇਹ ਲੋਕ ਹੀ ਝੂਠੇ ਹਨ।

(106) ਜਿਹੜਾ ਬੰਦਾ ਈਮਾਨ ਲਿਆਉਣ ਤੋਂ ਬਾਅਦ ਅੱਲਾਹ ਤੋਂ ਬੇਮੁੱਖ ਹੋ ਜਾਵੇਗਾ। ਇਸ ਤੋਂ ਛੁੱਟ ਕਿ ਉਸ ਨੂੰ ਕਿਸੇ ਨੇ ਮਜਬੂਰ ਕੀਤਾ ਹੋਵੇ। ਬੱਸ ਸ਼ਰਤ ਹੈ ਕਿ ਉਸ ਦਾ ਦਿਲ ਈਮਾਨ ਉੱਪਰ ਟਿਕਿਆ ਹੋਵੇ। ਪਰ ਜਿਹੜਾ ਬੰਦਾ ਖੁੱਲ੍ਹੇ-ਆਮ ਇਨਕਾਰੀ ਹੋ ਜਾਵੇ ਤਾਂ ਅਜਿਹੇ ਲੋਕਾਂ ਉੱਪਰ ਅੱਲਾਹ ਦਾ (ਭਾਰੀ) ਪ੍ਰਕੋਪ ਹੋਵੇਗਾ ਅਤੇ ਉਨ੍ਹਾਂ ਨੂੰ ਵੱਡੀ ਸਜ਼ਾ ਮਿਲੇਗੀ। (107) ਇਹ ਇਸ ਲਈ ਕਿ ਉਨ੍ਹਾਂ ਨੇ ਪ੍ਰਲੋਕ ਦੀ ਤੁਲਨਾ ਵਿਚ ਸੰਸਾਰਿਕ ਜੀਵਨ ਨੂੰ ਪਸੰਦ ਕੀਤਾ। ਅੱਲਾਹ ਇਨਕਾਰੀਆਂ ਨੂੰ ਰਾਹ ਨਹੀਂ ਦਿਖਾਉਂਦਾ। (108) ਇਹ ਉਹ ਲੋਕ ਹਨ ਜਿਨ੍ਹਾਂ ਦੇ ਦਿਲਾਂ ਉੱਤੇ ਅਤੇ ਕੰਨਾ ਉੱਪਰ ਤੇ ਅੱਖਾਂ ਉੱਤੇ ਅੱਲਾਹ ਨੇ ਮੁਹਰ ਲਗਾ ਦਿੱਤੀ ਗਈ ਅਤੇ ਅਜਿਹੇ ਲੋਕ ਪੂਰਨ ਤੌਰ ਤੇ ਅਸਾਵਧਾਨ ਹਨ। (109) ਯਕੀਨਨ ਹੀ ਪ੍ਰਲੋਕ ਅੰਦਰ ਇਹ ਲੋਕ ਹੀ ਘਾਟੇ ਵਿਚ ਰਹਿਣਗੇ।

(110) ਫਿਰ ਤੇਰਾ ਰੱਬ ਉਨ੍ਹਾਂ ਲੋਕਾਂ ਲਈ, ਜਿਨ੍ਹਾਂ ਨੇ ਇਮਤਿਹਾਨ ਵਿਚ ਪੈਣ ਤੋਂ ਬਆਦ ਹਿਜਰਤ (ਪ੍ਰਵਾਸ) ਕੀਤੀ, ਸੰਘਰਸ਼ ਕੀਤਾ ਅਤੇ ਪੱਕੇ ਰਹੇ ਤਾਂ ਇਨ੍ਹਾਂ ਗੱਲਾਂ ਤੋਂ ਬਆਦ ਬੇਸ਼ੱਕ ਤੇਰਾ ਰੱਬ ਮੁਆਫ਼ ਕਰਨ ਵਾਲਾ ਕਿਰਪਾਲੂ ਹੈ। (111) ਜਿਸ ਦਿਨ ਹਰੇਕ ਬੰਦਾ ਆਪਣੇ ਹੀ ਪੱਖ ਵਿਚ ਬੋਲਦਾ ਹੋਇਆ ਆਵੇਗਾ, ਅਤੇ ਹਰੇਕ ਬੰਦੇ ਨੂੰ ਉਸ ਦੇ ਕੀਤੇ ਦਾ ਪੂਰਾ ਫ਼ਲ ਮਿਲੇਗਾ ਅਤੇ ਉਨ੍ਹਾਂ ਉੱਪਰ ਜ਼ੁਲਮ ਨਹੀਂ ਕੀਤਾ ਜਾਵੇਗਾ।

(112) ਅਤੇ ਅੱਲਾਹ ਇੱਕ ਬਸਤੀ ਵਾਲਿਆਂ ਦੀ ਮਿਸਾਲ ਬਿਆਨ ਕਰਦਾ ਹੈ ਕਿ ਉਹ ਸੁੱਖ ਸ਼ਾਂਤੀ ਵਿਚ ਸਨ। ਉਨ੍ਹਾਂ ਨੂੰ ਹਰ ਪਾਸਿਓ ਖੁਲ੍ਹੀ ਰੋਜ਼ੀ ਪਹੁੰਚ ਰਹੀ ਸੀ। ਫਿਰ ਉਨ੍ਹਾਂ ਨੇ ਅੱਲਾਹ ਦੇ ਦਿੱਤੇ ਉਪਕਾਰਾਂ ਲਈ ਨਾ ਸ਼ੁਕਰੀ ਦਿਖਾਈ ਤਾਂ ਅੱਲਾਹ ਨੇ ਉਨ੍ਹਾਂ ਨੂੰ ਉਨ੍ਹਾਂ ਦੇ ਕਰਮਾ ਦੇ ਕਾਰਨ ਭੁੱਖ ਅਤੇ ਡਰ ਦਾ ਮਜ਼ਾ ਚਖਾਇਆ। (113) ਅਤੇ ਉਨ੍ਹਾਂ ਦੇ ਕੋਲ ਉਨ੍ਹਾਂ ਦੇ ਵਿਚੋਂ ਹੀ ਇੱਕ ਰਸੂਲ ਆਇਆ ਤਾਂ ਉਨ੍ਹਾਂ ਨੇ ਉਸਨੂੰ ਝੂਠਾ ਦੱਸਿਆ। ਫਿਰ ਉਨ੍ਹਾਂ ਨੂੰ ਆਫ਼ਤ ਨੇ ਫੜ੍ਹ ਲਿਆ। ਇਸ ਲਈ ਕਿ ਉਹ ਜ਼ਾਲਿਮ ਸਨ।

(114) ਤਾਂ ਜਿਹੜੀਆਂ ਚੀਜ਼ਾਂ ਅੱਲਾਹ ਨੇ ਤੁਹਾਡੇ ਲਈ ਜਾਇਜ਼ ਅਤੇ ਪਵਿੱਤਰ ਵਸਤੂਆਂ ਦਿੱਤੀਆਂ ਹਨ, ਉਨ੍ਹਾਂ ਨੂੰ ਖਾਉ ਅਤੇ ਅੱਲਾਹ ਦੇ ਇਸ ਅਹਿਸਾਨ ਲਈ ਸ਼ੁਕਰ ਗੁਜ਼ਾਰ ਬਣੋ। ਜੇਕਰ ਤੁਸੀਂ ਉਸਦੀ ਬੰਦਗੀ ਕਰਦੇ ਹੋ। (115) ਉਸ ਨੇ

ਤੁਹਾਡੇ ਲਈ ਮੁਰਦਾਰ ਨੂੰ ਨਜਾਇਜ਼ ਕੀਤਾ ਹੈ। ਖ਼ੂਨ ਅਤੇ ਸੂਰ ਦੇ ਮਾਸ ਨੂੰ ਵੀ ਅਤੇ ਉਸ ਨੂੰ ਵੀ ਜਿਸ ਤੇ ਅੱਲਾਹ ਤੋਂ ਬਿਨਾ ਕਿਸੇ ਹੋਰ ਦਾ ਨਾਮ ਲਿਆ ਗਿਆ ਹੋਵੇ। ਸ਼ਰਤ ਇਹ ਹੈ ਕਿ ਜਿਹੜਾ ਬੰਦਾ ਮਜਬੂਰ ਹੋ ਗਿਆ ਹੋਵੇ, ਜਾਂ ਨਾ ਇਛੁੱਕ ਹੋਵੇ ਅਤੇ ਨਾ ਸੀਮਾਂ ਤੋਂ ਵਧਣ ਵਾਲਾ ਹੋਵੇ ਤਾਂ ਅੱਲਾਹ ਮੁਆਫ਼ ਕਰਨ ਵਾਲਾ ਤੇ ਰਹਿਮਤ ਵਾਲਾ ਹੈ।

(116) ਅਤੇ ਆਪਣੇ ਮੂੰਹੋਂ ਘੜੇ ਝੂਠ ਦੇ ਆਧਾਰ ਤੇ ਇਹ ਨਾ ਕਹੋ ਕਿ ਇਹ ਜਾਇਜ਼ ਹੈ ਅਤੇ ਇਹ ਨਜਾਇਜ਼ ,(ਇਸ ਤਰਾਂ) ਤੁਸੀਂ ਅੱਲਾਹ ਉੱਪਰ ਝੂਠਾ ਦੋਸ਼ ਲਾਉਂਦੇ ਹੋ। ਜਿਹੜੇ ਲੋਕ ਅਲਾਹ ਉੱਪਰ ਝੂਠਾ ਦੋਸ਼ ਲਾਉਂਦੇ ਹਨ, ਉਹ ਕਦੇ ਸਫ਼ਲਤਾ ਪ੍ਰਾਪਤ ਨਹੀਂ ਕਰਨਗੇ। (117) ਉਹ ਥੋੜ੍ਹਾ ਲਾਭ ਉਠਾ ਲੈਣ ਅਤੇ ਉਨ੍ਹਾਂ ਲਈ ਦਰਦਨਾਕ ਸਜ਼ਾ ਹੈ।

(118) ਅਤੇ ਯਹੂਦੀਆਂ ਲਈ ਅਸੀਂ ਉਹ ਹੀ ਵਸਤੂਆ ਨਜਾਇਜ਼ ਕੀਤੀਆਂ ਜਿਹੜੀਆਂ ਅਸੀਂ ਇਸ ਤੋਂ ਪਹਿਲਾਂ ਤੁਹਾਨੂੰ ਦੱਸ ਚੁੱਕੇ ਹਾ। ਅਤੇ ਅਸੀਂ ਉਨ੍ਹਾਂ ਉੱਪਰ ਕੋਈ ਜ਼ੁਲਮ ਨਹੀਂ ਕੀਤਾ। ਸਗੋਂ ਉਹ ਖੁਦ ਅਪਣੇ ਉੱਪਰ ਜ਼ੁਲਮ ਕਰਦੇ ਰਹੇ।

(119) ਫਿਰ ਤੁਹਾਡਾ ਰੱਬ ਉਨ੍ਹਾਂ ਲੋਕਾਂ ਲਈ, ਜਿਨ੍ਹਾਂ ਨੇ ਅਗਿਆਨਤਾ ਵੱਸ ਮਾੜੇ ਕੰਮ ਕੀਤੇ, ਉਸ ਤੋਂ ਬਾਅਦ ਤੌਬਾ ਕੀਤੀ ਅਤੇ ਆਪਣਾ ਸੁਧਾਰ ਕੀਤਾ ਤਾਂ ਤੁਹਾਡਾ ਰੱਬ ਮੁਆਫ਼ ਕਰਨ ਵਾਲਾ ਰਹਿਮਤ ਵਾਲਾ ਹੈ। (120) ਬੇਸ਼ੱਕ ਇਬਰਾਹੀਮ ਇੱਕ ਅਲੱਗ ਉੱਮਤ ਸਨ। ਅੱਲਾਹ ਦਾ ਆਗਿਆਕਾਰੀ, ਉਸ ਵੱਲ ਧਿਆਨ ਲਾਉਣ ਵਾਲਾ ਅਤੇ ਉਹ ਬੁੱਤ ਪੂਜਾ ਕਰਨ ਵਾਲਿਆਂ ਵਿਚੋਂ ਨਹੀਂ ਸੀ। (121) ਉਹ ਉਸ ਅੱਲਾਹ ਦੀਆਂ ਬਖ਼ਸ਼ਿਸ਼ਾਂ ਲਈ ਸ਼ੁਕਰ ਕਰਨ ਵਾਲਾ ਸੀ। ਅੱਲਾਹ ਨੇ ਉਸ ਨੂੰ ਸਿੱਧੇ ਰਸਤੇ ਲਈ ਚੁਣ ਲਿਆ ਅਤੇ ਉਸ ਦਾ ਮਾਰਗ ਦਰਸ਼ਨ ਕੀਤਾ। (122) ਅਤੇ ਅਸੀਂ ਉਸ ਨੂੰ ਸੰਸਾਰ ਵਿਚ ਨੇਕੀ ਬਖਸ਼ੀ ਅਤੇ ਪ੍ਰਲੋਕ ਵਿਚ ਵੀ ਉਹ ਚੰਗੇ ਲੋਕਾਂ ਵਿਚੋਂ ਹੋਵੇਗਾ। (123) ਫਿਰ ਅਸੀਂ ਤੁਹਾਡੇ ਵੱਲ ਵਹੀ ਭੇਜੀ, ਕਿ ਇਬਰਾਹੀਮ ਦੇ ਪੰਥ ਦਾ ਪਾਲਣ ਕਰੋ। ਜਿਹੜਾ ਇਕਾਗਰ ਸੀ ਅਤੇ ਉਹ ਬੁੱਤ ਪੂਜਣ ਵਾਲਿਆਂ ਵਿਚੋਂ ਨਹੀਂ ਸੀ।

(124) ਸਬਤ (ਸ਼ਨੀਵਾਰ ਦਾ ਨੇਮ) ਉਨ੍ਹਾਂ ਲੋਕਾਂ ਉੱਪਰ ਲਾਗੂ ਕੀਤਾ ਗਿਆ ਸੀ, ਜਿਨ੍ਹਾਂ ਨੇ ਉਸ ਵਿਚ ਫਰਕ ਕੀਤਾ। ਬੇਸ਼ੱਕ ਤੁਹਾਡਾ ਰੱਬ ਕਿਆਮਤ ਦੇ ਦਿਨ ਉਨ੍ਹਾਂ ਦੇ ਵਿਚ ਫੈਸਲਾ ਕਰ ਦੇਵੇਗਾ, ਜਿਸ ਗੱਲ ਲਈ ਉਹ ਫਰਕ ਕਰ ਰਹੇ ਸਨ।

(125) ਆਪਣੇ ਰੱਬ ਦੇ ਰਾਹ ਵੱਲ ਬਿਬੇਕ ਅਤੇ ਚੰਗੇ ਸ਼ਬਦਾਂ ਨਾਲ ਬੁਲਾਉ, ਅਤੇ ਉਨ੍ਹਾਂ ਨਾਲ ਚੰਗੇ ਢੰਗ ਨਾਲ ਵਾਰਤਾਲਾਪ ਕਰੋ। ਬੇਸ਼ੱਕ ਤੁਹਾਡਾ ਰੱਬ ਚੰਗੀ ਤਰਾਂ ਜਾਣਦਾ ਹੈ ਕਿ ਕੌਣ ਉਸਦੇ ਰਾਹ ਤੋਂ ਭਟਕਿਆ ਹੈ। ਉਹ ਉਨ੍ਹਾਂ ਨੂੰ ਵੀ ਚੰਗੀ ਤਰਾਂ ਜਾਣਦਾ ਹੈ। ਜਿਹੜੇ ਉਸ ਦੇ ਰਾਹ ਉੱਪਰ ਤੁਰਨ ਵਾਲੇ ਹਨ।

(126) ਅਤੇ ਜੇਕਰ ਤੁਸੀਂ ਬਦਲਾ ਲੈਣਾ ਹੈ ਤਾਂ ਉਨ੍ਹਾਂ ਤੋਂ ਲਵੋ ਜਿਨ੍ਹਾ ਤੋਂ ਤੁਹਾਨੂੰ ਕਸ਼ਟ ਪਹੁੰਚਿਆ ਹੈ। ਪਰ ਜੇਕਰ ਤੁਸੀਂ ਧੀਰਜ ਰੱਖੋ ਤਾਂ ਧੀਰਜ ਧਾਰੀਆ ਲਈ ਜ਼ਿਆਦਾਤਰ ਵਧੀਆ ਹੈ। (127) ਅਤੇ ਧੀਰਜ ਰੱਖੋ ਅਤੇ ਤੁਹਾਡਾ ਧੀਰਜ ਰਖਣਾ ਅੱਲਾਹ ਦੀ ਕਿਰਪਾ ਨਾਲ ਸੰਭਵ ਹੈ। ਤੁਸੀਂ ਉਨ੍ਹਾਂ ਲਈ ਅਫਸੋਸ ਨਾ ਕਰੋ। ਜਿਹੜੀਆਂ ਹੁਜਤਾਂ ਉਹ ਕਰ ਰਹੇ ਹਨ, ਉਨ੍ਹਾਂ ਲਈ ਤੁਸੀਂ ਦਿਲ ਛੋਟਾ ਨਾ ਕਰੋ। (128) ਬੇਸ਼ੱਕ ਅੱਲਾਹ ਉਨ੍ਹਾਂ ਲੋਕਾਂ ਦੇ ਨਾਲ ਹੈ, ਜਿਹੜੇ ਸੰਜਮੀ ਹਨ ਅਤੇ ਨੇਕੀ ਕਰਨ ਵਾਲੇ ਹਨ।

# 17 ਸੂਰਤ ਬਨੀ ਇਸਰਾਈਲ

## ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਉਹ ਪਾਕ ਹੈ ਜਿਹੜਾ ਇੱਕ ਰਾਤ ਆਪਣੇ ਬੰਦੇ (ਮੁਹੰਮਦ ਸ.) ਨੂੰ ਮਸਜਿਦ-ਏ-ਹਰਾਮ (ਕਾਅਬਾ) ਤੋਂ ਦੂਰ ਉਸ ਮਸਜਿਦ (ਬੈਤ-ਉਲ-ਮੁਕੱਦਸ) ਜਿਸ ਦੇ ਵਾਤਾਵਰਣ ਨੂੰ ਅਸੀਂ ਬਰਕਤ ਵਾਲਾ ਬਣਾਇਆ ਹੈ, ਦੇ ਕੋਲ ਲੈ ਗਿਆ। ਤਾਂ ਕਿ ਅਸੀਂ ਉਸ ਨੂੰ ਆਪਣੀਆਂ ਕੁਝ ਨਿਸ਼ਾਨੀਆਂ ਦਿਖਾ ਸਕੀਏ। ਬੇਸ਼ੱਕ ਉਹ ਸੁਣਨ ਵਾਲਾ ਵੇਖਣ ਵਾਲਾ ਹੈ।

(2) ਅਤੇ ਅਸੀਂ ਮੂਸਾ ਨੂੰ ਕਿਤਾਬ ਦਿੱਤੀ ਅਤੇ ਉਸ ਨੂੰ ਇਸਰਾਈਲ ਦੀ ਸੰਤਾਨ ਦਾ ਰਾਹ ਦਸੇਰਾ ਬਣਾਇਆ ਕਿ ਮੇਰੇ ਤੋਂ ਬਿਨ੍ਹਾਂ ਕਿਸੇ ਨੂੰ ਆਪਣਾ ਕਾਰਜ ਸਾਧਕ ਨਾ ਮੰਨੋ। (3) ਤੁਸੀਂ ਉਨ੍ਹਾਂ ਲੋਕਾਂ ਦੀ ਔਲਾਦ ਹੋ, ਜਿਨ੍ਹਾ ਨੂੰ ਅਸੀਂ ਨੂਹ

ਦੇ ਨਾਲ (ਕਿਸ਼ਤੀ) ਵਿਚ ਸਵਾਰ ਕੀਤਾ ਸੀ। ਬੇਸ਼ੱਕ ਉਹ ਇਕ ਸ਼ੁਕਰ ਗੁਜ਼ਾਰ ਬੰਦਾ ਸੀ।

(4) ਅਤੇ ਅਸੀਂ ਇਸਰਾਈਲ ਦੀ ਸੰਤਾਨ ਨੂੰ ਕਿਤਾਬ ਵਿਚ ਦੱਸ ਦਿੱਤਾ ਸੀ ਕਿ ਤੁਸੀਂ ਦੋ ਵਾਰ ਸੀਰੀਆ ਦੀ ਧਰਤੀ ਉੱਤੇ (ਸੀਰੀਆ) ਖਰਾਬੀ ਕਰੋਗੇ ਅਤੇ ਭਾਰੀ ਵਿਦਰੋਹ ਦਾ ਪ੍ਰਦਸ਼ਨ ਕਰੋਗੇ। (5) ਫਿਰ ਜਦੋਂ ਇਨ੍ਹਾਂ ਵਿਚੋਂ ਪਹਿਲਾ ਵਾਅਦਾ ਆਇਆ ਤਾਂ ਅਸੀਂ ਤੁਹਾਡੇ ਲਈ ਆਪਣੇ ਬੰਦੇ ਭੇਜੇ, ਬੇਹੱਦ ਸਮੱਰਥਾ ਵਾਲੇ। ਉਹ ਘਰਾਂ ਵਿਚ ਅੰਦਰ ਵੜ ਗਏ ਅਤੇ ਵਾਅਦਾ ਪੂਰਾ ਹੋ ਕੇ ਰਿਹਾ। (6) ਅਤੇ ਫਿਰ ਅਸੀਂ ਤੁਹਾਡੀ ਵਾਰੀ ਉਨ੍ਹਾਂ ਨੂੰ ਮੋੜ ਦਿੱਤੀ। ਧਨ ਸੰਪਤੀ ਅਤੇ ਪੁਤਰਾਂ ਦੇ ਰਾਹੀਂ ਤੁਹਾਡੀ ਸਹਾਇਤਾ ਕੀਤੀ ਅਤੇ ਤੁਹਾਨੂੰ ਬਹੁ ਗਿਣਤੀ ਦਲ ਬਣਾ ਦਿੱਤਾ।

(7) ਜੇਕਰ ਤੁਸੀਂ ਚੰਗਾ ਕੰਮ ਕਰੋਗੇ ਤਾਂ ਤੁਸੀਂ ਆਪਣੇ ਲਈ ਭਲਾ ਕਰੋਗੇ। ਅਤੇ ਜੇਕਰ ਤੁਸੀਂ ਮਾੜਾ ਕੰਮ ਕਰੋਗੇ ਤਾਂ ਆਪਣੇ ਲਈ ਮਾੜਾ ਕਰੋਗੇ। ਫਿਰ ਜਦੋਂ ਦੂਸਰੇ ਵਾਅਦੇ ਦਾ ਸਮਾਂ ਆਇਆ ਤਾਂ ਅਸੀਂ ਹੋਰ ਬੰਦੇ ਭੇਜੇ ਤਾਂ ਕਿ ਉਹ ਤੁਹਾਡੀਆਂ ਸ਼ਕਲਾਂ ਵਿਗਾੜ ਦੇਣ ਅਤੇ ਮਸਜਿਦ (ਬੈਤ-ਉਲ-ਮੁਕੱਦਸ) ਵਿਚ ਵੜ ਜਾਣ ਜਿਸ ਤਰ੍ਹਾਂ ਉਹ ਪਹਿਲੀ ਵਾਰ ਘੁਸੇ ਸਨ ਅਤੇ ਜਿਸ ਚੀਜ਼ ਉੱਪਰ ਉਨ੍ਹਾਂ ਦਾ ਵੱਸ ਚੱਲੇ ਉਸ ਨੂੰ ਖ਼ਤਮ ਕਰ ਦੇਣ। (8) ਤੁਹਾਡਾ ਰੱਬ ਤੁਹਾਡੇ ਤੋਂ ਦੂਰ ਨਹੀਂ ਕਿ ਰਹਿਮ ਨਾ ਕਰ ਸਕੇ। ਅਤੇ ਜੇਕਰ ਤੁਸੀਂ ਫਿਰ ਉਹ ਹੀ ਕਰੋਗੇ ਤਾਂ ਅਸੀਂ ਵੀ ਉਹ ਹੀ ਕਰਾਂਗੇ ਅਤੇ ਅਸੀਂ ਇਨਕਾਰੀਆਂ ਲਈ ਨਰਕ ਜੇਲ੍ਹ ਬਣਾ ਦਿੱਤੀ ਹੈ।

(9) ਬੇਸ਼ੱਕ ਇਹ ਕੁਰਆਨ ਉਹ ਰਸਤਾ ਦੱਸਦਾ ਹੈ, ਜਿਹੜਾ ਬਿਲਕੁਲ ਸਿੱਧਾ ਹੈ ਅਤੇ ਇਹ ਈਮਾਨ ਵਾਲਿਆਂ ਨੂੰ ਖੁਸ਼ਖਬਰੀ ਦਿੰਦਾ ਹੈ, ਜਿਹੜੇ ਚੰਗੇ ਕੰਮ ਕਰਦੇ ਹਨ। ਇਹ ਉਨ੍ਹਾਂ ਲਈ ਵੱਡਾ ਬਦਲਾ ਹੈ। (10) ਅਤੇ ਜਿਹੜੇ ਲੋਕ ਆਖ਼ਿਰਤ ਨੂੰ ਨਹੀਂ ਮੰਨਦੇ ਉਨ੍ਹਾਂ ਲਈ ਅਸੀਂ ਇੱਕ ਦੁੱਖ ਦੇਣ ਵਾਲੀ ਆਫ਼ਤ ਤਿਆਰ ਕਰ ਰੱਖੀ ਹੈ।

(11) ਅਤੇ ਮਨੁੱਖ ਬੁਰਾਈ ਮੰਗਦਾ ਹੈ ਉਸ ਤਰ੍ਹਾਂ ਹੀਂ ਜਿਵੇਂ ਉਸ ਨੂੰ ਨੇਕੀ ਮੰਗਣੀ ਚਾਹੀਦੀ ਹੈ ਅਤੇ ਮਨੁੱਖ (ਇਹ ਕਰਦਾ) ਬੜਾ ਹੀ ਕਾਹਲਾ ਹੈ। (12) ਅਤੇ ਅਸੀਂ ਰਾਤ ਅਤੇ ਦਿਨ ਨੂੰ ਦੋ ਨਿਸ਼ਾਨੀਆਂ ਬਣਾਈਆਂ ਫਿਰ ਅਸੀਂ ਰਾਤ ਦੀ ਨਿਸ਼ਾਨੀ ਨੂੰ ਹਨ੍ਹੇਰਾ ਕਰ ਅਤੇ ਦਿਨ ਦੀ ਨਿਸ਼ਾਨੀ ਨੂੰ ਰੌਸ਼ਨ ਕਰ ਦਿੱਤਾ ਤਾਂ ਕਿ ਤੁਸੀਂ

ਆਪਣੇ ਰੱਬ ਦੀ ਕਿਰਪਾ ਤਲਾਸ਼ ਕਰੋ। ਤਾਂ ਕਿ ਤੁਸੀਂ ਵਰ੍ਹਿਆਂ ਦੀ ਗਿਣਤੀ ਅਤੇ ਹਿਸਾਬ ਦਾ ਪਤਾ ਲਾ ਸਕੋ। ਅਤੇ ਅਸੀਂ ਹਰ ਚੀਜ਼ ਦੀ ਚੰਗੀ ਤਰ੍ਹਾਂ ਵਿਆਖਿਆ ਕਰ ਦਿੱਤੀ।

(13) ਅਤੇ ਅਸੀਂ ਹਰੇਕ ਮਨੁੱਖ ਦੀ ਕਿਸਮਤ ਉਸ ਦੇ ਗਲੇ ਨਾਲ ਬੰਨ੍ਹ ਦਿੱਤੀ ਹੈ ਅਤੇ ਅਸੀਂ ਕਿਆਮਤ ਦੇ ਦਿਨ ਉਨ੍ਹਾਂ ਲਈ ਇੱਕ ਕਿਤਾਬ ਕੱਢਾਂਗੇ, ਜਿਸਨੂੰ ਉਹ ਖੁੱਲ੍ਹਿਆ ਹੋਇਆ ਵੇਖਣਗੇ। (14) ਪੜ੍ਹ ਆਪਣੀ ਕਿਤਾਬ। ਅੱਜ ਆਪਣਾ ਹਿਸਾਬ ਲੈਣ ਲਈ ਤੂੰ ਖੁਦ ਹੀ ਕਾਫੀ ਹੈਂ। (15) ਜਿਹੜਾ ਬੰਦੇ ਚੰਗੇ ਰਾਹ ਉੱਤੇ ਚੱਲਦਾ ਹੈ ਤਾਂ ਉਹ ਆਪਣੇ ਲਈ ਹੀ ਚੱਲਦਾ ਹੈ ਅਤੇ ਜਿਹੜਾ ਬੰਦਾ ਗਲਤ ਰਾਹ ਅਪਣਾਉਂਦਾ ਹੈ ਉਹ ਖੁਦ ਆਪਣੇ ਨੁਕਸਾਨ ਲਈ ਜ਼ਿੰਮੇਵਾਰ ਹੁੰਦਾ ਹੈ। ਅਤੇ ਕੋਈ ਭਾਰ ਚੁੱਕਣ ਵਾਲਾ ਕਿਸੇ ਦੂਜੇ ਦਾ ਭਾਰ ਨਹੀਂ ਚੁੱਕੇਗਾ। ਅਤੇ ਅਸੀਂ ਕਦੇ ਉਦੋਂ ਤੱਕ ਸਜ਼ਾ ਨਹੀਂ ਦਿੰਦੇ ਜਦੋਂ ਤੱਕ ਅਸੀਂ ਕਿਸੇ ਰਸੂਲ ਨੂੰ ਨਾ ਭੇਜੀਏ।

(16) ਅਤੇ ਜਦੋਂ ਅਸੀਂ ਕਿਸੇ ਬਸਤੀ ਨੂੰ ਬਰਬਾਦ ਕਰਨਾ ਚਾਹੁੰਦੇ ਹਾਂ ਤਾਂ ਉਸ ਵਿਚ ਰਹਿਣ ਵਾਲੇ ਸੁੱਖ ਭੋਗੀ ਲੋਕਾਂ ਨੂੰ ਆਦੇਸ਼ ਦਿੰਦੇ ਹਾਂ। ਫਿਰ ਉਹ ਉਸ ਤੋਂ ਇਨਕਾਰ ਕਰਦੇ ਹਨ। ਉਦੋਂ ਉਨ੍ਹਾਂ ਉੱਪਰ ਵਚਨ ਸਿੱਧ ਹੋ ਜਾਂਦਾ ਹੈ। ਫਿਰ ਅਸੀਂ ਉਸ ਬਸਤੀ ਨੂੰ ਬਰਬਾਦ ਕਰ ਦਿੰਦੇ ਹਾਂ। (17) ਅਤੇ ਨੂਹ ਤੋਂ ਬਾਅਦ ਅਸੀਂ ਕਿੰਨੀਆਂ ਹੀ ਕੌਮਾਂ ਨੂੰ ਖ਼ਤਮ ਕਰ ਦਿੱਤਾ ਅਤੇ ਤੇਰਾ ਰੱਬ ਹੀ ਕਾਫੀ ਹੈ ਆਪਣੇ ਬੰਦਿਆਂ ਦੇ ਪਾਪਾਂ ਨੂੰ ਜਾਣਨ ਲਈ ਅਤੇ ਉਨ੍ਹਾਂ ਨੂੰ ਵੇਖਣ ਲਈ।

(18) ਜਿਹੜਾ ਬੰਦਾ ਦੁਨੀਆਂ ਦੇ ਸੁੱਖਾਂ ਨੂੰ ਚਾਹੁੰਦਾ ਹੈ ਉਸ ਨੂੰ ਅਸੀਂ ਦੇ ਦਿੰਦੇ ਹਾਂ, ਜਿੰਨ੍ਹਾਂ ਵੀ ਅਸੀਂ ਦੇਣਾ ਚਾਹੀਏ। ਫਿਰ ਅਸੀਂ ਉਸ ਲਈ ਨਰਕ ਪੱਕਾ ਕਰ ਦਿੱਤਾ ਹੈ ਉਹ ਉਸ ਵਿਚ ਤ੍ਰਿਸਕਾਰਿਆ ਅਤੇ ਠੁਕਰਾਇਆ ਹੋਇਆ ਬਣ ਕੇ ਦਾਖਲ ਹੋਵੇਗਾ। (19) ਅਤੇ ਜਿਸ ਨੇ ਅਖ਼ਿਰਤ ਨੂੰ ਚਾਹਿਆ ਅਤੇ ਉਸ ਲਈ ਸੰਘਰਸ਼ ਕੀਤਾ, ਜੇਕਰ ਉਹ ਮੋਮਿਨ ਹੈ ਤਾਂ ਉਸ ਦਾ ਕੀਤਾ ਸੰਘਰਸ਼ ਅਤੇ ਯਤਨ ਸਵੀਕਾਰ ਹੋਣਗੇ।

(20) ਅਤੇ ਅਸੀਂ ਹਰ ਇੱਕ ਨੂੰ ਤੇਰੇ ਰੱਬ ਦੀਆਂ ਬਖਸ਼ਿਸ਼ਾਂ ਵਿਚੋਂ ਹੀਂ ਪਹੁੰਚਾਉਂਦੇ ਹਾਂ, ਇਨ੍ਹਾਂ ਨੂੰ ਵੀ ਤੇ ਉਨ੍ਹਾਂ ਨੂੰ ਵੀ ਅਤੇ ਤੇਰੇ ਰੱਬ ਦੀਆਂ ਬਖਸ਼ਿਸ਼ਾਂ ਲਈ ਕਿਸੇ ਨੂੰ ਰੋਕ ਨਹੀਂ। (21) ਦੇਖੋ ਅਸੀਂ ਉਨ੍ਹਾਂ ਦੇ ਇੱਕ ਉੱਪਰ ਦੂਸਰੇ ਨੂੰ ਕਿਸ

ਤਰ੍ਹਾਂ ਉਤਮਤਾ ਬਖਸ਼ੀ ਹੈ ਅਤੇ ਨਿਸ਼ਚਿਤ ਰੂਪ ਨਾਲ ਅਖ਼ਿਰਤ ਹੋਰ ਵੀ ਜ਼ਿਆਦਾ ਵੱਡਾ ਹੈ ਦਰਜੇ ਅਤੇ ਸ੍ਰੇਸ਼ਟਤਾ ਦੇ ਅਨੁਸਾਰ।

(22) ਤਾਂ ਅੱਲਾਹ ਦੇ ਬਰਾਬਰ ਕਿਸੇ ਹੋਰ ਨੂੰ ਸ਼ਰੀਕ ਨਾ ਬਣਾ ਨਹੀਂ ਤਾਂ ਤੂੰ ਮਜਬੂਰ ਅਤੇ ਕਮਜ਼ੋਰ ਹੋ ਕੇ ਰਹਿ ਜਾਏਗਾ। (23) ਅਤੇ ਤੇਰੇ ਰੱਬ ਨੇ ਹੁਕਮ ਕਰ ਦਿੱਤਾ ਹੈ, ਕਿ ਤੂੰ ਉਸ ਤੋਂ ਬਿਨ੍ਹਾਂ ਕਿਸੇ ਹੋਰ ਦੀ ਬੰਦਗੀ ਨਾ ਕਰ, ਮਾਤਾ ਪਿਤਾ ਨਾਲ ਚੰਗਾ ਵਿਹਾਰ ਕਰ। ਜੇਕਰ ਉਹ ਤੇਰੇ ਸਾਹਮਣੇ ਬੁਢੇਪੇ ਵਿਚ ਪਹੁੰਚ ਜਾਣ ਤਾਂ ਉਨ੍ਹਾਂ ਵਿਚੋਂ ਇੱਕ ਜਾਂ ਦੋਵਾਂ ਨੂੰ ਉਫ਼ ਤੱਕ ਨਾ ਕਹਿ ਅਤੇ ਨਾ ਉਨ੍ਹਾਂ ਨੂੰ ਝਿੜਕ। ਉਨ੍ਹਾਂ ਨਾਲ ਇੱਜ਼ਤ ਨਾਲ ਗੱਲ ਕਰ। (24) ਅਤੇ ਉਨ੍ਹਾਂ ਦੇ ਸਾਹਮਣੇ ਨਿਮਰਤਾ ਪੂਰਵਕ ਪਿਆਰ ਦੀਆਂ ਬਾਹਾਂ ਫੈਲਾ ਦੋ। ਅਤੇ ਆਖੋ, ਕਿ ਹੇ ਪਾਲਣਹਾਰ! ਇਨ੍ਹਾਂ ਦੋਵਾਂ ਉੱਪਰ ਰਹਿਮ ਕਰ। ਜਿਵੇਂ ਇਨ੍ਹਾਂ ਨੇ (ਰਹਿਮਤ ਕਰ ਕੇ) ਬਚਪਨ ਵਿਚ ਮੈਨੂੰ ਪਾਲਿਆ। (25) ਤੁਹਾਡਾ ਰੱਬ ਚੰਗੀ ਤਰ੍ਹਾਂ ਜਾਣਦਾ ਹੈ ਕਿ ਤੁਹਾਡੇ ਦਿਲਾਂ ਵਿਚ ਕੀ ਹੈ। ਜੇਕਰ ਤੁਸੀਂ ਨੇਕ ਰਹੋਗੇ ਤਾਂ ਉਹ ਤੌਬਾ ਕਰਨ ਵਾਲਿਆਂ ਨੂੰ ਮੁਆਫ਼ ਕਰ ਦੇਣ ਵਾਲਾ ਹੈ।

(26) ਅਤੇ ਰਿਸ਼ਤੇਦਾਰਾਂ ਨੂੰ, ਨਿਰਧਨਾ ਨੂੰ ਅਤੇ ਮੁਸਾਫਿਰਾਂ ਨੂੰ ਉਨ੍ਹਾਂ ਦਾ ਹੱਕ ਦੇ ਦੇਵੋ ਅਤੇ ਫਜ਼ੂਲ ਖਰਚੀ ਨਾ ਕਰੋ। (27) ਬੇਸ਼ੱਕ ਫਜ਼ੂਲ ਖ਼ਰਚੀ ਕਰਨ ਵਾਲੇ ਸ਼ੈਤਾਨ ਦੇ ਭਰਾ ਹਨ ਅਤੇ ਸ਼ੈਤਾਨ ਆਪਣੇ ਰੱਬ ਦਾ ਬੇਹੱਦ ਨਾ ਸ਼ੁਕਰਾ ਹੈ। (28) ਅਤੇ ਜੇਕਰ ਤੁਹਾਨੂੰ ਆਪਣੇ ਰੱਬ ਦੀ ਕਿਰਪਾ, ਜਿਸ ਦੀ ਤੁਸੀਂ ਇੱਛਾ ਕਰਦੇ ਹੋ, ਦੀ ਉਡੀਕ ਵਿਚ ਹੋ ਅਤੇ ਉਨ੍ਹਾਂ ਤੋਂ ਬਚਣਾ ਪਵੇ ਤਾਂ ਉਨ੍ਹਾਂ ਨਾਲ ਨਿਮਰਤਾ ਪੂਰਵਕ ਗੱਲ ਕਰੋ।

(29) ਅਤੇ ਨਾਤਾਂ ਆਪਣਾ ਹੱਥ ਗਲੇ ਨਾਲ ਬੰਨ੍ਹ ਲਵੋ ਅਤੇ ਨਾ ਹੀ ਉਸ ਨੂੰ ਪੂਰਾ ਖੁੱਲ੍ਹਾ ਛੱਡ ਦੇਵੋ। ਤੁਸੀਂ ਮਜ਼ਬੂਰ ਅਤੇ ਕਮਜ਼ੋਰ ਬਣ ਕੇ ਨਾ ਰਹਿ ਜਾਉ। (30) ਬੇਸ਼ੱਕ ਤੇਰਾ ਰੱਬ ਜਿਸ ਨੂੰ ਚਾਹੁੰਦਾ ਹੈ, ਜ਼ਿਆਦਾ ਰਿਜ਼ਕ ਪ੍ਰਦਾਨ ਕਰਦਾ ਹੈ ਅਤੇ ਜਿਸਨੂੰ ਚਾਹੁੰਦਾ ਹੈ ਸੀਮਤ ਕਰ ਦਿੰਦਾ ਹੈ। ਯਕੀਨਨ ਉਹ ਆਪਣੇ ਬੰਦਿਆਂ ਦੀ ਖ਼ਬਰ ਰੱਖਣ ਵਾਲਾ ਅਤੇ ਵੇਖਣ ਵਾਲਾ ਹੈ।

(31) ਅਤੇ ਆਪਣੀ ਸੰਤਾਨ ਦੀ ਕੰਗਾਲੀ ਦੇ ਡਰ ਨਾਲ ਹੱਤਿਆ ਨਾ ਕਰੋ, ਅਸੀਂ ਉਨ੍ਹਾਂ ਨੂੰ ਵੀ ਰਿਜ਼ਕ ਦਿੰਦੇ ਹਾਂ ਅਤੇ ਤੁਹਾਨੂੰ ਵੀ। ਬੇਸ਼ੱਕ ਉਨ੍ਹਾਂ ਦੀ ਹੱਤਿਆ

ਕਰਨਾ ਬਹੁਤ ਵੱਡਾ ਪਾਪ ਹੈ। (32) ਅਤੇ ਵਿਭਚਾਰ (ਜ਼ਿਨਾ) ਦੇ ਨੇੜੇ ਨਾ ਜਾਉ ਇਹ ਅਸ਼ਲੀਲਤਾ ਅਤੇ ਪੁੱਠਾ ਰਾਹ ਹੈ।

(33) ਅਤੇ ਜਿਸ ਜਾਨਦਾਰ ਨੂੰ ਅੱਲਾਹ ਨੇ ਸਨਮਾਨ ਵਾਲਾ ਬਣਾਇਆ ਹੈ। ਉਸ ਦੀ ਹੱਤਿਆ ਨਾ ਕਰੋ, ਪਰ ਇਨਸਾਫ਼ ਲਈ (ਕੋਈ ਹਰਜ਼ ਨਹੀਂ) ਅਤੇ ਜਿਸ ਬੰਦੇ ਦੀ ਅਨਿਆਂ ਪੂਰਵਕ ਹੱਤਿਆ ਹੋ ਜਾਵੇ ਤਾਂ ਅਸੀਂ ਉਸ ਦੇ ਵਾਰਿਸਾਂ ਨੂੰ (ਖ਼ੂਨ ਦੇ ਬਦਲੇ ਦਾ) ਅਧਿਕਾਰ ਦਿੱਤਾ ਹੈ। ਉਹ ਹੱਤਿਆ ਵਿਚ ਹੱਦਾਂ ਦਾ ਉਲੰਘਣ ਨਾ ਕਰਨ ਉਸ ਦੀ ਮਦਦ ਕੀਤੀ ਜਾਵੇ।

(34) ਅਤੇ ਤੁਸੀਂ ਯਤੀਮ ਦੀ ਦੌਲਤ ਦੇ ਨੇੜੇ ਨਾ ਜਾਵੋ ਪਰ ਇਹ ਯੋਗ ਹੋਵੇ। ਇਥੋਂ ਤੱਕ ਕਿ ਉਹ ਆਪਣੀ ਜਵਾਨੀ ਦੀ ਅਵਸਥਾ ਨੂੰ ਪਹੁੰਚ ਜਾਣ। ਵਾਅਦੇ ਨੂੰ ਪੂਰਾ ਕਰੋ। ਬੇਸ਼ੱਕ ਵਾਅਦੇ ਦੀ ਪੁੱਤ ਪੜਤਾਲ (ਕਿਆਮਤ ਦੇ ਦਿਨ) ਕਦਰ ਹੋਵੇਗੀ। (35) ਅਤੇ ਜਦੋਂ ਨਾਪ ਕੇ ਦੇਵੋ ਤਾਂ ਪੂਰਾ ਨਾਪੋ ਅਤੇ ਠੀਕ ਕੰਢੇ (ਤੱਕੜੀ) ਨਾਲ ਤੋਲ ਕੇ ਦੇਵੋ। ਇਹ ਬਿਹਤਰ ਤਰੀਕਾ ਹੈ ਅਤੇ ਇਸ ਦਾ ਨਤੀਜਾ ਵੀ ਚੰਗਾ ਹੈ।

(36) ਅਤੇ ਅਜਿਹੀ ਚੀਜ਼ ਦੇ ਪਿੱਛੇ ਨਾ ਲੱਗੋ, ਜਿਸ ਦਾ ਤੁਹਾਨੂੰ ਗਿਆਨ ਨਹੀਂ। ਬੇਸ਼ੱਕ ਕੰਨ, ਅੱਖਾਂ ਅਤੇ ਦਿਲ ਸਾਰਿਆਂ ਦੀ ਮਨੁੱਖ ਤੋਂ ਪੜਤਾਲ ਹੋਵੇਗੀ। (37) ਅਤੇ ਧਰਤੀ ਉੱਪਰ ਆਕੜ ਕੇ ਨਾ ਚੱਲੋ। ਤੁਸੀਂ ਧਰਤੀ ਨੂੰ ਪਾੜ ਨਹੀਂ ਸਕਦੇ। ਨਾ ਤੁਸੀਂ ਪਹਾੜਾਂ ਦੀਆਂ ਉਚਾਈਆਂ ਤੱਕ ਪਹੁੰਚ ਸਕਦੇ ਹੋ। (38) ਇਹ ਸਾਰੇ ਬੁਰੇ ਕੰਮ ਤੇਰੇ ਰੱਬ ਨੂੰ ਪਸੰਦ ਨਹੀ ਹਨ।

(39) ਇਹ ਉਹ ਗੱਲਾਂ ਹਨ ਜਿਹੜੀਆਂ ਤੁਹਾਡੇ ਰੱਬ ਨੇ ਹਿਕਮਤ ਦੀਆਂ ਗਹਰਿਾਈਆਂ ਵਿਚੋਂ (ਨੇਕੀ ਕਾਰਨ) ਤੁਹਾਡੇ ਵੱਲ ਵਹੀ (ਸੰਦੇਸ਼ ਦਾ ਰੂਪ) ਦੁਆਰਾ ਭੇਜੀਆਂ ਹਨ। ਅਤੇ ਅੱਲਾਹ ਦੇ ਬਰਾਬਰ ਕੋਈ ਹੋਰ ਪੂਜਣਯੋਗ ਨਾ ਬਨਾਉਣਾ, ਨਹੀਂ ਤਾਂ ਤੁਸੀਂ ਨਿੰਦਕ ਅਤੇ ਫਿਟਕਾਰੇ ਹੋਏ ਬਣਾ ਕੇ ਨਰਕ ਵਿਚ ਭੇਜ ਦਿੱਤੇ ਜਾਵੋਗੇ।

(40) ਕੀ ਤੁਹਾਡੇ ਰੱਬ ਨੇ ਤੁਹਾਨੂੰ ਬੇਟੇ ਚੁਣ ਕੇ ਦਿੱਤੇ ਅਤੇ ਆਪਣੇ ਲਈ ਫ਼ਰਿਸ਼ਤਿਆਂ ਵਿਚੋਂ ਬੇਟੀਆਂ ਬਣਾ ਲਈਆਂ। ਬੇਸ਼ੱਕ ਤੁਸੀਂ ਬੇਹੱਦ ਸਖ਼ਤ ਗੱਲ ਕਰਦੇ ਹੋ। (41) ਅਤੇ ਇਸ ਕੁਰਆਨ ਵਿਚ ਭਿੰਨ-ਭਿੰਨ ਤਰ੍ਹਾਂ ਨਾਲ ਬਿਆਨ ਕੀਤਾ

ਹੈ, ਤਾਂ ਕਿ ਉਹ ਇਸ ਦਾ ਪਾਲਣ ਕਰਨ। ਪਰ ਇਨ੍ਹਾਂ ਦੀ ਬੇਮੁਖਤਾ ਵਧਦੀ ਹੀ ਜਾਂਦੀ ਹੈ। (42) ਆਖੋ, ਕਿ ਜੇਕਰ ਅੱਲਾਹ ਦੇ ਬਰਾਬਰ ਹੋਰ ਵੀ ਪੂਜਣਯੋਗ ਹੁੰਦੇ, ਜਿਵੇਂ ਕਿ ਲੋਕ ਆਖਦੇ ਹਨ, ਤਾਂ ਉਹ ਸਿੰਘਾਸਣ ਵਾਲੇ ਵੱਲ ਜ਼ਰੂਰ ਰਾਹ ਕਢਦੇ। (43) ਅੱਲਾਹ ਪਾਕ ਅਤੇ ਸ੍ਰੇਸ਼ਟ ਹੈ। ਉਸ ਤੋਂ ਜਿਹੜਾ ਇਹ ਲੋਕ ਕਹਿੰਦੇ ਹਨ। (44) ਸੱਤੇ ਅਸਮਾਨ ਅਤੇ ਧਰਤੀ ਅਤੇ ਇਨ੍ਹਾਂ ਵਿਚ ਜੋ ਵੀ ਹੈ, ਸਾਰੇ ਹੀ ਉਸ ਦੀ ਪਵਿੱਤਰਤਾ ਤਾ ਵਰਨਣ ਕਰਦੇ ਹਨ। ਅਤੇ ਕੋਈ ਚੀਜ਼ ਵੀ ਅਜਿਹੀ ਨਹੀਂ ਜਿਹੜੀ ਪ੍ਰਸੰਨਤਾ ਦੇ ਨਾਲ ਉਸ ਦੀ ਪਵਿੱਤਰਤਾ ਦਾ ਬਿਆਨ ਨਾ ਕਰਦੀ ਹੋਵੇ। ਪਰ ਤੁਸੀਂ ਉਸ ਦੀ ਉਪਮਾ ਨੂੰ ਨਹੀਂ ਸਮਝਦੇ। ਨਿਰੰਸੰਦੇਹ ਉਹ ਬਰਦਾਸ਼ਤ ਕਰਨ ਵਾਲਾ ਅਤੇ ਮੁਆਫ਼ ਕਰਨ ਵਾਲਾ ਹੈ।

(45) ਅਤੇ ਜਦੋਂ ਤੁਸੀਂ ਕੁਰਆਨ ਪੜਦੇ ਹੋ ਤਾਂ ਅਸੀਂ ਤੁਹਾਡੇ ਅਤੇ ਉਨ੍ਹਾਂ ਲੋਕਾਂ ਦੇ ਵਿਚਕਾਰ ਇੱਕ ਗੁਪਤ ਪਰਦਾ ਪਾ ਦਿੰਦੇ ਹਾਂ, ਜਿਹੜੇ ਆਖ਼ਿਰਤ ਨੂੰ ਨਹੀਂ ਮੰਨਦੇ। (46) ਅਤੇ ਅਸੀਂ ਉਨ੍ਹਾਂ ਦੇ ਦਿਲਾਂ ਤੇ ਪਰਦਾ ਪਾ ਦਿੰਦੇ ਹਾਂ ਕਿ ਉਹ ਉਸ ਨੂੰ ਨਾ ਸਮਝਣ, ਅਤੇ ਉਨ੍ਹਾਂ ਦੇ ਕੰਨਾਂ ਨੂੰ ਬੋਲੇ ਕਰ ਦਿੰਦੇ ਹਾਂ। ਅਤੇ ਜਦੋਂ ਤੁਸੀਂ ਕੁਰਆਨ ਵਿਚ ਇਕੱਲਾ ਆਪਣੇ ਰੱਬ ਦਾ ਜ਼ਿਕਰ ਕਰਦੇ ਹੋ, ਤਾਂ ਉਹ ਨਫ਼ਰਤ ਨਾਲ ਆਪਣੀ ਪਿੱਠ ਫੇਰ ਲੈਂਦੇ ਹਨ।

(47) ਅਤੇ ਅਸੀਂ ਜਾਣਦੇ ਹਾਂ ਕਿ ਜਦੋਂ ਉਹ ਤੁਹਾਡੇ ਵੱਲ ਕੰਨ ਲਾਉਂਦੇ ਹਨ ਤਾਂ ਉਹ ਕਿਸ ਲਈ ਸੁਣਦੇ ਹਨ, ਜਦੋਂ ਕਿ ਉਹ ਆਪਿਸ ਵਿਚ ਕਾਨਾਫੂਸੀ (ਚੁਗਲੀ) ਕਰਦੇ ਹਨ। ਇਹ ਜ਼ਾਲਿਮ ਆਖਦੇ ਹਨ ਕਿ ਤੁਸੀਂ ਲੋਕ ਤਾਂ ਬੱਸ ਇੱਕ ਜਾਦੂਗਰ ਬੰਦੇ ਦੇ ਪਿੱਛੇ ਚੱਲ ਰਹੇ ਹੋ। (48) ਦੇਖੋ, ਉਹ ਤੁਹਾਡੇ ਲਈ ਉਹ ਕਿਹੋ ਜਿਹੀਆਂ ਹੁਜਤਾਂ ਘੜ ਰਹੇ ਹਨ। ਇਹ ਲੋਕ ਗੁੰਮਰਾਹ ਹੋ ਗਏ ਹਨ ਅਤੇ ਇਹ ਰਾਹ ਨਹੀਂ ਪਾ ਸਕਦੇ।

(49) ਅਤੇ ਉਹ ਆਖਦੇ ਹਨ ਕਿ ਜਦੋਂ ਅਸੀਂ ਹੱਡੀ ਅਤੇ ਚੂਰਾ ਬਣ ਜਾਵਾਂਗੇ ਤਾਂ ਕੀ ਅਸੀਂ ਫਿਰ ਨਵੇਂ ਸਿਰੇ ਤੋਂ ਚੁੱਕੇ ਜਾਵਾਂਗੇ। (50) ਆਖੋ, ਕਿ ਤੁਸੀਂ ਭਾਵੇਂ ਪੱਥਰ ਜਾਂ ਲੋਹਾ ਬਣ ਜਾਵੋ। (51) ਜਾਂ ਕੋਈ ਹੋਰ ਵਸਤੂ ਜਿਹੜੀ ਤੁਹਾਡੀ ਕਲਪਨਾ ਤੋਂ ਵੀ ਜ਼ਿਆਦਾ ਸਖ਼ਤ ਹੋਵੇ। ਫਿਰ ਉਹ ਆਖਣਗੇ ਕਿ ਉਹ ਕੌਣ ਹੈ, ਜਿਹੜਾ ਸਾਨੂੰ ਮੁੜ ਜੀਵਿਤ ਕਰੇਗਾ। ਤੁਸੀਂ ਆਖੋ ਕਿ ਉਹ ਹੀ, ਜਿਸ ਨੇ ਤੁਹਾਨੂੰ ਪਹਿਲੀ

ਵਾਰ ਪੈਦਾ ਕੀਤਾ ਹੈ। ਫਿਰ ਉਹ ਤੁਹਾਡੇ ਅੱਗੇ ਆਪਣਾ ਸਿਰ ਹਿਲਾਉਣਗੇ ਅਤੇ ਕਹਿਣਗੇ ਕਿ ਇਹ ਕਦੋਂ ਹੋਵੇਗਾ। ਆਖੋ, ਕਿ ਹੈਰਾਨਗੀ ਨਹੀਂ ਕਿ ਉਸ ਦਾ ਸਮਾ ਨੇੜੇ ਆ ਪੁੱਜਾ ਹੋਵੇ। (52) ਜਿਸ ਦਿਨ ਅੱਲਾਹ ਤੁਹਾਨੂੰ ਸੱਦੇਗਾ ਤਾਂ ਤੁਸੀ ਉਸ ਦੀ ਪ੍ਰਸੰਸਾ ਕਰਦੇ ਹੋਏ, ਉਸ ਦੇ ਬੁਲਾਉਣ ਤੇ ਭੱਜੇ ਚਲੇ ਆਉਂਗੇ। ਅਤੇ ਤੁਸੀਂ ਸੋਚੋਗੇ ਕਿ ਤੁਸੀਂ ਬਹੁਤ ਥੋੜ੍ਹੇ ਸਮੇ ਤੱਕ ਰਹੇ।

(53) ਅਤੇ ਮੇਰੇ ਆਦਮੀਆਂ ਨੂੰ ਆਖੋ, ਉਹ ਹੀ ਗੱਲ ਕਰਨ ਜਿਹੜੀ ਮਨਭਾਉਂਦੀ ਹੋਵੇ। ਸ਼ੈਤਾਨ ਉਨ੍ਹਾਂ ਦੇ ਵਿਚਕਾਰ ਵਿਗਾੜ ਪੈਦਾ ਕਰਦਾ ਹੈ। ਬੇਸ਼ੱਕ, ਸ਼ੈਤਾਨ ਮਨੁੱਖ ਦਾ ਖੁੱਲ੍ਹਾ ਦੁਸ਼ਮਣ ਹੈ।

(54) ਤੁਹਾਡਾ ਰੱਬ ਤੁਹਾਨੂੰ ਚੰਗੀ ਤਰ੍ਹਾਂ ਜਾਣਦਾ ਹੈ। ਜੇਕਰ ਉਹ ਚਾਹੇ ਤਾਂ ਤੁਹਾਡੇ ਉੱਪਰ ਰਹਿਮ ਕਰੇ ਜਾਂ ਚਾਹੇ ਕੋਈ ਸਜ਼ਾ ਦੇਵੇ। ਅਤੇ ਅਸੀਂ ਤੁਹਾਨੂੰ ਕੋਈ ਇਨ੍ਹਾਂ ਦਾ ਜ਼ਿੰਮੇਵਾਰ ਬਣਾ ਕੇ ਨਹੀਂ ਭੇਜਿਆ। (55) ਅਤੇ ਤੁਹਾਡਾ ਰੱਬ ਉਸ ਨੂੰ ਚੰਗੀ ਤਰਾਂ ਜਾਣਦਾ ਹੈ ਜਿਹੜਾ ਧਰਤੀ ਅਤੇ ਆਕਾਸ਼ਾਂ ਵਿਚ ਹੈ। ਅਸੀਂ ਕੁਝ ਨਬੀਆਂ ਨੂੰ ਕੁਝ ਤੇ ਉੱਤਮਤਾ ਪ੍ਰਦਾਨ ਕੀਤੀ ਹੈ, ਅਤੇ ਅਸੀਂ ਦਾਊਦ ਨੂੰ ਜ਼ਬੂਰ ਕਿਤਾਬ ਬਖ਼ਸ਼ਿਸ਼ ਕੀਤੀ।

(56) ਆਖੋ, ਕਿ ਉਨ੍ਹਾਂ ਨੂੰ ਪੁਕਾਰੋ, ਜਿਨ੍ਹਾਂ ਨੂੰ ਤੁਸੀਂ ਅੱਲਾਹ ਤੋਂ ਬਿਨਾ ਪੂਜਨੀਕ ਸਮਝ ਰੱਖਿਆ ਹੈ। ਉਹ ਨਾ ਤਾਂ ਤੁਹਾਡੇ ਤੋਂ ਕਿਸੇ ਮੁਸ਼ਕਲ ਨੂੰ ਦੂਰ ਕਰਨ ਦੀ ਤਾਕਤ ਰਖਦੇ ਹਨ, ਅਤੇ ਨਾ ਉਹ ਉਸਨੂੰ ਬਦਲ ਸਕਦੇ ਹਨ। (57) ਜਿਨ੍ਹਾਂ ਨੂੰ ਇਹ ਲੋਕ ਪੁਕਾਰਦੇ ਹਨ, ਉਹ ਖ਼ੁਦ ਆਪਣੇ ਰੱਬ ਦਾ ਆਸਰਾ ਲਭਦੇ ਹਨ। ਕੀ ਪਤਾ ਉਨ੍ਹਾਂ ਵਿਚੋਂ ਕੌਣ ਸਭ ਤੋਂ ਜ਼ਿਆਦਾ ਨੇੜੇ ਹੋ ਜਾਵੇ, ਅਤੇ ਉਹ ਆਪਣੇ ਰੱਬ ਦੀ ਕਿਰਪਾ ਦੇ ਇਛੁੱਕ ਹਨ ਅਤੇ ਉਹ ਉਸ ਦੀ ਸਜ਼ਾ ਤੋਂ ਡਰਦੇ ਹਨ, ਅਸਲ ਵਿਚ ਤੁਹਾਡੇ ਰੱਬ ਦੀ ਸਜ਼ਾ ਡਰਨ ਦੀ ਹੀ ਚੀਜ਼ ਹੈ।

(58) ਅਤੇ ਕੋਈ ਬਸਤੀ ਅਜਿਹੀ ਨਹੀਂ ਜਿਸ ਨੂੰ ਅਸੀਂ ਕਿਆਮਤ ਤੋਂ ਪਹਿਲਾਂ ਨਸ਼ਟ ਨਾ ਕਰੀਏ ਜਾਂ ਕਠੋਰ ਸਜ਼ਾ ਨਾ ਦੇਈਏ। ਇਹ ਗੱਲ ਕਿਤਾਬ ਵਿਚ ਲਿਖੀ ਹੋਈ ਹੈ।

(59) ਅਤੇ ਸਾਨੂੰ ਨਿਸ਼ਾਨੀਆਂ ਭੇਜਣ ਤੋਂ ਨਹੀਂ ਰੋਕਿਆ, ਪਰ ਉਸ ਗੱਲ ਤੋਂ ਕਿ ਪਿਛਲਿਆਂ ਨੇ ਜਾਂ ਵਡੇਰਿਆਂ ਨੇ ਉਸ ਤੋਂ ਇਨਕਾਰ ਕੀਤਾ। ਅਸੀਂ ਸਮੂਦ ਨੂੰ

ਸਮਝਾਉਣ ਲਈ ਊਠਣੀ ਬਖਸ਼ੀ ਫਿਰ ਉਨ੍ਹਾਂ ਨੇ ਉਸ ਤੇ ਜ਼ੁਲਮ ਕੀਤਾ। ਅਤੇ ਅਸੀਂ ਨਿਸ਼ਾਨੀਆ ਕੇਵਲ ਡਰਾਉਣ ਲਈ ਹੀ ਭੇਜਦੇ ਹਾਂ।

(60) ਅਤੇ ਜਦੋਂ ਅਸੀਂ ਤੁਹਾਨੂੰ ਕਿਹਾ ਕਿ ਤੁਹਾਡੇ ਰੱਬ ਨੇ ਲੋਕਾਂ ਨੂੰ ਘੇਰੇ ਵਿਚ ਲੈ ਲਿਆ ਹੈ ਅਤੇ ਉਹ ਦ੍ਰਿਸ਼ ਜਿਹੜਾ ਅਸੀਂ ਤੁਹਾਨੂੰ ਦਿਖਾਇਆ, ਉਹ ਕੇਵਲ ਲੋਕਾਂ ਦੀ ਪੜਤਾਲ ਲਈ ਸੀ। ਅਤੇ ਉਸ ਦਰੱਖ਼ਤ ਦੀ ਵੀ ਜਿਸਦੀ ਕੁਰਆਨ ਵਿਚ ਨਿੰਦਾ ਕੀਤੀ ਗਈ ਹੈ ਅਤੇ ਅਸੀਂ ਉਨ੍ਹਾਂ ਨੂੰ ਡਰਾਉਂਦੇ ਹਾਂ, ਪਰੰਤੂ ਉਨ੍ਹਾਂ ਦੇ ਵਿਦਰੋਹ ਦੀ ਸੀਮਾ ਵਧਦੀ ਹੀ ਜਾ ਰਹੀ ਹੈ।

(61) ਅਤੇ ਜਦੋਂ ਅਸੀਂ ਫ਼ਰਿਸ਼ਤਿਆਂ ਨੂੰ ਕਿਹਾ ਕਿ ਆਦਮ ਨੂੰ ਸਿਜਦਾ ਕਰੋ ‘ਤਾਂ ਉਨ੍ਹਾਂ ਨੇ ਸਿਜਦਾ ਕੀਤਾ ਪਰੰਤੂ ਇਬਲੀਸ ਨੇ ਸਿਜਦਾ ਨਹੀਂ ਕੀਤਾ। ਉਸ ਨੇ ਕਿਹਾ ਕੀ ਮੈਂ ਅਜਿਹੇ ਬੰਦੇ ਨੂੰ ਸਿਜਦਾ ਕਰਾਂ ਜਿਸ ਨੂੰ ਤੂੰ ਮਿੱਟੀ ਤੋਂ ਬਣਾਇਆ ਹੈ। (62) ਉਸ ਨੇ ਕਿਹਾ ਜ਼ਰਾ ਦੇਖ ਇਹ ਬੰਦਾ, ਜਿਸਨੂੰ ਤੂੰ ਮੇਰੇ ਉੱਪਰ ਭਾਰੀ ਕੀਤਾ ਹੈ। ਜੇਕਰ ਤੂੰ ਮੈਨੂੰ ਕਿਆਮਤ ਦੇ ਦਿਨ ਤੱਕ ਮੌਕਾ ਦੇਵੇਂ ਤਾਂ ਮੈਂ ਥੋੜ੍ਹੇ ਲੋਕਾਂ ਨੂੰ ਛੱਡ ਕੇ ਇਨ੍ਹਾਂ ਦੀ ਪੂਰੀ ਔਲਾਦ ਨੂੰ ਖਾ ਜਾਉਂਗਾ। ਭਾਵ ਕੁਰਾਹੇ ਪਾ ਦਿਆਗਾਂ।

(63) ਰੱਬ ਨੇ ਕਿਹਾ ਕਿ ਜਾ, ਇਨ੍ਹਾਂ ਵਿਚੋਂ ਜਿਹੜਾ ਵੀ ਤੇਰਾ ਸਾਥੀ ਬਣਿਆ ਤਾਂ ਨਰਕ ਤੁਸੀਂ ਸਾਰਿਆਂ ਦਾ ਵੱਡਾ ਬਦਲਾ ਹੈ। (64) ਅਤੇ ਉਨ੍ਹਾਂ ਵਿਚੋਂ ਜਿਸ ਉੱਪਰ ਤੇਰਾ ਵੱਸ ਚੱਲੇ, ਤੂੰ ਆਪਣੀ ਅਵਾਜ਼ ਦੇ ਨਾਲ ਉਨ੍ਹਾਂ ਦੇ ਪੈਰਾਂ ਨੂੰ ਉਖਾੜ ਦੇ ਅਤੇ ਉਨ੍ਹਾਂ ਉੱਪਰ ਆਪਣੇ ਘੋੜ ਸਵਾਰ ਅਤੇ ਪੈਦਲ ਫੌਜਾਂ ਚਾੜ੍ਹ ਦੇ ਅਤੇ ਉਨ੍ਹਾਂ ਦੀ ਜਾਇਦਾਦ ਅਤੇ ਔਲਾਦ ਵਿਚ ਭਾਈਵਾਲ ਬਣ ਜਾ ਅਤੇ ਉਨ੍ਹਾਂ ਨਾਲ ਵਾਅਦਾ ਕਰ। ਅਤੇ ਸ਼ੈਤਾਨ ਦਾ ਵਾਅਦਾ ਇੱਕ ਧੋਖੇ ਤੋਂ ਬਿਨ੍ਹਾਂ ਕੁਝ ਨਹੀਂ। (65) ਬੇਸ਼ੱਕ ਜਿਹੜੇ ਮੇਰੇ ਸੱਚੇ ਬੰਦੇ ਹਨ ਉਨ੍ਹਾਂ ਉੱਪਰ ਤੇਰਾ ਵੱਸ ਨਹੀਂ ਚੱਲੇਗਾ ਅਤੇ ਤੇਰਾ ਰੱਬ ਕਾਰਜ ਸਵਾਰਨ ਲਈ ਕਾਫ਼ੀ ਹੈ।

(66) ਤੁਹਾਡਾ ਰੱਬ ਉਹ ਹੈ, ਜਿਹੜਾ ਤੁਹਾਡੇ ਲਈ ਸਮੁੰਦਰ ਵਿਚ ਕਿਸ਼ਤੀਆਂ ਚਲਾਉਂਦਾ ਹੈ, ਤਾਂ ਕਿ ਤੁਸੀਂ ਉਸ ਦੀ ਕਿਰਪਾ ਨਾਲ ਰੋਜ਼ੀ ਰੋਟੀ ਦੀ ਤਲਾਸ਼ ਕਰੋ। ਬੇਸ਼ੱਕ ਉਹ ਤੁਹਾਡੇ ਉੱਪਰ ਕਿਰਪਾਲੂ ਹੈ। (67) ਅਤੇ ਜਦੋਂ ਸਮੁੰਦਰ ਵਿਚ ਤੁਹਾਡੇ ਉੱਪਰ ਕੋਈ ਆਫ਼ਤ ਆ ਜਾਂਦੀ ਹੈ ਤਾਂ ਤੁਸੀਂ ਉਨ੍ਹਾਂ ਪੂਜਣਯੋਗਾਂ ਨੂੰ ਭੁੱਲ ਜਾਂਦੇ ਹੋ ਜਿਨ੍ਹਾਂ ਨੂੰ ਤੁਸੀਂ ਰੱਬ ਤੋਂ ਬਿਨ੍ਹਾਂ ਮੰਨਦੇ ਸੀ। ਫਿਰ ਜਦੋਂ ਉਹ ਤੁਹਾਨੂੰ ਸੁੱਕੀ ਧਰਤੀ

ਵੱਲ ਲਿਆ ਕੇ ਬਚਾ ਲੈਂਦਾ ਹੈ ਤਾਂ ਤੁਸੀਂ ਫਿਰ ਬੇਮੁੱਖ ਹੋ ਜਾਂਦੇ ਹੋ। ਅਤੇ ਮਨੁੱਖ ਵੱਡਾ ਹੀ ਨਾ-ਸ਼ੁਕਰਾ ਹੈ।

(68) ਕੀ ਤੁਸੀਂ ਇਸ ਤੋਂ ਨਿਡਰ ਹੋ ਗਏ ਹੋ ਕਿ ਰੱਬ ਤੁਹਾਨੂੰ ਸੁੱਕੀ ਭੂਮੀ ਵੱਲ ਲਿਆ ਕੇ ਜ਼ਮੀਨ ਵਿਚ ਧਸਾ ਦੇਵੇ ਜਾਂ ਤੁਹਾਡੇ ਉੱਪਰ ਪੱਥਰਾਂ ਦੀ ਵਰਖਾ ਕਰਨ ਵਾਲੀ ਹਨ੍ਹੇਰੀ ਭੇਜ ਦੇਵੇ ਅਤੇ ਫਿਰ ਤੁਸੀਂ ਕਿਸੇ ਨੂੰ ਵੀ ਆਪਣਾ ਕਾਰਜ ਸਵਾਰਨ ਵਾਲਾ ਨਾ ਦੇਖੋਗੇ। (69) ਜਾਂ ਤੁਸੀਂ ਇਸ ਤੋਂ ਬੇਪ੍ਰਵਾਹ ਹੋ ਗਏ ਹੋ, ਕਿ ਉਹ ਤੁਹਾਨੂੰ ਫਿਰ ਸਮੁੰਦਰ ਵਿਚ ਲੈ ਜਾਏ ਅਤੇ ਤੁਹਾਡੇ ਉੱਪਰ ਹਵਾ ਦਾ ਤੇਜ ਤੂਫਾਨ ਭੇਜ ਦੇਵੇ ਅਤੇ ਤੁਹਾਨੂੰ ਤੁਹਾਡੇ ਕੁਫ਼ਰ ਦੇ ਕਾਰਨ ਡਬੋ ਦੇਵੇ। ਫਿਰ ਤੁਸੀਂ ਉਸ ਲਈ ਕੋਈ ਸਾਡਾ ਪਿੱਛਾ ਕਰਨ ਵਾਲਾ ਨਾ ਦੇਖੋਗੇ।

(70) ਅਤੇ ਅਸੀਂ ਆਦਮ ਦੀ ਸੰਤਾਨ ਨੂੰ ਇੱਜਤ ਬਖ਼ਸ਼ੀ। ਅਤੇ ਅਸੀਂ ਉਨ੍ਹਾਂ ਨੂੰ ਜ਼ਮੀਨ ਅਤੇ ਸਮੁੰਦਰ ਵਿਚ (ਸਫ਼ਰ ਕਰਨ ਵਾਸਤੇ) ਸਵਾਰੀਆ ਦਿੱਤੀਆਂ ਅਤੇ ਉਨ੍ਹਾਂ ਨੂੰ ਪਾਕ ਵਸਤੂਆਂ ਦਾ ਰਿਜ਼ਕ ਦਿੱਤਾ ਅਤੇ ਅਸੀਂ ਉਨ੍ਹਾਂ ਨੂੰ ਆਪਣੀਆਂ ਬਹੁਤ ਸਾਰੀਆਂ ਰਚਨਾਵਾਂ ਨਾਲੋਂ ਸ੍ਰੇਸ਼ਟਤਾ ਬਖ਼ਸ਼ੀ।

(71) ਜਿਸ ਦਿਨ ਅਸੀਂ ਹਰੇਕ ਸਮੂਹ ਨੂੰ ਉਸ ਦੇ ਆਗੂ ਦੇ ਸਹਿਤ ਬੁਲਾਵਾਂਗੇ ਅਤੇ ਜਿਸ ਦਾ ਕਰਮ ਪੱਤਰ ਉਸ ਦੇ ਸੱਜੇ ਹੱਥ ਵਿਚ ਦਿੱਤਾ ਜਾਵੇਗਾ। ਉਹ ਲੋਕ ਆਪਣਾ ਕਰਮ ਪੱਤਰ ਪੜ੍ਹਨਗੇ ਅਤੇ ਉਨ੍ਹਾਂ ਨਾਲ ਭੋਰਾ ਵੀ ਬੇ-ਇਨਸਾਫੀ ਨਹੀਂ ਕੀਤੀ ਜਾਵੇਗੀ। (72) ਅਤੇ ਜਿਹੜੇ ਬੰਦੇ ਇਸ ਸੰਸਾਰ ਵਿਚ ਅੰਨ੍ਹੇ ਰਹੇ ਉਹ ਆਖ਼ਿਰਤ ਵਿਚ ਵੀ ਅੰਨ੍ਹੇ ਹੀ ਰਹਿਣਗੇ ਅਤੇ ਉਹ ਰਾਹ ਤੋਂ ਬਹੁਤ ਦੂਰ ਡਿੱਗੇ ਹੋਣਗੇ।

(73) ਅਤੇ ਨੇੜੇ ਸੀ ਕਿ ਇਹ ਲੋਕ ਤੁਹਾਨੂੰ ਇਮਤਿਹਾਨ ਵਿਚ ਪਾ ਕੇ ਉਸ ਤੋਂ ਪਾਸੇ ਕਰ ਦੇਣ ਜੋ ਅਸੀਂ ਤੁਹਾਡੇ ਉੱਪਰ ਵਹੀ (ਸੁਨੇਹਾ) ਦੇ ਰੂਪ ਵਿਚ ਭੇਜਿਆ ਹੈ, ਤਾਂ ਕਿ ਤੁਸੀਂ ਉਸ ਤੋਂ ਬਿਨ੍ਹਾਂ ਸਾਡੇ ਵੱਲ ਝੂਠੀਆਂ ਗੱਲਾਂ ਦਾ ਸਬੰਧ ਜੋੜੋ ਅਤੇ ਤਾਂ ਉਹ ਤੁਹਾਨੂੰ ਆਪਣਾ ਮਿੱਤਰ ਬਣਾ ਲੈਂਦੇ। (74) ਅਤੇ ਜੇਕਰ ਅਸੀਂ ਤੁਹਾਨੂੰ ਟਿਕਾ ਕੇ ਨਾ ਰੱਖਿਆ ਹੁੰਦਾ ਤਾਂ ਨੇੜੇ ਸੀ ਕਿ ਤੁਸੀਂ ਉਨ੍ਹਾਂ ਵੱਲ ਕੁਝ ਝੁਕ ਪਵੋ। (75) ਫਿਰ ਅਸੀਂ ਤੁਹਾਨੂੰ ਜੀਵਨ ਅਤੇ ਮੌਤ ਦੋਵਾਂ ਦੀ ਦੂਹਰੀ ਸਜ਼ਾ ਦਿੰਦੇ। ਇਸ ਤੋਂ ਬਾਅਦ ਤੁਸੀਂ ਸਾਡੇ ਮੁਕਾਬਲੇ ਵਿਚ ਆਪਣਾ ਕੋਈ ਸਹਾਇਕ ਨਾ ਦੇਖਦੇ।

(76) ਅਤੇ ਇਹ ਲੋਕ ਇਸ ਖੇਤਰ ਵਿਚ ਤੁਹਾਡੇ ਪੈਰ ਉਖਾੜਨ ਲੱਗੇ ਸੀ ਤਾਂ ਕਿ ਉਹ ਮੱਕੇ ਵਿਚੋਂ ਬਾਹਰ ਕੱਢ ਦੇਣ। ਅਤੇ ਜੇਕਰ ਅਜਿਹਾ ਹੁੰਦਾ ਤਾਂ ਤੁਹਾਡੇ ਤੋਂ ਬਾਅਦ ਇਹ ਵੀ ਬਹੁਤ ਘੱਟ ਟਿਕ ਸਕਦੇ। (77) ਜਿਵੇਂ ਕਿ ਉਨ੍ਹਾਂ ਰਸੂਲਾਂ ਦੇ ਸਬੰਧ ਵਿਚ ਸਾਡਾ ਨਿਯਮ ਰਿਹਾ ਹੈ ਜਿਨ੍ਹਾਂ ਨੂੰ ਅਸੀਂ ਤੁਹਾਡੇ ਤੋਂ ਪਹਿਲਾਂ ਭੇਜਿਆ ਸੀ ਅਤੇ ਤੁਸੀਂ ਸਾਡੇ ਨਿਯਮ ਵਿਚ ਕੋਈ ਤਬਦੀਲੀ ਨਾ ਦੇਖੋਗੇ।

(78) ਸੂਰਜ ਢੱਲਣ ਤੋਂ ਬਾਅਦ ਅਤੇ ਰਾਤ ਦੇ ਹਨੇਰੇ ਤੱਕ ਨਮਾਜ ਸਥਾਪਿਤ ਕਰੋ ਅਤੇ ਵਿਸ਼ੇਸ਼ ਰੂਪ ਨਾਲ ਅੰਮ੍ਰਿਤ ਵੇਲੇ ਦੀ ਕਿਰਾਅਤ (ਕੁਰਆਨ ਪੜ੍ਹਣਾ)। ਬੇਸ਼ੱਕ ਫ਼ਜਰ (ਅੰਮ੍ਰਿਤ ਵੇਲੇ) ਦੀ ਕਿਰਾਅਤ ਵਿਚ ਇਕਾਗਰਤਾ ਹੁੰਦੀ ਹੈ। (79) ਅਤੇ ਰਾਤ ਨੂੰ ਤਹੱਜੁਦ (ਸਵੇਰ ਤੋਂ ਪਹਿਲਾਂ ਦੀ ਨਮਾਜ਼) ਪੜ੍ਹੋ ਇਹ ਨਫ਼ਲ (ਬਿਨਾਂ ਫ਼ਰਜ ਨਮਾਜ਼) ਹੈ ਤੁਹਾਡੇ ਲਈ। ਉਮੀਦ ਹੈ ਕਿ ਤੁਹਾਡਾ ਰੱਬ ਤੁਹਾਨੂੰ ਇੱਕ ਵਡਿਆਈ ਵਾਲੇ ਸਥਾਨ ਤੇ ਖੜ੍ਹਾ ਕਰੇ।

(80) ਅਤੇ ਆਖੋ, ਕਿ ਹੇ ਮੇਰੇ ਪਾਲਣਹਾਰ! ਮੈਨੂੰ ਦਾਖ਼ਿਲ ਕਰਨਾ ਤਾਂ ਸੱਚਾ ਕਰਨਾ ਅਤੇ ਮੈਨੂੰ ਕੱਢਣਾ ਤਾਂ ਸੱਚਾ ਕੱਢਣਾ ਅਤੇ ਮੈਨੂੰ ਆਪਣੇ ਕੋਲੋਂ ਤਾਕਤ ਪ੍ਰਦਾਨ ਕਰ। (81) ਅਤੇ ਆਖੋ, ਕਿ ਸੱਚ ਆ ਗਿਆ ਹੈ। ਅਤੇ ਝੂਠ ਮਿਟ ਗਿਆ ਹੈ। ਬੇਸ਼ੱਕ ਝੂਠ ਮਿੱਟਣ ਵਾਲਾ ਹੀ ਸੀ। (82) ਅਤੇ ਅਸੀਂ ਕੁਰਆਨ ਵਿਚੋਂ ਉਤਾਰਦੇ ਹਾਂ ਜਿਸ ਵਿਚ ਈਮਾਨ ਵਾਲਿਆਂ ਲਈ ਸ਼ਿਫਾ ਅਤੇ ਰਹਿਮ ਹੈ ਅਤੇ ਜ਼ੁਲਮ ਕਰਨ ਵਾਲਿਆਂ ਲਈ ਇਸ ਵਿਚ ਨੁਕਸਾਨ ਤੋਂ ਬਿਨ੍ਹਾਂ ਕੁਝ ਨਹੀਂ ਵੱਧਦਾ।

(83) ਅਤੇ ਮਨੁੱਖ ਉੱਤੇ ਜਦੋਂ ਅਸੀਂ ਉਪਕਾਰ ਕਰਦੇ ਹਾਂ ਤਾਂ ਉਹ ਬੇਮੁੱਖ ਹੋ ਕੇ ਮੂੰਹ ਮੋੜ ਲੈਂਦਾ ਹੈ ਅਤੇ ਜਦੋਂ ਅਸੀਂ ਕਸ਼ਟ ਦਿੰਦੇ ਹਾਂ ਤਾਂ ਉਹ ਨਿਰਾਸ਼ ਹੋ ਜਾਂਦਾ ਹੈ। (84) ਆਖੋ, ਕਿ ਹਰ ਇੱਕ ਆਪਣੀ ਇੱਛਾ ਅਨੁਸਾਰ ਕੰਮ ਕਰ ਰਿਹਾ ਹੈ। ਹੁਣ ਤੁਹਾਡਾ ਰੱਬ ਹੀ ਚੰਗੀ ਤਰ੍ਹਾਂ ਜਾਣਦਾ ਹੈ ਕਿ ਕਿਹੜਾ ਕਿਹੜਾ ਯੋਗ ਰਾਹ ਉੱਤੇ ਹੈ।

(85) ਅਤੇ ਉਹ ਤੁਹਾਡੇ ਤੋਂ ਆਤਮਾ ਦੇ ਸਬੰਧ ਵਿਚ ਪੁੱਛਦੇ ਹਨ। ਆਖੋ, ਕਿ ਆਤਮਾ ਮੇਰੇ ਰੱਬ ਦੇ ਹੁਕਮ ਵਿਚ ਹੈ ਅਤੇ ਤੁਹਾਨੂੰ ਬਹੁਤ ਘੱਟ ਗਿਆਨ ਦਿੱਤਾ ਗਿਆ ਹੈ। (86) ਅਤੇ ਜੇਕਰ ਅਸੀਂ ਚਾਹੀਏ ਤਾਂ ਉਹ ਸਾਰਾ ਕੁਝ ਤੁਹਾਡੇ ਤੋਂ ਖੋਹ ਲਈਏ ਜਿਹੜਾ ਅਸੀਂ ਵਹੀ ਦੇ ਰਾਹੀਂ ਤੁਹਾਨੂੰ ਦਿੱਤਾ ਹੈ। ਫਿਰ ਤੁਸੀਂ ਉਸ ਲਈ

ਸਾਡੇ ਬਰਾਬਰ ਆਪਣਾ ਕੋਈ ਸਹਾਇਕ ਨਾ ਦੇਖੋਗੇ। (87) ਪਰੰਤੂ ਇਹ ਸਿਰਫ਼ ਤੁਹਾਡੇ ਰੱਬ ਦੀ ਰਹਿਮਤ ਹੈ ਬੇਸ਼ੱਕ ਤੁਹਾਡੇ ਉੱਪਰ ਉਸ ਦੀ ਬੜੀ ਕਿਰਪਾ ਹੈ। (88) ਆਖੋ, ਕਿ ਜੇਕਰ ਸਾਰੇ ਮਨੁੱਖ ਅਤੇ ਜਿੰਨ ਇਕੱਠੇ ਹੋ ਜਾਣ ਅਤੇ ਤਾਂ ਕਿ ਇੱਕ ਅਜਿਹਾ ਕੁਰਆਨ ਬਣਾ ਲਿਆਉਣ, ਤਾਂ ਵੀ ਉਹ ਇਸ ਵਰਗਾ ਕੁਰਆਨ ਨਾ ਲਿਆ ਸਕਣਗੇ। ਭਾਵੇਂ ਉਹ ਇੱਕ ਦੂਜੇ ਦੇ ਸਹਾਇਕ ਬਣ ਜਾਣ।

(89) ਅਤੇ ਅਸੀਂ ਲੋਕਾਂ ਲਈ ਇਸ ਕੁਰਆਨ ਵਿਚ ਹਰੇਕ ਪ੍ਰਕਾਰ ਦਾ ਵਿਸ਼ਾ ਅਲੱਗ-ਅਲੱਗ ਢੰਗ ਨਾਲ ਬਿਆਨ ਕੀਤਾ ਹੈ। ਤਾਂ ਵੀ ਜ਼ਿਆਦਾਤਰ ਲੋਕ ਪੱਕੇ ਇਨਕਾਰ ਤੇ ਟਿਕੇ ਰਹੇ। (90) ਅਤੇ ਉਹ ਕਹਿੰਦੇ ਹਨ ਕਿ ਅਸੀਂ ਕਦੇ ਵੀ ਤੁਹਾਡੇ ਉੱਪਰ ਈਮਾਨ ਨਹੀਂ ਲਿਆਵਾਂਗੇ। ਜਿਨਾਂ ਚਿਰ ਤੁਸੀਂ ਸਾਡੇ ਲਈ ਜ਼ਮੀਨ ਵਿਚੋਂ ਕੋਈ ਸਰੋਤ ਪ੍ਰਗਟ ਨਾ ਕਰ ਦੇਵੋ। (91) ਜਾਂ ਤੁਹਾਡੇ ਕੋਲ ਖਜੂਰਾਂ ਅਤੇ ਅੰਗੂਰਾਂ ਦਾ ਕੋਈ ਬਾਗ਼ ਹੋਵੇ ਫਿਰ ਤੁਸੀਂ ਉਸ ਬਾਗ਼ ਵਿੱਚੋਂ ਬਹੁਤ ਸਾਰੀਆਂ ਨਹਿਰਾਂ ਵਗਾ ਦੇਵੋਂ। (92) ਜਾਂ ਜਿਵੇਂ ਕਿ ਤੁਸੀਂ ਕਹਿੰਦੇ ਹੋ ਆਕਾਸ਼ ਵਿਚੋਂ ਸਾਡੇ ਉੱਪਰ ਟੁੱਕੜੇ ਗਿਰਾ ਦੇਵੋ ਜਾਂ ਅੱਲਾਹ ਅਤੇ ਫ਼ਰਿਸ਼ਤਿਆਂ ਨੂੰ ਲਿਆ ਕੇ ਸਾਡੇ ਸਾਹਮਣੇ ਖੜ੍ਹਾ ਕਰ ਦੇਵੋ। (93) ਜਾਂ ਤੁਹਾਡੇ ਕੋਲ ਕੋਈ ਸੋਨੇ ਦਾ ਕੋਈ ਘਰ ਹੋ ਜਾਵੇ ਜਾਂ ਤੁਸੀਂ ਅਸਮਾਨ ਉੱਪਰ ਚੜ੍ਹ ਜਾਵੋ ਅਤੇ ਅਸੀਂ ਤੁਹਾਡੇ ਚੜ੍ਹਣ ਨੂੰ ਵੀ ਨਹੀਂ ਮੰਨਾਂਗੇ। ਜਿਨਾਂ ਚਿਰ ਤੁਸੀਂ ਉਥੋਂ ਸਾਡੇ ਲਈ ਕੋਈ ਕਿਤਾਬ ਨਾ ਲਿਆ ਦੇਵੋ ਜਿਸਨੂੰ ਅਸੀਂ ਪੜ੍ਹ ਸਕੀਏ। ਆਖੋ, ਕਿ ਮੇਰਾ ਰੱਬ ਪਾਕ ਹੈ। ਮੈਂ ਤਾਂ ਸਿਰਫ਼ ਇੱਕ ਮਨੁੱਖ ਹਾਂ ਅੱਲਾਹ ਦਾ ਰਸੂਲ।

(94) ਅਤੇ ਜਦੋਂ ਉਨ੍ਹਾਂ ਦੇ ਕੋਲ ਮਾਰਗ ਦਰਸ਼ਨ ਆ ਗਿਆ ਤਾਂ ਲੋਕਾਂ ਨੂੰ ਈਮਾਨ ਲਿਆਉਣ ਤੋਂ ਬਿਨ੍ਹਾਂ ਹੋਰ ਕੋਈ ਚੀਜ਼ ਰੁਕਾਵਟ ਨਾ ਬਣੀ ਕਿ ਉਨ੍ਹਾਂ ਨੇ ਆਖਿਆ ਕਿ ਕੀ ਰੱਬ ਨੇ ਮਨੁੱਖ ਨੂੰ ਰਸੂਲ ਬਣਾ ਕੇ ਭੇਜਿਆ ਹੈ। (95) ਆਖੋ ਕਿ ਜੇਕਰ ਧਰਤੀ ਉੱਪਰ ਫ਼ਰਿਸ਼ਤੇ ਹੁੰਦੇ ਤਾਂ ਉਹ ਸ਼ਾਂਤੀ ਨਾਲ ਧਰਤੀ ਤੇ ਚੱਲਦੇ ਫਿਰਦੇ। ਤਾਂ ਅਸੀਂ ਉਨ੍ਹਾਂ ਲਈ ਅਸਮਾਨ ਤੋਂ ਫ਼ਰਿਸ਼ਤੇ ਨੂੰ ਰਸੂਲ ਬਣਾ ਕੇ ਭੇਜਦੇ। (96) ਆਖੋ, ਕਿ ਅੱਲਾਹ ਮੇਰੇ ਅਤੇ ਤੁਹਾਡੇ ਵਿਚਕਾਰ ਗਵਾਹੀ ਲਈ ਹਾਜ਼ਿਰ ਹੈ। ਬੇਸ਼ੱਕ ਉਹ ਆਪਣੇ ਬੰਦਿਆਂ ਨੂੰ ਜਾਣਨ ਵਾਲਾ ਅਤੇ ਦੇਖਣ ਵਾਲਾ ਹੈ।

(97) ਅੱਲਾਹ ਜਿਸ ਨੂੰ ਰਾਹ ਦਿਖਾਏ ਉਹੀ ਮਾਰਗ ਪਾਉਣ ਵਾਲਾ ਹੈ ਅਤੇ ਜਿਸ ਨੂੰ ਉਹ ਭਟਕਾ ਦੇਵੇ ਤਾਂ ਤੁਸੀਂ ਉਸ ਲਈਂ ਰੱਬ ਤੋਂ ਬਿਨਾਂ ਕਿਸੇ ਨੂੰ ਆਪਣਾ

ਮਦਦਗਾਰ ਨਾ ਦੇਖੋਗੇ। ਅਤੇ ਅਸੀਂ ਕਿਆਮਤ ਦੇ ਦਿਨ ਉਨ੍ਹਾਂ ਨੂੰ ਉਨ੍ਹਾਂ ਦੇ ਮੂੰਹ ਦੇ ਭਾਰ ਅੰਨ੍ਹੇ, ਗੂੰਗੇ ਅਤੇ ਬੋਲੇ ਇਕੱਠੇ ਕਰਾਂਗੇ। ਉਨ੍ਹਾਂ ਦਾ ਟਿਕਾਣਾ ਨਰਕ ਹੈ। ਜਦੋਂ ਉਸ ਦੀ ਅੱਗ ਮੱਧਮ ਹੋਵੇਗੀ ਤਾਂ ਅਸੀਂ ਉਸ ਨੂੰ ਬਹੁਤ ਭਟਕਾ ਦੇਵਾਂਗੇ। (98) ਇਹ ਹੈ ਉਨ੍ਹਾਂ ਦਾ ਬਦਲਾ, ਇਸ ਲਈ ਕਿ ਉਨ੍ਹਾਂ ਨੇ ਸਾਡੀਆਂ ਨਿਸ਼ਾਨੀਆਂ ਤੋਂ ਇਨਕਾਰ ਕੀਤਾ। ਅਤੇ ਆਖਿਆ ਕਿ ਜਦੋਂ ਅਸੀਂ ਹੱਡੀ ਅਤੇ ਚੂਰਾ-ਚੂਰਾ ਹੋ ਜਾਵਾਂਗੇ ਤਾਂ ਕੀ ਅਸੀਂ ਨਵੇਂ ਸਿਰੇ ਤੋਂ ਪੈਦਾ ਕਰ ਕੇ ਚੁੱਕੇ ਜਾਵਾਂਗੇ।

(99) ਕੀ ਇਨ੍ਹਾਂ ਲੋਕਾਂ ਨੇ ਨਹੀਂ ਦੇਖਿਆ ਕਿ ਜਿਸ ਰੱਬ ਨੇ ਧਰਤੀ ਅਤੇ ਆਕਾਸ਼ਾਂ ਨੂੰ ਪੈਦਾ ਕੀਤਾ ਉਹ ਅਜਿਹੀ ਤਾਕਤ ਵੀ ਰੱਖਦਾ ਹੈ ਕਿ ਇਨ੍ਹਾਂ ਵਰਗੇ ਇੱਕ ਵਾਰ ਫਿਰ ਪੈਦਾ ਕਰ ਦੇਵੇ ਅਤੇ ਉਸ ਨੇ ਉਨ੍ਹਾਂ ਲਈ ਇੱਕ ਸਮਾਂ ਤੈਅ ਕਰ ਰੱਖਿਆ ਹੈ। ਇਸ ਵਿਚ ਬੇਸ਼ੱਕ ਸਾਡੇ ਉੱਪਰ ਵੀ ਜ਼ਾਲਿਮ ਲੋਕ ਸ਼ੱਕ ਕੀਤੇ ਬਿਨ੍ਹਾਂ ਨਾ ਰਹਿ ਸਕੇ।

(100) ਆਖੋ, ਕਿ ਜੇਕਰ ਤੁਸੀਂ ਲੋਕ ਮੇਰੇ ਰੱਬ ਦੀ ਰਹਿਮਤ ਦੇ ਖਜ਼ਾਨਿਆਂ ਦੇ ਮਾਲਕ ਹੁੰਦੇ ਤਾਂ ਇਸ ਹਾਲਤ ਵਿਚ ਤੁਸੀਂ ਨੰਗੇ ਹੋ ਜਾਣ ਦੇ ਡਰ ਤੋਂ ਜ਼ਰੂਰ ਹੱਥ ਰੋਕ ਲੈਂਦੇ ਅਤੇ ਮਨੁੱਖ ਬੜੇ ਤੰਗ ਦਿਲ ਦਾ ਮਾਲਕ ਹੈ।

(101) ਅਤੇ ਅਸੀਂ ਮੂਸਾ ਨੂੰ ਨੌਂ ਸਪੱਸ਼ਟ ਨਿਸ਼ਾਨੀਆਂ ਦਿੱਤੀਆਂ। ਤਾਂ ਇਸਰਾਈਲ ਦੀ ਔਲਾਦ ਨੂੰ ਪੁੱਛ ਲਵੋ ਜਦੋਂ ਕਿ ਉਹ ਉਨ੍ਹਾਂ ਦੇ ਕੋਲ ਆਇਆ ਤਾਂ ਫਿਰਔਨ ਨੇ ਉਸ ਨੂੰ ਕਿਹਾ ਹੇ ਮੂਸਾ! ਮੇਰੇ ਵਿਚਾਰ ਵਿਚ ਜ਼ਰੂਰ ਤੁਹਾਡੇ ਉੱਪਰ ਕਿਸੇ ਨੇ ਜਾਦੂ ਕਰ ਦਿੱਤਾ ਹੈ। (102) ਮੂਸਾ ਨੇ ਕਿਹਾ, ਤੂੰ ਚੰਗੀ ਤਰ੍ਹਾਂ ਜਾਣਦਾ ਹੈ ਕਿ ਉਨ੍ਹਾਂ ਨੂੰ ਆਕਾਸ਼ਾਂ ਅਤੇ ਧਰਤੀ ਦੇ ਰੱਬ ਨੇ ਅੱਖਾਂ ਖੋਲਣ ਲਈ ਭੇਜਿਆ। ਮੇਰਾ ਵਿਚਾਰ ਹੈ ਕਿ, ਹੇ ਫਿਰਔਨ! ਤੂੰ ਜ਼ਰੂਰ ਬਰਬਾਦ ਹੋਣ ਵਾਲਾ ਬੰਦਾ ਹੈ। (103) ਫਿਰ ਫਿਰਔਨ ਨੇ ਚਾਹਿਆ ਕਿ ਉਹ ਉਸ ਨੂੰ ਉਸ ਖੇਤਰ ਵਿਚੋਂ ਕੱਢ ਦੇਵੇ। ਤਾਂ ਅਸੀਂ ਉਸ ਨੂੰ ਅਤੇ ਜਿਹੜੇ ਉਸ ਦੇ ਨਾਲ ਸਨ, ਸਾਰਿਆਂ ਨੂੰ ਡੁਬੋ ਦਿੱਤਾ। (104) ਅਤੇ ਅਸੀਂ ਇਸਰਾਈਲ ਦੀ ਔਲਾਦ ਨੂੰ ਕਿਹਾ ਤੁਸੀਂ ਇਸ ਧਰਤੀ ਤੇ ਰਹੋ। ਫਿਰ ਜਦੋਂ ਆਖ਼ਿਰਤ ਦਾ ਵਾਅਦਾ ਆ ਜਾਵੇਗਾ ਤਾਂ ਤੁਹਾਨੂੰ ਸਾਰਿਆਂ ਨੂੰ ਇਕੱਠੇ ਕਰ ਲਿਆਵਾਂਗੇ।

(105) ਅਤੇ ਅਸੀਂ ਕੁਰਆਨ ਨੂੰ ਸੱਚਾਈ ਦੇ ਨਾਲ ਉਤਾਰਿਆ ਹੈ ਅਤੇ ਉਹ ਸੱਚ ਦੇ ਨਾਲ ਹੀ ਉਤਰਿਆ ਹੈ। ਅਤੇ ਅਸੀਂ ਤੁਹਾਨੂੰ ਸਿਰਫ਼ ਖੁਸ਼ਖ਼ਬਰੀ ਦੇਣ ਵਾਲਾ ਅਤੇ ਡਰਾਉਨ ਵਾਲਾ ਬਣਾ ਕੇ ਭੇਜਿਆ ਹੈ। (106) ਅਤੇ ਅਸੀਂ ਕੁਰਆਨ ਨੂੰ ਥੋੜ੍ਹਾ-ਥੋੜ੍ਹਾ ਕਰਕੇ ਉਤਾਰਿਆ ਤਾਂ ਕਿ ਤੁਸੀਂ ਇਸ ਨੂੰ ਲੋਕਾਂ ਦੇ ਸਾਹਮਣੇ ਰੁਕ-ਰੁਕ ਕੇ ਪੜ੍ਹੋ ਅਤੇ ਇਸ ਨੂੰ ਅਸੀਂ ਸਹਿਜੇ ਸਹਿਜੇ ਉਤਾਰਿਆ।

(107) ਆਖੋ, ਕਿ ਤੁਸੀਂ ਇਸ ਉੱਪਰ ਈਮਾਨ ਲਿਆਉ ਜਾਂ ਨਾ ਲਿਆਉ। ਉਹ ਲੋਕ ਜਿਨ੍ਹਾਂ ਨੂੰ ਇਸ ਤੋਂ ਪਹਿਲਾਂ ਗਿਆਨ ਦਿੱਤਾ ਗਿਆ ਸੀ। ਜਦੋਂ ਇਹ ਉਨ੍ਹਾਂ ਦੇ ਸਾਹਮਣੇ ਪੜ੍ਹਿਆ ਜਾਂਦਾ ਹੈ ਤਾਂ ਉਹ ਠੋਡੀਆਂ ਦੇ ਆਸਰੇ ਸਿਜਦੇ ਲਈ ਡਿੱਗ ਪੈਂਦੇ ਹਨ। (108) ਅਤੇ ਕਹਿੰਦੇ ਹਨ ਕਿ ਸਾਡਾ ਰੱਬ ਪਵਿੱਤਰ ਹੈ। ਬੇਸ਼ੱਕ ਸਾਡੇ ਰੱਬ ਦਾ ਵਾਅਦਾ ਪੂਰਾ ਜ਼ਰੂਰ ਹੁੰਦਾ ਹੈ। (109) ਅਤੇ ਉਹ ਠੋਡੀਆਂ ਦੇ ਭਾਰ ਰੋਂਦੇ ਹੋਏ ਡਿੱਗਦੇ ਹਨ। ਅਤੇ ਕੁਰਆਨ ਉਨ੍ਹਾਂ ਦੇ ਸ਼ੋਕ (ਬੈਰਾਗ) ਨੂੰ ਵਧਾ ਦਿੰਦਾ ਹੈ।

(110) ਆਖੋ, ਚਾਹੇ ਅੱਲਾਹ ਕਹਿ ਕੇ ਪੁਕਾਰੋ ਜਾਂ ਰਹਿਮਾਨ ਆਖ ਕੇ ਪੁਕਾਰੋ, ਜਿਸ ਨਾਮ ਨਾਲ ਵੀ ਪੁਕਾਰੋ ਉਸ ਲਈ ਸਾਰੇ ਚੰਗੇ ਨਾਮ ਹਨ। ਅਤੇ ਤੁਸੀਂ ਆਪਣੀ ਨਮਾਜ਼ ਨਾ ਬਹੁਤ ਉੱਚੀ ਪੜ੍ਹੋ ਅਤੇ ਨਾਂ ਬਿਲਕੁਲ ਹੌਲੀ-ਹੌਲੀ ਅਤੇ ਦੋਵਾਂ ਦੇ ਵਿਚਕਾਰ ਵਾਲੀ ਚਾਲ ਅਪਨਾਉ। (111) ਅਤੇ ਆਖੋ ਕਿ ਸਾਰੀ ਪ੍ਰਸੰਸਾ ਉਸ ਅੱਲਾਹ ਲਈ ਹੈ, ਜਿਹੜਾ ਨਾ ਔਲਾਦ ਰੱਖਦਾ ਹੈ ਅਤੇ ਨਾ ਸੱਤਾ ਵਿਚ ਇਸ ਦਾ ਕੋਈ ਭਾਗੀਦਾਰ ਹੈ। ਅਤੇ ਨਾ ਤਾਕਤ ਦੀ ਕਮੀ ਦੇ ਕਾਰਨ ਉਸ ਦਾ ਮਦਦਗਾਰ ਹੈ। ਅਤੇ ਤੁਸੀਂ ਚੰਗੀ ਤਰ੍ਹਾਂ ਉਸ ਦੀ ਵਡਿਆਈ ਬਿਆਨ ਕਰੋ।

# 18 ਸੂਰਤ ਅਲ-ਕਹਫ਼

### ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਸਾਰੀ ਪ੍ਰਸੰਸਾ ਅੱਲਾਹ ਲਈ ਹੈ, ਜਿਸ ਨੇ ਆਪਣੇ ਬੰਦੇ (ਮੁਹੰਮਦ) ਉੱਪਰ ਕਿਤਾਬ ਉਤਾਰੀ ਅਤੇ ਉਸ ਵਿਚ ਕੋਈ ਗੁੰਝਲ ਨਹੀਂ ਰੱਖੀ। (2) ਸੰਪੂਰਨ ਤੌਰ ਤੇ ਕਿ ਉਹ ਅੱਲਾਹ ਦੇ ਵੱਲੋਂ ਸਖ਼ਤ ਸਜ਼ਾ ਤੋਂ ਸਾਵਧਾਨ ਕਰ ਦੇਵੇ। ਅਤੇ ਈਮਾਨ ਵਾਲਿਆਂ ਨੂੰ ਖੁਸ਼ਖ਼ਬਰੀ ਦੇ ਦੇਵੋ ਜਿਹੜੇ ਚੰਗੇ ਕਰਮ ਕਰਦੇ ਹਨ, ਉਨ੍ਹਾਂ ਲਈ ਚੰਗਾ

ਬਦਲਾ ਹੈ। (3) ਉਹ ਉਸ ਵਿਚ ਹਮੇਸ਼ਾ ਰਹਿਣਗੇ। (4) ਅਤੇ ਉਨ੍ਹਾਂ ਲੋਕਾਂ ਨੂੰ ਭੈਅ ਭੀਤ ਕਰ ਦਿਉ ਜਿਹੜੇ ਆਖਦੇ ਹਨ ਕਿ ਅੱਲਾਹ ਨੇ ਪੁੱਤਰ ਬਣਾਇਆ ਹੈ। (5) ਉਨ੍ਹਾਂ ਨੂੰ ਇਸ ਗੱਲ ਦਾ ਕੋਈ ਗਿਆਨ ਨਹੀਂ ਅਤੇ ਨਾ ਉਨ੍ਹਾਂ ਦੇ ਪਿਉ ਦਾਦਿਆਂ ਨੂੰ, ਇਹ ਬਹੁਤ ਵੱਡੀ ਗੱਲ ਹੈ ਜਿਹੜੀ ਉਨ੍ਹਾਂ ਦੇ ਮੂੰਹ ਵਿਚੋਂ ਨਿਕਲ ਰਹੀ ਹੈ। ਉਹ ਸਿਰਫ਼ ਝੂਠ ਆਖਦੇ ਹਨ।

(6) ਜਾਪਦਾ ਹੈ ਤੁਸੀਂ ਉਨ੍ਹਾਂ ਤੋਂ ਪਿੱਛੋਂ ਦੁੱਖ ਨਾਲ ਆਪਣੇ ਆਪ ਨੂੰ ਨਸ਼ਟ ਕਰ ਦੇਵੋਗੇ। ਜੇਕਰ ਉਹ ਇਸ ਗੱਲ ਉੱਪਰ ਈਮਾਨ ਨਾ ਲਿਆਏ। (7) ਜੋ ਕੁਝ ਧਰਤੀ ਉੱਪਰ ਹੈ, ਉਨ੍ਹਾਂ ਨੂੰ ਅਸੀਂ ਧਰਤੀ ਦਾ ਸ਼ਿੰਗਾਰ ਬਣਾਇਆ ਹੈ। ਤਾਂ ਕਿ ਅਸੀਂ ਲੋਕਾਂ ਨੂੰ ਪਰਖੀਏ ਕਿ ਉਨ੍ਹਾਂ ਵਿਚੋਂ ਕੌਣ ਚੰਗੇ ਕਰਮ ਕਰਨ ਵਾਲਾ ਹੈ। (8) ਅਤੇ ਅਸੀਂ ਧਰਤੀ ਦੀਆਂ ਸਾਰੀਆਂ ਵਸਤੂਆਂ ਨੂੰ ਇੱਕ ਪੱਧਰਾ ਮੈਦਾਨ ਬਣਾ ਦੇਵਾਂਗੇ। (9) ਕੀ ਤੁਸੀਂ ਸਮਝਦੇ ਹੋ ਕਿ ਗੁਫ਼ਾ ਤੇ ਪਹਾੜ ਵਾਲੇ ਸਾਡੀਆਂ ਨਿਸ਼ਾਨੀਆਂ ਵਿਚ ਬਹੁਤ ਅਹਿਮ ਨਿਸ਼ਾਨੀਆਂ ਸੀ। (10) ਜਦੋਂ ਉਨ੍ਹਾਂ ਨੌਜਵਾਨਾਂ ਨੇ ਗੁਫ਼ਾ ਵਿਚ ਸ਼ਰਣ ਲਈ ਫਿਰ ਉਨ੍ਹਾਂ ਨੇ ਕਿਹਾ ਕਿ ਹੇ ਸਾਡੇ ਪਾਲਣਹਾਰ! ਸਾਨੂੰ ਆਪਣੇ ਕੋਲੋਂ ਰਹਿਮ ਦੀ ਬਖਸ਼ਿਸ਼ ਕਰ, ਅਤੇ ਸਾਡੇ ਮਾਮਲੇ ਨੂੰ ਠੀਕ ਕਰਦੇ। (11) ਇਸ ਲਈ ਅਸੀਂ ਗੁਫ਼ਾ ਵਿਚ ਉਨ੍ਹਾਂ ਦੇ ਕੰਮ ਵਿਚ ਸਾਲਾਂ ਤੱਕ ਨੀਂਦ ਦਾ ਪਰਦਾ ਪਾ ਦਿੱਤਾ। (12) ਫਿਰ ਅਸੀਂ ਉਨ੍ਹਾਂ ਨੂੰ ਚੁੱਕਿਆ, ਤਾਂ ਕਿ ਅਸੀਂ ਪਤਾ ਕਰੀਏ ਕਿ ਦੋਵਾਂ ਵਰਗਾਂ ਵਿੱਚੋਂ ਕੌਣ ਰੁਕਣ ਦੇ ਸਮੇਂ ਦੀ ਜ਼ਿਆਦਾ ਅਤੇ ਸਹੀ ਗਿਣਤੀ ਕਰਦਾ ਹੈ।

(13) ਅਸੀਂ ਤੁਹਾਨੂੰ ਉਨ੍ਹਾਂ ਦੀ ਅਸਲੀਅਤ ਭਰਿਆ ਹਾਲ ਸੁਣਾਉਂਦੇ ਹਾਂ, ਉਹ ਕੁਝ ਨੌਜਵਾਨ ਸਨ ਜਿਹੜੇ ਆਪਣੇ ਰੱਬ ਉੱਪਰ ਈਮਾਨ ਲਿਆਏ ਅਤੇ ਅਸੀਂ ਉਨ੍ਹਾਂ ਦੀ ਹਦਾਇਤ ਵਿਚ ਹੋਰ ਜ਼ਿਆਦਾ ਵਿਕਾਸ ਪ੍ਰਦਾਨ ਕੀਤਾ। (14) ਅਤੇ ਅਸੀਂ ਉਨ੍ਹਾਂ ਦੇ ਦਿਲਾਂ ਨੂੰ ਮਜ਼ਬੂਤ ਕਰ ਦਿੱਤਾ ਜਦੋਂ ਕਿ ਉਹ ਉਠੇ ਅਤੇ ਕਿਹਾ ਕਿ ਸਾਡਾ ਰੱਬ ਉਹ ਹੀ ਹੈ, ਜਿਹੜਾ ਆਕਾਸ਼ਾਂ ਅਤੇ ਧਰਤੀ ਦਾ ਪਾਲਣਹਾਰ ਹੈ। ਅਸੀਂ ਉਸ ਤੋਂ ਬਿਨ੍ਹਾਂ ਕਿਸੇ ਹੋਰ (ਰੱਬ) ਨੂੰ ਨਹੀਂ ਪੁਕਾਰਾਂਗੇ। ਜੇਕਰ ਅਸੀਂ ਅਜਿਹਾ ਕਰੀਏ ਤਾਂ ਅਸੀਂ ਬਹੁਤ ਹੀ ਅਯੋਗ ਗੱਲ ਕਰਾਂਗੇ। (15) ਇਹ ਸਾਡੀ ਕੌਮ ਦੇ ਲੋਕਾਂ ਨੇ ਉਸ ਤੋਂ ਬਿਨ੍ਹਾਂ ਦੂਜੇ ਪੂਜਨੀਕ ਬਣਾ ਰੱਖੇ ਹਨ। ਇਹ ਉਨ੍ਹਾਂ ਦੇ ਪੱਖ ਵਿਚ ਸਪੱਸ਼ਟ ਦਲੀਲ

ਕਿਉਂ ਨਹੀਂ ਲਿਆਉਂਦੇ। ਫਿਰ ਉਸ ਬੰਦੇ ਚੋਂ ਵੱਡਾ ਜ਼ਾਲਿਮ ਹੋਰ ਕੌਣ ਹੋਵੇਗਾ, ਜਿਹੜਾ ਅੱਲਾਹ ਉੱਪਰ ਹੀ ਦੋਸ਼ ਲਾਵੇ।

(16) ਅਤੇ ਜਦੋਂ ਤੁਸੀਂ ਇਨ੍ਹਾਂ ਲੋਕਾਂ ਤੋਂ ਅਲੱਗ ਹੋ ਗਏ ਅਤੇ ਉਨ੍ਹਾਂ ਦੇ (ਅਖੌਤੀ) ਰੱਬਾਂ ਤੋਂ ਵੀ ਜਿਨ੍ਹਾਂ ਦੀ ਉਹ ਅੱਲਾਹ ਤੋਂ ਬਿਨ੍ਹਾਂ ਪੂਜਾ ਕਰਦੇ ਹਨ, ਤਾਂ ਹੁਣ ਚੱਲ ਕੇ ਗੁਫ਼ਾ ਵਿਚ ਸ਼ਰਣ ਲਵੋ ਤੁਹਾਡਾ ਰੱਬ ਤੁਹਾਡੇ ਉੱਪਰ ਆਪਣੀ ਕਿਰਪਾ ਕਰੇਗਾ। ਅਤੇ ਤੁਹਾਡੇ ਕੰਮ ਦੇ ਲਈ ਸਮੱਗਰੀ ਉਪਲੱਬਧ ਕਰੇਗਾ। (17) ਅਤੇ ਤੁਸੀਂ ਸੂਰਜ ਨੂੰ ਦੇਖਦੇ ਕਿ ਜਦੋਂ ਉਹ ਉਗਦਾ ਹੈ ਤਾਂ ਉਨ੍ਹਾਂ ਦੀ ਗੁਫ਼ਾ ਤੋਂ ਸੱਜੇ ਪਾਸੇ ਵੱਲ ਬਚਿਆ ਰਹਿੰਦਾ ਹੈ ਅਤੇ ਜਦੋਂ ਡੁਬਦਾ ਹੈ, ਤਾਂ ਉਸ ਤੋਂ ਖੱਬੇ ਪਾਸੇ ਵੱਲ ਨੂੰ ਖਿਸਕ ਜਾਂਦਾ ਹੈ। ਅਤੇ ਉਹ ਗੁਫ਼ਾ ਦੇ ਅੰਦਰ ਇੱਕ ਖੁੱਲ੍ਹੇ ਸਥਾਨ ਵਿਚ ਹਨ। ਇਹ ਅੱਲਾਹ ਦੀਆਂ ਨਿਸ਼ਾਨੀਆਂ ਵਿਚੋਂ ਹੈ। ਜਿਸ ਨੂੰ ਅੱਲਾਹ ਹਦਾਇਤ ਕਰੇ, ਉਹ ਹੀ ਮਾਰਗ ਦਰਸ਼ਨ ਪਾਉਣ ਵਾਲਾ ਹੈ। ਜਿਸ ਨੂੰ ਅੱਲਾਹ ਰਾਹ ਤੋਂ ਭਟਕਾ ਦੇਵੇ ਤਾਂ ਤੁਸੀਂ ਉਸ ਲਈ ਕੋਈ ਵੀ ਸਾਥੀ ਰਾਹ ਦੱਸਣ ਵਾਲਾ ਨਹੀਂ ਦੇਖੋਗੇ।

(18) ਅਤੇ ਤੁਸੀਂ ਉਨ੍ਹਾਂ ਨੂੰ ਦੇਖ ਕੇ ਇਹ ਸਮਝਦੇ ਹੋ ਕਿ ਉਹ ਜਾਗ ਰਹੇ ਹਨ, ਹਾਲਾਂਕਿ ਉਹ ਸੌਂ ਰਹੇ ਸੀ ਅਸੀਂ ਉਨ੍ਹਾਂ ਦਾ ਸੱਜੇ ਅਤੇ ਖੱਬੇ ਪਾਸਾ ਬਦਲਦੇ ਰਹਿੰਦੇ ਸੀ। ਉਨ੍ਹਾਂ ਦਾ ਕੁੱਤਾ ਗੁਫ਼ਾ ਦੇ ਮੂੰਹ ਉੱਪਰ ਦੋਵੇਂ ਹੱਥ ਫੈਲਾਅ ਕੇ ਬੈਠਾ ਸੀ। ਜੇਕਰ ਤੁਸੀਂ ਉਨ੍ਹਾਂ ਨੂੰ ਝਾਕ ਦੇ ਦੇਖਦੇ ਤਾਂ ਉਨ੍ਹਾਂ ਤੋਂ ਮੂੰਹ ਭੁਆ ਕੇ ਭੱਜ ਜਾਂਦੇ ਅਤੇ ਤੁਹਾਡੇ ਅੰਦਰ ਉਨ੍ਹਾਂ ਦਾ ਡਰ ਬੈਠ ਜਾਂਦਾ।

(19) ਅਤੇ ਇਸੇ ਤਰ੍ਹਾਂ ਹੀ ਅਸੀਂ ਉਨ੍ਹਾਂ ਨੂੰ ਜਗਾਇਆ ਤਾਂ ਕਿ ਉਹ ਆਪਿਸ ਵਿਚ ਪੁੱਛ ਗਿੱਛ ਕਰਨ। ਉਨ੍ਹਾਂ ਵਿਚੋਂ ਇੱਕ ਕਹਿਣ ਵਾਲੇ ਨੇ ਕਿਹਾ, ਕਿ ਤੁਸੀਂ ਕਿੰਨੀ ਦੇਰ ਇਥੇ ਰੁਕੇ। ਉਨ੍ਹਾਂ ਨੇ ਕਿਹਾ ਕਿ ਅਸੀਂ ਦਿਨ ਜਾਂ ਇੱਕ ਦਿਨ ਤੋਂ ਘੱਟ ਰੁਕੇ ਹੋਵਾਂਗੇ। ਉਹ ਕਹਿਣ ਲੱਗੇ ਕਿ ਅੱਲਾਹ ਹੀ ਬੇਹਤਰ ਜਾਣਦਾ ਹੈ, ਕਿ ਤੁਸੀਂ ਕਿੰਨੀ ਦੇਰ ਇੱਥੇ ਰਹੇ। ਇਸ ਲਈ ਆਪਣੇ ਲੋਕਾਂ ਵਿਚੋਂ ਕਿਸੇ ਨੂੰ ਵੀ ਇਹ ਚਾਂਦੀ ਦਾ ਸਿੱਕਾ ਦੇ ਕੇ ਸ਼ਹਿਰ ਭੇਜੋ, ਤਾਂ ਕਿ ਉਹ ਵੇਖਣ ਕਿ ਪਵਿੱਤਰ ਭੋਜਨ ਕਿੱਥੋਂ ਮਿਲਦਾ ਹੈ ਅਤੇ ਤੁਹਾਡੇ ਲਈ ਉਸ ਵਿਚੋਂ ਕੁਝ ਭੋਜਨ ਲਿਆਉਣ। ਅਤੇ ਉਹ ਸਾਵਧਾਨੀ ਨਾਲ ਜਾਣ ਅਤੇ ਕਿਸੇ ਨੂੰ ਵੀ ਤੁਹਾਡੀ ਖ਼ਬਰ ਨਾ ਹੋਣ ਦੇਣ। (20) ਜੇਕਰ ਉਨ੍ਹਾਂ ਨੂੰ ਤੁਹਾਡੇ

ਖ਼ਬਰ ਹੋ ਜਾਵੇਗੀ ਤਾਂ ਉਹ ਤੁਹਾਨੂੰ ਪੱਥਰਾਂ ਨਾਲ ਮਾਰ ਦੇਣਗੇ ਜਾਂ ਤੁਹਾਨੂੰ ਆਪਣੇ ਧਰਮ ਵਿਚ ਮੁੜ ਲਿਆਉਣਗੇ ਅਤੇ ਤੁਸੀਂ ਕਦੇ ਵੀ ਸਫ਼ਲਤਾ ਨਹੀਂ ਪਾਵੋਂਗੇ।

(21) ਅਤੇ ਇਸ ਤਰ੍ਹਾ ਅਸੀਂ ਉਨ੍ਹਾਂ ਲਈ ਲੋਕਾਂ ਨੂੰ ਸੂਚਿਤ ਕਰ ਦਿੱਤਾ ਤਾਂ ਕਿ ਲੋਕ ਜਾਣ ਲੈਣ ਕਿ ਅੱਲਾਹ ਦਾ ਵਾਅਦਾ ਸੱਚਾ ਅਤੇ ਅਤੇ ਇਹ ਵੀ ਕਿ ਕਿਆਮਤ ਵਿਚ ਕੋਈ ਸ਼ੱਕ ਨਹੀਂ। ਜਦੋਂ ਲੋਕ ਆਪਸ ਵਿਚ ਉਨ੍ਹਾਂ ਦੇ ਮਾਮਲੇ ਵਿਚ ਝਗੜ ਰਹੇ ਸਨ ਫਿਰ ਕਹਿਣ ਲੱਗੇ ਕਿ ਉਨ੍ਹਾਂ ਦੀ ਗੁਫ਼ਾ ਉੱਪਰ ਇੱਕ ਭਵਨ ਬਣਾ ਦੇਵੋ। ਉਨ੍ਹਾਂ ਦਾ ਰੱਬ ਉਨ੍ਹਾਂ ਨੂੰ ਭਲੀ ਪ੍ਰਕਾਰ ਜਾਣਦਾ ਹੈ। ਜਿਹੜੇ ਲੋਕ ਉਨ੍ਹਾਂ ਦੇ ਮਾਮਲੇ ਵਿਚ ਤਾਕਤ ਪ੍ਰਾਪਤ ਕਰਨ ਵਾਲੇ ਹੋਏ, ਉਨ੍ਹਾਂ ਨੂੰ ਕਿਹਾ ਕਿ ਅਸੀਂ ਉਨ੍ਹਾਂ ਦੀ ਗੁਫ਼ਾ ਤੇ ਇੱਕ ਪੂਜਣਯੋਗ ਸਥਾਨ ਬਣਾਵਾਂਗੇ।

(22) ਕੁਝ ਲੋਕ ਕਹਿਣਗੇ ਕਿ ਉਹ ਤਿੰਨ ਸਨ ਅਤੇ ਚੌਥਾ ਉਨ੍ਹਾਂ ਦਾ ਕੁੱਤਾ ਸੀ। ਅਤੇ ਕੁਝ ਲੋਕ ਕਹਿਣਗੇ ਕਿ ਉਹ ਪੰਜ ਸਨ, ਛੇਵਾਂ ਉਨ੍ਹਾਂ ਦਾ ਕੁੱਤਾ ਸੀ। ਇਹ ਲੋਕ ਅਗਿਆਨਤਾ ਦੀ ਗੱਲ ਕਰ ਰਹੇ ਹਨ। ਅਤੇ ਕੁਝ ਲੋਕ ਕਹਿਣਗੇ ਕਿ ਉਹ ਸੱਤ ਸਨ ਅਤੇ ਅੱਠਵਾਂ ਉਨ੍ਹਾਂ ਦਾ ਕੁੱਤਾ ਸੀ। ਆਖੋ, ਕਿ ਮੇਰਾ ਰੱਬ ਚੰਗੀ ਤਰ੍ਹਾਂ ਜਾਣਦਾ ਹੈ ਕਿ ਉਹ ਕਿੰਨੇ ਸਨ। ਬਹੁਤ ਘੱਟ ਲੋਕ ਉਸ ਨੂੰ ਜਾਣਦੇ ਹਨ। ਇਸ ਲਈ ਤੁਸੀਂ ਆਮ ਗੱਲ ਨਾਲੋਂ ਜ਼ਿਆਦਾ ਉਨ੍ਹਾਂ ਦੇ ਮਾਮਲੇ ਵਿਚ ਗੱਲ ਨਾ ਕਰੋ। ਅਤੇ ਨਾ ਉਨ੍ਹਾਂ ਦੇ ਸਬੰਧ ਵਿਚ ਕਿਸੇ ਤੋਂ ਪੁੱਛੋ।

(23) ਅਤੇ ਤੁਸੀਂ ਕਿਸੇ ਕੰਮ ਦੇ ਸਬੰਧ ਵਿਚ ਇਸ ਤਰ੍ਹਾਂ ਨਾ ਕਹੋ ਕਿ ਮੈਂ ਇਸ ਨੂੰ ਕੱਲ੍ਹ ਕਰ ਦੇਵਾਂਗਾ। (24) ਪਰੰਤੂ ਇਹ ਕਿ ਜੇਕਰ ਅੱਲਾਹ ਚਾਹੇ ਅਤੇ ਜਦੋਂ ਤੁਸੀਂ ਭੁੱਲ ਜਾਵੋਂ ਤਾਂ ਆਪਣੇ ਰੱਬ ਨੂੰ ਯਾਦ ਕਰੋ ਅਤੇ ਕਹੋ ਕਿ ਉਮੀਦ ਹੈ ਕਿ ਮੇਰਾ ਰੱਬ ਮੈਨੂੰ ਚੰਗਿਆਈ ਦਾ ਇਸ ਤੋਂ ਜ਼ਿਆਦਾ ਨਜ਼ਦੀਕੀ ਰਾਹ ਦਿਖਾ ਦੇਵੇ।

(25) ਅਤੇ ਉਹ ਲੋਕ ਆਪਣੀ ਗੁਫ਼ਾ ਵਿਚ 300 ਸੌ ਸਾਲ ਰਹੇ। (ਕੁਝ ਲੋਕ ਸਮੇਂ ਦੀ ਗਿਣਤੀ ਵਿੱਚ) 9 ਸਾਲ ਹੋਰ ਵਧ ਗਏ ਹਨ। (26) ਕਹੋ ਕਿ ਅੱਲਾਹ ਉਨ੍ਹਾਂ ਦੇ ਰਹਿਣ ਦੇ ਸਮੇਂ ਨੂੰ ਜ਼ਿਆਦਾ ਜਾਣਦਾ ਹੈ। ਆਕਾਸ਼ ਅਤੇ ਧਰਤੀ ਦਾ ਛੁਪਿਆ ਹੋਇਆ, ਉਸ ਦੇ ਗਿਆਨ ਵਿਚ ਹੈ। ਇਹ ਹੀ ਚੰਗਾ ਹੈ ਉਹ ਦੇਖਣ ਵਾਲਾ ਅਤੇ ਸੁਣਨ ਵਾਲਾ ਹੈ। ਅੱਲਾਹ ਤੋਂ ਬਿਨਾਂ ਉਨ੍ਹਾਂ ਦਾ ਕੋਈ ਵੀ ਮਦਦਗਾਰ ਨਹੀਂ ਅਤੇ ਨਾ ਅੱਲਾਹ ਆਪਣੀ ਸੱਤਾ ਵਿਚ ਕਿਸੇ ਨੂੰ ਭਾਈਵਾਲ ਬਣਾਉਂਦਾ ਹੈ।

(27) ਅਤੇ ਤੁਹਾਡੇ ਰੱਬ ਦੀ ਜਿਹੜੀ ਕਿਤਾਬ ਤੁਹਾਡੇ ਉੱਪਰ ਉਤਾਰੀ ਜਾ ਰਹੀ ਹੈ, ਉਸ ਨੂੰ ਸੁਣਾਓ, ਅੱਲਾਹ ਦੀਆਂ ਗੱਲਾਂ ਨੂੰ ਕੋਈ ਬਦਲਣ ਵਾਲਾ ਨਹੀਂ। ਅਤੇ ਇਸ ਤੋਂ ਬਿਨ੍ਹਾਂ ਤੁਸੀਂ ਕਿਸੇ ਦੀ ਸ਼ਰਣ ਵਿਚ ਨਹੀਂ ਜਾ ਸਕਦੇ। (28) ਅਤੇ ਆਪਣੇ ਆਪ ਨੂੰ ਉਨ੍ਹਾਂ ਲੋਕਾਂ ਨਾਲ ਟਿਕਾਈ ਰੱਖੋ, ਜਿਹੜੇ ਸਵੇਰੇ ਅਤੇ ਸ਼ਾਮ ਆਪਣੇ ਰੱਬ ਨੂੰ ਪੁਕਾਰਦੇ ਹਨ, ਉਹ ਉਸ ਦੀ ਪ੍ਰਸੰਨਤਾ ਦੇ ਅਭਿਲਾਸ਼ੀ ਹਨ। ਅਤੇ ਤੁਹਾਡੀਆਂ ਅੱਖਾਂ ਸੰਸਾਰਿਕ ਜੀਵਨ ਦੀ ਸੁੰਦਰਤਾ ਲਈ ਉਸ ਤੋਂ ਪਾਸੇ ਨਾ ਜਾਣ। ਅਤੇ ਤੁਸੀਂ ਅਜਿਹੇ ਬੰਦੇ ਦੇ ਆਖੇ ਨਾ ਲੱਗੋ, ਜਿਨ੍ਹਾਂ ਦੇ ਦਿਲਾਂ ਨੂੰ ਅਸੀਂ ਆਪਣੀ ਯਾਦ ਤੋਂ ਮਹਿਰੂਮ ਕਰ ਦਿੱਤਾ ਹੈ। ਅਤੇ ਉਹ ਆਪਣੇ ਮਨ ਦੀ ਇੱਛਾ ਦਾ ਪਾਲਣ ਕਰਦਾ ਹੈ ਅਤੇ ਉਸ ਦਾ ਮਾਮਲਾ ਹੱਦੋਂ ਲੰਘ ਗਿਆ ਹੈ।

(29) ਅਤੇ ਕਹੋ ਕਿ ਇਹ ਸੱਚ ਹੈ ਤੁਹਾਡੇ ਰੱਬ ਵੱਲੋਂ, ਇਸ ਲਈ ਜਿਹੜਾ ਬੰਦਾ ਚਾਹੇ ਇਸ ਨੂੰ ਮੰਨੇ ਅਤੇ ਜਿਹੜਾ ਨਾ ਚਾਹੇ ਉਹ ਨਾਂ ਮੰਨੇ। ਅਸੀਂ ਜ਼ਾਲਿਮਾਂ ਲਈ ਅਜਿਹੀ ਅੱਗ ਤਿਆਰ ਕੀਤੀ ਹੈ। ਜਿਨ੍ਹਾਂ ਦੀਆਂ ਲਪਟਾਂ ਉਨ੍ਹਾਂ ਨੂੰ ਆਪਣੇ ਘੇਰੇ ਵਿਚ ਲੈ ਲੈਣਗੀਆਂ। ਅਤੇ ਜੇਕਰ ਉਹ ਪਾਣੀ ਦੀ ਮੰਗ ਕਰਨਗੇ ਤਾਂ ਉਨ੍ਹਾਂ ਦੀ ਇਹ ਮੰਗ ਅਜਿਹੇ ਪਾਣੀ ਨਾਲ ਪੂਰੀ ਕੀਤੀ ਜਾਵੇਗੀ ਜਿਸ ਦੀ ਪਰਤ ਤੇਲ ਦੇ ਸਮਾਨ ਹੋਵੇਗੀ। ਉਹ ਚਿਹਰਿਆਂ ਨੂੰ ਭੁੰਨ ਦੇਵੇਗਾ। ਕਿਹੋ ਜਿਹਾ ਬੁਰਾ ਪਾਣੀ ਹੋਵੇਗਾ ਅਤੇ ਕਿਹੋ ਜਿਹਾ ਬੁਰਾ ਟਿਕਾਣਾ।

(30) ਬੇਸ਼ੱਕ ਜਿਹੜੇ ਲੋਕ ਈਮਾਨ ਲਿਆਏ ਅਤੇ ਉਨ੍ਹਾਂ ਨੇ ਚੰਗੇ ਕਰਮ ਕੀਤੇ ਤਾਂ ਅਸੀਂ ਅਜਿਹੇ ਲੋਕਾਂ ਦਾ ਫ਼ਲ ਨਸ਼ਟ ਨਹੀਂ ਕਰਾਂਗੇ। (31) ਜਿਹੜੇ ਚੰਗੇ ਕਰਮ ਕਰਨ, ਉਨ੍ਹਾਂ ਲਈ ਹਮੇਸ਼ਾਂ ਰਹਿਣ ਵਾਲੇ ਬਾਗ਼ ਹਨ। ਜਿਨ੍ਹਾਂ ਦੇ ਥੱਲੇ ਨਹਿਰਾਂ ਵੱਗਦੀਆਂ ਹੋਣਗੀਆਂ। ਉੱਤੇ ਉਨ੍ਹਾਂ ਦੇ ਸੋਨੇ ਦੇ ਕੜੇ ਪਹਿਨਾਏ ਜਾਣਗੇ। ਉਹ ਤਖ਼ਤਾਂ ਉੱਪਰ ਭਰੋਸਾ ਰੱਖਦੇ ਹਨ ਰੇਸ਼ਮ ਦੇ ਪਤਲੇ ਤੇ ਹਰੇ ਕੱਪੜੇ ਪਹਿਨਣਗੇ। ਕਿੰਨਾ ਚੰਗਾ ਬਦਲਾ ਹੈ ਅਤੇ ਕਿਹੋ ਜਿਹਾ ਚੰਗਾ ਟਿਕਾਣਾ।

(32) ਤੁਸੀਂ ਉਨ੍ਹਾਂ ਦੇ ਬਰਾਬਰ ਕੋਈ ਇੱਕ ਮਿਸਾਲ ਪੇਸ਼ ਕਰੋ। ਦੋ ਬੰਦੇ ਸਨ, ਉਨ੍ਹਾਂ ਵਿਚੋਂ ਇੱਕ ਨੂੰ ਅਸੀਂ ਅੰਗੂਰਾਂ ਦੇ ਦੋ ਬਾਗ਼ ਦਿੱਤੇ। ਉਨ੍ਹਾਂ ਦੇ ਚਾਰੇ ਪਾਸੇ ਖਜੂਰ ਦੇ ਰੁੱਖਾਂ ਦਾ ਘੇਰਾ ਬਣਾ ਦਿੱਤਾ। ਅਤੇ ਦੋਵਾਂ ਦੇ ਵਿਚਕਾਰ ਖੇਤੀ (ਫ਼ਸਲ) ਪੈਦਾ ਕਰ ਦਿੱਤੀ। (33) ਦੋਵੇਂ ਬਾਗ਼ ਆਪਣਾ ਪੂਰਾ ਫ਼ਲ ਲਿਆਏ, ਉਨ੍ਹਾਂ ਵਿਚੋਂ ਕੋਈ ਕਮੀ

ਨਹੀਂ ਸੀ। ਅਤੇ ਦੋਵਾਂ ਦੇ ਵਿਚਕਾਰ ਅਸੀਂ ਇੱਕ ਨਹਿਰ ਵਗਾ ਦਿੱਤੀ। (34) ਅਤੇ ਉਸ ਨੂੰ ਭਰਪੂਰ ਫ਼ਲ ਮਿਲਿਆ ਤਾਂ ਉਸ ਨੇ ਆਪਣੇ ਸਾਥੀ ਨੂੰ ਕਿਹਾ ਕਿ ਮੈਂ ਤੇਰੇ ਨਾਲੋਂ ਜਾਇਦਾਦ ਵਿਚ ਜ਼ਿਆਦਾ (ਅਮੀਰ) ਹਾਂ ਅਤੇ ਗਿਣਤੀ ਵਿਚ ਵੀ ਜ਼ਿਆਦਾ ਸਮਰੱਥਾ ਵਾਲਾ ਹਾਂ। (35) ਉਸ ਨੇ ਆਪਣੇ ਬਾਗ਼ ਵਿਚ ਪ੍ਰਵੇਸ਼ ਕੀਤਾ ਅਤੇ ਉਹ ਆਪਣੇ ਆਪ ਉੱਪਰ ਜ਼ੁਲਮ ਕਰ ਰਿਹਾ ਸੀ। ਉਸ ਨੇ ਕਿਹਾ ਕਿ ਮੈਂ ਨਹੀਂ ਜਾਣਦਾ ਕਿ ਇਹ ਬਾਗ਼ ਕਦੇ ਵੀ ਨਸ਼ਟ ਹੋ ਜਾਵੇਗਾ। (36) ਅਤੇ ਮੈਂ ਨਹੀਂ ਸਮਝਦਾ ਕਿ ਕਿਆਮਤ ਕਦੋਂ ਆਵੇਗੀ। ਅਤੇ ਜੇਕਰ ਮੈਂ ਆਪਣੇ ਰੱਬ ਵੱਲ ਮੋੜ ਦਿੱਤਾ ਗਿਆ ਤਾਂ ਜ਼ਰੂਰ ਇਸ ਤੋਂ ਜ਼ਿਆਦਾ ਚੰਗੀ ਥਾਂ ਮੈਨੂੰ ਮਿਲੇਗੀ।

(37) ਉਸ ਦੇ ਸਾਥੀ ਨੇ ਗੱਲਾਂ ਕਰਦੇ ਹੋਏ ਕਿਹਾ ਕਿ ਤੁਸੀਂ ਉਸ ਹਸਤੀ ਦੀ ਅਵੱਗਿਆ ਕਰ ਰਹੇ ਹੋ, ਜਿਸ ਨੇ ਤੁਹਾਨੂੰ ਪਾਣੀ ਦੀ ਇੱਕ ਬੂੰਦ ਅਤੇ ਮਿੱਟੀ ਤੋਂ ਬਣਾਇਆ। ਫਿਰ ਤੁਹਾਨੂੰ ਪੂਰਾ ਮਨੁੱਖ ਬਣਾ ਦਿੱਤਾ। (38) ਪਰ ਮੇਰਾ ਰੱਬ ਤਾਂ ਉਹੀ ਅੱਲਾਹ ਹੈ ਅਤੇ ਮੈਂ ਆਪਣੇ ਰੱਬ ਦੇ ਬਰਾਬਰ ਕਿਸੇ ਨੂੰ ਸ਼ਰੀਕ ਨਹੀਂ ਮੰਨਦਾ। (39) ਅਤੇ ਜਦੋਂ ਤੁਸੀਂ ਆਪਣੇ ਬਾਗ਼ ਵਿਚ ਗਏ ਤਾਂ ਤੂੰ ਕਿਉਂ ਨਾ ਕਿਹਾ ਕਿ ਜਿਹੜਾ ਅੱਲਾਹ ਚਾਹੁੰਦਾ ਹੈ, ਉਹ ਹੀ ਹੁੰਦਾ ਹੈ ਅੱਲਾਹ ਤੋਂ ਬਿਨ੍ਹਾਂ ਕਿਸੇ ਵਿਚ ਕੋਈ ਤਾਕਤ ਨਹੀਂ। ਜੇਕਰ ਤੁਸੀਂ ਦੇਖਦੇ ਹੋ ਕਿ ਮੈਂ ਜਾਇਦਾਦ ਅਤੇ ਔਲਾਦ ਵਿਚ ਤੁਹਾਡੇ ਤੋਂ ਘੱਟ ਹਾਂ। (40) ਤਾਂ ਉਮੀਦ ਹੈ ਕਿ ਮੇਰਾ ਰੱਬ ਮੈਨੂੰ ਤੁਹਾਡੇ ਬਾਗ਼ਾਂ ਤੋਂ ਵੀ ਚੰਗਾ ਬਾਗ਼ ਦੇਵੇ। ਅਤੇ ਤੁਹਾਡੇ ਬਾਗ਼ ਉੱਪਰ ਅਸਮਾਨ ਤੋਂ ਕੋਈ ਆਫ਼ਤ ਭੇਜ ਦੇਵੇ, ਜਿਸ ਨਾਲ (ਤੁਹਾਡਾ) ਬਾਗ਼ ਪੱਧਰਾ ਮੈਦਾਨ ਬਣ ਜਾਵੇ। (41) ਜਾਂ ਉਸ ਵਿੱਚੋਂ ਪਾਣੀ ਸੁੱਕ ਜਾਵੇ, ਫਿਰ ਤੁਸੀਂ ਉਸ ਨੂੰ ਕਿਸੇ ਵੀ ਤਰ੍ਹਾਂ ਨਾ ਪ੍ਰਾਪਤ ਸਕੋ।

(42) ਅਤੇ ਉਸ ਦੇ ਫ਼ਲ ਉੱਪਰ ਬਿਪਤਾ ਪਈ, ਤਾਂ ਜਿਹੜਾ ਉਸ ਨੇ ਉਸ ਉੱਪਰ ਖਰਚ ਕੀਤਾ ਸੀ, ਉਸ ਉੱਪਰ ਉਹ ਹੱਥ ਮਲਦਾ ਰਹਿ ਗਿਆ ਅਤੇ ਉਹ ਬਾਗ਼ ਆਪਣੀ (ਸਹਾਰੇ ਵਾਲੀ) ਫੱਟੀਆਂ ਉੱਪਰ ਡਿੱਗਿਆ ਪਿਆ ਸੀ। ਉਹ ਕਹਿਣ ਲੱਗਾ ਕਿ ਕਾਸ਼! ਮੈਂ ਆਪਣੇ ਰੱਬ ਦੇ ਬਰਾਬਰ ਕਿਸੇ ਨੂੰ ਸ਼ਰੀਕ ਨਹੀਂ ਠਹਿਰਾਉਂਦਾ। (43) ਉਸ ਦੇ ਪਾਸ ਕੋਈ ਜੱਥਾ ਵੀ ਨਹੀਂ ਸੀ ਜਿਹੜਾ ਅੱਲਾਹ ਤੋਂ ਬਿਨ੍ਹਾਂ ਉਸ ਦੀ ਮਦਦ ਕਰ ਸਕਦਾ। ਅਤੇ ਨਾ ਉਹ ਖੁਦ ਫ਼ਲ ਲੈਣ ਵਾਲਾ ਬਣ ਸਕਿਆ (44) ਇਥੇ

ਸਾਰਾ ਅਧਿਕਾਰ ਕੇਵਲ ਪਰਮ ਸੱਤਾ ਅੱਲਾਹ ਨੂੰ ਹੀ ਪ੍ਰਾਪਤ ਹੈ। ਉਹ ਸਭ ਤੋਂ ਚੰਗਾ ਫ਼ਲ ਦੇਣ ਵਾਲਾ ਅਤੇ ਚੰਗਾ ਨਤੀਜਾ ਦੇਣ ਵਾਲਾ ਹੈ।

(45) ਅਤੇ ਉਨ੍ਹਾਂ ਨੂੰ ਸੰਸਾਰ ਦੇ ਜੀਵਨ ਦੀ ਮਿਸਾਲ ਦੇਵੋ। ਜਿਵੇਂ ਪਾਣੀ ਜਿਸ ਨੂੰ ਅਸੀਂ ਆਕਾਸ਼ ਵਿਚੋਂ ਉਤਾਰਿਆ। ਫਿਰ ਉਸ ਵਿਚੋਂ ਧਰਤੀ ਦੀ ਬਨਸਪਤੀ ਚੰਗੀ ਤਰ੍ਹਾਂ ਸੰਘਣੀ ਹੋ ਗਈ, ਫਿਰ ਉਹ ਚੂਰਾ-ਚੂਰਾ ਹੋ ਗਈ। ਜਿਸ ਨੂੰ ਹਵਾਵਾਂ ਖਿਲਾਰਦੀਆਂ ਫਿਰਦੀਆਂ ਹਨ ਅਤੇ ਅੱਲਾਹ ਹਰ ਚੀਜ਼ ਉੱਪਰ ਸਮੱਰਥਾ ਰੱਖਣ ਵਾਲਾ ਹੈ। (46) ਸੰਪਤੀ ਅਤੇ ਔਲਾਦ ਸੰਸਾਰਿਕ ਜੀਵਨ ਦੀ ਸੁੰਦਰਤਾ ਹਨ ਅਤੇ ਬਾਕੀ ਰਹਿਣ ਵਾਲੇ ਚੰਗੇ ਕਰਮ ਤੁਹਾਡੇ ਰੱਬ ਦੇ ਨੇੜੇ ਪੁੰਨ ਦੇ ਅਨੁਸਾਰ ਬਿਹਤਰ ਹਨ।

(47) ਅਤੇ ਜਿਸ ਦਿਨ ਅਸੀਂ ਪਹਾੜਾਂ ਨੂੰ ਚਲਾਵਾਂਗੇ ਅਤੇ ਤੁਸੀਂ ਵੇਖੋਗੇ ਧਰਤੀ ਨੂੰ ਪੂਰੀ ਖੁੱਲ੍ਹੀ ਹੋਈ ਅਤੇ ਅਸੀਂ ਉਨ੍ਹਾਂ ਸਭ ਨੂੰ ਇਕੱਠਾ ਕਰਾਂਗੇ। ਫਿਰ ਅਸੀਂ ਉਨ੍ਹਾਂ ਵਿਚੋਂ ਕਿਸੇ ਨੂੰ ਵੀ ਨਹੀਂ ਬਖਸ਼ਾਂਗੇ। (48) ਅਤੇ ਸਾਰੇ ਲੋਕ ਤੇਰੇ ਰੱਬ ਦੇ ਸਾਹਮਣੇ ਕਤਾਰਾਂ ਵਿਚ ਪੇਸ਼ ਕੀਤੇ ਜਾਣਗੇ। ਤੁਸੀਂ ਸਾਡੇ ਕੋਲ ਆ ਗਏ ਜਿਸ ਤਰ੍ਹਾਂ ਅਸੀਂ ਤੁਹਾਨੂੰ ਪਹਿਲੀ ਵਾਰ ਪੈਦਾ ਕੀਤਾ ਸੀ। ਸਗੋਂ ਤੁਸੀਂ ਅੰਦਾਜ਼ਾ ਲਾਇਆ ਕਿ ਅਸੀਂ ਤੁਹਾਡੇ ਲਈ ਕੋਈ ਵਾਅਦੇ ਦਾ ਵਕ਼ਤ ਨਿਰਧਾਰਿਤ ਨਹੀਂ ਕਰਾਂਗੇ।

(49) ਅਤੇ ਅਮਲਾਂ ਦੀ ਪੋਥੀ (ਖੋਲ ਦੇ) ਰੱਖੀ ਜਾਵੇਗੀ ਤਾਂ ਤੁਸੀਂ ਅਪਰਾਧੀਆਂ ਨੂੰ ਦੇਖੋਗੇ ਕਿ ਉਸ ਵਿਚ ਜੋ ਕੁਝ ਹੈ, ਉਹ ਉਸ ਤੋਂ ਡਰਦੇ ਹੋਣਗੇ ਅਤੇ ਕਹਿਣਗੇ ਕਿ ਹਾਏ ਵਿਨਾਸ਼! ਕਿਹੋ ਜਿਹੀ ਹੈ ਅਮਲਾਂ ਦੀ ਪੋਥੀ ਕਿ ਇਸ ਨੇ ਨਾ ਕੋਈ ਛੋਟੀ ਗੱਲ ਦਰਜ ਕਰਨੀ ਛੱਡੀ ਅਤੇ ਨਾ ਵੱਡੀ ਗੱਲ। ਅਤੇ ਜਿਹੜੇ ਕਰਮ ਉਨ੍ਹਾਂ ਨੇ ਕੀਤਾ, ਉਹ ਸਭ ਸਾਹਮਣੇ ਵੇਖਣਗੇ ਅਤੇ ਤੇਰਾ ਰੱਬ ਕਿਸੇ ਉੱਪਰ ਕੋਈ ਜ਼ੁਲਮ ਨਹੀਂ ਕਰੇਗਾ।

(50) ਅਤੇ ਜਦੋਂ ਅਸੀਂ ਫ਼ਰਿਸ਼ਤਿਆਂ ਨੂੰ ਕਿਹਾ ਕਿ ਆਦਮ ਨੂੰ ਸਿਜਦਾ ਕਰੋ ਤਾਂ ਉਨ੍ਹਾਂ ਨੇ ਸਿਜਦਾ ਕੀਤਾ। ਪਰ ਇਬਲੀਸ ਨੇ ਸਿਜਦਾ ਨਾ ਕੀਤਾ, ਉਹ ਜਿੰਨਾਂ ਵਿਚੋਂ ਸੀ। ਇਸ ਲਈ ਉਸ ਨੇ ਆਪਣੇ ਰੱਬ ਦੇ ਹੁਕਮ ਦੀ ਉਲੰਘਣਾ ਕੀਤੀ। ਹੁਣ ਕੀ ਤੁਸੀਂ ਉਸ ਨੂੰ ਅਤੇ ਉਸਦੀ ਸੰਤਾਨ ਨੂੰ ਮੇਰੇ ਤੋਂ ਬਿਨਾਂ ਆਪਣਾ ਮਿੱਤਰ ਬਣਾਉਂਦੇ ਹੋ, ਜਦੋਂ ਕਿ ਉਹ ਤੁਹਾਡੇ ਦੁਸ਼ਮਨ ਹਨ। ਇਹ ਪਾਪੀਆਂ ਦੇ ਲਈ ਬਹੁਤ ਬੁਰਾ ਬਦਲਾ ਹੈ।

(51) ਮੈਂ ਇਸ ਨੂੰ ਨਾ ਆਕਾਸ਼ਾਂ ਅਤੇ ਧਰਤੀ ਪੈਦਾ ਕਰਨ ਦੇ ਸਮੇਂ ਸੱਦਿਆ ਅਤੇ ਨਾ ਖੁਦ ਇਸ ਦੇ ਪੈਦਾ ਕਰਨ ਦੇ ਸਮੇਂ ਬੁਲਾਇਆ ਅਤੇ ਮੈਂ ਅਜਿਹਾ ਨਹੀਂ ਕਿ ਰਾਹ ਤੋਂ ਭਟਕਾਉਣ ਵਾਲਿਆਂ ਨੂੰ ਆਪਣਾ ਸਹਾਇਕ ਬਣਾਵਾਂ।

(52) ਅਤੇ ਜਿਸ ਦਿਨ ਅੱਲਾਹ ਆਖੇਗਾ ਕਿ ਜਿਸਨੂੰ ਤੁਸੀਂ ਮੇਰੇ ਸ਼ਰੀਕ ਸਮਝਦੇ ਸੀ, ਉਸ ਨੂੰ ਬੁਲਾਉ। ਫਿਰ ਉਹ ਪੁਕਾਰੇਗਾ ਪਰੰਤੂ ਉਹ ਉਨ੍ਹਾਂ ਨੂੰ ਕੋਈ ਜਵਾਬ ਨਹੀਂ ਦੇਣਗੇ। ਅਤੇ ਅਸੀਂ ਉਨ੍ਹਾਂ ਦੇ ਵਿਚਕਾਰ (ਦੁਸ਼ਮਣੀ ਦੀ) ਰੁਕਾਵਟ ਖੜੀ ਕਰ ਦੇਵਾਂਗੇ। (53) ਅਤੇ ਅਪਰਾਧੀ ਲੋਕ ਅੱਗ ਨੂੰ ਦੇਖਣਗੇ ਅਤੇ ਸਮਝ ਲੈਣਗੇ ਕਿ ਉਹ ਉਸ ਵਿਚ ਡਿੱਗਣ ਵਾਲੇ ਹਨ, ਅਤੇ ਉਹ ਉਸ ਵਿੱਚੋਂ ਬਚਣ ਦਾ ਕੋਈ ਰਸਤਾ ਨਹੀਂ ਪਾਉਣਗੇ।

(54) ਅਸੀਂ ਇਸ ਕੁਰਆਨ ਵਿਚ ਲੋਕਾਂ ਦੀ ਹਦਾਇਤ ਲਈ ਹਰੇਕ ਪ੍ਰਕਾਰ ਦੀਆਂ ਦਲੀਲਾਂ ਬਿਆਨ ਕੀਤੀਆਂ ਹਨ। ਅਤੇ ਮਨੁੱਖ ਸਭ ਤੋਂ ਵੱਧ ਝਗੜਾਲੂ ਹੈ। (55) ਅਤੇ ਲੋਕਾਂ ਨੂੰ ਇਸ ਤੋਂ ਬਾਅਦ ਕਿ ਉਨ੍ਹਾਂ ਨੂੰ ਹਦਾਇਤ ਹੋ ਚੁੱਕੀ ਹੈ, ਈਮਾਨ ਲਿਆਉਣ ਅਤੇ ਮੁਆਫੀ ਮੰਗਣ ਤੋਂ ਨਹੀਂ ਰੋਕਿਆ ਸਿਵਾਏ ਉਸ ਵਸਤੂ ਦੇ ਕਿ ਪਿਛਲਿਆਂ ਦਾ ਮਾਮਲਾ ਉਨ੍ਹਾਂ ਲਈ ਵੀ ਪ੍ਰਗਟ ਹੋ ਜਾਵੇ ਜਾਂ ਆਫ਼ਤ (ਅਜ਼ਾਬ) ਉਨ੍ਹਾਂ ਦੇ ਸਾਹਮਣੇ ਵੀ ਆ ਖੜ੍ਹੀ ਹੋਵੇ।

(56) ਅਤੇ ਅਸੀਂ ਰਸੂਲਾਂ ਨੂੰ ਸਿਰਫ਼ ਖੁਸ਼ਖ਼ਬਰੀ ਦੇਣ ਵਾਲਾ ਅਤੇ ਡਰਾਉਣ ਵਾਲਾ ਬਣਾ ਕੇ ਭੇਜਦੇ ਹਾਂ। ਅਤੇ ਇਨਕਾਰੀ ਲੋਕ ਸੱਚੀਆਂ ਗੱਲਾਂ ਲੈ ਕੇ ਝੂਠਾ ਝਗੜਾ ਕਰਦੇ ਹਨ, ਤਾਂ ਕਿ ਉਸ ਦੇ ਰਾਹੀਂ ਸੱਚ ਨੂੰ ਨੀਂਵਾ ਕਰ ਦੇਣ ਅਤੇ ਉਨ੍ਹਾਂ ਨੇ ਮੇਰੀਆਂ ਨਿਸ਼ਾਨੀਆਂ ਨੂੰ ਅਤੇ ਜਿਹੜੇ ਡਰ ਸੁਣਾਏ ਗਏ, ਉਨ੍ਹਾਂ ਦਾ ਮਜ਼ਾਕ ਉਡਾਇਆ। (57) ਉਸ ਤੋਂ ਵੱਡਾ ਜ਼ਾਲਿਮ ਕੌਣ ਹੋਵੇਗਾ, ਜਿਸ ਨੂੰ ਉਸਦੇ ਰੱਬ ਦੀਆਂ ਆਇਤਾਂ ਦੇ ਰਾਹੀਂ ਪਾਲਣ ਕਰਵਾਇਆ ਜਾਵੇ ਤਾਂ ਉਹ ਉਸ ਤੋਂ ਮੂੰਹ ਮੋੜ ਲੈਣ ਅਤੇ ਆਪਣੇ ਹੱਥਾਂ ਦੁਆਰਾ ਕੀਤੇ ਅਮਲਾਂ ਨੂੰ ਭੁੱਲ ਜਾਣ। ਅਸੀਂ ਉਨ੍ਹਾਂ ਦੇ ਦਿਲਾਂ ਵਿਚ ਪਰਦੇ ਦਾ ਦਿੱਤੇ ਕਿ ਉਹ ਇਸ ਨੂੰ ਨਾ ਸਮਝਣ ਅਤੇ ਉਨ੍ਹਾਂ ਦੇ ਕੰਨਾਂ ਵਿਚ ਭਿਣਕ ਹੈ ਅਤੇ ਜੇਕਰ ਤੁਸੀਂ ਉਨ੍ਹਾਂ ਨੂੰ ਚੰਗੇ ਰਾਹ ਵੱਲ ਬੁਲਾਓ ਤਾ ਉਹ ਕਦੇ ਵੀ ਰਾਹ ਤੇ ਆਉਣ ਵਾਲੇ ਨਹੀਂ।

(58) ਅਤੇ ਤੁਹਾਡਾ ਰੱਬ ਮੁਆਫ਼ ਕਰਨ ਵਾਲਾ, ਰਹਿਮ ਕਰਨ ਵਾਲਾ ਹੈ। ਜੇਕਰ ਉਹ ਉਨ੍ਹਾਂ ਦੇ ਕੀਤੇ ਹੋਏ ਲਈ ਉਨ੍ਹਾਂ ਨੂੰ ਫੜ੍ਹੇ ਤਾਂ ਜਲਦੀ ਉਨ੍ਹਾਂ ਉੱਪਰ ਆਫ਼ਤ ਭੇਜ ਦੇ, ਪਰ ਉਨ੍ਹਾਂ ਲਈ ਨਿਰਧਾਰਿਤ ਵਖ਼ਤ ਹੈ। ਅਤੇ ਉਹ ਉਸ ਦੇ ਮੁਕਾਬਲੇ ਵਿਚ ਕੋਈ ਸੁਰੱਖਿਅਤ ਸਥਾਨ ਨਹੀਂ ਪਾਉਣਗੇ। (59) ਅਤੇ ਇਹ ਬਸਤੀਆਂ ਹਨ ਜਿਸ ਨੂੰ ਅਸੀਂ ਨਸ਼ਟ ਕਰ ਦਿੱਤਾ। ਜਦੋਂ ਕਿ ਉਹ ਜ਼ਾਲਿਮ ਹੋ ਗਏ ਅਤੇ ਅਸੀਂ ਉਨ੍ਹਾਂ ਦੇ ਵਿਨਾਸ਼ ਦਾ ਇਕ ਸਮਾਂ ਨਿਰਧਾਰਿਤ ਕਰ ਦਿੱਤਾ ਸੀ।

(60) ਅਤੇ ਜਦੋਂ ਮੂਸਾ ਨੇ ਆਪਣੇ ਚੇਲਿਆਂ ਨੂੰ ਕਿਹਾ ਕਿ ਮੈਂ ਚੱਲਦਾ ਰਹਾਂਗਾ, ਇੱਥੋਂ ਤੱਕ ਕਿ ਜਾਂ ਤਾਂ ਦੋ ਨਦੀਆਂ ਦੇ ਸੰਗਮ ਦੇ ਸਥਾਨ, ਤੇ ਪਹੁੰਚ ਜਾਉ ਜਾਂ ਇਸ ਤਰ੍ਹਾਂ ਹੀ ਸਾਲਾਂ ਤੱਕ ਚੱਲਦਾ ਰਹਾਂਗਾ। (61) ਆਖ਼ਿਰ ਜਦੋਂ ਦੋ ਨਦੀਆਂ ਦੇ ਸੰਗਮ ਦੇ ਸਥਾਨ ਉੱਪਰ ਪਹੁੰਚੇ ਤਾਂ ਉਹ ਆਪਣੀ ਮੱਛੀ ਨੂੰ ਭੁੱਲ ਗਏ। ਅਤੇ ਮੱਛੀ ਨੇ ਨਦੀ ਵਿਚ ਆਪਣਾ ਰਸਤਾ ਫੜ੍ਹ ਲਿਆ। (62) ਫਿਰ ਜਦੋਂ ਉਹ ਅੱਗੇ ਵਧੇ ਤਾਂ ਮੂਸਾ ਨੇ ਆਪਣੇ ਚੇਲਿਆਂ ਨੂੰ ਕਿਹਾ ਕਿ ਸਾਡੀ ਰੋਟੀ ਲਿਆਓ। ਸਾਡੀ ਇਸ ਯਾਤਰਾ ਨਾਲ ਸਾਨੂੰ ਬਹੁਤ ਥਕਾਵਟ ਹੋ ਗਈ ਹੈ।

(63) ਚੇਲਿਆਂ ਨੇ ਕਿਹਾ ਕੀ ਤੁਸੀਂ ਦੇਖਿਆ, ਜਦੋਂ ਅਸੀਂ ਉਸ ਪੱਥਰ ਦੇ ਪਾਸ ਰੁੱਕੇ ਸੀ ਤਾਂ ਮੈਂ ਮੱਛੀ ਭੁੱਲ ਗਿਆ ਅਤੇ ਮੈਨੂੰ ਸ਼ੈਤਾਨ ਨੇ ਭੁਲਾ ਦਿੱਤਾ। ਕਿ ਮੈਂ ਉਸ ਦੀ ਚਰਚਾ ਕਰਦਾ ਅਤੇ ਮੱਛੀ ਹੈਰਾਨੀਜਨਕ ਢੰਗ ਨਾਲ ਨਿਕਲ ਕੇ ਨਦੀ ਵਿਚ ਚਲੀ ਗਈ। (64) ਮੂਸਾ ਨੇ ਆਖਿਆ, ਇਸੇ ਮੌਕੇ ਦੀ ਸਾਨੂੰ ਤਲਾਸ਼ ਸੀ। ਇਸ ਲਈ ਦੋਵੇਂ ਆਪਣੇ ਕਦਮਾਂ ਦੇ ਨਿਸ਼ਾਨ ਦੇਖਦੇ ਹੋਏ ਵਾਪਿਸ ਮੁੜ ਆਏ।

(65) ਤਾਂ ਉਨ੍ਹਾਂ ਨੇ ਸਾਡੇ ਆਦਮੀਆਂ ਵਿਚੋਂ ਇੱਕ ਆਦਮੀ ਨੂੰ ਦੇਖਿਆ, ਜਿਸ ਨੂੰ ਅਸੀਂ ਆਪਣੇ ਕੋਲੋਂ ਰਹਿਮਤ ਬਖ਼ਸ਼ੀ ਸੀ ਅਤੇ ਜਿਸ ਨੂੰ ਆਪਣੇ ਪਾਸੋਂ ਇੱਕ ਗਿਆਨ ਸਿਖਾਇਆ ਸੀ।

(66) ਮੂਸਾ ਨੇ ਉਸ ਨੂੰ ਕਿਹਾ, ਕਿ ਮੈਂ ਤੁਹਾਡੇ ਨਾਲ ਰਹਿ ਸਕਦਾ ਹਾਂ ਤਾਂ ਕਿ ਤੁਸੀਂ ਮੈਨੂੰ ਉਸ ਗਿਆਨ ਵਿਚ ਸਿਖਾ ਦੇਵੋ, ਜੋ ਤੁਹਾਨੂੰ ਸਿਖਾਇਆ ਗਿਆ ਹੈ। (67) ਉਸਨੇ ਕਿਹਾ ਤੁਸੀਂ ਮੇਰੇ ਨਾਲ ਧੀਰਜ ਨਾਲ ਨਹੀਂ ਰਹਿ ਸਕਦੇ। (68) ਅਤੇ ਤੁਸੀਂ ਉਸ ਵਸਤੂ ਉੱਪਰ ਧੀਰਜ ਕਿਵੇਂ ਰੱਖ ਸਕਦੇ ਹੋ ਜੋ ਤੁਹਾਡੇ ਗਿਆਨ ਦੀ ਸੀਮਾਂ ਤੋਂ ਕਿਤੇ ਬਾਹਰ ਹੈ। (69) ਮੂਸਾ ਨੇ ਆਖਿਆ, ਜੇਕਰ ਅੱਲਾਹ ਚਾਹੇ ਤਾਂ

ਤੁਸੀਂ ਮੈਨੂੰ ਧੀਰਜ ਰੱਖਣ ਵਾਲਾ ਦੇਖੋਗੇ। ਅਤੇ ਮੈਂ ਤੁਹਾਡੀ ਕਿਸੇ ਗੱਲ ਤੋਂ ਇਨਕਾਰ ਨਹੀਂ ਕਰਾਂਗਾ। (70) ਉਸ ਨੇ ਆਖਿਆ ਕਿ ਜੇਕਰ ਤੁਸੀਂ ਮੇਰੇ ਨਾਲ ਚਲਦੇ ਹੋ ਤਾਂ ਮੈਨੂੰ ਕੋਈ ਗੱਲ ਨਾ ਪੁੱਛਣਾ ਜਦੋਂ ਤੱਕ ਕਿ ਮੈਂ ਖੁਦ ਤੁਹਾਡੇ ਕੋਲ ਉਸਦਾ ਜ਼ਿਕਰ ਨਾ ਕਰਾਂ।

(71) ਫਿਰ ਦੋਵੇ ਚੱਲ ਪਏ। ਇੱਥੋਂ ਤੱਕ ਕਿ ਜਦੋਂ ਉਹ ਦੋਵੇਂ ਕਿਸ਼ਤੀ ਉੱਪਰ ਸਵਾਰ ਹੋਏ ਤਾਂ ਉਸ ਬੰਦੇ ਨੇ ਕਿਸ਼ਤੀ ਵਿਚ ਸੁਰਾਖ ਕਰ ਦਿੱਤਾ। ਮੂਸਾ ਨੇ ਕਿਹਾ ਕਿ ਤੁਸੀਂ ਇਸ ਕਿਸ਼ਤੀ ਵਿਚ ਇਸ ਲਈ ਸੁਰਾਖ ਕੀਤਾ ਹੈ ਤਾਂ ਕਿ ਉਹ ਕਿਸ਼ਤੀ ਵਾਲਿਆਂ ਨੂੰ ਡੋਬ ਦੇਵੇ। ਇਹ ਤਾਂ ਤੁਸੀਂ ਬਹੁਤ ਸਖ਼ਤ ਕੰਮ ਕਰ ਦਿੱਤਾ। (72) ਉਸ ਨੇ ਕਿਹਾ ਮੈਂ ਤੁਹਾਨੂੰ ਨਹੀਂ ਕਿਹਾ ਸੀ ਕਿ ਤੁਸੀਂ ਮੇਰੇ ਨਾਲ ਧੀਰਜ ਨਹੀਂ ਰੱਖ ਸਕੋਂਗੇ। (73) ਮੂਸਾ ਨੇ ਕਿਹਾ, ਮੇਰੀ ਗਲਤੀ ਤੇ ਮੈਨੂੰ ਨਾ ਫੜੋ। ਮੇਰੇ ਮਾਮਲੇ ਵਿਚ ਸਖ਼ਤੀ ਤੋਂ ਕੰਮ ਨਾ ਲਵੋ। (74) ਫਿਰ ਉਹ ਦੋਵੇਂ ਚੱਲ ਪਏ। ਇੱਥੋਂ ਤੱਕ ਕਿ ਉਹ ਇੱਕ ਲੜਕੇ ਨੂੰ ਮਿਲੇ ਤਾਂ ਉਸ ਬੰਦੇ ਨੇ ਉਸ ਨੂੰ ਮਾਰ ਦਿੱਤਾ। ਤਾਂ ਮੂਸਾ ਨੇ ਆਖਿਆ ਕਿ ਤੁਸੀਂ ਇੱਕ ਬੇਕਸੂਰ ਜਾਨ ਨੂੰ ਮਾਰ ਦਿੱਤਾ ਹੈ, ਹਾਲਾਂਕਿ ਉਸ ਬੰਦੇ ਨੇ ਕਿਸੇ ਦਾ ਖ਼ੂਨ ਨਹੀਂ ਕੀਤਾ ਸੀ। ਤੁਸੀਂ ਬੜਾ ਮਾੜਾ ਕੰਮ ਕੀਤਾ ਹੈ।

(75) ਉਸ ਬੰਦੇ ਨੇ ਆਖਿਆ ਕਿ ਮੈਂ ਤੁਹਾਨੂੰ ਨਹੀਂ ਕਿਹਾ ਸੀ ਕਿ ਤੂੰ ਮੇਰੇ ਨਾਲ ਧੀਰਜ ਨਹੀਂ ਰੱਖ ਸਕੋਂਗੇ। (76) ਮੂਸਾ ਨੇ ਕਿਹਾ ਕਿ ਹੁਣ ਜੇਕਰ ਮੈਂ ਤੁਹਾਡੇ ਤੋਂ ਕਿਸੇ ਚੀਜ ਦੇ ਸਬੰਧ ਵਿਚ ਪੁੱਛਾਂ ਤਾਂ ਤੁਸੀਂ ਮੈਨੂੰ ਨਾਲ ਨਾ ਰੱਖਣਾ। ਤੁਸੀਂ ਮੇਰੇ ਵਲੋਂ ਇਤਰਾਜ਼ ਦੀ ਹੱਦ ਤੇ ਪੁੱਜ ਗਏ। (77) ਫਿਰ ਦੋਵੇਂ ਚੱਲ ਪਏ। ਇਥੋਂ ਤੱਕ ਕਿ ਜਦੋਂ ਉਹ ਦੋਵੇਂ ਇੱਕ ਪਿੰਡ ਵਾਲਿਆਂ ਦੇ ਕੋਲ ਪਹੁੰਚੇ ਤਾਂ ਉੱਤੇ ਉਨ੍ਹਾਂ ਤੋਂ ਖਾਣ ਨੂੰ ਮੰਗਿਆਂ, ਉਨ੍ਹਾਂ ਨੇ ਉਨ੍ਹਾਂ ਦੀ ਮਹਿਮਾਨ ਨਿਵਾਜ਼ੀ ਤੋਂ ਜਵਾਬ ਦੇ ਦਿੱਤਾ। ਫਿਰ ਉਨ੍ਹਾਂ ਨੂੰ ਇੱਕ ਕੰਧ ਮਿਲੀ ਜੋ ਡਿੱਗਣ ਵਾਲੀ ਸੀ, ਤਾਂ ਉਸਨੂੰ ਸਿੱਧਾ ਕਰ ਦਿੱਤਾ। ਮੂਸਾ ਨੇ ਕਿਹਾ ਜੇਕਰ ਤੁਸੀਂ ਚਾਹੁੰਦੇ ਹੋ ਤਾਂ ਇਸ ਲਈ ਕੁਝ ਦਿਹਾੜੀ ਲੈ ਲੈਂਦੇ। (78) ਉਨ੍ਹਾਂ ਨੇ ਕਿਹਾ ਹੁਣ ਇਹ ਮੇਰੇ ਅਤੇ ਤੇਰੇ ਵਿਚ ਵੱਖਰਾਪਣ ਹੈ। ਮੈਂ ਤੁਹਾਨੂੰ ਉਨ੍ਹਾਂ ਚੀਜ਼ਾਂ ਦੀ ਅਸਲੀਅਤ ਤੋਂ ਜਾਣੂ ਕਰਵਾਵਾਂਗਾ ਜਿਸ ਲਈ ਤੁਸੀਂ ਧੀਰਜ ਨਾ ਰੱਖ ਸਕੇ।

(79) ਕਿਸ਼ਤੀ ਦਾ ਮਾਮਲਾ ਇਹ ਹੈ ਕਿ ਉਹ ਕੁਝ ਕੰਗਾਲ ਲੋਕਾਂ ਦੀ ਸੀ, ਜਿਹੜੇ ਨਦੀ ਵਿਚ ਮਿਹਨਤ ਕਰਦੇ ਸਨ, ਤਾਂ ਮੈਂ ਸੋਚਿਆ ਕਿ ਉਸ ਵਿਚ ਵਿਗਾੜ

ਪੈਦਾ ਕਰ ਦੇਵਾਂ ਕਿਉਂਕਿ ਉਨ੍ਹਾਂ ਤੋਂ ਅੱਗੇ ਇੱਕ ਰਾਜਾ ਸੀ ਜਿਹੜਾ ਹਰੇਕ ਕਿਸ਼ਤੀ ਨੂੰ ਜ਼ਬਰੀ ਖੋਹ ਲੈਂਦਾ ਸੀ।

(80) ਅਤੇ ਲੜਕੇ ਦਾ ਮਾਮਲਾ ਇਸ ਤਰ੍ਹਾਂ ਹੈ ਕਿ ਉਸ ਦੇ ਮਾਤਾ ਪਿਤਾ ਈਮਾਨਦਾਰ ਸਨ। ਸਾਨੂੰ ਸ਼ੱਕ ਹੋਇਆ ਕਿ ਉਹ ਵੱਡਾ ਹੋ ਕੇ ਆਪਣੇ ਬਾਗ਼ੀਪੁਣੇ ਕਾਰਨ ਅਤੇ ਅਵੱਗਿਆ ਕਾਰਨ ਉਨ੍ਹਾਂ ਨੂੰ ਦੁੱਖ ਦੇਵੇਗਾ। (81) ਇਸ ਲਈ ਅਸੀਂ ਸੋਚਿਆ ਕਿ ਉਨ੍ਹਾਂ ਦਾ ਰੱਬ ਉਸ ਦੀ ਜਗ੍ਹਾ ਉੱਪਰ ਉਨ੍ਹਾਂ ਨੂੰ ਅਜਿਹੀ ਸੰਤਾਨ ਦੇਵੇ ਜਿਹੜੀ ਪਵਿੱਰਤਤਾ ਵਿਚ ਇਸ ਤੋਂ ਉੱਤਮ ਅਤੇ ਪਿਆਰ ਕਰਨ ਵਾਲੀ ਹੋਵੇ।

(82) ਅਤੇ ਦੀਵਾਰ ਦਾ ਮਸਲਾ ਇਹ ਹੈ ਕਿ ਇਹ ਸ਼ਹਿਰ ਦੇ ਦੋ ਅਨਾਥ ਲੜਕਿਆਂ ਦੀ ਸੀ ਇਸ ਦੀਵਾਰ ਦੇ ਥੱਲੇ ਉਨ੍ਹਾਂ ਦਾ ਇੱਕ ਖਜ਼ਾਨਾ ਦੱਬਿਆ ਹੋਇਆ ਸੀ। ਉਨ੍ਹਾਂ ਦਾ ਪਿਤਾ ਇਕ ਚੰਗਾ ਇਨਸਾਨ ਸੀ, ਇਸ ਲਈ ਤੁਹਾਡੇ ਰੱਬ ਨੇ ਚਾਹਿਆ, ਕਿ ਉਹ ਦੋਵੇਂ ਆਪਣੀ ਜਵਾਨੀ ਵਿਚ ਪਹੁੰਚਣ ਅਤੇ ਆਪਣਾ ਖਜ਼ਾਨਾ ਕੱਢ ਲੈਣ। ਇਹ ਤੁਹਾਡੇ ਰੱਬ ਦੀ ਕਿਰਪਾ ਨਾਲ ਹੋਇਆ ਅਤੇ ਮੈਂ ਇਸ ਨੂੰ ਆਪਣੀ ਇੱਛਾ ਨਾਲ ਨਹੀਂ ਕੀਤਾ। ਇਹ ਹੈ ਉਨ੍ਹਾਂ ਗੱਲਾਂ ਦੀ ਅਸਲੀਅਤ ਜਿਸ ਉੱਪਰ ਤੁਸੀਂ ਧੀਰਜ ਨਾ ਰੱਖ ਸਕੇ।

(83) ਅਤੇ ਉਹ ਤੁਹਾਡੇ ਤੋਂ ਜ਼ੁਲ-ਕਰਨੈਨ ਦਾ ਹਾਲ ਪੁੱਛਦੇ ਹਨ। ਆਖੋ, ਕਿ ਮੈਂ ਉਸਦਾ ਕੁਝ ਹਾਲ ਤੁਹਾਡੇ ਸਾਹਮਣੇ ਬਿਆਨ ਕਰਾਂਗਾ। (84) ਅਸੀਂ ਉਸ ਨੂੰ ਧਰਤੀ ਉੱਪਰ ਸੱਤਾ ਪ੍ਰਦਾਨ ਕੀਤੀ। ਅਤੇ ਉਸ ਨੂੰ ਅਸੀਂ ਹਰ ਤਰ੍ਹਾਂ ਦੇ ਸਾਧਨ ਮੁਹੱਈਆ ਕਰਵਾਏ ਸਨ।

(85) ਫਿਰ ਜ਼ੁਲ-ਕਰਨੈਨ ਇੱਕ ਰਾਹ ਪਿੱਛੇ ਚੱਲਿਆ। (86) ਇਥੋਂ ਤੱਕ ਕਿ ਉਹ ਸੂਰਜ ਦੇ ਡੁੱਬਣ ਦੀ ਥਾਂ ਤੇ ਪਹੁੰਚ ਗਿਆ। ਉਸ ਨੇ ਸੂਰਜ ਨੂੰ ਵੇਖਿਆ ਕਿ ਉਹ ਇੱਕ ਕਾਲੇ ਪਾਣੀ ਵਿਚ ਡੁੱਬ ਰਿਹਾ ਸੀ ਅਤੇ ਉੱਤੇ ਉਸ ਨੂੰ ਇੱਕ ਅਜਿਹੀ ਕੌਮ ਮਿਲੀ ਅਸੀਂ ਕਿਹਾ ਕਿ ਜ਼ੁਲ-ਕਰਨੈਨ ਤੁਸੀਂ ਚਾਹੋ ਤਾਂ ਇਸ ਨੂੰ ਸਜ਼ਾ ਦੇਵੋ। ਚਾਹੋ ਤਾਂ ਉਸ ਨਾਲ ਚੰਗਾ ਵਰਤਾਉ ਕਰੋ। (87) ਉਸ ਨੇ ਆਖਿਆ ਜਿਹੜਾ ਇਨ੍ਹਾਂ ਵਿਚੋਂ ਜ਼ੁਲਮ ਕਰੇਗਾ ਅਸੀਂ ਉਸ ਨੂੰ ਦੰਡ ਦੇਵਾਂਗੇ। ਫਿਰ ਉਹ ਆਪਣੇ ਰੱਬ ਕੋਲ ਪਹੁੰਚਾਇਆ ਜਾਵੇਗਾ ਅਤੇ ਉਹ ਉਸ ਨੂੰ ਕਠੋਰ ਸਜ਼ਾ ਦੇਵੇਗਾ। (88) ਅਤੇ ਜਿਹੜਾ

ਬੰਦਾ ਈਮਾਨ ਲਿਆਏਗਾ ਅਤੇ ਚੰਗੇ ਕਰਮ ਕਰੇਗਾ, ਉਸ ਲਈ ਚੰਗਾ ਬਦਲਾ ਹੈ ਅਤੇ ਅਸੀਂ ਵੀ ਉਸ ਨਾਲ ਚੰਗਾ ਵਿਹਾਰ ਕਰਾਂਗੇ।

(89) ਫਿਰ ਉਹ ਇਕ ਰਾਹ ਉੱਪਰ ਚੱਲਿਆ। (90) ਇੱਥੋਂ ਤੱਕ ਕਿ ਜਦੋਂ ਉਹ ਸੂਰਜ ਚੜ੍ਹਨ ਦਾ ਸਮਾ ਆਇਆ ਤਾਂ ਉਸ ਨੇ ਸੂਰਜ ਨੂੰ ਇੱਕ ਅਜਿਹੀ ਕੌਮ ਉੱਪਰ ਪ੍ਰਗਟ ਹੁੰਦੇ ਦੇਖਿਆ ਜਿਸ ਲਈ ਅਸੀਂ ਉਨ੍ਹਾਂ ਦੇ ਅਤੇ ਸੂਰਜ ਦੇ ਵਿਚਕਾਰ ਕੋਈ ਫਰਕ (ਆੜ) ਨਹੀਂ ਰੱਖਿਆ ਸੀ। (91) ਇਹ ਉਸ ਤਰ੍ਹਾਂ ਹੈ ਅਤੇ ਅਸੀਂ ਜੁਲ-ਕਰਨੈਨ ਦੇ ਮਸਲੇ ਵਿਚ ਜਾਣੂ ਹਾਂ।

(92) ਫਿਰ ਉਹ ਇੱਕ ਰਾਹ ਉੱਪਰ ਚੱਲਿਆ। (93) ਇੱਥੋਂ ਤੱਕ ਕਿ ਜਦੋਂ ਦੋ ਪਹਾੜਾਂ ਦੇ ਵਿਚਕਾਰ ਪਹੁੰਚਿਆ ਤਾਂ ਉਨ੍ਹਾਂ ਦੇ ਕੋਲ ਉਸ ਨੇ ਇੱਕ ਕੌਮ ਨੂੰ ਵੇਖਿਆ ਜਿਹੜੀ ਕੋਈ ਗੱਲ ਸਮਝ ਨਹੀਂ ਸਕਦੀ ਸੀ। (94) ਉਨ੍ਹਾਂ ਨੇ ਕਿਹਾ, ਹੇ ਜ਼ੁਲ-ਕਰਨੈਨ! ਯਾਜੂਜ ਅਤੇ ਮਾਜੂਜ ਸਾਡੇ ਦੇਸ਼ ਵਿਚ ਗੜਬੜੀ ਫੈਲਾਉਂਦੇ ਹਨ। ਤਾਂ ਕੀ ਅਸੀਂ ਤੁਹਾਨੂੰ ਕੋਈ ਕਰ (ਮਾਮਲਾ) ਇਸ ਲਈ ਨਿਸ਼ਚਿਤ ਕਰ ਦੇਈਏ ਕਿ ਤੁਸੀਂ ਸਾਡੇ ਤੇ ਉਨ੍ਹਾਂ ਵਿਚ ਕੋਈ ਕੰਧ (ਰੋਕ) ਬਣਾ ਦੇਵੋ।

(95) ਜ਼ੁਲ-ਕਰਨੈਨ ਨੇ ਉੱਤਰ ਦਿੱਤਾ ਕਿ ਜੋ ਕੁਝ ਮੇਰੇ ਰੱਬ ਨੇ ਮੈਨੂੰ ਦਿੱਤਾ ਹੈ, ਉਹ ਬਹੁਤ ਹੈ। ਤੁਸੀਂ ਮਿਹਨਤ ਨਾਲ ਮੇਰੀ ਮਦਦ ਕਰੋ। ਮੈਂ ਤੁਹਾਡੇ ਅਤੇ ਉਨ੍ਹਾਂ ਦੇ ਵਿਚਕਾਰ ਇੱਕ ਕੰਧ ਬਣਾ ਦੇਵਾਂਗਾ। (96) ਤੁਸੀਂ ਲੋਹੇ ਦੇ ਤਖ਼ਤੇ (ਦਰਵਾਜ਼ੇ) ਲਿਆ ਕੇ ਮੈਨੂੰ ਦੇਵੋ। ਇਥੋਂ ਤੱਕ ਕਿ ਜਦੋਂ ਉਨ੍ਹਾਂ ਨੇ ਦੋਵਾਂ ਦੇ ਵਿਚਕਾਰ ਖਾਲੀ ਥਾਂ ਨੂੰ ਭਰ ਦਿੱਤਾ ਤਾਂ ਲੋਕਾਂ ਨੂੰ ਕਿਹਾ ਕਿ ਅੱਗ ਬਾਲੋ। ਇੱਥੋਂ ਤੱਕ ਕਿ ਜਦੋਂ ਉਨ੍ਹਾਂ ਨੂੰ ਅੱਗ ਲਾ ਦਿੱਤੀ ਤਾਂ ਕਿਹਾ ਕਿ ਲਿਆਉ ਹੁਣ ਮੈਂ ਇਸ ਉੱਪਰ ਪਿਘਲਿਆ ਹੋਇਆ ਤਾਂਬਾ ਪਾ ਦਿਆ।

(97) ਤਾਂ ਯਾਜੂਜ ਅਤੇ ਮਾਜੂਜ ਨਾ ਉਸ ਉੱਪਰ ਚੜ ਸਕਦੇ ਸਨ ਅਤੇ ਨਾ ਉਹ ਉਸ ਵਿਚ ਸੁਰਾਖ ਕਰ ਸਕਦੇ ਸਨ। (98) ਜ਼ੁਲ-ਕਰਨੈਨ ਨੇ ਕਿਹਾ, ਇਹ ਮੇਰੇ ਰੱਬ ਦੀ ਕਿਰਪਾ ਹੈ। ਫਿਰ ਜਦੋਂ ਮੇਰੇ ਰੱਬ ਦਾ ਵਾਅਦਾ ਆਵੇਗਾ ਤਾਂ ਉਹ ਇਸ ਨੂੰ ਢਾਹ ਕੇ ਬਰਾਬਰ ਕਰ ਦੇਵੇਗਾ ਅਤੇ ਮੇਰੇ ਰੱਬ ਦਾ ਵਾਅਦਾ ਸੱਚਾ ਹੈ।

(99) ਅਤੇ ਉਸ ਦਿਨ ਅਸੀਂ ਲੋਕਾਂ ਨੂੰ ਛੱਡ ਦੇਵਾਂਗੇ ਤਾਂ ਲਹਿਰਾਂ ਦੀ ਤਰ੍ਹਾਂ ਉਹ ਇੱਕ ਦੂਜੇ ਵਿਚ ਵੱਜਣਗੇ ਅਤੇ ਬਿਗਲ ਵਜਾਇਆ ਜਾਵੇਗਾ ਤਾਂ ਅਸੀਂ ਸਾਰਿਆਂ

ਨੂੰ ਇਕੱਠੇ ਕਰਾਂਗੇ। (100) ਅਤੇ ਉਸ ਦਿਨ ਅਸੀਂ ਨਰਕ ਨੂੰ ਇਨਕਾਰੀਆਂ ਦੇ ਸਾਹਮਣੇ ਲਿਆਵਾਂਗੇ। (101) ਜਿਨ੍ਹਾਂ ਦੀਆਂ ਅੱਖਾਂ ਉੱਪਰ ਸਾਡੀ ਯਾਦ ਵਜੋਂ ਪਰਦਾ ਪਿਆ ਰਿਹਾ ਅਤੇ ਉਹ ਕੁਝ ਸੁਣਨ ਲਈ ਤਿਆਰ ਨਹੀਂ ਸਨ।

(102) ਕੀ ਇਨਕਾਰ ਕਰਨ ਵਾਲੇ ਇਹ ਸਮਝਦੇ ਹਨ ਕਿ ਉਹ ਮੇਰੇ ਤੋਂ ਬਿਨ੍ਹਾਂ ਆਦਮੀਆਂ ਨੂੰ ਆਪਣਾ ਕਾਰਜ ਸਾਧਕ ਬਨਾਉਣ। ਅਸੀਂ ਇਨਕਾਰੀਆਂ ਦੀ ਮਹਿਮਾਨੀ ਲਈ ਨਰਕ ਤਿਆਰ ਕਰ ਰੱਖਿਆ ਹੈ।

(103) ਆਖੋ, ਕੀ ਮੈਂ ਤੁਹਾਨੂੰ ਦੱਸ ਦੇਵਾਂ ਕਿ ਆਪਣੇ ਕਰਮਾਂ ਦੇ ਅਨੁਸਾਰ ਸਭ ਤੋਂ ਜ਼ਿਆਦਾ ਘਾਟੇ ਵਿਚ ਕਿਹੜੇ ਲੋਕ ਹਨ। (104) ਉਹ ਲੋਕ ਜਿਨ੍ਹਾਂ ਦੇ ਯਤਨ ਸੰਸਾਰਿਕ ਜੀਵਨ ਵਿਚ ਵਿਅਰਥ ਹੋ ਗਏ ਅਤੇ ਉਹ ਸਮਝਦੇ ਰਹੇ ਕਿ ਉਹ ਬਹੁਤ ਚੰਗੇ ਕਰਮ ਕਰ ਰਹੇ ਹਨ। (105) ਇਹ ਲੋਕ ਹੀ ਹਨ ਜਿਨ੍ਹਾਂ ਨੇ ਆਪਣੇ ਰੱਬ ਦੀਆਂ ਨਿਸ਼ਾਨੀਆਂ ਅਤੇ ਉਸ ਦੇ ਮਿਲਾਪ ਤੋਂ ਇਨਕਾਰ ਕੀਤਾ। ਇਸ ਲਈ ਉਨ੍ਹਾਂ ਦਾ ਕੀਤਾ ਹੋਇਆ ਨਸ਼ਟ ਹੋ ਗਿਆ। (106) ਫਿਰ ਕਿਆਮਤ ਦੇ ਦਿਨ ਅਸੀਂ ਉਨ੍ਹਾਂ ਨੂੰ ਕੋਈ ਮਹੱਤਵ ਨਹੀਂ ਦੇਵਾਂਗੇ। ਨਰਕ ਉਨ੍ਹਾਂ ਦਾ ਫ਼ਲ ਹੈ। ਇਸ ਲਈ ਕਿ ਉਨ੍ਹਾਂ ਨੇ ਮੇਰੀਆਂ ਨਿਸ਼ਾਨੀਆਂ ਤੋਂ ਇਨਕਾਰ ਕੀਤਾ ਅਤੇ ਮੇਰੇ ਰਸੂਲਾਂ ਨੂੰ ਝੁਠਲਾਇਆ।

(107) ਬੇਸ਼ੱਕ ਜਿਹੜੇ ਲੋਕ ਈਮਾਨ ਲਿਆਏ ਹਨ ਅਤੇ ਉਨ੍ਹਾਂ ਨੇ ਭਲੇ ਕਰਮ ਕੀਤੇ ਉਨ੍ਹਾਂ ਲਈ ਸਵਰਗ ਦੇ ਬਾਗ਼ਾਂ ਵਿਚ ਸਵਾਗਤ ਹੈ। (108) ਉਹ ਉਸ ਵਿਚ ਹਮੇਸ਼ਾ ਰਹਿਣਗੇ। ਉਹ ਉਨ੍ਹਾਂ ਵਿੱਚੋਂ ਕਦੇ ਨਿਕਲਣਾ ਨਹੀਂ ਚਾਹੁੰਣਗੇ।

(109) ਆਖੋ ਕਿ ਜੇਕਰ ਸਮੁੰਦਰ ਮੇਰੇ ਰੱਬ ਦੀਆਂ ਨਿਸ਼ਾਨੀਆਂ ਨੂੰ ਲਿਖਣ ਲਈ ਸਿਆਹੀ ਬਣ ਜਾਵੇ ਤਾਂ ਉਹ ਖ਼ਤਮ ਹੋ ਜਾਵੇਗਾ। ਇਸ ਤੋਂ ਪਹਿਲਾਂ ਕਿ ਮੇਰੇ ਰੱਬ ਦੀਆਂ ਗੱਲਾਂ ਸਮਾਪਤ ਹੋਣ। ਜੇਕਰ ਅਸੀਂ ਇਸ (ਸਮੁੰਦਰ) ਦੇ ਨਾਲ ਹੋਰ ਸਾਗਰ ਵੀ ਕਿਉਂ ਨਾ ਮਿਲਾ ਦਈਏ।

(110) ਆਖੋ, ਕਿ ਮੈਂ ਤੁਹਾਡੇ ਵਾਂਗ ਇਕ ਹੀ ਮਨੁੱਖ ਹਾਂ। ਮੇਰੇ ਉੱਪਰ ਵਹੀ ਆਉਂਦੀ ਹੈ ਕਿ ਤੁਹਾਡਾ ਪੂਜਣਯੋਗ ਕੇਵਲ ਇੱਕ ਹੀ ਹੈ। ਇਸ ਲਈ ਜਿਸਨੂੰ ਆਪਣੇ ਰੱਬ ਨਾਲ ਮਿਲਣ ਦੀ ਇੱਛਾ ਹੋਵੇ, ਉਸ ਨੂੰ ਚਾਹੀਦਾ ਹੈ ਕਿ ਉਹ ਭਲੇ ਕਰਮ ਕਰਨ ਅਤੇ ਆਪਣੇ ਰੱਬ ਦੀ ਇਬਾਦਤ ਵਿਚ ਕਿਸੇ ਨੂੰ ਸ਼ਰੀਕ ਨਾ ਬਨਾਉਣ।

# 19 ਸੂਰਤ ਮਰੀਅਮ

## ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਕਾਫ. ਹਾ. ਯਾ. ਐਨ. ਸਾਦ., (2) ਇਹ ਉਸ ਰਹਿਮਤ ਦਾ ਵਰਣਨ ਹੈ ਜਿਹੜੀ ਤੇਰੇ ਰੱਬ ਨੇ ਆਪਣੇ ਬੰਦੇ ਜ਼ਕਰੀਆ ਉੱਪਰ ਕੀਤੀ। (3) ਜਦੋਂ ਉਸ ਨੇ ਆਪਣੇ ਰੱਬ ਨੂੰ ਛੁਪੀ ਹੋਈ ਅਵਾਜ਼ ਨਾਲ ਪੁਕਾਰਿਆ।

(4) ਜ਼ਕਰੀਆ ਨੇ ਕਿਹਾ ਹੇ ਮੇਰੇ ਪਾਲਣਹਾਰ! ਮੇਰੀਆਂ ਹੱਡੀਆਂ ਕਮਜ਼ੋਰ ਹੋ ਗਈਆਂ ਹਨ ਅਤੇ ਸਿਰ ਦੇ ਵਾਲ ਵੀ ਚਿੱਟੇ ਹੋ ਗਏ ਹਨ। ਅਤੇ ਹੇ ਮੇਰੇ ਪਾਲਣਹਾਰ! ਤੇਰੇ ਪਾਸੋਂ ਮੰਗ ਕੇ ਮੈਂ ਕਦੇ ਖਾਲੀ ਨਹੀਂ ਮੁੜਿਆ। (5) ਅਤੇ ਮੈਂ ਆਪਣੇ ਬਾਅਦ ਆਪਣੇ ਰਿਸ਼ਤੇਦਾਰਾਂ ਵੱਲੋਂ ਸ਼ੰਕੇ ਵਿਚ ਹਾਂ। ਮੇਰੀ ਪਤਨੀ ਬਾਂਝ ਹੈ। ਇਸ ਲਈ ਮੈਨੂੰ ਆਪਣੇ ਕੋਲੋਂ ਇਕ ਵਾਰਿਸ ਬਖਸ਼ ਦੇ। (6) ਜਿਹੜਾ ਮੇਰੀ ਥਾਂ ਲਵੇ ਅਤੇ ਯਾਕੂਬ ਦੀ ਔਲਾਦ ਦਾ ਵੀ। ਹੇ ਮੇਰੇ ਪਾਲਣਹਾਰ! ਉਸਨੂੰ ਆਪਣਾ ਪਿਆਰਾ ਬਣਾ ਲੈ।

(7) ਹੇ ਜ਼ਕਰੀਆ! ਅਸੀਂ ਤੁਹਾਨੂੰ ਇੱਕ ਬੇਟੇ ਦੀ ਖੁਸ਼ਖ਼ਬਰੀ ਦਿੰਦੇ ਹਾਂ। ਜਿਸ ਦਾ ਨਾਂ ਯਾਹਯਾ ਹੋਵੇਗਾ। ਅਸੀਂ ਇਸ ਤੋਂ ਪਹਿਲਾਂ ਇਸ ਨਾਮ ਦਾ ਕੋਈ ਬੰਦਾ ਨਹੀਂ ਬਣਾਇਆ। (8) ਉਸ ਨੇ ਕਿਹਾ, ਹੇ ਮੇਰੇ ਪਾਲਣਹਾਰ! ਮੇਰੇ ਕਿਵੇਂ ਲੜਕਾ ਪੈਦਾ ਹੋਵੇਗਾ, ਜਦੋਂ ਕਿ ਮੇਰੀ ਪਤਨੀ ਬਾਂਝ ਹੈ ਅਤੇ ਮੈਂ ਬੁੱਢਾਪੇ ਦੇ ਸਿਖਰਾਂ ਤੇ ਪਹੁੰਚ ਚੁੱਕਾ ਹਾਂ।

(9) ਉੱਤਰ ਮਿਲਿਆ ਕਿ ਇਹੋ ਜਿਹਾ ਹੀ ਹੋਵੇਗਾ, ਤੇਰੇ ਰੱਬ ਦਾ ਫੁਰਮਾਨ ਹੈ ਕਿ ਇਹ ਮੇਰੇ ਲਈ ਆਸਾਨ ਹੈ, ਮੈਂ ਇਸ ਤੋਂ ਪਹਿਲਾਂ ਤੁਹਾਨੂੰ ਪੈਦਾ ਕੀਤਾ। ਜਦੋਂ ਕਿ ਤੁਸੀਂ ਕੁਝ ਵੀ ਨਹੀਂ ਸੀ। (10) ਜ਼ਕਰੀਆ ਨੇ ਕਿਹਾ ਕਿ ਹੇ ਮੇਰੇ ਪਾਲਣਹਾਰ! ਮੇਰੇ ਲਈ ਕੋਈ ਨਿਸ਼ਾਨੀ ਨਿਰਧਾਰਿਤ ਕਰ ਦੇ। ਫ਼ਰਮਾਇਆ ਕਿ ਤੁਹਾਡੀ ਨਿਸ਼ਾਨੀ ਇਹ ਹੈ ਕਿ ਤੁਸੀਂ ਤਿੰਨ ਰਾਤਾਂ ਅਤੇ ਦਿਨ ਲੋਕਾਂ ਨਾਲ ਗੱਲ ਨਹੀਂ ਕਰ ਸਕੋਗੇ। ਜਦੋਂ ਕਿ ਤੁਸੀਂ ਸਿਹਤਮੰਦ ਹੋਵੋਂਗੇ। (11) ਫਿਰ ਜ਼ਕਰੀਆ ਬੰਦਗੀ ਕਰਨ ਵਾਲੇ ਸਥਾਨ

ਤੋਂ ਨਿਕਲ ਕੇ, ਲੋਕਾਂ ਦੇ ਕੋਲ ਆਇਆ ਅਤੇ ਉਨ੍ਹਾਂ ਨੂੰ ਇਸ਼ਾਰਿਆਂ ਵਿਚ ਕਿਹਾ ਕਿ ਤੁਸੀਂ ਸਵੇਰੇ ਅਤੇ ਸ਼ਾਮ ਅੱਲਾਹ ਦੀ ਪਵਿੱਤਰਤਾ ਦਾ ਵਰਣਨ ਕਰੋ।

(12) ਹੇ ਯਾਹਯਾ! ਕਿਤਾਬਾਂ ਨੂੰ ਦ੍ਰਿੜਤਾ ਨਾਲ ਫੜੋ। ਅਤੇ ਅਸੀਂ ਉਸ ਨੂੰ ਬਚਪਨ ਵਿਚ ਹੀ ਧਰਮ ਦੀ ਸਮਝ ਦਿੱਤੀ। (13) ਅਤੇ ਆਪਣੇ ਵੱਲੋਂ ਉਸ ਨੂੰ ਹਿਰਦੇ ਦੀ ਕੋਮਲਤਾ ਅਤੇ ਪਵਿੱਤਰਤਾ ਬਖਸ਼ੀ। (14) ਅਤੇ ਉਹ ਪਰਹੇਜ਼ਗਾਰ ਅਤੇ ਆਪਣੇ ਮਾਤਾ ਪਿਤਾ ਦੀ ਸੇਵਾ ਕਰਨ ਵਾਲਾ ਸੀ। ਅਤੇ ਉਹ ਵਿਦਰੋਹੀ ਅਤੇ ਅਵੱਗਿਆਕਾਰੀ ਨਹੀਂ ਸੀ। (15) ਅਤੇ ਉਸ ਉੱਤੇ ਸਲਾਮਤੀ ਹੈ ਜਿਸ ਦਿਨ ਉਹ ਪੈਦਾ ਹੋਇਆ ਅਤੇ ਜਿਸ ਦਿਨ ਉਹ ਮਰੇਗਾ ਅਤੇ ਫਿਰ ਜਿਸ ਦਿਨ ਉਹ ਜੀਵਤ ਕਰਕੇ ਉਠਾਇਆ ਜਾਵੇਗਾ।

(16) ਅਤੇ ਕਿਤਾਬਾਂ ਵਿਚ ਮਰੀਅਮ ਦਾ ਵਰਣਨ ਕਰੋ, ਜਦੋਂ ਉਹ ਆਪਣੇ ਲੋਕਾਂ ਤੋਂ ਅਲੱਗ ਹੋ ਕੇ ਪੂਰਬੀ ਘਰ ਵਿਚ ਚਲੀ ਸੀ। (17) ਫਿਰ ਉਸ ਨੇ ਆਪਣੇ ਆਪ ਨੂੰ ਪਰਦੇ ਵਿਚ ਢੱਕ ਲਿਆ ਫਿਰ ਅਸੀਂ ਉਸਦੇ ਕੋਲ ਆਪਣਾ ਫ਼ਰਿਸ਼ਤਾ ਭੇਜਿਆ ਜਿਹੜਾ ਉਸਦੇ ਸਾਹਮਣੇ ਇੱਕ ਪੂਰਾ ਮਨੁੱਖ ਬਣ ਕੇ ਪ੍ਰਗਟ ਹੋਇਆ। (18) ਮਰੀਅਮ ਨੇ ਕਿਹਾ, ਮੈਂ ਤੇਰੇ ਤੋਂ ਕਿਰਪਾਲੂ ਅੱਲਾਹ ਦੀ ਸ਼ਰਣ ਮੰਗਦੀ ਹਾਂ। ਪਰ ਜੇਕਰ ਤੂੰ ਅੱਲਾਹ ਤੋਂ ਡਰਨ ਵਾਲਾ ਹੈ। (19) ਉਸ ਨੇ ਕਿਹਾ, ਮੈਂ ਤੇਰੇ ਰੱਬ ਦਾ ਭੇਜਿਆ ਹੋਇਆ ਹਾਂ। ਤਾਂ ਕਿ ਮੈਂ ਤੈਨੂੰ ਇੱਕ ਪਵਿੱਤਰ ਲੜਕਾ ਦੇਵਾਂ। (20) ਮਰੀਅਮ ਨੇ ਕਿਹਾ, ਕਿ ਮੇਰੇ ਲੜਕਾ ਕਿਵੇਂ ਹੋ ਸਕਦਾ ਹੈ ਜਦੋਂ ਕਿ ਮੈਨੂੰ ਕਿਸੇ ਮਰਦ ਨੇ ਛੂਹਿਆ ਤੱਕ ਨਹੀਂ ਅਤੇ ਨਾ ਹੀ ਮੈਂ ਬਦਚਲਨ ਹਾਂ। (21) ਫ਼ਰਿਸ਼ਤੇ ਨੇ ਕਿਹਾ ਕਿ ਅਜਿਹਾ ਹੀ ਹੋਵੇਗਾ। ਤੇਰਾ ਰੱਬ ਫ਼ਰਮਾਉਂਦਾ ਹੈ ਕਿ ਇਹ ਮੇਰੇ ਲਈ ਅਸਾਨ ਹੈ ਅਤੇ ਤਾਂ ਕਿ ਅਸੀਂ ਉਸ ਨੂੰ ਲੋਕਾਂ ਲਈ ਨਿਸ਼ਾਨੀ ਬਣਾ ਦੇਈਏ ਅਤੇ ਆਪਣੇ ਵੱਲੋਂ ਇੱਕ ਰਹਿਮਤ ਅਤੇ ਇਹ ਇੱਕ ਮਿੱਥੀ (ਘੜੀ) ਹੋਈ ਗੱਲ ਹੈ।

(22) ਇਸ ਲਈ ਮਰੀਅਮ ਨੇ ਉਸ ਦਾ ਗਰਭ ਚੁੱਕ ਲਿਆ ਅਤੇ ਉਹ ਉਸ ਨੂੰ ਲੈ ਕੇ ਦੂਰ ਕਿਸੇ ਥਾਂ ਉੱਪਰ ਚਲੀ ਗਈ। (23) ਫਿਰ ਪ੍ਰਸੂਤੀ ਪੀੜ ਉਸ ਨੂੰ ਖਜੂਰ ਦੇ ਰੁੱਖ ਕੋਲ ਲੈ ਗਈ। ਉਸ ਨੇ ਕਿਹਾ ਕਾਸ਼! ਮੈਂ ਇਸ ਤੋਂ ਪਹਿਲਾਂ ਮਰ ਜਾਂਦੀ ਅਤੇ ਭੁੱਲੀ ਵਿਸਰੀ ਚੀਜ਼ ਬਣ ਜਾਂਦੀ।

(24) ਫਿਰ ਮਰੀਅਮ ਨੂੰ ਉਸ ਨੇ ਉਸ ਦੇ ਥੱਲਿਓ ਅਵਾਜ਼ ਦਿੱਤੀ ਕਿ ਦੁਖੀ ਨਾ ਹੋ। ਉਸ ਰੱਬ ਨੇ ਤੇਰੇ ਥੱਲੇ ਇੱਕ ਸਰੋਤ ਪੈਦਾ ਕਰ ਦਿੱਤਾ ਹੈ। (25) ਅਤੇ ਤੁਸੀਂ ਖਜੂਰ ਦੇ ਤਣੇ ਨੂੰ ਆਪਣੇ ਵੱਲ ਹਿਲਾਓ। ਇਸ ਨਾਲ ਤੁਹਾਡੇ ਉੱਪਰ ਪੱਕੀਆਂ ਹੋਈਆਂ ਖਜੂਰਾਂ ਡਿੱਗਣਗੀਆਂ। (26) ਇਸ ਲਈ ਖਾਉ ਅਤੇ ਪੀਉ ਅਤੇ ਅੱਖਾਂ ਠੰਡੀਆਂ ਕਰੋ। ਫਿਰ ਜੇਕਰ ਤੁਸੀਂ ਕੋਈ ਮਨੁੱਖ ਦੇਖੋ ਤਾਂ ਉਸ ਨੂੰ ਕਹਿ ਦੇਵੋ ਕਿ ਮੈਂ ਰਹਿਮਾਨ (ਈਸ਼ਵਰ) ਦਾ ਰੋਜ਼ਾ ਰੱਖਿਆ ਹੈ, ਇਸ ਲਈ ਮੈਂ ਕਿਸੇ ਨੂੰ ਨਹੀਂ ਮਿਲਾਂਗੀ, ਨਾ ਬੋਲਾਂਗੀ।

(27) ਫਿਰ ਉਹ ਉਸ ਨੂੰ ਗੋਦ ਵਿਚ ਲਏ ਹੋਏ ਆਪਣੀ ਜਾਤੀ ਦੇ ਲੋਕਾਂ ਕੋਲ ਲੈ ਆਈ। ਲੋਕਾਂ ਨੇ ਕਿਹਾ, ਮਰੀਅਮ ਤੂੰ ਬਹੁਤ ਵੱਡਾ ਅਨਰਥ ਕੀਤਾ ਹੈ। (28) ਹੇ ਹਾਰੂਨ ਦੀ ਭੈਣ! ਨਾ ਤੇਰਾ ਪਿਤਾ ਬੁਰਾ ਬੰਦਾ ਸੀ ਅਤੇ ਨਾ ਹੀ ਤੇਰੀ ਮਾਂ ਬਦਚਲਨ ਔਰਤ ਸੀ।

(28) ਫਿਰ ਮਰੀਅਮ ਨੇ ਉਸ ਵੱਲ ਇਸ਼ਾਰਾ ਕੀਤਾ। ਲੋਕਾਂ ਨੇ ਕਿਹਾ, ਅਸੀਂ ਇਸ ਨਾਲ ਕਿਵੇਂ ਗੱਲ ਕਰੀਏ। ਇਹ ਤਾਂ ਗੋਦੀ ਵਿਚ ਲਿਆ ਬੱਚਾ ਹੈ। (30) ਬੱਚਾ ਬੋਲਿਆ, ਮੈਂ ਰੱਬ ਦਾ ਬੰਦਾ ਹਾਂ, ਉਸ ਨੇ ਮੈਨੂੰ ਕਿਤਾਬ ਦਿੱਤੀ ਅਤੇ ਮੈਨੂੰ ਰਸੂਲ ਬਣਾ ਕੇ ਭੇਜਿਆ ਹੈ। (31) ਅਤੇ ਮੈਂ ਜਿਥੇ ਕਿਤੇ ਵੀ ਹਾਂ, ਉਸ ਨੇ ਮੈਨੂੰ ਬਰਕਤ ਵਾਲਾ ਬਣਾਇਆ ਹੈ। ਅਤੇ ਉਸ ਨੇ ਮੈਨੂੰ ਨਮਾਜ਼ ਅਤੇ ਜ਼ਕਾਤ ਦਾ ਆਦੇਸ਼ ਦਿੱਤਾ ਹੈ, ਜਦੋਂ ਤੱਕ ਮੈਂ ਜਿਉਂਦਾ ਰਹਾਂ। (32) ਅਤੇ ਮੈਨੂੰ ਮੇਰੀ ਮਾਂ ਦੀ ਸੇਵਾ ਕਰਨ ਵਾਲਾ ਬਣਾਇਆ ਅਤੇ ਮੈਨੂੰ ਬਾਗ਼ੀ ਅਤੇ ਭੈੜਾ ਨਹੀਂ ਬਣਾਇਆ। (33) ਅਤੇ ਮੇਰੇ ਉੱਪਰ ਸਲਾਮਤੀ ਹੈ, ਜਿਸ ਦਿਨ ਮੈਂ ਪੈਦਾ ਹੋਇਆ ਅਤੇ ਜਿਸ ਦਿਨ ਮੈਂ ਮਰਾਂਗਾ ਅਤੇ ਜਿਸ ਦਿਨ ਮੈਂ ਜੀਵਿਤ ਕਰ ਕੇ ਉਠਾਇਆ ਜਾਵਾਂਗਾ।

(34) ਇਹ ਹੈ ਮਰੀਅਮ ਦਾ ਪੁੱਤਰ ਈਸਾ। ਸੱਚੀ ਗੱਲ ਜਿਸ ਲਈ ਲੋਕ ਝਗੜ ਰਹੇ ਸਨ। (35) ਅੱਲਾਹ ਅਜਿਹਾ ਨਹੀਂ ਕਿ ਉਹ ਕੋਈ ਸੰਤਾਨ ਬਣਾਵੇ। ਉਹ ਪਾਕ ਹੈ। ਜਦੋਂ ਉਹ ਕਿਸੇ ਕੰਮ ਦਾ ਫੈਸਲਾ ਕਰਦਾ ਹੈ ਤਾਂ ਕਹਿੰਦਾ ਹੈ ਕਿ ਹੋ ਜਾ ਤਾਂ ਉਹ ਹੋ ਜਾਂਦਾ ਹੈ।

(36) ਅਤੇ ਬੇਸ਼ੱਕ ਅੱਲਾਹ ਮੇਰਾ ਰੱਬ ਹੈ ਅਤੇ ਤੁਹਾਡਾ ਵੀ। ਇਸ ਲਈ ਤੁਸੀਂ ਉਸ ਦੀ ਇਬਾਦਤ ਕਰੋ। ਇਹ ਸਿੱਧਾ ਰਾਹ ਹੈ। (37) ਫਿਰ ਉਸ ਦੀਆਂ

ਸੰਪਰਦਾਵਾਂ ਨੇ ਆਪਿਸ ਵਿਚ ਮੱਤਭੇਦ ਕੀਤਾ। ਇਸ ਲਈ ਇਨਕਾਰ ਕਰਨ ਵਾਲਿਆਂ ਲਈ ਇੱਕ ਵੱਡੇ ਦਿਨ ਵਿਚ ਵਿਨਾਸ਼ ਹੈ। ਜਿਸ ਦਿਨ ਇਹ ਲੋਕ ਸਾਡੇ ਕੋਲ ਆਉਣਗੇ। (38) ਉਹ ਚੰਗੀ ਤਰ੍ਹਾਂ ਸੁਣਦੇ ਅਤੇ ਦੇਖਦੇ ਹੋਣਗੇ, ਪਰ ਅੱਜ ਇਹ ਜ਼ਾਲਿਮ ਖੁੱਲ੍ਹੇ ਆਮ ਕੁਰਾਹੇ ਪਏ ਹਨ।

(39) ਅਤੇ ਇਨ੍ਹਾਂ ਲੋਕਾਂ ਨੂੰ ਉਸ ਪਛਤਾਵੇ ਦੇ ਦਿਨ ਤੋਂ ਡਰਾ ਦੇਵੋ। ਜਦੋਂ ਮੁਆਮਲੇ ਦਾ ਹਿਸਾਬ ਕਰ ਦਿੱਤਾ ਜਾਵੇਗਾ। ਅਤੇ ਉਹ ਅਚੇਤਨਾ ਦੀ ਹਾਲਤ ਵਿਚ ਡਿੱਗ ਪੈਂਦੇ ਹਨ। ਅਤੇ ਉਹ ਈਮਾਨ ਨਹੀਂ ਲਿਆ ਰਹੇ ਹਨ। (40) ਬੇਸ਼ੱਕ ਅਸੀਂ ਹੀ ਧਰਤੀ ਅਤੇ ਧਰਤੀ ਉੱਪਰ ਰਹਿਣ ਵਾਲਿਆਂ ਦੇ ਵਾਰਿਸ ਹੋਵਾਂਗੇ ਅਤੇ ਲੋਕ ਸਾਡੇ ਵੱਲ ਹੀ ਮੋੜੇ ਜਾਣਗੇ

(41) ਅਤੇ ਕਿਤਾਬ ਵਿਚ ਇਬਰਾਹੀਮ ਦਾ ਵਰਣਨ ਕਰੋ। ਬੇਸ਼ੱਕ ਉਹ ਸੱਚਾ ਸੀ ਅਤੇ ਰਸੂਲ ਸੀ। (42) ਜਦੋਂ ਉਸ ਨੇ ਆਪਣੇ ਪਿਤਾ ਨੂੰ ਕਿਹਾ ਕਿ ਹੇ ਮੇਰੇ ਪਿਤਾ! ਅਜਿਹੀ ਚੀਜ਼ ਦੀ ਇਬਾਦਤ ਕਿਉਂ ਕਰਦੇ ਹੋ?ਜਿਹੜਾ ਨਾ ਤੁਹਾਨੂੰ ਸੁਣ ਸਕੇ, ਅਤੇ ਨਾ ਦੇਖ ਸਕੇ, ਨਾ ਤੁਹਾਡੇ ਕੋਈ ਕੰਮ ਆ ਸਕੇ। (43) ਹੇ ਮੇਰੇ ਪਿਤਾ! ਮੇਰੇ ਕੋਲ ਅਜਿਹਾ ਗਿਆਨ ਆਇਆ ਹੈ। ਜਿਹੜਾ ਤੁਹਾਡੇ ਕੋਲ ਨਹੀਂ, ਇਸ ਲਈ ਤੁਸੀਂ ਮੇਰੇ ਵਚਨਾ ਉੱਪਰੋਂ ਚੱਲੋ। ਮੈਂ ਤੁਹਾਨੂੰ ਸਿੱਧਾ ਰਾਹ ਦਿਖਾਵਾਂਗਾ। (44) ਹੇ ਮੇਰੇ ਪਿਤਾ! ਸ਼ੈਤਾਨ ਦੀ ਇਬਾਦਤ ਨਾ ਕਰੋ, ਬੇਸ਼ੱਕ ਸ਼ੈਤਾਨ ਦਿਆਲੂ ਅੱਲਾਹ ਦੀ ਅਵੱਗਿਆ ਕਰਨ ਵਾਲਾ ਹੈ। (45) ਹੇ ਮੇਰੇ ਪਿਤਾ! ਮੈਨੂੰ ਡਰ ਹੈ ਕਿ ਤੁਹਾਨੂੰ ਦਿਆਲੂ ਅੱਲਾਹ ਦੀ ਕੋਈ ਆਫ਼ਤ ਨਾ ਫੜ ਲਵੇ ਅਤੇ ਤੁਸੀਂ ਸ਼ੈਤਾਨ ਦੇ ਸਹਿਯੋਗੀ ਬਣਕੇ ਰਹਿ ਜਾਓ।

(46) ਪਿਤਾ ਨੇ ਆਖਿਆ ਕਿ ਹੇ ਇਬਰਾਹੀਮ! ਕੀ ਤੁਸੀਂ ਮੇਰੇ ਪੂਜਕਾਂ ਤੋਂ ਬੇਮੁੱਖ ਹੋ ਗਏ ਹੋ। ਜੇਕਰ ਤੁਸੀਂ ਇਸ ਤੋਂ ਬਾਜ਼ ਨਾ ਆਏ ਤਾਂ ਮੈਂ ਤੁਹਾਨੂੰ ਪੱਥਰਾਂ ਨਾਲ ਮਾਰ ਦੇਵਾਂਗਾ। ਅਤੇ ਤੁਸੀਂ ਮੇਰੇ ਤੋਂ ਹਮੇਸ਼ਾ ਲਈ ਦੂਰ ਹੋ ਜਾਵੋਗੇ। (47) ਇਬਰਾਹੀਮ ਨੇ ਕਿਹਾ, ਤੁਹਾਡੇ ਤੇ ਸਲਾਮਤੀ ਹੋਵੇ। ਮੈਂ ਆਪਣੇ ਰੱਬ ਕੋਲ ਤੁਹਾਡੇ ਲਈ ਮੁਆਫ਼ੀ ਦੀ ਪ੍ਰਾਥਨਾ ਕਰਾਂਗਾ। ਬੇਸ਼ੱਕ ਉਹ ਮੇਰੇ ਉੱਪਰ ਬਹੁਤ ਮਿਹਰਬਾਨ ਹੈ। (48) ਅਤੇ ਮੈਂ ਤੁਹਾਨੂੰ ਲੋਕਾਂ ਨੂੰ ਛੱਡਦਾ ਹਾਂ ਅਤੇ ਉਨ੍ਹਾਂ ਨੂੰ ਵੀ ਜਿਨ੍ਹਾਂ ਨੂੰ ਤੁਸੀਂ

ਅੱਲਾਹ ਤੋਂ ਬਿਨ੍ਹਾਂ ਪੁਕਾਰਦੇ ਹੋ ਅਤੇ ਮੈਂ ਆਪਣੇ ਰੱਬ ਨੂੰ ਹੀ ਪੁਕਾਰਾਗਾਂ। ਆਸ ਹੈ ਕਿ ਮੈਂ ਆਪਣੇ ਰੱਬ ਨੂੰ ਪੁਕਾਰ ਕੇ ਉਸ ਦੀ ਬਖ਼ਸ਼ਿਸ਼ ਤੋਂ ਖਾਲੀ ਨਹੀਂ ਰਹਾਂਗਾ।

(49) ਇਸ ਲਈ ਜਦੋਂ ਉਹ ਲੋਕਾਂ ਤੋਂ ਅਲੱਗ ਹੋ ਗਿਆ ਅਤੇ ਉਨ੍ਹਾਂ ਤੋਂ ਜਿਨ੍ਹਾ ਨੂੰ ਉਹ ਅੱਲਾਹ ਤੋਂ ਬਿਨ੍ਹਾਂ ਪੂਜਦੇ ਸਨ, ਤਾਂ ਅਸੀਂ ਉਨ੍ਹਾਂ ਨੂੰ ਇਸਹਾਕ ਅਤੇ ਯਾਕੂਬ ਬਖ਼ਸ਼ ਦਿੱਤੇ ਅਤੇ ਅਸੀਂ ਉਨ੍ਹਾਂ ਵਿਚ ਹਰੇਕ ਨੂੰ ਰਸੂਲ ਬਣਾਇਆ। (50) ਅਤੇ ਉਨ੍ਹਾਂ ਨੂੰ ਆਪਣੀ ਰਹਿਮਤ ਦਾ ਹਿੱਸਾ ਦਿੱਤਾ ਅਤੇ ਅਸੀਂ ਉਨ੍ਹਾਂ ਦਾ ਨਾਮ ਸੱਚਾ ਚਰਿੱਤਰ ਅਤੇ ਭਗਤੀ ਪੂਰਨ ਬਣਾਇਆ।

(51) ਅਤੇ ਕਿਤਾਬ ਵਿਚ ਮੂਸਾ ਦਾ ਵਰਣਨ ਵੀ ਕਰੋ। ਬੇਸ਼ੱਕ ਉਹ ਚੁਣਿਆ ਹੋਇਆ ਸੀ ਅਤੇ ਰਸੂਲ ਸੀ। (52) ਅਤੇ ਅਸੀਂ ਉਸ ਨੂੰ ਤੂਰ ਦੇ ਪਹਾੜ ਦੇ ਸੱਜੇ ਪਾਸੇ ਵੱਲ ਸੱਦਿਆ ਅਤੇ ਉਸ ਨੂੰ ਅਸੀਂ ਰਹੱਸਾਂ ਦੀਆਂ ਗੱਲਾਂ ਕਰਨ ਲਈ ਆਪਣੇ ਨੇੜੇ ਕੀਤਾ। (53) ਅਤੇ ਆਪਣੀ ਰਹਿਮਤ ਨਾਲ ਅਸੀਂ ਉਸ ਦੇ ਭਰਾ ਹਾਰੂਨ ਨੂੰ ਰਸੂਲ ਬਣਾ ਕੇ (ਸਹਾਇਕ ਦੇ ਰੂਪ ਵਿੱਚ) ਉਸ ਨੂੰ ਪ੍ਰਦਾਨ ਕੀਤਾ।

(54) ਅਤੇ ਕਿਤਾਬ ਵਿਚ ਇਸਮਾਈਲ ਦਾ ਵਰਣਨ ਕਰੋ। ਇਹ ਵਾਅਦੇ ਦਾ ਸੱਚਾ ਰਸੂਲ ਸੀ। (55) ਉਹ ਆਪਣੇ ਲੋਕਾਂ ਨੂੰ ਨਮਾਜ਼ ਅਤੇ ਜ਼ਕਾਤ ਦਾ ਹੁਕਮ ਦਿੰਦਾ ਸੀ। ਅਤੇ ਉਹ ਆਪਣੇ ਰੱਬ ਦੇ ਨੇੜੇ ਪਸੰਦੀਦਾ ਸੀ। (56) ਅਤੇ ਕਿਤਾਬ ਵਿਚ ਇਦਰੀਸ ਦਾ ਵਰਣਨ ਕਰੋ। ਬੇਸ਼ੱਕ ਉਹ ਸੱਚਾ ਰਸੂਲ ਸੀ। (57) ਅਤੇ ਅਸੀਂ ਉਸ ਨੂੰ ਉੱਚੇ ਰੁਤਬੇ ਤੱਕ ਪਹੁੰਚਾਇਆ।

(58) ਇਹ ਉਹ ਲੋਕ ਹਨ, ਜਿਨ੍ਹਾਂ ਉੱਪਰ ਅੱਲਾਹ ਨੇ ਪੈਗੰਬਰਾਂ ਵਿੱਚੋਂ ਆਪਣੀ ਕਿਰਪਾ ਕੀਤੀ। ਆਦਮ ਦੀ ਔਲਾਦ ਵਿਚੋਂ ਅਤੇ ਉਨ੍ਹਾਂ ਲੋਕਾਂ ਵਿਚੋਂ ਜਿਨ੍ਹਾਂ ਨੂੰ ਅਸੀਂ ਨੂਹ ਦੇ ਨਾਲ (ਕਿਸ਼ਤੀ) ਵਿਚ ਸਵਾਰ ਕੀਤਾ ਸੀ। ਅਤੇ ਇਬਰਾਹੀਮ ਅਤੇ ਇਸਰਾਈਲ ਦੀ ਵੰਸ਼ ਵਿਚੋਂ ਅਤੇ ਉਨ੍ਹਾਂ ਲੋਕਾਂ ਵਿੱਚੋਂ ਜਿਨ੍ਹਾਂ ਨੂੰ ਅਸੀਂ ਚੰਗਾ ਰਾਹ ਬਖ਼ਸ਼ਿਸ਼ ਕੀਤਾ ਅਤੇ ਉਨ੍ਹਾਂ ਨੂੰ ਆਪਣੇ ਲਈ ਸਵੀਕਾਰ ਯੋਗ ਬਣਾਇਆ। ਜਦੋਂ ਉਨ੍ਹਾਂ ਨੂੰ ਕਿਰਪਾਲੂ ਅੱਲਾਹ ਦੀਆਂ ਅਜਿਹੀਆਂ ਖ਼ਬਰਾ ਸੁਣਾਈਆਂ ਜਾਂਦੀਆਂ ਤਾਂ ਉਹ ਸਿਜਦਾ ਕਰਦੇ ਹੋਏ ਅਤੇ ਰੋਂਦੇ ਹੋਏ ਡਿੱਗ ਪੈਂਦੇ।

(59) ਫਿਰ ਉਨ੍ਹਾਂ ਤੋਂ ਬਾਅਦ ਅਜਿਹੇ ਲੋਕ ਉਨ੍ਹਾਂ ਦੇ ਵਾਰਿਸ ਹੋਏ ਜਿਨ੍ਹਾਂ ਨੇ ਨਮਾਜ਼ ਨੂੰ ਖ਼ਤਮ ਕਰ ਦਿੱਤਾ ਅਤੇ ਉਹ ਇੱਛਾਵਾਂ ਦੇ ਪਿੱਛੇ ਪੈ ਗਏ। (60) ਇਸ

ਲਈ ਜਲਦੀ ਹੀ ਉਹ ਆਪਣੇ ਵਿਨਾਸ਼ ਦੇਖਣਗੇ। ਪਰੰਤੂ ਜਿਸ ਨੇ ਪਛਤਾਵਾ ਕੀਤਾ ਅਤੇ ਈਮਾਨ ਲਿਆਇਆ ਅਤੇ ਚੰਗੇ ਕੰਮ ਕੀਤੇ ਤਾਂ ਇਹ ਲੋਕ ਹੀ ਸਵਰਗ ਵਿਚ ਪ੍ਰਵੇਸ਼ ਕਰਨਗੇ। ਅਤੇ ਉਨ੍ਹਾਂ ਉੱਪਰ ਭੋਰਾ ਮਾਤਰ ਵੀ ਜ਼ੁਲਮ ਨਹੀਂ ਕੀਤਾ ਜਾਵੇਗਾ।

(61) ਉਨ੍ਹਾਂ ਲਈ ਹਮੇਸ਼ਾ ਰਹਿਣ ਵਾਲੇ ਬਾਗ਼ ਹਨ, ਜਿਨ੍ਹਾਂ ਦਾ ਰਹਿਮਾਨ ਨੇ ਆਪਣੇ ਆਦਮੀਆਂ ਨਾਲ ਸਖ਼ਤ ਵਾਅਦਾ ਕਰ ਰੱਖਿਆ ਹੈ। ਅਤੇ ਇਹ ਵਾਅਦਾ ਪੂਰਾ ਹੋ ਕੇ ਰਹੇਗਾ। (62) ਉਸ ਵਿਚ ਉਹ ਲੋਕ ਕੋਈ ਵਿਅਰਥ ਗੱਲ ਨਹੀਂ ਸੁਣਨਗੇ, ਸਿਰਫ਼ ਸਲਾਮ (ਸ਼ਾਂਤੀ) ਤੋਂ ਬਿਨ੍ਹਾਂ। ਅਤੇ ਉਸ ਵਿਚ ਉਨ੍ਹਾਂ ਨੂੰ ਸਵੇਰੇ ਸ਼ਾਮ ਰਿਜ਼ਕ ਮਿਲੇਗਾ। (63) ਇਹ ਉਹ ਜੰਨਤ ਹੈ ਜਿਸ ਦਾ ਵਾਰਿਸ ਅਸੀਂ ਆਪਣੇ ਬੰਦਿਆਂ ਵਿਚੋਂ ਉਨ੍ਹਾਂ ਨੂੰ ਬਣਾਵਾਂਗੇ, ਜਿਹੜੇ ਅੱਲਾਹ ਤੋਂ ਡਰਨ ਵਾਲੇ ਹਨ।

(64) ਅਤੇ ਅਸੀਂ (ਫ਼ਰਿਸ਼ਤੇ) ਪ੍ਰਕਾਸ਼ਿਤ ਨਹੀਂ ਹੁੰਦੇ, ਜੇ ਸਾਡੇ ਰੱਬ ਦਾ ਹੁਕਮ ਨਾ ਹੁੰਦਾ, ਉਸ ਦਾ ਹੈ ਜਿਹੜਾ ਸਾਡੇ ਅੱਗੇ ਅਤੇ ਸਾਡੇ ਪਿੱਛੇ ਹੈ ਅਤੇ ਇਨ੍ਹਾਂ ਦੇ ਵਿਚਕਾਰ ਹੈ ਅਤੇ ਤੁਹਾਡਾ ਰੱਬ ਭੁਲਣ ਵਾਲਾ ਨਹੀਂ। (65) ਉਹ ਰੱਬ ਹੈ ਆਕਾਸ਼ਾਂ ਦਾ ਅਤੇ ਧਰਤੀ ਦਾ ਅਤੇ ਜੋ ਕੁਝ ਇਨ੍ਹਾਂ ਦੇ ਵਿਚਕਾਰ ਹੈ। ਇਸ ਲਈ ਤੁਸੀਂ ਉਸੇ ਦੀ ਇਬਾਦਤ ਕਰੋ ਅਤੇ ਉਸ ਦੀ ਬੰਦਗੀ ਲਈ ਦ੍ਰਿੜ ਰਹੋ। ਕੀ ਤੁਸੀਂ ਉਸ ਦੇ ਸਾਹਮਣੇ (ਕੋਈ) ਬਰਾਬਰ ਗੁਣਾ ਵਾਲਾ ਸਮਝਦੇ ਹੋ।

(66) ਅਤੇ ਮਨੁੱਖ ਕਹਿੰਦਾ ਹੈ ਕੀ ਜਦੋਂ ਮੈਂ ਮਰ ਜਾਵਾਂਗਾ ਤਾਂ ਫਿਰ ਜਿਊਂਦੇ ਕਰਕੇ ਕੱਢਿਆ ਜਾਵਾਂਗਾ। (67) ਕੀ ਮਨੁੱਖਾਂ ਨੂੰ ਯਾਦ ਨਹੀਂ ਆਉਂਦਾ ਕਿ ਅਸੀਂ ਉਸ ਨੂੰ ਇਸ ਤੋਂ ਪਹਿਲਾਂ ਪੈਦਾ ਕੀਤਾ ਅਤੇ ਉਹ ਕੁਝ ਵੀ ਨਹੀਂ ਸੀ। (68) ਇਸ ਲਈ ਤੇਰੇ ਰੱਬ ਦੀ ਸਹੁੰ ਅਸੀਂ ਜ਼ਰੂਰ ਇਸਨੂੰ ਇੱਕਠਾ ਕਰਾਂਗੇ ਅਤੇ ਸ਼ੈਤਾਨਾਂ ਨੂੰ ਵੀ, ਫਿਰ ਉਨ੍ਹਾਂ ਨੂੰ ਨਰਕ ਦੇ ਕੋਲ ਇਸ ਤਰ੍ਹਾਂ ਹਾਜ਼ਰ ਕਰਾਂਗੇ ਕਿ ਉਹ ਗੋਡਿਆਂ ਭਾਰ ਡਿੱਗ ਪੈਣਗੇ।

(69) ਫਿਰ ਅਸੀਂ ਹਰੇਕ ਵਰਗ ਵਿਚੋਂ ਉਨ੍ਹਾਂ ਲੋਕਾਂ ਨੂੰ ਅਲੱਗ ਕਰਾਂਗੇ, ਜਿਹੜੇ ਰਹਿਮਤ ਦੇ ਮੁਕਾਬਲੇ ਸਭ ਤੋਂ ਜ਼ਿਆਦਾ ਬਾਗ਼ੀ ਬਣੇ ਹੋਏ ਸਨ। (70) ਫਿਰ ਅਸੀਂ ਅਜਿਹੇ ਲੋਕਾਂ ਨੂੰ ਭਲੀ ਪ੍ਰਕਾਰ ਜਾਣਦੇ ਹਾਂ ਜਿਹੜੇ ਨਰਕਾਂ ਵਿਚੋਂ ਸੁੱਟੇ ਜਾਣ ਦੇ ਜ਼ਿਆਦਾ ਹੱਕਦਾਰ ਹਨ। (71) ਅਤੇ ਤੁਹਾਡੇ ਵਿਚੋਂ ਕੋਈ ਨਹੀਂ ਜਿਸ ਨੂੰ ਉਸ ਉੱਪਰੋਂ ਲੰਘਣਾ ਨਾ ਹੋਵੇ। ਇਹ ਤੇਰੇ ਰੱਬ ਲਈ ਜ਼ਰੂਰੀ ਹੈ। ਜਿਹੜਾ ਪੂਰਾ ਹੋ

ਕੇ ਰਹੇਗਾ। (72) ਫਿਰ ਅਸੀਂ ਉਨ੍ਹਾਂ ਲੋਕਾਂ ਨੂੰ ਬਚਾ ਲਵਾਂਗੇ ਜਿਹੜੇ ਡਰਦੇ ਸਨ ਅਤੇ ਜ਼ੁਲਮਾਂ ਨੂੰ ਉਸ ਵਿਚ ਡਿੱਗਾ ਹੋਇਆ ਛੱਡ ਦੇਵਾਂਗੇ (73) ਅਤੇ ਜਦੋਂ ਉਨ੍ਹਾਂ ਨੂੰ ਸਾਡੀਆਂ ਸਪਸ਼ੱਟ ਆਇਤਾਂ ਸੁਣਾਈਆਂ ਜਾਂਦੀਆਂ ਹਨ ਤਾਂ ਉਹ ਇਨਕਾਰ ਕਰਨ ਵਾਲੇ, ਈਮਾਨ ਵਾਲਿਆਂ ਨੂੰ ਕਹਿੰਦੇ ਹਨ ਕਿ ਦੋਵਾਂ ਵਰਗਾ ਵਿਚ ਕਿਹੜਾ ਬਿਹਤਰ ਹਾਲਤ ਵਿਚ ਹੈ ਅਤੇ ਕਿਸ ਦੀ ਸੰਗਤ ਜ਼ਿਆਦਾ ਚੰਗੀ ਹੈ। (74) ਅਤੇ ਇਨ੍ਹਾਂ ਤੋਂ ਪਹਿਲਾਂ ਅਸੀਂ ਕਿੰਨ੍ਹੀਆਂ ਹੀ ਕੌਮਾਂ ਨਸ਼ਟ ਕਰ ਦਿੱਤੀਆਂ ਜਿਹੜੀਆਂ ਇਨ੍ਹਾਂ ਤੋਂ ਜ਼ਿਆਦਾ ਸਾਧਨਾਂ ਵਾਲੀਆਂ ਅਤੇ ਇਨ੍ਹਾਂ ਤੋਂ ਜ਼ਿਆਦਾ ਪ੍ਰਭਾਵਸ਼ਾਲੀ ਸਨ। (75) ਆਖੋ, ਕਿ ਜਿਹੜਾ ਬੰਦਾ ਬੁਰੇ ਰਾਹ ਤੇ ਹੁੰਦਾ ਹੈ ਤਾਂ ਰਹਿਮਾਨ ਉਸ ਨੂੰ ਢਿੱਲ ਦਿੰਦਾ ਹੈ। ਇੱਥੋ ਤੱਕ ਕਿ ਜਦੋਂ ਉਹ ਉਸ ਚੀਜ਼ ਨੂੰ ਦੇਖ ਲੈਣਗੇ, ਜਿਸ ਦਾ ਇਨ੍ਹਾਂ ਨਾਲ ਵਾਅਦਾ ਕੀਤਾ ਜਾ ਰਿਹਾ ਹੈ। ਸੰਸਾਰਿਕ ਆਫ਼ਤ ਜਾਂ ਕਿਆਮਤ ਦਾ ਦਿਨ ਤਾਂ ਇਨ੍ਹਾਂ ਨੂੰ ਪਤਾ ਲੱਗ ਜਾਵੇਗਾ ਕਿ ਕਿਸ ਦੀ ਹਾਲਤ ਬੁਰੀ ਹੈ ਅਤੇ ਕਿਸ ਦਾ ਧੜਾ ਕਮਜ਼ੋਰ ਹੈ।

(76) ਅਤੇ ਅੱਲਾਹ ਹਦਾਇਤ ਤੇ ਚੱਲਣ ਕਰਨ ਵਾਲਿਆਂ ਦੀ ਸਹੀ ਰਾਹ ਵਿਚ ਵਾਧਾ ਕਰਦਾ ਹੈ ਅਤੇ ਬਾਕੀ ਰਹਿਣ ਵਾਲੇ ਪੁੰਨ ਤੁਹਾਡੇ ਰੱਬ ਦੇ ਨੇੜੇ ਫ਼ਲ ਦੇ ਅਨੁਸਾਰ ਸ੍ਰੇਸ਼ਟ ਹਨ ਅਤੇ ਨਤੀਜੇ ਦੇ ਅਨੁਸਾਰ ਉੱਤਮ ਵੀ।

(77) ਕੀ ਤੁਸੀਂ ਉਸਨੂੰ ਦੇਖਿਆ ਜਿਸ ਨੇ ਸਾਡੀਆਂ ਆਇਤਾਂ ਨੂੰ ਝੁਠਲਾਇਆ ਅਤੇ ਕਿਹਾ ਕਿ ਮੈਨੂੰ ਸੰਪਤੀ ਅਤੇ ਸੰਤਾਨ ਮਿਲ ਕੇ ਰਹਿਣਗੇ। (78) ਕੀ ਉਸ ਨੇ ਗ਼ੈਬ (ਗੁਪਤ) ਵਿਚ ਝਾਕ ਕੇ ਦੇਖਿਆ ਹੈ ਜਾਂ ਉਸ ਨੇ ਅੱਲਾਹ ਤੋਂ ਕੋਈ ਵਚਨ ਲੈ ਲਿਆ ਹੈ। (79) ਕਦੇ ਵੀ ਨਹੀਂ ਜੋ ਕੁਝ ਉਹ ਆਖਦਾ ਹੈ ਉਸ ਨੂੰ ਅਸੀਂ ਲਿਖ ਲਵਾਂਗੇ ਅਤੇ ਉਸ ਦੀ ਸਜ਼ਾ ਵਿਚ ਵਾਧਾ ਕਰਾਂਗੇ। (80) ਅਤੇ ਜਿਨ੍ਹਾਂ ਚੀਜ਼ਾਂ ਦਾ ਉਹ ਦਾਅਵੇਦਾਰ ਹੈ ਉਸ ਦੇ ਅਸੀਂ ਵਾਰਿਸ ਬਣਾਂਗੇ ਅਤੇ ਉਹ ਸਾਡੇ ਕੋਲ ਇੱਕਲਾ ਆਵੇਗਾ।

(81) ਅਤੇ ਉਨ੍ਹਾਂ ਨੇ ਅੱਲਾਹ ਤੋਂ ਬਿਨ੍ਹਾਂ ਜ਼ਿਆਦਾਤਰ (ਆਪਣੇ) ਪੂਜ ਬਣਾਏ ਹਨ ਤਾਂ ਕਿ ਉਹ ਉਨ੍ਹਾਂ ਲਈ ਸਹਾਇਕ ਬਣਨ। (82) ਕਦੇ ਵੀ ਨਹੀਂ, ਉਹ ਉਨ੍ਹਾਂ ਦੀ ਇਬਾਦਤ ਤੋਂ ਇਨਕਾਰ ਕਰਨਗੇ ਅਤੇ ਉਨ੍ਹਾਂ ਦੇ ਵਿਰੋਧੀ ਬਣ ਜਾਣਗੇ॥

(83) ਕੀ ਤੁਸੀਂ ਨਹੀਂ ਦੇਖਿਆ ਕਿ ਅਸੀਂ ਇਨਕਾਰੀਆਂ ਉੱਪਰ ਸ਼ੈਤਾਨਾਂ ਨੂੰ ਛੱਡ ਦਿੱਤਾ ਹੈ ਅਤੇ ਉਹ ਉਨ੍ਹਾਂ ਨੂੰ ਜ਼ਿਆਦਾਤਰ ਉਕਸਾ ਰਹੇ ਹਨ। (84) ਇਸ ਲਈ ਤੁਸੀਂ ਉਨ੍ਹਾਂ ਲਈ ਕਾਹਲੀ ਨਾ ਕਰੋ ਅਸੀਂ ਉਨ੍ਹਾਂ ਦੀ ਗਿਣਤੀ ਪੂਰੀ ਕਰ ਰਹੇ ਹਾਂ। (85) ਜਿਸ ਦਿਨ ਅਸੀਂ ਡਰਨ ਵਾਲਿਆਂ ਨੂੰ ਰਹਿਮਾਨ ਵੱਲ ਮਹਿਮਾਨ ਬਣਾ ਕੇ ਇਕੱਠਾ ਕਰਾਂਗੇ। (86) ਅਤੇ ਅਪਰਾਧੀਆਂ ਨੂੰ ਨਰਕ ਵਿਚ ਪਿਆਸਾ ਹਿੱਕਾਂਗੇ। (87) ਕਿਸੇ ਨੂੰ ਸਿਫਾਰਸ਼ ਦਾ ਅਧਿਕਾਰ ਨਹੀਂ ਹੋਵੇਗਾ। ਬਿਨ੍ਹਾਂ ਉਸ ਦੇ ਜਿਸ ਨੇ ਰਹਿਮਾਨ ਦੇ ਪਾਸੋਂ ਆਗਿਆ ਲਈ ਹੋਵੇ।

(88) ਅਤੇ ਇਹ ਲੋਕ ਕਹਿੰਦੇ ਹਨ ਕਿ ਰਹਿਮਾਨ ਨੇ ਕਿਸੇ ਨੂੰ ਪੁੱਤਰ ਬਣਾਇਆ ਹੈ। (89) ਇਹ ਤੁਸੀਂ ਬਹੁਤ ਗੰਭੀਰ (ਜੁਰਮ ਵਾਲੀ) ਗੱਲ ਕੀਤੀ ਹੈ। (90) ਨਜ਼ਦੀਕ ਹੈ, ਕਿ ਇਸ ਨਾਲ ਆਕਾਸ਼ ਪਾਟ ਜਾਵੇ ਅਤੇ ਧਰਤੀ ਟੁਕੜੇ-ਟੁਕੜੇ ਹੋ ਜਾਵੇ ਅਤੇ ਪਹਾੜ ਟੁੱਟ ਕੇ ਡਿੱਗ ਪੈਣ। (91) ਇਸ ਲਈ ਕਿ ਲੋਕ ਰਹਿਮਾਨ ਦੇ ਨਾਲ ਸੰਤਾਨ ਦਾ ਸਬੰਧ ਜੋੜਦੇ ਹਨ। (92) ਜਦੋਂ ਕਿ ਰਹਿਮਾਨ ਦੇ ਸਤਿਕਾਰ ਦੇ ਇਹ ਬਿਲਕੁਲ ਉਲਟ ਹੈ। ਕਿ ਉਹ (ਕਿਸੇ) ਸੰਤਾਨ ਨੂੰ ਅਪਣਾਵੇ।

(93) ਆਕਾਸ਼ਾਂ ਅਤੇ ਧਰਤੀ ਉੱਪਰ ਕੋਈ ਨਹੀਂ ਜਿਹੜਾ ਰਹਿਮਾਨ ਦਾ ਬੰਦਾ ਹੋ ਕੇ ਨਾ ਆਵੇ। (94) ਉਸ ਕੋਲ ਇਸਦੀ ਗਿਣਤੀ ਹੈ ਅਤੇ ਉਸ ਨੇ ਇਸ ਨੂੰ ਠੀਕ ਗਿਣ ਰੱਖਿਆ ਹੈ। (95) ਅਤੇ ਇਨ੍ਹਾਂ ਵਿਚੋਂ ਹਰੇਕ ਕਿਆਮਤ ਦੇ ਦਿਨ ਉਸ ਦੇ ਸਾਹਮਣੇ ਇਕੱਲਾ ਆਵੇਗਾ। (96) ਪ੍ਰਤੂੰ ਜਿਹੜੇ ਲੋਕ ਈਮਾਨ ਲਿਆਏ ਅਤੇ ਜਿਨ੍ਹਾਂ ਨੇ ਚੰਗੇ ਕੰਮ ਕੀਤੇ, ਉਨ੍ਹਾਂ ਲਈ ਅੱਲਾਹ ਮੁਹੱਬਤ ਪੈਦਾ ਕਰ ਦੇਵੇਗਾ।

(97) ਇਸ ਲਈ ਅਸੀਂ ਇਸ ਕੁਰਆਨ ਨੂੰ ਤੁਹਾਡੀ ਭਾਸ਼ਾ ਵਿਚ ਅਸਾਨ ਕਰ ਦਿੱਤਾ ਹੈ। ਤਾਂ ਕਿ ਤੁਸੀਂ ਪ੍ਰਹੇਜ਼ਗਾਰਾਂ (ਅੱਲਾਹ ਤੋਂ ਡਰਨ ਵਾਲੇ) ਨੂੰ ਖੁਸ਼ਖ਼ਬਰੀ ਸੁਣਾ ਦੇਵੋ ਅਤੇ ਜ਼ਿੱਦੀ ਲੋਕਾਂ ਨੂੰ ਭੈ-ਭੀਤ ਕਰ ਦੇਵੋ। (98) ਅਤੇ ਇਨ੍ਹਾਂ ਤੋਂ ਪਹਿਲਾਂ ਅਸੀਂ ਕਿੰਨੀਆਂ ਹੀ ਕੌਮਾਂ ਨੂੰ ਨਸ਼ਟ ਕਰ ਚੁੱਕੇ ਹਾਂ। ਕੀ ਤੁਸੀਂ ਉਨ੍ਹਾਂ ਵਿਚੋਂ ਕਿਸੇ ਨੂੰ ਦੇਖਦੇ ਹੋ ਜਾਂ ਉਨ੍ਹਾਂ ਦੀ ਕੋਈ ਆਹਟ ਸੁਣਦੇ ਹੈ

# 20 ਸੂਰਤ ਤਾ.ਹਾ.

## ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਤਾ.ਹਾ., (2) ਅਸੀਂ ਕੁਰਆਨ ਤੁਹਾਡੇ ਉੱਪਰ ਇਸ ਲਈ ਨਹੀਂ ਉਤਾਰਿਆ ਕਿ ਤੁਸੀਂ ਮੁਸੀਬਤ ਵਿਚ ਪੈ ਜਾਉ। (3) ਬਲਕਿ ਇਸ ਵਿਚ ਅਜਿਹੇ ਬੰਦੇ ਲਈ ਉਪਦੇਸ਼ ਹੈ ਜਿਹੜਾ ਡਰਦਾ ਹੋਵੇ। (4) ਇਹ ਉਸ ਵੱਲੋਂ ਉਤਾਰਿਆ ਗਿਆ ਹੈ ਜਿਸ ਨੇ ਧਰਤੀ ਅਤੇ ਉੱਚੇ ਆਕਾਸ਼ਾਂ ਨੂੰ ਪੈਦਾ ਕੀਤਾ। (5) ਉਹ ਰਹਿਮਤ ਵਾਲਾ ਹੈ ਅਤੇ ਉੱਚ ਸਿੰਘਾਸਣ ਉੱਤੇ ਬਿਰਾਜਮਾਨ ਹੈ। (6) ਜੋ ਕੁਝ ਆਕਾਸ਼ਾਂ ਵਿਚ ਹੈ, ਧਰਤੀ ਉੱਪਰ ਹੈ, ਦੋਵਾਂ ਦੇ ਵਿਚਕਾਰ ਹੈ ਜਾਂ ਧਰਤੀ ਦੇ ਥੱਲੇ ਹੈ, ਸਭ ਉਸ (ਅੱਲਾਹ) ਦਾ ਹੈ।

(7) ਅਤੇ ਤੁਸੀਂ ਚਾਹੋ ਆਪਣੀ ਗੱਲ ਉੱਚੀ ਪੁਕਾਰ ਕੇ ਕਹੋ ਪਰ ਉਹ ਹੌਲੀ ਕੀਤੀ ਹੋਈ ਗੱਲ ਨੂੰ ਵੀ ਜਾਣਦਾ ਹੈ। ਅਤੇ ਇਸ ਤੋਂ ਵੱਧ ਹੌਲੀ ਕੀਤੀ ਗੱਲ ਨੂੰ ਵੀ। (8) ਉਹ ਅੱਲਾਹ ਹੈ ਉਸ ਤੋਂ ਬਿਨ੍ਹਾਂ ਕੋਈ ਪੂਜਣਯੋਗ ਨਹੀਂ। ਸਾਰੇ ਚੰਗੇ ਨਾਮ ਉਸੇ ਦੇ ਹਨ।

(9) ਅਤੇ ਕੀ ਤੁਹਾਨੂੰ ਮੂਸਾ ਦੀ ਗੱਲ ਪਹੁੰਚੀ ਹੈ। (10) ਜਦੋਂ ਕਿ ਉਸ ਨੇ ਇੱਕ ਅੱਗ ਦੇਖੀ ਤਾਂ ਆਪਣੇ ਘਰ ਵਾਲਿਆਂ ਨੂੰ ਕਿਹਾ ਕਿ ਠਹਿਰੋ, ਮੈਂ ਇੱਕ ਅੱਗ ਦੇਖੀ ਹੈ ਅਤੇ ਆਸ ਹੈ ਮੈਂ ਉਸ ਵਿਚੋਂ ਤੁਹਾਡੇ ਲਈ ਇੱਕ ਅੰਗਾਰਾ ਲਿਆਵਾਂ ਜਾਂ ਉਸ ਅੱਗ ਦੇ ਕੋਲ ਮੈਨੂੰ ਰਾਹ ਦਾ ਪਤਾ ਮਿਲ ਜਾਏ।

(11) ਫਿਰ ਜਦੋਂ ਉਹ ਉਸ ਦੇ ਕੋਲ ਪਹੁੰਚਿਆਂ ਤਾਂ ਅਵਾਜ਼ ਦਿੱਤੀ ਗਈ ਕਿ ਹੇ ਮੂਸਾ! (12) ਮੈਂ ਹੀ ਤੇਰਾ ਰੱਬ ਹਾਂ ਇਸ ਲਈ ਤੁਸੀਂ ਆਪਣੀਆਂ ਜੁੱਤੀਆਂ ਉਤਾਰ ਦਿਉ ਕਿਉਂਕਿ ਤੁਸੀਂ ਤੁਵਾ ਦੀ ਪਵਿੱਤਰ ਘਾਟੀ ਵਿਚ ਹੋ। (13) ਅਤੇ ਮੈਂ ਤੁਹਾਨੂੰ ਚੁਣ ਲਿਆ ਹੈ ਇਸ ਲਈ ਜਿਹੜੀ ਵਹੀ ਪ੍ਰਕਾਸ਼ੀ ਜਾ ਰਹੀ ਹੈ ਉਸ ਨੂੰ ਸੁਣ। (14) ਮੈਂ ਹੀ ਅੱਲਾਹ ਹਾਂ। ਮੇਰੇ ਬਿਨਾਂ ਕੋਈ ਪੂਜਣਯੋਗ ਨਹੀਂ। ਇਸ ਲਈ ਤੁਸੀਂ ਮੇਰੀ ਹੀਂ ਇਬਾਦਤ ਕਰੋ। ਮੇਰੀ ਯਾਦ ਲਈ ਨਮਾਜ਼ ਸਥਾਪਿਤ ਕਰੋ। (15) ਬੇਸ਼ੱਕ ਕਿਆਮਤ ਆਉਣ ਵਾਲੀ ਹੈ। ਮੈਂ ਉਸ ਨੂੰ ਗੁਪਤ ਰੱਖਣਾ ਚਾਹੁੰਦਾ ਹਾਂ ਤਾਂ ਕਿ

ਹਰੇਕ ਵਿਅਕਤੀ ਨੂੰ ਉਸ ਦੇ ਕੀਤੇ ਦਾ ਫ਼ਲ ਮਿਲ ਸਕੇ। (16) ਇਸ ਲਈ ਤੁਹਾਨੂੰ ਉਹ ਬੰਦਾ ਆਸਵਾਧਾਨ ਨਾ ਕਰ ਦੇਵੇ। ਜੋ ਇਸ ਉੱਪਰ ਈਮਾਨ ਨਹੀਂ ਲਿਆਉਂਦਾ ਅਤੇ ਆਪਣੀਆਂ ਇੱਛਾਵਾਂ ਦਾ ਪਾਲਣ ਕਰਦਾ ਹੈ, ਤਾਂ ਕਿ ਤੁਸੀਂ ਨਸ਼ਟ ਹੋ ਜਾਉਂ।

(17) ਅਤੇ ਹੇ ਮੂਸਾ! ਇਹ ਤੁਹਾਡੇ ਹੱਥ ਵਿਚ ਕੀ ਹੈ। (18) ਉਸ ਨੇ ਆਖਿਆ, ਇਹ ਮੇਰੀ ਡਾਂਗ ਹੈ। ਮੈਂ ਇਸ ਉੱਪਰ ਟੇਕ ਰੱਖਦਾ ਹਾਂ ਅਤੇ ਇਸ ਨਾਲ ਆਪਣੀਆਂ ਬੱਕਰੀਆਂ ਲਈ ਪੱਤੇ ਝਾੜਦਾ ਹਾਂ। ਇਸ ਨਾਲ ਮੇਰੇ ਦੂਜੇ ਕੰਮ ਵੀ ਹੁੰਦੇ ਹਨ। (19) ਫ਼ਰਮਾਇਆ, ਹੇ ਮੂਸਾ! ਇਸ ਨੂੰ ਧਰਤੀ ਤੇ ਰੱਖ ਦਿਉ। (20) ਉਸ ਨੇ ਇਸ ਨੂੰ (ਧਰਤੀ ਤੇ)ਰੱਖ ਦਿੱਤਾ ਤਾਂ ਅਚਾਨਕ ਉਹ ਇੱਕ ਰੀਂਗਦਾ ਹੋਇਆ ਸੱਪ ਬਣ ਗਿਆ। (21) ਫ਼ਰਮਾਇਆ, ਕਿ ਇਸ ਨੂੰ ਫੜ ਲਵੋ, ਡਰੋ ਨਾ। ਅਸੀਂ ਫਿਰ ਇਸ ਨੂੰ ਇਸ ਦੀ ਪਹਿਲੀ ਹਾਲਤ ਵਿਚ ਲਿਆ ਦੇਵਾਂਗੇ।

(22) ਅਤੇ ਤੁਸੀਂ ਆਪਣਾ ਹੱਥ ਆਪਣੀ ਕੱਛ ਵਿਚ ਦੇ ਲਵੋ ਉਹ ਬਿਨ੍ਹਾਂ ਕਿਸੇ ਵਿਕਾਰ ਦੇ ਚਮਕਦਾ ਹੋਇਆ ਨਿਕਲੇਗਾ। ਇਹ ਦੂਜੀ ਨਿਸ਼ਾਨੀ ਹੈ। (23) ਤਾਂ ਕਿ ਅਸੀਂ ਵੱਡੀਆਂ ਨਿਸ਼ਾਨੀਆਂ ਵਿਚੋਂ ਕੁਝ ਨਿਸ਼ਾਨੀਆਂ ਤੁਹਾਨੂੰ ਦਿਖਾਈਏ। (24) ਤੁਸੀਂ ਫਿਰਔਨ ਦੇ ਕੋਲ ਜਾਉ, ਉਹ ਹੱਦਾਂ ਤੋਂ ਬਾਹਰ ਨਿਕਲ ਗਿਆ ਹੈ।

(25) ਮੂਸਾ ਨੇ ਕਿਹਾ, ਹੇ ਮੇਰੇ ਪਾਲਣਹਾਰ! ਮੇਰੇ ਦਿਲ ਨੂੰ ਮੇਰੇ ਲਈ ਖੋਲ੍ਹ ਦੇ। (26) ਅਤੇ ਮੇਰੇ ਕੰਮ ਨੂੰ ਮੇਰੇ ਲਈ ਸੌਖਾ ਕਰ ਦੇ। (27) ਅਤੇ ਮੇਰੀ ਜ਼ੁਬਾਨ ਦੀਆਂ ਗੰਢਾਂ ਖੋਲ੍ਹ ਦੇ। (28) ਤਾਂ ਕਿ ਲੋਕ ਮੇਰੀ ਗੱਲ ਸਮਝਣ। (29) ਅਤੇ ਮੇਰੇ ਪਰਿਵਾਰ ਤੋਂ ਮੇਰੇ ਲਈ ਇੱਕ ਸਹਾਇਕ ਨਿਯੁਕਤ ਕਰ ਦੇ। (30) ਹਾਰੂਨ ਨੂੰ, ਜਿਹੜਾ ਮੇਰਾ ਭਰਾ ਹੈ। (31) ਉਸ ਰਾਹੀਂ ਮੇਰੀ ਕਮਰ ਨੂੰ ਮਜ਼ਬੂਤ ਕਰ ਦੇ। (32) ਅਤੇ ਉਸ ਨੂੰ ਮੇਰੇ ਕੰਮ ਵਿਚ ਭਾਈਵਾਲ ਬਣਾ ਦੇ। (33) ਤਾਂ ਕਿ ਅਸੀਂ ਦੋਵੇਂ ਬਹੁਤ ਜ਼ਿਆਦਾ ਤੇਰੀ ਪਵਿੱਤਰਤਾ ਦਾ ਵਰਣਨ ਕਰ ਸਕੀਏ। (34) ਅਤੇ ਹੋਰ ਜ਼ਿਆਦਾ ਤੇਰੀ ਚਰਚਾ ਕਰੀਏ। (35) ਬੇਸ਼ੱਕ ਤੂੰ ਸਾਨੂੰ ਦੇਖ ਰਿਹਾ ਹੈ। (36) ਫ਼ਰਮਾਇਆ ਗਿਆ, ਕਿ ਹੇ ਮੂਸਾ! ਦੇ ਦਿੱਤਾ ਗਿਆ ਜੋ ਤੂੰ ਮੰਗਿਆ।

(37) ਅਤੇ ਅਸੀਂ ਤੁਹਾਡੇ ਉੱਪਰ ਇੱਕ ਵਾਰ ਹੋਰ ਉਪਕਾਰ ਕੀਤਾ ਹੈ। (38) ਜਦੋਂ ਕਿ ਅਸੀਂ ਤੁਹਾਡੀ ਮਾਂ ਦੇ ਵੱਲ ਵਹੀ ਭੇਜੀ, ਜਿਹੜੀ ਵਹੀ ਦਿੱਤੀ ਜਾ ਰਹੀ ਹੈ। (39) ਕਿ ਇਸ (ਮੂਸਾ) ਨੂੰ ਸੰਦੂਕ ਵਿਚ ਰੱਖੋ। ਫਿਰ ਇਸ ਨੂੰ ਨਦੀ ਵਿਚ ਵਹਾ

ਦਿਉ, ਫਿਰ ਨਦੀ ਇਸ ਨੂੰ ਕਿਨਾਰੇ ਉੱਪਰ ਲੈ ਆਵੇ। ਇਸ ਨੂੰ ਇੱਕ ਵਿਅਕਤੀ ਚੁੱਕ ਲਵੇਗਾ ਜਿਹੜਾ ਮੇਰਾ ਵੀ ਦੁਸ਼ਮਨ ਹੈ ਅਤੇ ਇਸ ਦਾ ਵੀ। ਅਤੇ ਮੈਂ ਆਪਣੇ ਵੱਲੋਂ ਤੁਹਾਡੇ ਉੱਪਰ ਇੱਕ ਸਨੇਹ ਪਾ ਦਿੱਤਾ ਹੈ। ਤਾਂ ਕਿ ਤੁਸੀਂ ਮੇਰੀ ਨਿਗਰਾਨੀ ਵਿਚ ਪਾਲਣ ਪੋਸ਼ਣ ਪ੍ਰਾਪਤ ਕਰੋ। (40) ਜਦੋਂ ਕਿ ਤੁਹਾਡੀ ਭੈਣ ਚੱਲਦੀ ਹੋਈ ਆਈ ਫਿਰ ਉਹ ਕਹਿਣ ਲੱਗੀ, ਕੀ ਮੈਂ ਤੁਹਾਨੂੰ ਲੋਕਾਂ ਨੂੰ ਉਸ ਦਾ ਪਤਾ ਦੱਸ ਦੇਵਾਂ ਜਿਹੜਾ ਇਸ ਬੱਚੇ ਦਾ ਪਾਲਣ ਪੋਸ਼ਣ ਚੰਗੀ ਤਰ੍ਹਾਂ ਕਰੇ। ਇਸ ਲਈ ਅਸੀਂ ਤੁਹਾਨੂੰ ਤੁਹਾਡੀ ਮਾਂ ਦੇ ਵੱਲ ਵਾਪਿਸ ਭੇਜ ਦਿੱਤਾ ਤਾਂ ਕਿ ਉਸ ਦੀਆਂ ਅੱਖਾਂ ਠੰਢੀਆਂ ਰਹਿਣ ਅਤੇ ਉਸ ਨੂੰ ਦੁੱਖ ਨਾ ਹੋਵੇ। ਅਤੇ ਤੁਸੀਂ ਇੱਕ ਬੰਦੇ ਦੀ ਹੱਤਿਆ ਕਰ ਦਿੱਤੀ, ਫਿਰ ਅਸੀਂ ਤੁਹਾਨੂੰ ਇਸ ਦੁੱਖ ਵਿਚੋਂ ਬਚਾਇਆ। ਅਤੇ ਅਸੀਂ ਤੁਹਾਨੂੰ ਚੰਗੀ ਤਰ੍ਹਾਂ ਪਰਖਿਆ। ਫਿਰ ਤੁਸੀਂ ਕਈ ਸਾਲ ਮਦਯਨ ਵਾਲਿਆਂ ਵਿਚ ਰਹੇ। ਫਿਰ ਤੁਸੀਂ ਇੱਕ ਅੰਦਾਜੇ ਉੱਪਰ ਆ ਗਏ, ਹੇ ਮੂਸਾ!

(41) ਅਤੇ ਮੈਂ ਤੁਹਾਨੂੰ ਆਪਣੇ ਲਈ ਚੁਣਿਆ। (42) ਜਾਓ, ਤੁਸੀਂ ਅਤੇ ਤੁਹਾਡਾ ਭਰਾ ਮੇਰੀਆਂ ਨਿਸ਼ਾਨੀਆਂ ਦੇ ਨਾਲ। ਅਤੇ ਤੁਸੀਂ ਦੋਵੇਂ ਮੇਰੀ ਯਾਦ ਵਿਚ ਆਲਸ ਨਾ ਕਰਨਾ। (43) ਤੁਸੀਂ ਦੋਵੇਂ ਫਿਰਔਨ ਦੇ ਕੋਲ ਜਾਉ, ਉਹ ਵਿਦਰੋਹੀ ਹੋ ਗਿਆ ਹੈ। (44) ਇਸ ਲਈ ਉਸ ਨਾਲ ਨਿਮਰਤਾ ਪੂਰਵਕ ਗੱਲ ਕਰਨਾ, ਹੋ ਸਕਦਾ ਹੈ ਉਹ ਨਸੀਹਤ ਸਵੀਕਾਰ ਕਰੇ ਜਾਂ ਡਰ ਜਾਵੇ।

(45) ਦੋਵਾਂ ਨੇ ਕਿਹਾ, ਹੇ ਸਾਡੇ ਪਾਲਣਹਾਰ! ਸਾਨੂੰ ਡਰ ਹੈ ਕਿ ਉਹ ਸਾਡੇ ਉੱਪਰ ਜ਼ੁਲਮ ਨਾ ਕਰੇ ਜਾਂ ਸਾਡਾ ਵਿਰੋਧ ਕਰਨ ਲੱਗੇ। (46) ਫ਼ਰਮਾਇਆ ਕਿ ਤੁਸੀਂ ਡਰੋ ਨਾ ਮੈਂ ਤੁਹਾਡੇ ਦੋਵਾਂ ਦੇ ਨਾਲ ਹਾਂ। ਤੁਹਾਨੂੰ ਸੁਣ ਅਤੇ ਦੇਖ ਰਿਹਾ ਹਾਂ। (47) ਇਸ ਲਈ ਤੁਸੀਂ ਉਸ ਦੇ ਕੋਲ ਜਾਉ ਅਤੇ ਕਹੋ ਕਿ ਅਸੀਂ ਦੋਵੇਂ ਤੇਰੇ ਰੱਬ ਦੇ ਭੇਜੇ ਹੋਏ ਹਾਂ। ਇਸ ਲਈ ਤੂੰ ਇਸਰਾਈਲ ਦੀ ਸੰਤਾਨ ਨੂੰ ਸਾਡੇ ਨਾਲ ਜਾਣਦੇ ਅਤੇ ਉਨ੍ਹਾਂ ਤੇ ਜ਼ੁਲਮ ਨਾ ਕਰ। ਅਸੀਂ ਤੇਰੇ ਰੱਬ ਦੇ ਕੋਲੋਂ ਇੱਕ ਨਿਸ਼ਾਨੀ ਵੀ ਲਿਆਏ ਹਾਂ। ਅਤੇ ਸਲਾਮਤੀ ਉਸ ਬੰਦੇ ਲਈ ਹੈ ਜਿਹੜਾ ਚੰਗੇ ਰਾਹ ਦਾ ਪਾਲਣ ਕਰੇ। (48) ਸਾਡੇ ਉੱਪਰ ਇਹ ਵਹੀ ਪ੍ਰਕਾਸ਼ਿਤ ਕੀਤੀ ਗਈ ਹੈ ਕਿ ਉਸ ਬੰਦੇ ਨੂੰ ਸਜ਼ਾ ਮਿਲੇਗੀ ਜਿਹੜਾ ਇਸ ਨੂੰ ਝੁਠਲਾਵੇ ਜਾਂ ਇਸ ਤੋਂ ਮੂੰਹ ਮੋੜੇ।

(49) ਫਿਰਔਨ ਨੇ ਕਿਹਾ, ਹੇ ਮੂਸਾ! ਤੁਹਾਡੇ ਦੋਵਾਂ ਦਾ ਰੱਬ ਕੌਣ ਹੈ। (50) ਮੂਸਾ ਨੇ ਕਿਹਾ ਸਾਡਾ ਰੱਬ ਉਹ ਹੈ ਜਿਸ ਨੇ ਹਰ ਇੱਕ ਵਸਤੂ ਨੂੰ ਉਸ ਦੀ ਸ਼ਕਲ ਪ੍ਰਦਾਨ ਕੀਤੀ ਫਿਰ ਮਾਰਗ ਦਰਸ਼ਨ ਕੀਤਾ। (51) ਫਿਰਔਨ ਨੇ ਕਿਹਾ, ਫਿਰ ਪਹਿਲਾਂ ਦੀਆਂ ਕੌਮਾਂ ਦੀ ਸਥਿਤੀ ਕੀ ਹੈ। (52) ਮੂਸਾ ਨੇ ਕਿਹਾ, ਕਿ ਇਸ ਦਾ ਗਿਆਨ ਤਾਂ ਮੇਰੇ ਰੱਬ ਦੇ ਕੋਲ ਇੱਕ ਦਫ਼ਤਰ ਵਿਚ ਹੈ। ਮੇਰਾ ਰੱਬ ਨਾ ਗ਼ਲਤੀ ਕਰਦਾ ਹੈ ਅਤੇ ਨਾ ਭੁੱਲਦਾ ਹੈ।

(53) ਉਹ ਹੀ ਹੈ ਜਿਸ ਨੇ ਤੁਹਾਡੇ ਲਈ ਧਰਤੀ ਦਾ ਫਰਸ਼ ਬਣਾਇਆ ਅਤੇ ਉਸ ਵਿਚ ਤੁਹਾਡੇ ਲਈ ਰਾਹ ਬਣਾਏ ਅਤੇ ਆਕਾਸ਼ ਵਿਚੋਂ ਪਾਣੀ ਉਤਾਰਿਆ। ਫਿਰ ਅਸੀਂ ਉਸ ਦੇ ਰਾਹੀਂ ਅਲੱਗ ਅਲੱਗ ਤਰ੍ਹਾਂ ਦੀਆਂ ਬਨਸਪਤੀਆਂ ਪੈਦਾ ਕੀਤੀਆਂ। (54) ਖਾਓ ਅਤੇ ਆਪਣੇ ਡੰਗਰ ਚਰਾਉ। ਇਸ ਦੇ ਅੰਦਰ ਬੁੱਧੀਮਾਨ ਲੋਕਾਂ ਲਈ ਨਿਸ਼ਾਨੀਆਂ ਹਨ। (55) ਇਸ ਨਾਲ ਅਸੀਂ ਤੁਹਾਨੂੰ ਪੈਦਾ ਕੀਤਾ ਹੈ ਅਤੇ ਇਸ ਦੇ ਵਿਚ ਹੀ ਅਸੀਂ ਤੁਹਾਨੂੰ ਵਾਪਿਸ ਮੋੜਾਂਗੇ ਅਤੇ ਇਸੇ ਤੋਂ ਹੀ ਅਸੀਂ ਤੁਹਾਨੂੰ ਫਿਰ ਕੱਢਾਂਗੇ।

(56) ਅਤੇ ਅਸੀਂ ਫਿਰਔਨ ਨੂੰ ਆਪਣੀਆਂ ਸਾਰੀਆਂ ਨਿਸ਼ਾਨੀਆਂ ਦਿਖਾਈਆਂ ਅਤੇ ਉਸ ਨੇ ਝੁਠਲਾਇਆ ਅਤੇ ਇਨਕਾਰ ਕੀਤਾ। (57) ਉਸ ਨੇ ਕਿਹਾ ਹੇ ਮੂਸਾ! ਕੀ ਤੁਸੀਂ ਇਸ ਲਈ ਸਾਡੇ ਕੋਲ ਆਏ ਹੋ ਕਿ ਆਪਣੇ ਜਾਦੂ ਨਾਲ ਸਾਨੂੰ ਸਾਡੇ ਦੇਸ਼ ਵਿਚੋਂ ਕੱਢ ਦੇਵੋ। (58) ਤਾਂ ਅਸੀਂ ਤੁਹਾਡੇ ਮੁਕਾਬਲੇ ਵਿਚ ਅਜਿਹਾ ਹੀ ਜਾਦੂ ਲਿਆਵਾਂਗੇ। ਇਸ ਲਈ ਤੁਸੀਂ ਸਾਡੇ ਅਤੇ ਆਪਣੇ ਵਿਚਕਾਰ ਇੱਕ ਵਾਅਦਾ ਨਿਰਧਾਰਿਤ ਕਰ ਲਵੋ ਨਾ ਅਸੀਂ ਉਸ ਦੇ ਵਿਰੁੱਧ ਜਾਈਏ ਨਾ ਤੁਸੀਂ। ਇਹ ਮੁਕਾਬਲਾ ਇੱਕ ਪੱਧਰੇ ਮੈਦਾਨ ਵਿਚ ਹੋਵੇ।

(59) ਮੂਸਾ ਨੇ ਕਿਹਾ, ਤੁਹਾਡੇ ਲਈ ਵਾਅਦੇ ਦਾ ਦਿਨ ਮੇਲੇ ਵਾਲਾ ਦਿਨ ਹੈ ਅਤੇ ਇਹ ਲੋਕ ਦਿਨ ਚੜ੍ਹਣ ਤੱਕ ਇਕੱਠੇ ਕਰ ਲਏ ਜਾਣ। (60) ਫਿਰਔਨ ਉਥੋਂ ਗਿਆ ਫਿਰ ਆਪਣੇ ਸਾਰੇ ਦਾਅ-ਪੇਚ ਇਕੱਠੇ ਕੀਤੇ, ਇਸ ਤੋਂ ਬਾਅਦ ਉਹ ਮੁਕਾਬਲੇ ਲਈ ਆ ਗਿਆ। (61) ਮੂਸਾ ਨੇ ਕਿਹਾ, ਤੁਹਾਡਾ ਬੁਰਾ ਹੋਵੇਗਾ, ਅੱਲਾਹ ਉੱਪਰ ਝੂਠ ਨਾ ਮੜ੍ਹੋ ਕਿ ਉਹ ਤੁਹਾਨੂੰ ਕਿਸੇ ਆਫ਼ਤ ਦੁਆਰਾ ਖ਼ਤਮ ਕਰ ਦੇਵੇ। ਅਤੇ ਜਿਸ ਨੇ ਅੱਲਾਹ ਉੱਪਰ ਝੂਠ ਮੜ੍ਹਿਆ ਉਹ ਅਸਫ਼ਲ ਹੋਇਆ।

(62) ਫਿਰ ਉਨ੍ਹਾਂ ਨੇ ਆਪਣੇ ਮਾਮਲੇ ਵਿਚ ਆਪਸੀ ਮੱਤਭੇਦ ਕੀਤਾ ਅਤੇ ਉਨ੍ਹਾਂ ਨੇ ਚੋਰੀ ਚੋਰੀ ਆਪਿਸ ਵਿਚ ਸਲਾਹ ਕੀਤੀ। (63) ਉਨ੍ਹਾਂ ਨੇ ਕਿਹਾ ਇਹ ਦੋਵੇ ਯਕੀਨਨ ਜਾਦੂਗਰ ਹਨ। ਉਹ ਚਾਹੁੰਦੇ ਹਨ ਕਿ ਆਪਣੇ ਜਾਦੂ ਦੀ ਸ਼ਕਤੀ ਨਾਲ ਤੁਹਾਨੂੰ ਤੁਹਾਡੇ ਦੇਸ਼ ਵਿਚੋਂ ਕੱਢ ਦੇਣ ਅਤੇ ਤੁਹਾਡੀ ਆਦਰਸ਼ ਪ੍ਰਣਾਲੀ ਦਾ ਖਾਤਮਾ ਕਰ ਦੇਣ। (64) ਇਸ ਲਈ ਤੁਸੀਂ ਆਪਣੀਆਂ ਸਕੀਮਾਂ ਇਕੱਠੀਆਂ ਕਰੋ। ਫਿਰ ਇੱਕ ਜੁੱਟ ਹੋ ਕੇ ਆਉ, ਉਹੀ ਜਿੱਤ ਜਾਵੇਗਾ ਜਿਹੜਾ ਅੱਜ ਪ੍ਰਭਾਵੀ ਰਹੇਗਾ। (65) ਉਨ੍ਹਾਂ ਨੇ ਕਿਹਾ ਕਿ ਹੇ ਮੂਸਾ! ਜਾਂ ਤਾਂ ਤੁਸੀਂ ਸੁੱਟੋ ਜਾਂ ਅਸੀਂ ਪਹਿਲਾਂ ਸੁੱਟਣ ਵਾਲੇ ਬਣੀਏ। (66) ਮੂਸਾ ਨੇ ਕਿਹਾ, ਕਿ ਤੁਸੀਂ ਹੀ ਪਹਿਲਾਂ ਸੁੱਟੋ, ਤਾਂ ਅਚਾਨਕ ਉਨ੍ਹਾਂ ਦੀਆਂ ਰਸੀਆਂ ਅਤੇ ਉਨ੍ਹਾਂ ਦੀਆਂ ਡਾਂਗਾਂ ਉਨ੍ਹਾਂ ਦੀ ਜਾਦੂ ਦੀ ਤਾਕਤ ਨਾਲ ਉਸ ਨੂੰ ਇਸ ਤਰ੍ਹਾਂ ਵਿਖਾਈ ਦਿੱਤੀਆਂ ਮੰਨੋ ਉਹ ਭੱਜ ਰਹੀਆਂ ਹੋਣ। (67) ਇਸ ਲਈ ਮੂਸਾ ਆਪਣੇ ਦਿਲ ਵਿਚ ਡਰ ਗਿਆ। (68) ਅਸੀਂ ਕਿਹਾ ਕਿ ਤੁਸੀਂ ਡਰੋ ਨਾ ਤੁਸੀਂ ਪ੍ਰਭਾਵੀ ਰਹੋਗੇ। (69) ਅਤੇ ਜਿਹੜਾ ਤੁਹਾਡੇ ਸੱਜੇ ਹੱਥ ਵਿਚ ਹੈ ਤੁਸੀਂ ਉਸ ਨੂੰ ਸੁੱਟ ਦੇਵੋ, ਉਹ ਉਨ੍ਹਾਂ ਨੂੰ ਨਿਗਲ ਜਾਏਗਾ ਜਿਹੜਾ ਉਨ੍ਹਾਂ ਨੇ ਬਣਾਇਆ ਹੈ। ਜਿਹੜਾ ਕੁਝ ਉਨ੍ਹਾਂ ਬਣਾਇਆ ਹੈ ਇਹ ਜਾਦੂਗਰੀ ਦਾ ਧੋਖਾ ਹੈ ਅਤੇ ਜਾਦੂਗਰ ਕਦੇ ਸਫ਼ਲ ਨਹੀਂ ਹੁੰਦਾ ਚਾਹੇ ਉਹ ਕਿਹੋ ਜਿਹਾ ਵੀ ਹੋਵੇ। (70) ਇਸ ਲਈ ਜਾਦੂਗਰ ਸਿਜਦੇ ਵਿਚ ਲੰਮੇ ਪੈ ਗਏ। ਉਨ੍ਹਾਂ ਨੇ ਕਿਹਾ ਅਸੀਂ ਹਾਰੂਨ ਅਤੇ ਮੂਸਾ ਦੇ ਪਾਲਣਹਾਰ ਉੱਪਰ ਈਮਾਨ ਲਿਆਏ ਹਾਂ।

(71) ਫਿਰਔਨ ਨੇ ਕਿਹਾ ਤੁਸੀਂ ਮੇਰੀ ਆਗਿਆ ਤੋਂ ਬਿਨ੍ਹਾਂ ਇਸ ਨੂੰ ਮੰਨ ਲਿਆ ਕਿ ਇਹ ਹੀ ਤੁਹਾਡਾ ਵੱਡਾ ਹੈ, ਜਿਸ ਨੇ ਤੁਹਾਨੂੰ ਜਾਦੂ ਸਿਖਾਇਆ ਹੈ ਤਾਂ ਹੁਣ ਮੈਂ ਤੁਹਾਡੇ ਹੱਥ ਪੈਰ ਉਲਟੀਆਂ ਦਿਸ਼ਾਵਾਂ ਵਿਚ ਕਟੱਵਾਂਵਾਗਾ ਅਤੇ ਮੈਂ ਤੁਹਾਨੂੰ ਖਜੂਰ ਦੇ ਤਣਿਆਂ ਉੱਪਰ ਫਾਹੇ ਲਾਵਾਂਗਾ। ਅਤੇ ਤੁਸੀਂ ਜਾਣ ਲਵੋਂਗੇ ਕਿ ਸਾਡੇ ਵਿਚੋਂ ਕਿਸ ਦੀ ਸਜ਼ਾ ਜ਼ਿਆਦਾ ਦਰਦਨਾਕ ਹੈ ਅਤੇ ਜ਼ਿਆਦਾ ਦੇਰ ਤੱਕ ਰਹਿਣ ਵਾਲੀ ਹੈ।

(72) ਜਾਦੂਗਰਾਂ ਨੇ ਆਖਿਆ ਕਿ ਅਸੀਂ ਤੁਹਾਨੂੰ ਕਦੇ ਵੀ ਉਨ੍ਹਾਂ ਦਲੀਲਾਂ ਉੱਪਰ ਪ੍ਰਧਾਨਤਾ ਨਹੀਂ ਦਿੰਦੇ ਜਿਹੜੇ ਸਾਡੇ ਕੋਲ ਆਏ ਹਨ ਅਤੇ ਉਸ ਹਸਤੀ ਦੇ ਉੱਪਰੋਂ ਵੀ (ਪ੍ਰਧਾਨਤਾਂ ਨਹੀਂ ਦਿੰਦੇ) ਜਿਸ ਨੇ ਸਾਨੂੰ ਪੈਦਾ ਕੀਤਾ ਹੈ। ਇਸ ਲਈ ਤੂੰ ਜੋ ਕਰਨਾ ਹੈ ਕਰ ਲੈ। ਤੂੰ ਜੋ ਕੁਝ ਕਰ ਸਕਦਾ ਹੈਂ ਇਸ ਸੰਸਾਰਿਕ ਜੀਵਨ ਵਿਚ

ਹੀਂ ਕਰ ਸਕਦਾ ਹੈ। (73) ਅਸੀਂ ਆਪਣੇ ਰੱਬ ਤੇ ਈਮਾਨ ਲਿਆਏ ਤਾਂ ਕਿ ਉਹ ਸਾਡੇ ਪਾਪਾਂ ਨੂੰ ਮੁਆਫ਼ ਕਰ ਦੇਵੇ ਅਤੇ ਇਸ ਜਾਦੂ ਨੂੰ ਵੀ ਜਿਸ ਲਈ ਤੂੰ ਸਾਨੂੰ ਮਜਬੂਰ ਕੀਤਾ। ਅਤੇ ਅੱਲਾਹ ਸਰਵ ਸ੍ਰੇਸ਼ਟ ਹੈ ਅਤੇ ਹਮੇਸ਼ਾ ਰਹਿਣ ਵਾਲਾ ਹੈ।

(74) ਬੇਸ਼ੱਕ ਜਿਹੜਾ ਬੰਦਾ ਅਪਰਾਧੀ ਬਣ ਕੇ ਆਪਣੇ ਰੱਬ ਦੇ ਸਾਹਮਣੇ ਹਾਜ਼ਿਰ ਹੋਵੇਗਾ ਉਸ ਲਈ ਨਰਕ ਹੈ। ਉਹ ਉਸ ਵਿਚ ਨਾ ਮਰ ਸਕੇਗਾ ਅਤੇ ਨਾ ਜਿਉਂ ਸਕੇਗਾ। (75) ਅਤੇ ਜਿਹੜਾ ਬੰਦਾ ਆਪਣੇ ਰੱਬ ਦੇ ਕੋਲ ਮੋਮਿਨ ਬਣ ਕੇ ਆਵੇਗਾ ਅਤੇ ਜਿਸ ਨੇ ਚੰਗੇ ਕਰਮ ਕੀਤੇ ਹੋਣਗੇ ਤਾਂ ਅਜਿਹੇ ਲੋਕਾਂ ਲਈ ਬੜੀਆਂ ਉੱਚੀਆਂ ਪਦਵੀਆਂ ਹਨ। (76) ਉਨ੍ਹਾਂ ਲਈ ਹਮੇਸ਼ਾਂ ਰਹਿਣ ਵਾਲੇ ਬਾਗ਼ ਹਨ ਜਿਨ੍ਹਾਂ ਦੇ ਥੱਲੇ ਨਹਿਰਾਂ ਵੱਗਦੀਆਂ ਹੋਣਗੀਆਂ, ਉਹ ਉਸ ਵਿਚ ਹਮੇਸ਼ਾਂ ਰਹਿਣਗੇ ਅਤੇ ਇਹ ਫ਼ਲ ਹੈ ਉਸ ਬੰਦੇ ਲਈ ਜਿਹੜਾ ਪਵਿੱਤਰਤਾ ਨੂੰ ਅਪਣਾਵੇ।

(77) ਅਤੇ ਅਸੀਂ ਮੂਸਾ ਉੱਪਰ ਵਹੀ ਪ੍ਰਕਾਸ਼ੀ ਕਿ ਉਹ ਰਾਤ ਦੇ ਸਮੇਂ ਮੇਰੇ ਬੰਦਿਆਂ ਨੂੰ ਲੈ ਕੇ ਨਿਕਲੇ ਫਿਰ ਉਨ੍ਹਾਂ ਲਈ ਸਮੁੰਦਰ ਵਿਚ ਸੁੱਕਾ ਮਾਰਗ ਬਣਾ ਲਵੇ। ਤੁਸੀਂ ਪਿੱਛਾ ਕਰਨ ਵਾਲਿਆਂ ਤੋਂ ਨਾ ਡਰੋ ਅਤੇ ਨਾ ਹੀਂ ਕਿਸੇ ਹੋਰ ਚੀਜ਼ ਤੋਂ ਡਰੋ। (78) ਫਿਰ ਫਿਰਔਨ ਨੇ ਆਪਣੀਆਂ ਫੌਜਾਂ ਨਾਲ ਉਨ੍ਹਾਂ ਦਾ ਪਿੱਛਾ ਕੀਤਾ ਫਿਰ ਉਨ੍ਹਾਂ ਨੂੰ ਸਮੁੰਦਰ ਦੇ ਪਾਣੀ ਨੇ ਢੱਕ ਲਿਆ। (79) ਅਤੇ ਫਿਰਔਨ ਨੇ ਆਪਣੀ ਕੌਮ ਨੂੰ ਗੁੰਮਰਾਹ ਕੀਤਾ ਅਤੇ ਉਨ੍ਹਾਂ ਨੂੰ ਯੋਗ ਰਾਹ ਨਾ ਦਿਖਾਇਆ।

(80) ਹੇ ਇਸਰਾਈਲ ਦੀ ਔਲਾਦ! ਅਸੀਂ ਤੁਹਾਨੂੰ ਤੁਹਾਡੇ ਦੁਸ਼ਮਨਾਂ ਤੋਂ ਮੁਕਤੀ ਦਿੱਤੀ ਅਤੇ ਤੁਹਾਡੇ ਨਾਲ ਤੂਰ ਦੇ ਸੱਜੇ ਵੱਲ ਵਾਅਦਾ ਕੀਤਾ। ਅਤੇ ਅਸੀਂ ਤੁਹਾਡੇ ਉੱਪਰ ਮੰਨ ਅਤੇ ਸਲਵਾ ਉਤਾਰੇ। (81) ਖਾਉ ਸਾਡੀ ਦਿੱਤੀ ਹੋਈ ਪਵਿੱਤਰ ਰੋਜ਼ੀ ਅਤੇ ਉਸ ਲਈ ਵਿਦਰੋਹ ਨਾ ਕਰੋ ਤਾਂ ਕਿ ਤੁਹਾਡੇ ਉੱਪਰ ਮੇਰਾ ਕ੍ਰੋਧ ਨਾ ਹੋਵੇ। ਅਤੇ ਜਿਸ ਉੱਪਰ ਮੇਰਾ ਕ੍ਰੋਧ ਹੁੰਦਾ ਹੈ ਉਹ ਖ਼ਤਮ ਹੋ ਜਾਂਦਾ ਹੈ। (82) ਹਾਂ ਜਿਹੜਾ ਤੌਬਾ ਕਰੇ ਅਤੇ ਈਮਾਨ ਲਿਆਵੇ, ਭਲੇ ਕੰਮ ਕਰੇ ਅਤੇ ਚੰਗੇ ਰਾਹ ਉੱਪਰ ਟਿਕਿਆ ਰਹੇ ਤਾਂ ਉਸ ਲਈ ਮੈਂ ਬਹੁਤ ਜ਼ਿਆਦਾ ਮੁਆਫ਼ੀ ਬਖਸ਼ਣ ਵਾਲਾ ਹਾਂ।

(83) ਅਤੇ ਹੇ ਮੂਸਾ! ਆਪਣੀ ਕੌਮ ਨੂੰ ਛੱਡ ਕੇ ਜਲਦੀ ਆਉਣ ਲਈ ਤੁਹਾਨੂੰ ਕਿਸ ਚੀਜ਼ ਨੇ ਪ੍ਰੇਰਿਤ ਕੀਤਾ। (84) ਮੂਸਾ ਨੇ ਕਿਹਾ ਉਹ ਲੋਕ ਵੀ ਮੇਰੇ ਪਿੱਛੇ ਹੀ ਹਨ। ਅਤੇ ਹੇ ਮੇਰੇ ਪਾਲਣਹਾਰ! ਮੈਂ ਤੇਰੇ ਵੱਲ ਜਲਦੀ ਇਸ ਲਈ ਆ ਗਿਆ ਤਾਂ

ਕਿ ਤੂੰ ਪ੍ਰਸੰਨ ਹੋਵੇਂ। (85) ਫ਼ਰਮਾਇਆ, ਤਾਂ ਅਸੀਂ ਤੁਹਾਡੀ ਕੌਮ ਨੂੰ ਤੁਹਾਡੇ ਤੋਂ ਬਾਅਦ ਇੱਕ ਇਮਤਿਹਾਨ ਵਿਚ ਪਾ ਦਿੱਤਾ ਅਤੇ ਸਾਮਰੀ ਨੇ ਉਨ੍ਹਾਂ ਨੂੰ ਗੁੰਮਰਾਹ ਕਰ ਦਿੱਤਾ।

(86) ਫਿਰ ਮੂਸਾ ਆਪਣੀ ਕੌਮ ਵੱਲ ਦੁੱਖ ਅਤੇ ਗੁੱਸੇ ਦੇ ਭਰੇ ਵਾਪਿਸ ਮੁੜੇ। ਉਸ ਨੇ ਕਿਹਾ ਹੇ ਮੇਰੀ ਕੌਮ! ਕਿ ਤੁਹਾਡੇ ਨਾਲ ਤੁਹਾਡੇ ਰੱਬ ਨੇ ਇੱਕ ਚੰਗਾ ਵਾਅਦਾ ਨਹੀਂ ਕੀਤਾ ਸੀ। ਕੀ ਤੁਹਾਨੂੰ ਲੰਮਾ ਸਮਾਂ ਹੋ ਗਿਆ ਹੈ। ਜਾਂ ਤੁਸੀਂ ਚਾਹਿਆ ਕਿ ਤੁਹਾਡੇ ਉੱਪਰ ਤੁਹਾਡੇ ਰੱਬ ਦਾ ਕ੍ਰੋਧ ਪ੍ਰਗਟ ਹੋਵੇ ਇਸ ਲਈ ਤੁਸੀਂ ਆਪਣਾ ਵਚਨ ਤੋੜ ਦਿੱਤਾ।

(87) ਉਨ੍ਹਾਂ ਨੇ ਕਿਹਾ ਕਿ ਅਸੀਂ ਆਪਣੀ ਇੱਛਾ ਨਾਲ ਤੁਹਾਡੇ ਨਾਲ ਵਿਸ਼ਵਾਸ਼ਘਾਤ ਨਹੀਂ ਕੀਤਾ ਬਲਕਿ ਕੌਮ ਦੇ ਗਹਿਣਿਆਂ ਦਾ ਭਾਰ ਸਾਡੇ ਤੋਂ ਚੁੱਕਵਾਇਆ ਗਿਆ ਸੀ ਤਾਂ ਅਸੀਂ ਉਸ ਨੂੰ ਸੁੱਟ ਦਿੱਤਾ। ਫਿਰ ਇਸ ਤਰ੍ਹਾਂ ਸਾਮਰੀ ਨੇ ਢਾਲ ਲਿਆ। (88) ਇਸ ਲਈ ਉਸ ਨੇ ਉਨ੍ਹਾਂ ਲਈ ਇੱਕ ਵੱਛਾ ਬਣਾ ਦਿੱਤਾ, ਇੱਕ ਅਜਿਹੀ ਮੂਰਤੀ ਜਿਸ ਵਿਚੋਂ ਬਲਦ ਵਰਗੀ ਅਵਾਜ਼ ਨਿਕਲਦੀ ਸੀ। ਫਿਰ ਉਸ ਨੇ ਕਿਹਾ ਇਹ ਤੁਹਾਡਾ ਪੂਜਣਯੋਗ ਹੈ ਅਤੇ ਮੂਸਾ ਦਾ ਵੀ। ਮੂਸਾ ਇਸ ਨੂੰ ਭੁੱਲ ਗਏ। (89) ਕੀ ਉਹ ਵੇਖਦੇ ਨਹੀਂ ਸੀ ਕਿ ਨਾ ਉਹ ਕਿਸੇ ਗੱਲ ਦਾ ਉੱਤਰ ਦਿੰਦਾ ਹੈ ਨਾ ਉਹ ਕੋਈ ਲਾਭ ਦੇ ਸਕਦਾ ਹੈ ਨਾ ਹਾਨੀ ਪਹੁੰਚਾ ਸਕਦਾ ਹੈ। (90) ਅਤੇ ਹਾਰੂਨ ਨੇ ਉਨ੍ਹਾਂ ਨੂੰ ਪਹਿਲਾਂ ਹੀ ਕਿਹਾ ਸੀ ਕਿ ਹੇ ਮੇਰੀ ਕੌਮ! ਤੁਸੀਂ ਇਸ ਵੱਛੇ ਦੇ ਰਾਹੀਂ ਗੁੰਮਰਾਹ ਹੋ ਗਏ ਹੋ। ਤੁਹਾਡਾ ਰੱਬ ਤਾਂ ਰਹਿਮਾਨ ਹੈ। ਇਸ ਲਈ ਮੇਰੀ ਸ਼ਰਣ ਲਵੋ ਅਤੇ ਮੇਰੀ ਆਗਿਆ ਪਾਲਣ ਕਰੋ। (91) ਉਨ੍ਹਾਂ ਨੇ ਕਿਹਾ ਕਿ ਅਸੀਂ ਤਾਂ ਇਸੇ ਦੀ ਹੀ ਪੂਜਾ ਵਿਚ ਲੱਗੇ ਰਹਾਂਗੇ ਜਦ ਤੱਕ ਚਿਰ ਮੂਸਾ ਸਾਡੇ ਕੋਲ ਵਾਪਿਸ ਨਾ ਜਾਵੇ।

(92) ਮੂਸਾ ਨੇ ਕਿਹਾ, ਹੇ ਹਾਰੂਨ! ਜਦੋਂ ਤੂੰ ਦੇਖਿਆ ਕਿ ਇਹ ਭਟਕ ਗਏ ਹਨ ਤਾਂ ਤੁਹਾਨੂੰ ਕਿਸ ਚੀਜ਼ ਨੇ ਰੋਕਿਆ ਕਿ ਤੁਸੀਂ ਮੇਰੇ ਹੁਕਮ ਦਾ ਪਾਲਣ ਕਰੋ। (93) ਕੀ ਤੁਸੀਂ ਮੇਰੇ ਕਹਿਣ ਦੇ ਵਿਰੁੱਧ ਕੀਤਾ। (94) ਹਾਰੂਨ ਨੇ ਕਿਹਾ, ਹੇ ਮੇਰੀ ਮਾਂ ਦੇ ਬੇਟੇ! ਤੂੰ ਮੇਰੀ ਦਾੜ੍ਹੀ ਅਤੇ ਸਿਰ ਨਾ ਫੜ੍ਹ। ਮੈਨੂੰ ਡਰ ਸੀ ਕਿ ਤੁਸੀ ਕਹੋਗੇ ਕਿ ਤੁਸੀਂ ਬਨੀ ਇਸਰਾਈਲ ਦੇ ਵਿਚ ਫੁੱਟ ਪਾ ਦਿੱਤੀ ਅਤੇ ਮੇਰੀ ਗੱਲ ਦਾ ਧਿਆਨ ਨਾ ਰੱਖਿਆ।

(95) ਮੂਸਾ ਨੇ ਕਿਹਾ, ਕਿ ਹੇ ਸਾਮਰੀ! ਤੁਹਾਡਾ ਕੀ ਮਸਲਾ ਹੈ। (96) ਉਸ ਨੇ ਕਿਹਾ ਮੈਨੂੰ ਉਹ ਚੀਜ਼ ਦਿਖਾਈ ਦਿੱਤੀ ਜਿਹੜੀ ਦੂਜਿਆਂ ਨੂੰ ਵਿਖਾਈ ਨਹੀਂ ਦਿੰਦੀ। ਤਾਂ ਮੈਂ ਰਸੂਲ ਦੇ ਪਦ ਚਿੰਨ੍ਹਾਂ ਵਿਚੋਂ ਇੱਕ ਮੁੱਠੀ ਚੁੱਕੀ ਅਤੇ ਇਸ ਵਿਚ ਸੁੱਟ ਦਿੱਤੀ। ਮੇਰੇ ਮਨ ਨੇ ਹੀਂ ਮੈਨੂੰ ਅਜਿਹਾ ਕਰਨ ਲਈ ਪ੍ਰੇਰਿਤ ਕੀਤਾ। (97) ਮੂਸਾ ਨੇ ਆਖਿਆ, ਦੂਰ ਹੋ ਜਾ। ਹੁਣ ਤੇਰੇ ਲਈ ਜੀਵਨ ਭਰ ਇਹ ਹੀ (ਸਜ਼ਾ ਹੈ) ਕਿ ਤੂੰ ਕਹਿੰਦਾ ਰਹੇ ਮੈਨੂੰ ਨਾ ਛੂਹੋ। ਅਤੇ ਤੇਰੇ ਲਈ ਇੱਕ ਹੋਰ ਵਾਅਦਾ ਇਹ ਹੈ ਜਿਹੜਾ ਤੇਰੇ ਤੋਂ ਟੱਲਣ ਵਾਲਾ ਨਹੀਂ। ਅਤੇ ਤੂੰ ਆਪਣੇ ਇਸ ਪੂਜਕ ਨੂੰ ਦੇਖ ਜਿਸ ਉੱਪਰ ਤੂੰ ਲਗਾਤਾਰ ਮਸਤ ਹੋਇਆ ਟਿਕਿਆ ਰਹਿੰਦਾ ਸੀ। ਅਸੀਂ ਉਸ ਨੂੰ ਸਾੜਾਂਗੇ ਫਿਰ ਉਸ ਨੂੰ ਨਦੀ ਵਿਚ ਖਿਲਾਰ ਕੇ ਵਹਾ ਦੇਵਾਂਗੇ। (98) ਤੁਹਾਡਾ ਪੂਜਣਯੋਗ ਤਾਂ ਸਿਰਫ਼ ਅੱਲਾਹ ਹੈ ਉਸ ਤੋਂ ਬਿਨ੍ਹਾਂ ਕੋਈ ਪੂਜਣਯੋਗ ਨਹੀਂ। ਉਸ ਦਾ ਗਿਆਨ ਹਰੇਕ ਵਸਤੂ ਉੱਪਰ ਛਾਇਆ ਹੋਇਆ ਹੈ।

(99) ਇਸ ਤਰ੍ਹਾਂ ਅਸੀਂ ਤੁਹਾਨੂੰ ਉਨ੍ਹਾਂ ਦੇ ਹਾਲ ਸੁਣਾਉਂਦੇ ਹਾਂ ਜਿਹੜੇ ਪਹਿਲਾਂ ਹੋ ਚੁੱਕੇ ਹਨ। ਅਤੇ ਅਸੀਂ ਤੁਹਾਨੂੰ ਆਪਣੇ ਕੋਲੋਂ ਇੱਕ ਮਾਰਗ ਦਰਸ਼ਨ ਦੀ ਕਿਤਾਬ ਦਿੱਤੀ ਹੈ। (100) ਜੋ ਇਸ ਤੋਂ ਬੇਮੁੱਖ ਹੋਵੇਗਾ ਉਹ ਕਿਆਮਤ ਦੇ ਦਿਨ ਭਾਰੀ ਬੋਝ ਉਠਾਵੇਗਾ। (101) ਉਹ ਉਸ ਵਿਚ ਹਮੇਸ਼ਾਂ ਰਹਿਣਗੇ ਅਤੇ ਇਹ ਬੋਝ ਕਿਆਮਤ ਦੇ ਦਿਨ ਉਨ੍ਹਾਂ ਲਈ ਬਹੁਤ ਮਾੜਾ ਸਾਬਿਤ ਹੋਵੇਗਾ। (102) ਜਿਸ ਦਿਨ ਮਹਾਂ ਸੰਖ ਵਿਚ ਫੂਕ ਮਾਰੀ ਜਾਵੇਗੀ ਅਤੇ ਅਪਰਾਧੀਆਂ ਨੂੰ ਉਸ ਦਿਨ ਅਸੀਂ ਇਸ ਹਾਲਤ ਵਿਚ ਇਕੱਠਾ ਕਰਾਂਗੇ ਕਿ ਡਰ ਨਾਲ ਉਨ੍ਹਾਂ ਦੀਆਂ ਅੱਖਾਂ ਨੀਲੀਆਂ ਹੋ ਜਾਣਗੀਆਂ। (103) ਆਪਿਸ ਵਿਚ ਹੌਲੀ-ਹੌਲੀ ਕਹਿੰਦੇ ਹੋਣਗੇ ਕਿ ਤੁਸੀਂ ਸਿਰਫ਼ ਦਸ ਦਿਨ ਰਹੇ ਹੋਵੋਂਗੇ। (104) ਅਸੀਂ ਚੰਗੀ ਤਰ੍ਹਾਂ ਜਾਣਦੇ ਹਾਂ ਜੋ ਕੁਝ ਉਹ ਕਹਿਣਗੇ। ਜਦੋਂ ਕਿ ਉਨ੍ਹਾਂ ਦਾ ਸਭ ਤੋਂ ਜ਼ਿਆਦਾ ਸਮਝ ਰੱਖਣ ਵਾਲਾ ਬੰਦਾ ਕਹੇਗਾ ਕਿ ਤੁਸੀਂ ਸਿਰਫ਼ ਇਕ ਦਿਨ (ਦੁਨੀਆਂ ਵਿਚ) ਰੁਕੇ।

(105) ਅਤੇ ਲੋਕ ਤੁਹਾਡੇ ਤੋਂ ਪਹਾੜਾਂ ਦੇ ਸਬੰਧ ਵਿਚ ਪੁੱਛਦੇ ਹਨ। ਆਖੋ, ਕਿ ਮੇਰਾ ਰੱਬ ਇਨ੍ਹਾਂ ਨੂੰ ਖਿਲਾਰ ਦੇਵੇਗਾ। (106) ਫਿਰ ਧਰਤੀ ਨੂੰ ਪੱਧਰਾ ਮੈਦਾਨ ਬਣਾ ਕੇ ਛੱਡ ਦੇਵੇਗਾ। (107) ਤੁਸੀਂ ਉਸ ਵਿਚ ਕੋਈ ਵਿੰਗ ਨਹੀਂ ਦੇਖੋਗੇ ਅਤੇ ਨਾ ਕੋਈ ਉਚਾ ਨੀਂਵਾ। (108) ਉਸ ਦਿਨ ਸਾਰੇ ਲੋਕ ਪੁਕਾਰਣ ਵਾਲੇ ਦੇ ਪਿੱਛੇ ਚੱਲ ਪੈਣਗੇ।

ਭੋਰਾ ਮਾਤਰ ਵੀ ਕੋਈ ਵਿੰਗ ਵਲ ਨਹੀਂ ਹੋਵੇਗਾ। ਸਾਰੀਆਂ ਆਵਾਜ਼ਾਂ ਰਹਿਮਾਨ ਦੇ ਅੱਗੇ ਦੱਬ ਜਾਣਗੀਆਂ। ਤੁਸੀਂ ਇੱਕ ਸਰਸਰਾਹਟ ਤੋਂ ਬਿਨ੍ਹਾਂ ਕੁਝ ਨਹੀਂ ਸੁਣੋਗੇ।

(109) ਉਸ ਦਿਨ ਸਿਫਾਰਿਸ਼ ਕੰਮ ਨਾ ਆਵੇਗੀ ਪਰੰਤੂ ਅਜਿਹਾ ਬੰਦਾ ਜਿਸ ਨੂੰ ਰਹਿਮਾਨ ਨੇ ਆਗਿਆ ਦਿੱਤੀ ਹੋਵੇ ਅਤੇ ਉਸ ਲਈ ਬੋਲਣਾ ਪਸੰਦ ਕੀਤਾ ਹੋਵੇ। (110) ਉਹ ਸਾਰਿਆਂ ਦੇ ਅਗਲੇ ਅਤੇ ਪਿਛਲੇ ਹਾਲ ਨੂੰ ਜਾਣਦਾ ਹੈ ਅਤੇ ਉਨ੍ਹਾਂ ਦਾ ਗਿਆਨ ਉਸ ਨੂੰ ਘੇਰੇ ਵਿਚ ਨਹੀਂ ਲੈ ਸਕਦਾ। (111) ਅਤੇ ਸਾਰੇ ਚਿਹਰੇ ਉਸ ਜੀਵਿਤ ਅਤੇ ਸਦੀਵੀਂ ਸੱਤਾ ਦੇ ਸਾਹਮਣੇ ਝੁੱਕੇ ਹੋਣਗੇ। ਅਤੇ ਅਜਿਹਾ ਬੰਦਾ ਅਸਫ਼ਲ ਹੋਵੇਗਾ, ਜਿਹੜਾ ਨਾ ਇਨਸਾਫੀ ਲੈ ਕੇ ਆਇਆ ਹੋਵੇ। (112) ਅਤੇ ਜਿਸ ਨੇ ਚੰਗੇ ਕੰਮ ਕੀਤੇ ਹੋਣਗੇ ਅਤੇ ਉਹ ਈਮਾਨ ਵੀ ਰੱਖਦਾ ਹੋਵੇਗਾ ਤਾਂ ਉਸ ਨੂੰ ਨਾ ਕਿਸੇ ਜ਼ਿਆਦਤੀ ਦਾ ਡਰ ਹੋਵੇਗਾ ਅਤੇ ਨਾ ਹੀਂ ਕਿਸੇ ਘਾਟੇ ਦਾ।

(113) ਅਤੇ ਇਸ ਤਰ੍ਹਾਂ ਅਸੀਂ ਅਰਬੀ ਵਿਚ ਕੁਰਆਨ ਉਤਾਰਿਆ ਹੈ ਅਤੇ ਇਸ ਵਿਚ ਅਸੀਂ ਅਲੱਗ ਅਲੱਗ ਢੰਗ ਨਾਲ ਚੇਤਾਵਨੀਆਂ ਬਿਆਨ ਕੀਤੀਆਂ ਹਨ ਤਾਂ ਕਿ ਲੋਕ ਡਰਨ, ਜਾਂ ਇਹ ਉਨ੍ਹਾਂ ਦੇ ਦਿਲਾਂ ਵਿਚ ਕੁਝ ਸੋਚ ਪਾ ਦੇਵੇ। (114) ਤਾਂ ਅੱਲਾਹ ਹੀ ਅਸਲੀ ਸ਼ਾਸਕ ਅਤੇ ਸ੍ਰੇਸ਼ਟ ਹੈ ਅਤੇ ਤੁਸੀਂ ਕੁਰਆਨ ਦੇ ਲੈਣ ਵਿਚ ਜਲਦੀ ਨਾ ਕਰੋ ਜਦੋਂ ਤੱਕ ਉਸ ਦੀ ਵਹੀ ਸੰਪੂਰਨ ਨਾ ਹੋ ਜਾਏ ਅਤੇ ਕਹੋ ਕਿ ਹੇ ਮੇਰੇ ਪਾਲਣਹਾਰ! ਮੇਰੇ ਗਿਆਨ ਵਿਚ ਵਾਧਾ ਕਰ।

(115) ਅਤੇ ਅਸੀਂ ਆਦਮ ਨੂੰ ਇਸ ਤੋਂ ਪਹਿਲਾਂ ਹੁਕਮ ਦਿੱਤਾ ਸੀ ਤਾਂ ਉਹ ਭੁੱਲ ਗਿਆ ਅਤੇ ਅਸੀਂ ਉਸ ਵਿਚ ਇੱਕ ਮਜ਼ਬੂਤ ਸੰਕਲਪ ਨਾ ਦੇਖਿਆ। (116) ਅਤੇ ਜਦੋਂ ਅਸੀਂ ਫ਼ਰਿਸ਼ਤਿਆਂ ਨੂੰ ਕਿਹਾ ਕਿ ਆਦਮ ਨੂੰ ਸਿਜਦਾ ਕਰੋ ਤਾਂ ਉਨ੍ਹਾਂ ਨੇ ਸਿਜਦਾ ਕੀਤਾ ਪਰੰਤੂ ਇਬਲੀਸ ਨੇ ਇਨਕਾਰ ਕਰ ਦਿੱਤਾ। (117) ਫਿਰ ਅਸੀਂ ਕਿਹਾ ਕਿ ਹੇ ਆਦਮ! ਇਹ ਬੇਸ਼ੱਕ ਤੁਹਾਡਾ ਅਤੇ ਤੁਹਾਡੀ ਪਤਨੀ ਦਾ ਦੁਸ਼ਮਨ ਹੈ ਤਾਂ ਕਿਤੇ ਉਹ ਤੁਹਾਨੂੰ ਦੋਵਾਂ ਨੂੰ ਜੰਨਤ ਵਿਚੋਂ ਨਾ ਕੱਢਵਾ ਦੇਵੇ। ਫਿਰ ਤੁਸੀਂ ਸੱਖਣੇ ਰਹਿ ਜਾਉਗੇ।

(118) ਇੱਥੇ ਤੁਹਾਡੇ ਲਈ ਇਹ ਹੈ ਕਿ ਨਾ ਤੁਸੀਂ ਭੁੱਖੇ ਰਹੋਗੇ ਅਤੇ ਨਾਂ ਨੰਗੇ। (119) ਅਤੇ ਇੱਥੇ ਨਾ ਤੁਸੀਂ ਪਿਆਸੇ ਹੋਵੋਂਗੇ ਅਤੇ ਨਾ ਤੁਹਾਨੂੰ ਧੁੱਪ ਲੱਗੇਗੀ। (20) ਫਿਰ ਸ਼ੈਤਾਨ ਨੇ ਉਨ੍ਹਾਂ ਨੂੰ ਬਹਿਕਾਇਆ। ਉਸ ਨੇ ਕਿਹਾ ਕਿ ਹੇ ਆਦਮ! ਕੀ ਮੈਂ

ਤੁਹਾਨੂੰ ਹਮੇਸ਼ਾਂ ਰਹਿਣ ਵਾਲੇ ਦਰੱਖਤ ਦਾ ਪਤਾ ਦੱਸਾਂ। ਅਤੇ ਇੱਕ ਰਾਜ ਦਾ ਵੀ ਜਿਸ ਦਾ ਕਦੇ ਨਾਸ਼ ਨਹੀਂ ਹੁੰਦਾ। (121) ਇਸ ਲਈ ਉਨ੍ਹਾਂ ਦੋਵਾਂ ਨੇ ਉਸ ਦਰੱਖਤ ਦਾ ਫ਼ਲ ਖਾ ਲਿਆ ਤਾਂ ਉਨ੍ਹਾਂ ਦੋਵਾਂ ਦੇ ਗੁਪਤ ਅੰਗ ਇੱਕ ਦੂਸਰੇ ਦੇ ਸਾਹਮਣੇ ਖੁੱਲ੍ਹ ਗਏ। ਅਤੇ ਦੋਵੇਂ ਆਪਣੇ ਨੂੰ ਜੰਨਤ ਦੇ ਬਾਗ਼ਾਂ ਦੇ ਪੱਤਿਆਂ ਦੇ ਨਾਲ ਢੱਕਣ ਲੱਗ ਪਏ। ਅਤੇ ਆਦਮ ਨੇ ਆਪਣੇ ਰੱਬ ਦੇ ਹੁਕਮ ਦੀ ਉਲੰਘਣਾ ਕੀਤੀ ਤਾਂ ਉਹ ਭਟਕ ਗਏ। (122) ਫਿਰ ਉਸ ਦੇ ਰੱਬ ਨੇ ਉਨ੍ਹਾਂ ਉੱਪਰ ਕਿਰਪਾ ਕੀਤੀ ਫਿਰ ਉਨ੍ਹਾਂ ਦੀ ਤੌਬਾ ਸਵੀਕਾਰ ਕੀਤੀ ਗਈ ਅਤੇ ਫਿਰ ਉਨ੍ਹਾਂ ਨੂੰ ਨਸੀਹਤ ਬਖਸ਼ੀ।

(123) ਅੱਲਾਹ ਨੇ ਕਿਹਾ ਕਿ ਤੁਸੀਂ ਦੋਵੇਂ ਇੱਥੋਂ ਉਤਰੋ। ਤੁਸੀਂ ਇੱਕ ਦੂਸਰੇ ਦੇ ਦੁਸ਼ਮਨ ਹੋਵੋਂਗੇ। ਫਿਰ ਜੇਕਰ ਤੁਹਾਡੇ ਕੋਲ ਮੇਰੀ ਤਰਫੋਂ ਨਸੀਹਤ ਆਵੇ ਤਾਂ ਜਿਹੜਾ ਬੰਦਾ ਮੇਰੀ ਨਸੀਹਤ ਦਾ ਪਾਲਣ ਕਰੇਗਾ ਉਹ ਨਾ ਭਟਕੇਗਾ ਅਤੇ ਨਾ ਸੱਖਣਾ (ਖਾਲੀ) ਰਹੇਗਾ। (124) ਅਤੇ ਜਿਹੜਾ ਬੰਦਾ ਮੇਰੇ ਉਪਦੇਸ਼ ਤੋਂ ਮੂੰਹ ਮੋੜੇਗਾ ਤਾਂ ਉਸ ਲਈ ਜੀਵਨ ਔਖਾ ਹੋ ਜਾਵੇਗਾ ਅਤੇ ਕਿਆਮਤ ਦੇ ਦਿਨ ਅਸੀਂ ਉਸ ਨੂੰ ਅੰਨ੍ਹਾ ਕਰਕੇ ਚੁੱਕਾਂਗੇ। (125) ਉਹ ਕਹੇਗਾ ਕਿ ਹੇ ਮੇਰੇ ਪਾਲਣਹਾਰ! ਤੂੰ ਮੈਨੂੰ ਅੰਨ੍ਹੇ ਨੂੰ ਕਿਉਂ ਚੁੱਕਿਆ ਮੈਂ ਤਾਂ ਅੱਖਾਂ ਵਾਲਾ ਸੀ। (126) ਕਿਹਾ ਜਾਵੇਗਾ ਕਿ ਇਸੇ ਤਰ੍ਹਾਂ ਤੇਰੇ ਕੋਲ ਸਾਡੀਆਂ ਨਿਸ਼ਾਨੀਆਂ ਆਈਆਂ ਤਾਂ ਤੂੰ ਉਨ੍ਹਾਂ ਉੱਪਰ ਭੋਰਾ ਵੀ ਧਿਆਨ ਨਹੀਂ ਦਿੱਤਾ ਇਸ ਲਈ ਉਸੇ ਤਰ੍ਹਾਂ ਅੱਜ ਤੇਰੇ ਉੱਪਰ ਵੀ ਧਿਆਨ ਨਹੀਂ ਦਿੱਤਾ ਜਾਵੇਗਾ। (127) ਅਤੇ ਇਸ ਤਰ੍ਹਾਂ ਅਸੀਂ ਬਦਲਾ ਦੇਵਾਂਗੇ ਉਸ ਨੂੰ ਜਿਹੜੇ ਹੱਦਾਂ ਪਾਰ ਕਰ ਜਾਂਦੇ ਹਨ ਅਤੇ ਆਪਣੇ ਰੱਬ ਦੀਆਂ ਨਿਸ਼ਾਨੀਆਂ ਉੱਪਰ ਈਮਾਨ ਨਹੀਂ ਲਿਆਉਂਦੇ ਅਤੇ ਪ੍ਰਲੋਕ ਦੀ ਸਜ਼ਾ ਬਹੁਤ ਸਖ਼ਤ ਹੈ ਅਤੇ ਹਮੇਸ਼ਾ ਰਹਿਣ ਵਾਲੀ ਹੈ।

(128) ਕੀ ਲੋਕਾਂ ਨੂੰ ਇਸ ਗੱਲ ਨਾਲ ਗਿਆਨ ਨਹੀਂ ਮਿਲਿਆ ਕਿ ਇਨ੍ਹਾਂ ਤੋਂ ਪਹਿਲਾਂ ਅਸੀਂ ਕਿੰਨੇ ਵਰਗ ਨਸ਼ਟ ਕਰ ਦਿੱਤੇ ਹਨ। ਇਹ ਉਨ੍ਹਾਂ ਦੇ ਸ਼ਹਿਰਾਂ ਵਿਚ ਰਹਿੰਦੇ ਹਨ। ਬੇਸ਼ੱਕ ਇਸ ਵਿਚ ਬੁੱਧੀ ਵਾਲਿਆਂ ਲਈ ਵੱਡੀਆਂ ਨਿਸ਼ਾਨੀਆਂ ਹਨ। (129) ਅਤੇ ਜੇਕਰ ਤੁਹਾਡੇ ਰੱਬ ਵੱਲੋਂ ਇੱਕ ਗੱਲ ਪਹਿਲਾਂ ਨੀਯਤ ਨਾ ਹੋ ਚੁੱਕੀ ਹੁੰਦੀ ਅਤੇ ਮੌਕੇ ਦੀ ਇੱਕ ਹੱਦ ਨਿਰਧਾਰਿਤ ਨਾ ਹੁੰਦੀ ਤਾਂ ਜ਼ਰੂਰ ਇਸ ਦਾ ਫੈਸਲਾ ਮੁਕਾ ਦਿੱਤਾ ਜਾਂਦਾ। (130) ਇਸ ਲਈ ਇਹ ਲੋਕ ਜਿਹੜਾ ਕੁਝ ਆਖਦੇ ਹਨ, ਉਸ ਉੱਪਰ ਧੀਰਜ ਰੱਖੋ। ਅਤੇ ਆਪਣੇ ਰੱਬ ਦੀ ਪ੍ਰਸੰਸਾ ਦੇ ਸਹਿਤ ਉਪਮਾਂ ਕਰੋ, ਸੂਰਜ

ਨਿਕਲਣ ਤੋਂ ਪਹਿਲਾਂ ਅਤੇ ਸੂਰਜ ਡੁੱਬਣ ਤੋਂ ਪਹਿਲਾਂ, ਅਤੇ ਰਾਤ ਦੀਆਂ ਘੜੀਆਂ ਵਿਚ ਵੀ ਉਸ ਦੀ ਵਡਿਆਈ ਕਰੋ। ਦਿਨ ਦੇ ਕਿਨਾਰਿਆਂ ਤੇ ਵੀ (ਵਡਿਆਈ ਕਰੋ) ਤਾਂ ਕਿ ਤੁਹਾਨੂੰ ਸੰਤੁਸ਼ਟੀ ਮਿਲੇ।

(131) ਅਤੇ ਕਦੇ ਵੀ ਉਨ੍ਹਾਂ ਚੀਜ਼ਾਂ ਵੱਲ ਅੱਖ ਚੁੱਕ ਕੇ ਵੀ ਨਾ ਦੇਖੋ, ਜਿਸ ਨੂੰ ਅਸੀਂ ਉਨ੍ਹਾਂ ਦੇ ਕੁਝ ਜੱਥਿਆਂ ਨੂੰ ਉਨ੍ਹਾਂ ਦੇ ਇਮਤਿਹਾਨ ਲਈ ਉਨ੍ਹਾਂ ਨੂੰ ਸੰਸਾਰ ਦੀ ਸੁੰਦਰਤਾ ਦੇ ਰੱਖੀ ਹੈ। ਅਤੇ ਤੁਹਾਡੇ ਰੱਬ ਦਾ ਰਿਜ਼ਕ ਜ਼ਿਆਦਾ ਉੱਤਮ ਹੈ ਅਤੇ ਬਾਕੀ ਰਹਿਣ ਵਾਲਾ ਹੈ। (132) ਅਤੇ ਆਪਣੇ ਲੋਕਾਂ ਨੂੰ ਨਮਾਜ਼ ਦਾ ਹੁਕਮ ਦਿਉ ਅਤੇ ਉਸ ਦੀ ਪਾਬੰਦੀ ਕਰੋ। ਅਸੀਂ ਤੁਹਾਡੇ ਤੋਂ ਕੋਈ ਰਿਜ਼ਕ ਨਹੀਂ ਮੰਗਦੇ। ਰਿਜ਼ਕ ਤਾਂ ਤੁਹਾਨੂੰ ਅਸੀਂ ਦੇਵਾਂਗੇ। ਚੰਗਾ ਸਿੱਟਾ ਤਾਂ ਤਕਵਾ (ਧੀਰਜ ਰੱਖਣ ਵਾਲੇ) ਲਈ ਹੀ ਹੈ।

(133) ਅਤੇ ਲੋਕ ਕਹਿੰਦੇ ਹਨ ਕਿ ਇਹ ਆਪਣੇ ਰੱਬ ਤੋਂ ਸਾਡੇ ਲਈ ਕੋਈ ਨਿਸ਼ਾਨੀਆਂ ਕਿਉ ਨਹੀਂ ਲਿਆਉਂਦੇ। ਕੀ ਉਨ੍ਹਾਂ ਪਾਸ ਪਿਛਲੀਆਂ ਕਿਤਾਬਾਂ ਦੀ ਦਲੀਲ ਨਹੀਂ ਪਹੁੰਚੀ। (134) ਅਤੇ ਜੇਕਰ ਅਸੀਂ ਉਨ੍ਹਾਂ ਨੂੰ ਇਸ ਤੋਂ ਪਹਿਲਾਂ ਕਿਸੇ ਆਫ਼ਤ ਨਾਲ ਨਸ਼ਟ ਕਰ ਦਿੰਦੇ ਤਾਂ ਉਹ ਕਹਿੰਦੇ, ਹੇ ਸਾਡੇ ਪਾਲਣਹਾਰ! ਤੂੰ ਸਾਡੇ ਕੋਲ ਰਸੂਲ ਕਿਉਂ ਨ ਭੇਜਿਆ ਤਾਂ ਜੋ ਅਸੀਂ ਅਪਮਾਣਿਤ ਅਤੇ ਸ਼ਰਮਿੰਦਾ ਹੋਣ ਤੋਂ ਪਹਿਲਾਂ ਤੇਰੀਆਂ ਨਿਸ਼ਾਨੀਆ ਦਾ ਪਾਲਣ ਕਰਦੇ। (135) ਆਖੋ, ਕਿ ਹਰ ਇੱਕ ਉਡੀਕ ਵਿਚ ਹੈ, ਤਾਂ ਤੁਸੀਂ ਵੀ ਉਡੀਕ ਕਰੋ। ਭਵਿੱਖ ਵਿਚ ਤੁਸੀ ਜਾਣ ਲਵੋਗੇ ਕਿ ਕੌਣ ਸਿੱਧੇ ਰਾਹ ਤੇ ਚੱਲਣ ਵਾਲਾ ਹੈ ਅਤੇ ਕੌਣ ਜੰਨਤ ਵੱਲ ਰਾਹ ਲੱਭਣ ਵਾਲਾ ਹੈ।

# 21 ਸੂਰਤ ਅਲ ਅੰਬੀਆ

### ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਲੋਕਾਂ ਲਈ ਉਨ੍ਹਾਂ ਦਾ ਹਿਸਾਬ ਨਜ਼ਦੀਕ ਆ ਗਿਆ ਹੈ ਅਤੇ ਉਹ ਆਸਾਵਧਾਨੀ ਵਿਚ ਪਏ ਮੂੰਹ ਮੋੜ ਰਹੇ ਹਨ। (2) ਉਨ੍ਹਾਂ ਦੇ ਪਾਲਣਹਾਰ ਵੱਲੋਂ ਜਿਹੜਾ ਵੀ ਨਵਾਂ ਉਪਦੇਸ਼ ਉਨ੍ਹਾਂ ਦੇ ਕੋਲ ਆਉਂਦਾ ਹੈ, ਉਹ ਉਸ ਦਾ ਮਜ਼ਾਕ ਕਰਦੇ ਹੋਏ ਸੁਣਦੇ ਹਨ। (3) ਉਨ੍ਹਾਂ ਦੇ ਮਨ ਆਸਾਵਧਾਨੀ ਵਿਚ ਖੁੱਭੇ ਹਨ। ਅਤੇ

ਅਤਿਆਚਾਰੀਆਂ ਨੇ ਆਪਿਸ ਵਿਚ ਇਹ ਕਾਨਾਫੂਸੀ ਕੀਤੀ ਕਿ ਇਹ ਤਾਂ ਤੁਹਾਡੇ ਵਰਗਾ ਹੀ ਇਕ ਆਦਮੀ ਹੈ। ਫਿਰ ਤੁਸੀਂ ਕਿਉਂ ਅੱਖਾਂ ਨਾਲ ਦੇਖੇ ਬਿਨ੍ਹਾਂ ਇਸ ਦੇ ਜਾਦੂ ਵਿਚ ਫੱਸਦੇ ਹੋ। (4) ਰਸੂਲ ਨੇ ਕਿਹਾ, ਕਿ ਮੇਰਾ ਪਾਲਣਹਾਰ ਹਰੇਕ ਗੱਲ ਨੂੰ ਜਾਣਦਾ ਹੈ, ਚਾਹੇ ਉਹ ਅਸਮਾਨ ਵਿਚ ਹੋਵੇ ਜਾਂ ਧਰਤੀ ਵਿਚ। ਉਹ ਸੁਣਨ ਵਾਲਾ ਅਤੇ ਜਾਣਨ ਵਾਲਾ ਹੈ।

(5) ਸਗੋਂ ਉਹ ਕਹਿੰਦੇ ਹਨ ਕਿ ਇਹ ਤਾਂ ਭੁਲੇਖਾ ਪਾਉ ਸੁਪਨਾ ਹੈ। ਸਗੋਂ ਇਸ ਨੂੰ ਉਨ੍ਹਾਂ ਨੇ ਖੁਦ ਘੜਿਆ ਹੈ। ਸਗੋਂ ਉਹ ਇੱਕ ਕਵੀ ਹੈ। ਉਸ ਨੂੰ ਚਾਹੀਦਾ ਹੈ ਕਿ ਸਾਡੇ ਕੋਲ ਇਸ ਤਰ੍ਹਾਂ ਦੀ ਕੋਈ ਨਿਸ਼ਾਨੀ ਲਿਆਵੇ ਜਿਸ ਤਰ੍ਹਾਂ ਦੀਆਂ ਨਿਸ਼ਾਨੀਆਂ ਦੇ ਨਾਲ ਪਿੱਛਲੇ ਰਸੂਲ ਭੇਜੇ ਗਏ ਸਨ। (6) ਇਨ੍ਹਾਂ ਤੋਂ ਪਹਿਲਾਂ ਕਿਸੇ ਸ਼ਹਿਰ ਦੇ ਲੋਕ ਵੀ, ਜਿਸ ਨੂੰ ਅਸੀਂ ਨਸ਼ਟ ਕੀਤਾ, ਈਮਾਨ ਨਹੀਂ ਲਿਆਏ, ਤਾਂ ਕੀ ਇਹ ਲੋਕ ਈਮਾਨ ਲਿਆਉਣਗੇ?

(7) ਅਤੇ ਤੁਹਾਡੇ ਤੋਂ ਪਹਿਲਾਂ ਵੀ ਜਿਸ ਨੂੰ ਅਸੀਂ ਰਸੂਲ ਬਣਾ ਕੇ ਭੇਜਿਆ ਮਨੁੱਖਾਂ ਵਿਚੋਂ ਹੀ ਭੇਜਿਆ। ਅਸੀਂ ਉਸ ਵੱਲ ਵਹੀ ਭੇਜਦੇ ਸੀ। ਤੁਸੀਂ ਕਿਤਾਬ ਵਾਲਿਆਂ ਨੂੰ ਪੁੱਛ ਲਉ ਜੇਕਰ ਤੁਸੀਂ ਨਹੀਂ ਜਾਣਦੇ। (8) ਅਤੇ ਅਸੀਂ ਉਨ੍ਹਾਂ ਰਸੂਲਾਂ ਨੂੰ ਅਜਿਹੇ ਸਰੀਰ ਨਹੀਂ ਦਿੱਤੇ ਸਨ ਕਿ ਉਹ ਰੋਟੀ ਨਾ ਖਾਂਦੇ ਹੋਣ। ਨਾ ਹੀ ਉਹ ਹਮੇਸ਼ਾ ਰਹਿਣ ਵਾਲੇ ਸਨ। (9) ਫਿਰ ਅਸੀਂ ਉਨ੍ਹਾਂ ਨਾਲ ਕੀਤੇ ਹੋਏ ਵਾਅਦੇ ਨੂੰ ਸੱਚਾ ਕਰਕੇ ਦਿਖਾਇਆ। ਤਾਂ ਫਿਰ ਉਨ੍ਹਾਂ ਨੂੰ ਅਤੇ ਜਿਸ ਜਿਸ ਨੂੰ ਅਸੀਂ ਚਾਹਿਆ, ਬਚਾ ਲਿਆ। ਅਤੇ ਅਸੀਂ ਹੱਦਾਂ ਪਾਰ ਕਰਨ ਵਾਲਿਆਂ ਨੂੰ ਨਸ਼ਟ ਕਰ ਦਿੱਤਾ।

(10) ਅਸੀਂ ਤੁਹਾਡੇ ਵੱਲ ਇੱਕ ਕਿਤਾਬ ਉਤਾਰੀ ਹੈ, ਜਿਸ ਵਿਚ ਤੁਹਾਡਾ ਜਿਕਰ ਹੈ ਫਿਰ ਕੀ ਤੁਸੀਂ ਨਹੀਂ ਸਮਝਦੇ। (11) ਅਤੇ ਕਿੰਨੀਆਂ ਹੀ ਅੱਤਿਆਚਾਰੀ ਬਸਤੀਆਂ ਹਨ, ਜਿਨ੍ਹਾਂ ਨੂੰ ਅਸੀਂ ਪੀਸ ਦਿੱਤਾ (ਭਾਵ ਖ਼ਤਮ ਕਰ ਦਿੱਤਾ) ਅਤੇ ਉਨ੍ਹਾਂ ਤੋਂ ਮਗਰੋਂ ਦੂਸਰੀ ਕੌਮ ਨੂੰ ਤਰੱਕੀ ਦਿੱਤੀ। (12) ਜਦੋਂ ਉਨ੍ਹਾਂ ਨੇ ਸਾਡਾ ਪ੍ਰਕੋਪ ਆਉਂਦੇ ਵੇਖਿਆ ਤਾਂ ਉਹ ਉਸ ਤੋਂ ਭੱਜਣ ਲੱਗੇ। (13) ਭੱਜੋ ਨਾ, ਆਪਣੇ ਐਸ਼ ਦੇ ਸਮਾਨ ਵੱਲ ਅਤੇ ਆਪਣੇ ਘਰਾਂ ਵੱਲ ਵਾਪਿਸ ਚੱਲੋ ਤਾਂ ਕਿ ਤੁਹਾਡੇ ਤੋਂ ਪੁੱਛਿਆ ਜਾਵੇ। (14) ਉਨ੍ਹਾਂ ਨੇ ਕਿਹਾ, ਹਾਏ! ਸਾਡੀ ਮਾੜੀ ਕਿਸਮਤ ਬੇਸ਼ੱਕ ਅਸੀਂ ਜ਼ਾਲਿਮ ਲੋਕ ਸੀ। (15) ਤਾਂ ਫਿਰ ਉਹ ਇਹੋ ਹੀ ਪੁਕਾਰਦੇ ਰਹੇ। ਇੱਥੋਂ ਤੱਕ ਕਿ ਅਸੀਂ

ਉਨ੍ਹਾਂ ਨੂੰ ਅਜਿਹਾ ਕਰ ਦਿੱਤਾ ਜਿਵੇਂ ਖੇਤੀ ਕੱਟੀ ਗਈ ਹੋਵੇ ਅਤੇ ਅੱਗ ਬੁੱਝ ਗਈ ਹੋਵੇ।

(16) ਅਤੇ ਅਸੀਂ ਅਕਾਸ਼ ਅਤੇ ਧਰਤੀ ਨੂੰ ਅਤੇ ਜਿਹੜਾ ਕੁਝ ਇਨ੍ਹਾਂ ਦੇ ਵਿਚ ਹੈ, ਖੇਡ ਦੇ ਤੌਰ ਤੇ ਨਹੀਂ ਬਣਾਇਆ। (17) ਜੇਕਰ ਅਸੀਂ ਕੋਈ ਖੇਡ ਬਣਾਉਣਾ ਚਾਹੁੰਦੇ ਤਾਂ ਅਸੀਂ ਇਸ ਨੂੰ ਆਪਣੇ ਕੋਲੋਂ ਬਣਾ ਦਿੰਦੇ, ਜੇਕਰ ਅਸੀਂ ਇਹ ਕਰਨਾ ਚਾਹੁੰਦੇ। (18) ਸਗੋਂ ਅਸੀਂ ਸੱਚ ਨੂੰ ਝੂਠ ਉੱਪਰ ਮਾਰਾਂਗੇ ਤਾਂ ਉਹ ਇਸ ਦਾ ਸਿਰ ਪਾੜ ਦੇਵੇਗਾ ਅਤੇ ਉਹ ਅਚਾਨਕ ਖ਼ਤਮ ਹੋ ਜਾਵੇਗਾ। ਅਤੇ ਤੁਹਾਡੇ ਲਈ ਉਨ੍ਹਾਂ ਗੱਲਾਂ ਤੋਂ ਵੱਡੀ ਖਰਾਬੀ ਹੈ, ਜਿਹੜੀਆਂ ਤੁਸੀਂ ਬਿਆਨ ਕਰਦੇ ਹੋ।

(19) ਅਤੇ ਉਸੇ ਦਾ ਹੀ ਹੈ ਜਿਹੜਾ ਆਕਾਸ਼ਾਂ ਅਤੇ ਧਰਤੀ ਵਿਚ ਹੈ ਅਤੇ ਜੋ ਉਸ ਦੇ ਕੋਲ ਹੈ। ਉਹ (ਫ਼ਰਿਸ਼ਤੇ) ਉਸਦੀ ਇਬਾਦਤ ਤੋਂ ਮੂੰਹ ਨਹੀਂ ਮੋੜਦੇ ਅਤੇ ਨਾ ਹੀ ਆਲਸ ਕਰਦੇ ਹਨ। (20) ਉਹ ਦਿਨ ਰਾਤ ਉਸ ਨੂੰ ਯਾਦ ਕਰਦੇ ਹਨ, ਉਹ ਕਦੇ ਨਹੀਂ ਥੱਕਦੇ।

(21) ਕੀ ਉਨ੍ਹਾਂ ਨੇ ਧਰਤੀ ਵਿਚੋਂ ਪੂਜ ਬਣਾਏ ਹਨ ਜਿਹੜੇ ਕਿਸੇ ਨੂੰ ਜਿਉਂਦਾ ਕਰਦੇ ਹੋਣ। (22) ਜੇਕਰ ਇਨ੍ਹਾਂ ਦੋਵਾਂ (ਜਮੀਨ ਅਤੇ ਅਸਮਾਨ) ਵਿਚ ਅੱਲਾਹ ਤੋਂ ਬਿਨ੍ਹਾਂ ਪੂਜਣਯੋਗ ਹੁੰਦੇ ਤਾਂ ਦੋਵੇਂ ਉਲਟ-ਪੁਲਟ ਹੋ ਜਾਂਦੇ। ਬਸ ਅੱਲਾਹ ਹੈ ਸਿੰਘਾਸਣ ਦਾ ਮਾਲਕ ਅਤੇ ਉਨ੍ਹਾਂ ਗੱਲਾਂ ਤੋਂ ਪਵਿੱਤਰ ਹੈ ਜਿਹੜੀਆਂ ਇਹ ਲੋਕ ਬਿਆਨ ਕਰਦੇ ਹਨ। (23) ਉਹ ਜਿਹੜਾ ਕੁਝ ਕਰਦਾ ਹੈ ਉਸ ਲਈ ਉਹ ਪੁੱਛਿਆ ਨਾ ਜਾਵੇਗਾ। ਅਤੇ ਇਨ੍ਹਾਂ ਤੋਂ ਪੁੱਛ ਹੋਵੇਗੀ।

(24) ਕੀ ਇਨ੍ਹਾਂ ਨੇ ਅੱਲਾਹ ਤੋਂ ਬਿਨ੍ਹਾਂ ਹੋਰ ਪੂਜਣ ਯੋਗ ਬਣਾਏ ਹਨ। ਇਨ੍ਹਾਂ ਨੂੰ ਕਹੋ ਕਿ ਤੁਸੀਂ ਆਪਣਾ ਪ੍ਰਮਾਣ ਲਿਆਉ, ਇਹ ਗੱਲ ਉਨ੍ਹਾਂ ਲੋਕਾਂ ਦੀ ਹੈ ਜਿਹੜੇ ਮੇਰੇ ਨਾਲ ਹਨ ਅਤੇ ਇਹ ਹੀ ਗੱਲ ਉਨ੍ਹਾਂ ਲੋਕਾਂ ਦੀ ਹੈ, ਜਿਹੜੇ ਮੇਰੇ ਤੋਂ ਪਹਿਲਾਂ ਹੋਏ। ਸਗੋਂ ਇਨ੍ਹਾਂ ਵਿਚੋਂ ਜ਼ਿਆਦਾਤਰ ਸੱਚਾਈ ਨੂੰ ਨਹੀਂ ਜਾਣਦੇ। ਤਾਂ ਉਹ ਮੂੰਹ ਮੋੜ ਰਹੇ ਹਨ। (25) ਅਤੇ ਅਸੀਂ ਤੁਹਾਡੇ ਤੋਂ ਪਹਿਲਾਂ ਕੋਈ ਅਜਿਹਾ ਪੈਗੰਬਰ ਨਹੀਂ ਭੇਜਿਆ ਜਿਸ ਵੱਲ ਅਸੀਂ ਇਹ ਵਹੀ ਨਾ ਉਤਾਰੀ ਹੋਵੇ ਕਿ ਮੇਰੇ ਤੋਂ ਬਿਨ੍ਹਾਂ ਕੋਈ ਪੂਜਣਯੋਗ ਨਹੀਂ ਤੁਸੀਂ ਕੇਵਲ ਮੇਰੀ ਹੀ ਇਬਾਦਤ ਕਰੋ।

(26) ਅਤੇ ਉਹ ਕਹਿੰਦੇ ਹਨ ਕਿ ਰਹਿਮਾਨ ਨੇ ਸੰਤਾਨ ਬਣਾਈ ਹੈ, ਉਹ ਉਸ ਤੋਂ ਪਵਿੱਤਰ ਹੈ। ਸਗੋਂ (ਫ਼ਰਿਸ਼ਤੇ) ਤਾਂ ਸਨਮਾਨਿਤ ਬੰਦੇ ਹਨ। (27) ਉਹ ਉਸ ਤੋਂ ਅੱਗੇ ਵੱਧ ਕੇ ਗੱਲ ਨਹੀਂ ਕਰਦੇ ਅਤੇ ਉਹ ਉਸੇ ਦੇ ਹੁਕਮ ਅਨੁਸਾਰ ਕੰਮ ਕਰਦੇ ਹਨ। (28) ਅੱਲਾਹ ਇਨ੍ਹਾਂ ਦੇ ਅਗਲੇ ਤੇ ਪਿਛਲੇ ਹਾਲ ਨੂੰ ਜਾਣਦਾ ਹੈ। ਅਤੇ ਉਹ ਸਿਫ਼ਾਰਿਸ਼ ਨਹੀਂ ਕਰ ਸਕਦੇ ਬਿਨ੍ਹਾਂ ਉਸ ਤੋਂ ਜਿਸ ਨੂੰ ਅੱਲਾਹ ਪਸੰਦ ਕਰੇ। ਅਤੇ ਉਹ ਉਸ ਦੇ ਭੈਅ ਵਿਚ ਰਹਿੰਦੇ ਹਨ। (29) ਅਤੇ ਉਨ੍ਹਾਂ ਵਿਚੋਂ ਜੋ ਕੋਈ ਆਖੇਗਾ ਕਿ ਮੈਂ ਉਸ ਤੋਂ ਬਿਨ੍ਹਾਂ ਪੂਜਣਯੋਗ ਹਾਂ ਤਾਂ ਅਸੀਂ ਉਸ ਨੂੰ ਨਰਕ ਦੀ ਸਜ਼ਾ ਦੇਵਾਂਗੇ। ਅਸੀਂ ਜ਼ਾਲਿਮਾਂ ਨੂੰ ਅਜਿਹਾ ਹੀ ਦੰਡ ਦਿੰਦੇ ਹਾਂ।

(30) ਕੀ ਇਨਕਾਰ ਕਰਨ ਵਾਲਿਆਂ ਨੇ ਨਹੀਂ ਦੇਖਿਆ ਕਿ ਆਕਾਸ਼ ਅਤੇ ਧਰਤੀ ਦੋਵੇਂ ਬੰਦ ਸੀ। ਫਿਰ ਅਸੀਂ ਉਨ੍ਹਾਂ ਨੂੰ ਖੋਲ੍ਹ ਦਿੱਤਾ ਅਤੇ ਅਸੀਂ ਪਾਣੀ ਤੋਂ ਹਰ ਜੀਵਿਤ ਵਸਤੂ ਨੂੰ ਬਣਾਇਆ। ਕੀ ਫਿਰ ਵੀ ਉਹ ਈਮਾਨ ਨਹੀਂ ਲਿਆਉਂਦੇ।

(31) ਅਤੇ ਅਸੀਂ ਧਰਤੀ ਵਿਚ ਪਹਾੜ ਬਣਾਏ, ਤਾਂ ਕਿ ਉਹ ਉਨ੍ਹਾਂ ਨੂੰ ਲੈ ਕੇ, ਝੁਕ ਨਾ ਜਾਵੇ ਅਤੇ ਅਸੀਂ ਉਨ੍ਹਾਂ ਵਿਚ ਚੌੜੇ ਰਾਹ ਬਣਾਏ ਤਾਂ ਕਿ ਲੋਕ ਰਸਤਾ ਪ੍ਰਾਪਤ ਕਰਨ। (32) ਅਤੇ ਅਸੀਂ ਆਕਾਸ਼ ਨੂੰ ਇੱਕ ਸੁਰੱਖਿਅਤ ਛੱਤ ਬਣਾਇਆ ਅਤੇ ਉਹ ਉਸ ਦੀਆਂ ਨਿਸ਼ਾਨੀਆਂ ਤੋਂ ਮੂੰਹ ਮੋੜ ਰਹੇ ਹਨ। (33) ਅਤੇ ਉਹ ਹੀ ਹੈ ਜਿਸ ਨੇ ਦਿਨ ਰਾਤ ਅਤੇ ਸੂਰਜ ਚੰਨ ਬਣਾਏ। ਸਾਰੇ ਆਪਣੇ ਆਪਣੇ ਘੇਰੇ ਵਿਚ ਤੈਰ ਰਹੇ ਹਨ।

(34) ਅਤੇ ਅਸੀਂ ਤੁਹਾਡੇ ਤੋਂ ਪਹਿਲਾਂ ਵੀ ਕਿਸੇ ਮਨੁੱਖ ਨੂੰ ਹਮੇਸ਼ਾ ਰਹਿਣ ਵਾਲਾ ਜੀਵਨ ਨਹੀਂ ਦਿੱਤਾ। ਤਾਂ ਕੀ ਜੇਕਰ ਤੁਹਾਨੂੰ ਮੌਤ ਆ ਜਾਵੇ ਤਾਂ ਕੀ ਉਹ ਸਦੀਵੀਂ ਰਹਿਣ ਵਾਲੇ ਹਨ? (35) ਹਰੇਕ ਜੀਵ ਨੇ ਮੌਤ ਦਾ ਸਵਾਦ ਚੱਖਣਾ ਹੈ ਅਤੇ ਅਸੀਂ ਤੁਹਾਨੂੰ ਚੰਗੇ ਅਤੇ ਮਾੜੇ ਹਲਾਤਾਂ ਵਿਚ ਪਰਖਦੇ ਹਾਂ, ਇਮਤਿਹਾਨ ਲਈ ਅਤੇ ਤੁਸੀਂ ਸਾਰੇ ਸਾਡੇ ਵੱਲ ਵਾਪਿਸ ਪਰਤੋਗੇ।

(36) ਅਤੇ ਇਨਕਾਰੀ ਲੋਕ ਜਦੋਂ ਤੁਹਾਨੂੰ ਦੇਖਦੇ ਹਨ ਤਾਂ ਉਹ ਸਾਰੇ ਤੁਹਾਡਾ ਮਖੌਲ ਉਡਾਉਂਦੇ ਹਨ। ਕੀ ਇਹ ਹੀ ਹੈ ਜਿਹੜਾ ਤੁਹਾਡੇ ਪੂਜਕਾਂ ਦੀ ਚਰਚਾ ਕਰਿਆ ਕਰਦਾ ਹੈ। ਅਤੇ ਖੁਦ ਇਹ ਲੋਕ ਰਹਿਮਾਨ ਦੇ ਜ਼ਿਕਰ ਤੋਂ ਇਨਕਾਰ ਕਰਦੇ ਹਨ।

(37) ਮਨੁੱਖ ਜਲਦ-ਬਾਜ਼ੀ (ਕਾਹਲਾ ਪਣ) ਦੇ ਖਮੀਰ ਤੋਂ ਪੈਦਾ ਹੋਇਆ ਹੈ। ਮੈਂ ਤੁਹਾਨੂੰ ਜਲਦੀ ਹੀਂ ਆਪਣੀਆਂ ਨਿਸ਼ਾਨੀਆਂ ਦਿਖਾਵਾਂਗਾ ਤਾਂ ਤੁਸੀਂ ਮੇਰੇ ਤੋਂ ਕਾਹਲੀ ਨਾ ਚਾਹੋ। (38) ਅਤੇ ਲੋਕ ਕਹਿੰਦੇ ਹਨ ਕਿ ਇਹ ਵਾਅਦਾ ਕਦੋਂ ਆਏਗਾ ਜੇਕਰ ਤੁਸੀਂ ਸੱਚੇ ਹੋ। (38) ਕਾਸ਼! ਇਨ੍ਹਾਂ ਇਨਕਾਰੀਆਂ ਨੂੰ ਉਸ ਵੇਲੇ ਦੀ ਖ਼ਬਰ ਹੁੰਦੀ ਜਦੋਂ ਉਹ ਅੱਗ ਨੂੰ ਆਪਣੇ ਸਾਹਮਣੇ ਤੋਂ ਰੋਕ ਨਹੀਂ ਸਕਣਗੇ ਅਤੇ ਨਾ ਹੀ ਆਪਣੇ ਪਿੱਛੇ ਤੋਂ। ਅਤੇ ਨਾ ਹੀ ਉਨ੍ਹਾਂ ਨੂੰ ਮਦਦ ਪਹੁੰਚੇਗੀ। (40) ਸਗੋਂ ਉਹ ਉਨ੍ਹਾਂ ਉੱਪਰ ਅਚਾਨਕ ਆ ਡਿੱਗੇਗੀ ਤਾਂ ਉਹ ਉਨ੍ਹਾਂ ਨੂੰ ਹਤਾਸ਼ ਕਰ ਦੇਵੇਗੀ। ਫਿਰ ਉਹ ਨਾ ਉਸਨੂੰ ਰੋਕ ਸਕਣਗੇ ਅਤੇ ਨਾ ਉਨ੍ਹਾਂ ਨੂੰ ਮੌਕਾ ਦਿੱਤਾ ਜਾਵੇਗਾ। (41) ਅਤੇ ਤੁਹਾਡੇ ਤੋਂ ਪਹਿਲਾਂ ਵੀ ਰਸੂਲਾਂ ਦਾ ਮਜ਼ਾਕ ਬਣਾਇਆ ਗਿਆ। ਫਿਰ ਉਨ੍ਹਾਂ ਵਿਚੋਂ ਜਿਨ੍ਹਾਂ ਲੋਕਾਂ ਨੇ ਮਜ਼ਾਕ ਬਣਾਇਆ ਸੀ ਉਨ੍ਹਾਂ ਨੂੰ ਉਸ ਚੀਜ਼ ਨੇ ਘੇਰ ਲਿਆ ਜਿਸ ਦਾ ਉਹ ਮਖੌਲ ਉਡਾਉਂਦੇ ਸਨ।

(42) ਆਖੋ ਕਿ ਕੋਣ ਹੈ, ਜਿਹੜਾ ਦਿਨ ਅਤੇ ਰਾਤ ਨੂੰ ਰਹਿਮਾਨ ਦੀ ਪਕੜ ਤੋਂ ਤੁਹਾਨੂੰ ਬਚਾਉਂਦਾ ਹੈ। ਸਗੋਂ ਉਹ ਲੋਕ ਆਪਣੇ ਰੱਬ ਦੇ ਜਿਕਰ ਤੋਂ ਮੂੰਹ ਮੋੜ ਰਹੇ ਹਨ। (43) ਕੀ ਉਨ੍ਹਾਂ ਲਈ ਸਾਡੇ ਤੋਂ ਬਿਨਾ ਕੁਝ ਪੂਜਣਯੋਗ ਹਨ ਜਿਹੜੇ ਉਨ੍ਹਾਂ ਨੂੰ ਬਚਾ ਲੈਂਦੇ ਹਨ। ਉਹ ਖ਼ੁਦ ਆਪਣੀ ਰੱਖਿਆ ਦੀ ਤਾਕਤ ਨਹੀਂ ਰੱਖਦੇ। ਅਤੇ ਨਾ ਸਾਡੇ ਮੁਕਾਬਲੇ ਵਿਚ ਉਨ੍ਹਾਂ ਦੀ ਕੋਈ ਮਦਦ ਕਰ ਸਕਦਾ ਹੈ।

(44) ਸਗੋਂ ਅਸੀਂ ਉਨ੍ਹਾਂ ਨੂੰ ਅਤੇ ਉਨ੍ਹਾਂ ਦੇ ਪਿਉ ਦਾਦਿਆਂ ਨੂੰ ਸੰਸਾਰਿਕ ਚੀਜ਼ਾਂ ਦਿੱਤੀਆਂ। ਇਥੋਂ ਤੱਕ ਕਿ ਇਸ ਹਾਲਤ ਵਿਚ ਉਨ੍ਹਾਂ ਦੀਆਂ ਮੁਦਤਾਂ (ਉਮਰਾਂ) ਗੁਜ਼ਰ ਗਈਆਂ। ਕੀ ਉਹ ਨਹੀਂ ਵੇਖਦੇ ਕਿ ਅਸੀਂ ਧਰਤੀ ਨੂੰ ਸਮੇਟਦੇ ਚਲੇ ਜਾ ਰਹੇ ਹਾਂ। ਫਿਰ ਕੀ ਇਨ੍ਹਾਂ ਲੋਕਾਂ ਦਾ ਦਬਦਬਾ ਬਣਿਆ ਰਹਿਣ ਵਾਲਾ ਹੈ।

(45) ਆਖੋ, ਕਿ ਮੈਂ ਸਿਰਫ਼ ਵਹੀ ਦੇ ਰਾਹੀਂ ਤੁਹਾਨੂੰ ਰੱਬ ਦੇ ਭੈਅ ਤੋਂ ਡਰਾਉਂਦਾ ਹਾਂ ਅਤੇ ਗੂੰਗੇ ਪੁਕਾਰ ਨੂੰ ਨਹੀਂ ਸੁਣਦੇ ਜਦੋਂ ਉਨ੍ਹਾਂ ਨੂੰ ਡਰਾਇਆ ਜਾਵੇ। (46) ਅਤੇ ਜੇਕਰ ਤੇਰੇ ਰੱਬ ਦੇ ਅਜ਼ਾਬ (ਸਜ਼ਾ) ਦਾ ਇੱਕ ਬੁੱਲਾ ਵੀ ਉਨ੍ਹਾਂ ਨੂੰ ਛੂਹ ਜਾਵੇ ਤਾਂ ਉਹ ਕਹਿਣ ਲੱਗਣਗੇ ਕਿ ਹਾਏ! ਸਾਡੀ ਮਾੜੀ ਕਿਸਮਤ ਬੇਸ਼ੱਕ ਅਸੀਂ ਜ਼ਾਲਿਮ ਸੀ।

(47) ਅਤੇ ਅਸੀਂ ਕਿਆਮਤ ਦੇ ਦਿਨ ਇਨਸਾਫ਼ ਦੀ ਤੱਕੜੀ ਰੱਖਾਂਗੇ ਤਾਂ ਕਿਸੇ ਵੀ ਜੀਵ ਤੇ ਭੋਰਾ ਵੀ ਜ਼ੁਲਮ ਨਹੀਂ ਹੋਵੇਗਾ। ਅਤੇ ਜੇਕਰ ਰਾਈ ਦੇ ਦਾਣੇ ਬਰਾਬਰ ਵੀ ਕਿਸੇ ਦਾ ਕਰਮ ਹੋਵੇਗਾ ਤਾਂ ਅਸੀਂ ਉਸ ਨੂੰ ਪ੍ਰਗਟ ਕਰ ਦੇਵਾਂਗੇ। ਅਤੇ ਅਸੀਂ ਹਿਸਾਬ ਲੈਣ ਦੀ ਭਰਪੂਰ ਤਾਕਤ ਰਖਦੇ ਹਾਂ।

(48) ਅਤੇ ਅਸੀਂ ਮੂਸਾ ਅਤੇ ਹਾਰੂਨ ਨੂੰ ਫੁਰਕਾਨ (ਸੱਚ ਅਤੇ ਝੂਠ ਵਿਚ ਫਰਕ ਕਰਨ ਵਾਲਾ) ਅਤੇ ਪ੍ਰਕਾਸ਼ ਅਤੇ ਉਪਦੇਸ਼ ਬਖਸ਼ਿਸ਼ ਕੀਤੇ। ਅੱਲਾਹ ਤੋਂ ਡਰਨ ਵਾਲਿਆਂ ਲਈ। (49) ਜਿਹੜੇ ਬਿਨ੍ਹਾਂ ਦੇਖੇ ਆਪਣੇ ਰੱਬ ਤੋਂ ਡਰਦੇ ਹਨ ਅਤੇ ਉਹ ਕਿਆਮਤ ਦਾ ਭੈਅ ਰੱਖਣ ਵਾਲੇ ਹਨ। (50) ਅਤੇ ਇਹ ਇਕ ਬਰਕਤ ਵਾਲੀ ਚੇਤਾਵਨੀ ਹੈ ਜਿਸ ਨੂੰ ਅਸੀਂ ਉਤਾਰਿਆ ਹੈ ਤਾਂ ਕੀ ਹੁਣ ਤੁਸੀਂ ਇਸ ਨੂੰ ਝੁਠਲਾਉਂਦੇ ਹੋ।

(51) ਅਤੇ ਅਸੀਂ ਇਸ ਤੋਂ ਪਹਿਲਾਂ ਇਬਰਾਹੀਮ ਨੂੰ ਮਾਰਗ ਦਰਸ਼ਨ ਪ੍ਰਦਾਨ ਕੀਤਾ। ਅਸੀਂ ਉਸ ਨੂੰ ਚੰਗੀ ਤਰ੍ਹਾਂ ਜਾਣਦੇ ਸੀ। (52) ਜਦੋਂ ਉਸ ਨੇ ਆਪਣੇ ਪਿਤਾ ਅਤੇ ਆਪਣੀ ਕੌਮ ਨੂੰ ਕਿਹਾ ਕਿ ਇਹ ਕਿਹੜੀਆਂ ਮੂਰਤੀਆਂ ਹਨ ਜਿਨ੍ਹਾਂ ਉੱਤੇ ਤੁਸੀਂ ਟਿਕੇ ਬੈਠੇ ਹੋ। (53) ਉਨ੍ਹਾਂ ਨੇ ਕਿਹਾ ਕਿ ਅਸੀਂ ਆਪਣੇ ਪਿਉ ਦਾਦਿਆਂ ਨੂੰ ਇਨ੍ਹਾਂ ਦੀ ਹੀ ਪੂਜਾ ਕਰਦੇ ਹੋਏ ਦੇਖਿਆ ਹੈ। (54) ਇਬਰਾਹੀਮ ਨੇ ਕਿਹਾ, ਕਿ ਬੇਸ਼ੱਕ ਤੁਸੀਂ ਅਤੇ ਤੁਹਾਡੇ ਪਿਉ ਦਾਦੇ ਖੁੱਲ੍ਹੀ ਗੁਮਰਾਹੀ ਵਿਚ ਫਸੇ ਰਹੇ।

(55) ਉਨ੍ਹਾਂ ਨੇ ਕਿਹਾ ਕੀ ਤੁਸੀਂ ਸਾਡੇ ਕੋਲ ਸੱਚੀਆਂ ਗੱਲਾਂ ਲਿਆਏ ਹੋ ਜਾਂ ਤੁਸੀਂ ਮਖੌਲ ਕਰ ਰਹੇ ਹੋ। (56) ਇਬਰਾਹੀਮ ਨੇ ਕਿਹਾ, ਸਗੋਂ ਤੁਹਾਡਾ ਰੱਬ ਉਹ ਹੈ, ਜਿਹੜਾ ਧਰਤੀ ਅਤੇ ਆਕਾਸ਼ਾਂ ਦਾ ਪਾਲਣਹਾਰ ਹੈ ਅਤੇ ਜਿਸ ਨੇ ਇਨ੍ਹਾਂ ਨੂੰ ਪੈਦਾ ਕੀਤਾ ਹੈ। ਮੈਂ ਇਸ ਗੱਲ ਦੀ ਗਵਾਹੀ ਦੇਣ ਵਾਲਿਆਂ ਵਿਚੋਂ ਹਾਂ। (57) ਅਤੇ ਅੱਲਾਹ ਦੀ ਸਹੁੰ, ਮੈਂ ਤੁਹਾਡੀਆਂ ਮੂਰਤੀਆਂ ਦੇ ਸਬੰਧ ਵਿਚ ਇੱਕ ਯੋਜਨਾ ਬਣਾਵਾਂਗਾ ਜਦੋਂ ਤੁਸੀਂ ਇਥੇ ਨਹੀਂ ਹੋਵੋਗੇ। (58) ਫਿਰ ਉਸ ਨੇ ਉਨ੍ਹਾਂ ਨੂੰ ਟੁੱਕੜੇ ਟੁੱਕੜੇ ਕਰ ਦਿੱਤਾ ਬਿਨ੍ਹਾਂ ਉਨ੍ਹਾਂ ਦੇ ਇੱਕ ਵੱਡੇ ਤੋਂ ਇਲਾਵਾ ਤਾਂ ਜੋ ਉਹ ਉਸ ਵੱਲ ਪੁੱਛਣ ਲਈ ਧਿਆਨ ਦੇਣ।

(59) ਉਨ੍ਹਾਂ ਨੇ ਕਿਹਾ ਕਿ ਸਾਡੀਆਂ ਮੂਰਤੀਆਂ ਨਾਲ ਅਜਿਹਾ ਕਿਸ ਨੇ ਕੀਤਾ ਹੈ। ਬੇਸ਼ੱਕ ਉਹ ਬੜਾ ਵੱਡਾ ਜ਼ਾਲਿਮ ਹੈ। (60) ਲੋਕਾਂ ਨੇ ਕਿਹਾ ਕਿ ਅਸੀਂ ਇੱਕ

ਨੌਜਵਾਨ ਨੂੰ ਉਨ੍ਹਾਂ ਬਾਰੇ ਕੁਝ ਕਹਿੰਦਿਆਂ ਸੁਣਿਆਂ ਸੀ, ਜਿਸਨੂੰ ਇਬਰਾਹੀਮ ਕਿਹਾ ਜਾਂਦਾ ਹੈ। (61) ਉਨ੍ਹਾਂ ਨੇ ਕਿਹਾ ਕਿ ਉਸ ਨੂੰ ਸਾਰੇ ਲੋਕਾਂ ਦੇ ਸਾਹਮਣੇ ਹਾਜ਼ਿਰ ਕਰੋ ਤਾਂ ਜੋ ਉਸ ਨੂੰ ਪੁਛਿਆ ਜਾਵੇ। (62) ਉਨ੍ਹਾਂ ਨੇ ਕਿਹਾ ਹੇ ਇਬਰਾਹੀਮ! ਕੀ ਸਾਡੇ ਪੂਜਕਾਂ ਦੇ ਨਾਲ ਤੁਸੀਂ ਅਜਿਹਾ ਇਹ ਕੀਤਾ ਹੈ। (63) ਇਬਰਾਹੀਮ ਨੇ ਕਿਹਾ, ਸਗੋਂ ਉਨ੍ਹਾਂ ਦੇ ਉਸ ਵੱਡੇ ਨੇ ਅਜਿਹਾ ਕੀਤਾ ਹੈ ਤਾਂ ਉਸ ਨੂੰ ਪੁੱਛ ਲਉ ਜੇਕਰ ਇਹ ਬੋਲਦਾ ਹੋਵੇ।

(64) ਫਿਰ ਉਨ੍ਹਾਂ ਨੇ ਆਪਣੇ ਮਨ ਵਿਚ ਸੋਚਿਆ ਅਤੇ ਉਹ ਆਪਸ ਵਿਚ ਇੱਕ ਦੂਸਰੇ ਨੂੰ ਕਹਿਣ ਲੱਗੇ ਕਿ ਅਸਲ ਵਿਚ ਆਪਾਂ ਹੀ ਝੂਠ ਉੱਪਰ ਹਾਂ। (65) ਫਿਰ (ਉਨ੍ਹਾਂ ਨੇ) ਆਪਣੇ ਸਿਰਾਂ ਨੂੰ ਝੁਕਾ ਲਿਆ। ਹੇ ਇਬਰਾਹੀਮ! ਤੁਸੀਂ ਜਾਣਦੇ ਹੋ ਕਿ ਇਹ ਬੋਲਦੇ ਨਹੀਂ। (66) ਇਬਰਾਹੀਮ ਨੇ ਕਿਹਾ, ਕੀ ਤੁਸੀਂ ਅੱਲਾਹ ਤੋਂ ਬਿਨ੍ਹਾਂ ਅਜਿਹੀਆਂ ਚੀਜ਼ਾਂ ਦੀ ਪੂਜਾ ਕਰਦੇ ਹੋ ਜਿਹੜੀਆਂ ਨਾ ਤੁਹਾਨੂੰ ਕੋਈ ਲਾਭ ਪਹੁੰਚਾ ਸਕਦੀਆਂ ਹਨ ਅਤੇ ਨਾ ਹਾਨੀ। (67) ਅਫ਼ਸੋਸ ਹੈ ਤੁਹਾਡੇ ਉੱਪਰ ਵੀ ਅਤੇ ਇਨ੍ਹਾਂ ਚੀਜ਼ਾਂ (ਬੁੱਤਾਂ) ਉੱਪਰ ਵੀ ਜਿਨ੍ਹਾਂ ਦੀ ਤੁਸੀਂ ਅੱਲਾਹ ਤੋਂ ਬਿਨ੍ਹਾਂ ਪੂਜਾ ਕਰਦੇ ਹੋ। ਕੀ ਤੁਸੀਂ ਸਮਝਦੇ ਨਹੀਂ।

(68) ਉਨ੍ਹਾਂ ਨੇ ਕਿਹਾ ਕਿ ਇਸ ਨੂੰ ਅੱਗ ਵਿਚ ਜਲਾ ਦੇਵੋ ਅਤੇ ਆਪਣੇ ਪੂਜਕਾਂ ਦੀ ਮਦਦ ਕਰੋ, ਜੇਕਰ ਤੁਸੀਂ ਕੁਝ ਕਰਨਾ ਚਾਹੁੰਦੇ ਹੋ। (69) ਅਸੀਂ ਕਿਹਾ ਹੇ ਅੱਗ! ਤੂੰ ਇਬਰਾਹੀਮ ਲਈ ਠੰਡੀ, ਸ਼ਾਂਤ ਅਤੇ ਸੁਰੱਖਿਅਤ ਬਣ ਜਾ। (70) ਅਤੇ ਉਨ੍ਹਾਂ ਨੇ ਉਸ ਨਾਲ ਬੁਰਾਈ ਕਰਨੀ ਚਾਹੀ ਤਾਂ ਅਸੀਂ ਉਨ੍ਹਾਂ ਲੋਕਾਂ ਨੂੰ ਅਸਫ਼ਲ ਬਣਾ ਦਿੱਤਾ।

(71) ਅਤੇ ਅਸੀਂ ਉਸ ਨੂੰ ਅਤੇ ਲੂਤ ਨੂੰ ਬਚਾ ਕੇ ਉਸ ਧਰਤੀ ਵੱਲ ਲੈ ਗਏ ਜਿਸ ਵਿਚ ਅਸੀਂ ਸੰਸਾਰ ਵਾਲਿਆਂ ਲਈ ਬਰਕਤਾਂ ਰੱਖੀਆਂ ਹਨ। (72) ਅਤੇ ਅਸੀਂ ਉਸ ਨੂੰ ਇਸਹਾਕ ਦਿੱਤਾ ਅਤੇ ਨਾਲ ਹੀ ਯਾਕੂਬ। ਅਤੇ ਅਸੀਂ ਇਨ੍ਹਾਂ ਸਾਰਿਆਂ ਨੂੰ ਸਦਾਚਾਰੀ ਬਣਾਇਆ। (73) ਅਤੇ ਅਸੀਂ ਉਨ੍ਹਾਂ ਨੂੰ ਨਾਇਕ ਬਣਾਇਆ ਜਿਹੜੇ ਸਾਡੇ ਹੁਕਮ ਨਾਲ ਮਾਰਗ ਦਰਸ਼ਨ ਕਰਦੇ ਸੀ। ਅਸੀਂ ਉਨ੍ਹਾਂ ਨੂੰ ਚੰਗੇ ਕੰਮ, ਨਮਾਜ਼ ਅਤੇ ਜ਼ਕਾਤ ਅਦਾ ਕਰਨ ਦਾ ਹੁਕਮ ਭੇਜਿਆ ਅਤੇ ਉਹ ਸਾਡੀ ਇਬਾਦਤ ਕਰਨ ਵਾਲੇ ਸਨ।

(74) ਅਤੇ ਲੂਤ ਨੂੰ ਅਸੀਂ ਬਿਬੇਕ ਅਤੇ ਗਿਆਨ ਬਖਸ਼ਿਆ। ਅਤੇ ਉਸ ਨੂੰ ਉਸ ਬਸਤੀ ਤੋਂ ਮੁਕਤੀ ਦਿੱਤੀ ਜਿਸ ਦੇ ਲੋਕ ਬੁਰੇ ਕੰਮ ਕਰਦੇ ਸਨ। ਬੇਸ਼ੱਕ ਉਹ ਬਹੁਤ ਬੁਰੇ ਅਤੇ ਦੁਰਾਚਾਰੀ ਲੋਕ ਸਨ। (75) ਅਤੇ ਅਸੀਂ ਉਸ ਨੂੰ ਆਪਣੀ ਰਹਿਮਤ ਵਿਚ ਦਾਖ਼ਿਲ ਕੀਤਾ, ਬੇਸ਼ੱਕ ਉਹ ਭਲੇ ਲੋਕਾਂ ਵਿਚੋਂ ਸੀ।

(76) ਅਤੇ ਨੂਹ ਨੂੰ ਜਦੋਂ ਇਸ ਤੋਂ ਪਹਿਲਾਂ ਉਸ ਨੇ ਪੁਕਾਰਿਆ ਤਾਂ ਅਸੀਂ ਉਸ ਦੀ ਬੇਨਤੀ ਸਵੀਕਾਰ ਕੀਤੀ। ਤਾਂ ਅਸੀਂ ਉਸ ਨੂੰ ਅਤੇ ਉਸ ਦੇ ਲੋਕਾਂ ਨੂੰ ਬਹੁਤ ਵੱਡੇ ਦੁੱਖਾਂ ਤੋਂ ਮੁਕਤੀ ਦਿੱਤੀ। (77) ਅਤੇ ਉਨ੍ਹਾਂ ਲੋਕਾਂ ਦੇ ਮੁਕਾਬਲੇ ਵਿਚ ਉਸ ਦੀ ਸਹਾਇਤਾ ਕੀਤੀ ਜਿਨ੍ਹਾਂ ਨੇ ਸਾਡੀਆਂ ਨਿਸ਼ਾਨੀਆਂ ਤੋਂ ਇਨਕਾਰ ਕੀਤਾ। ਬੇਸ਼ੱਕ ਉਹ ਬਹੁਤ ਬੁਰੇ ਲੋਕ ਸੀ। ਤਾਂ ਹੀ ਅਸੀਂ ਉਨ੍ਹਾਂ ਸਾਰਿਆਂ ਨੂੰ ਡਬੋ ਦਿੱਤਾ।

(78) ਅਤੇ ਦਾਊਦ ਅਤੇ ਸੁਲੇਮਾਨ ਨੂੰ ਜਦੋਂ ਉਹ ਦੋਵੇਂ ਖੇਤੀ ਦੇ ਸਬੰਧ ਵਿਚ ਫੈਸਲਾ ਕਰ ਰਹੇ ਸੀ, ਜਦੋਂ ਉਸ ਵਿਚ ਕੁਝ ਲੋਕਾਂ ਦੀਆਂ ਬੱਕਰੀਆਂ ਰਾਤ ਦੇ ਸਮੇਂ (ਖੇਤ) ਵਿਚ ਜਾ ਪਈਆਂ ਅਤੇ ਅਸੀਂ ਉਸ ਦੇ ਇਸ ਫ਼ੈਸਲੇ ਨੂੰ ਦੇਖ ਰਹੇ ਸੀ। (79) ਤਾਂ ਅਸੀਂ ਸੁਲੇਮਾਨ ਨੂੰ ਇਸ ਦੀ ਸਮਝ ਦਿੱਤੀ। ਅਤੇ ਅਸੀਂ ਦੋਵਾਂ ਨੂੰ ਬਿਬੇਕ ਅਤੇ ਗਿਆਨ ਦਿੱਤਾ ਸੀ। ਅਤੇ ਅਸੀਂ ਦਾਊਦ ਦੇ ਅਧੀਨ ਕਰ ਦਿੱਤਾ ਪਹਾੜਾਂ ਨੂੰ, ਉਹ ਉਸ ਦੇ ਨਾਲ ਆਪਣੇ ਰੱਬ ਦੀ ਸਿਫ਼ਤ ਕਰਦੇ ਸੀ ਅਤੇ ਪੰਛੀਆਂ ਨੂੰ ਵੀ ਅਤੇ ਅਸੀਂ ਹੀ ਕਰਨ ਵਾਲੇ ਸੀ। (80) ਅਤੇ ਅਸੀਂ ਉਸ ਨੂੰ ਤੁਹਾਡੇ ਲਈ ਇੱਕ ਯੁੱਧ ਬਸਤਰ ਬਣਾਉਣ ਦਾ ਹੁਨਰ ਸਿਖਾਇਆ ਤਾਂ ਕਿ ਉਹ ਤੁਹਾਨੂੰ ਯੁੱਧ ਵਿਚ ਸੁਰੱਖਿਅਤ ਰੱਖੇ ਫਿਰ ਕੀ ਤੁਸੀਂ ਸ਼ੁਕਰ ਕਰਨ ਵਾਲੇ ਬਣਦੇ ਹੋ।

(81) ਅਤੇ ਅਸੀਂ ਸੂਲੇਮਾਨ ਲਈ ਤੇਜ ਹਵਾ ਨੂੰ ਵੱਸ ਵਿਚ ਕਰ ਦਿੱਤਾ ਜਿਹੜੀ ਉਸ ਦੇ ਹੁਕਮ ਨਾਲ ਉਸ ਖੇਤਰ ਵੱਲ ਚੱਲਦੀ ਸੀ ਜਿਸ ਵਿਚ ਅਸੀਂ ਬਰਕਤਾਂ ਰੱਖੀਆਂ ਸਨ। ਅਤੇ ਅਸੀਂ ਹਰੇਕ ਚੀਜ਼ ਨੂੰ ਜਾਣਨ ਵਾਲੇ ਹਾਂ। (82) ਅਤੇ ਸ਼ੈਤਾਨਾਂ ਵਿਚੋਂ ਵੀ ਅਸੀਂ ਉਸ ਦਾ ਆਗਿਆਕਾਰੀ ਬਣਾ ਦਿੱਤਾ ਜਿਹੜੇ ਉਸ ਲਈ ਚੁੱਭੀ ਲਾਉਂਦੇ ਸੀ। ਅਤੇ ਇਸ ਤੋਂ ਬਿਨ੍ਹਾਂ ਦੂਜੇ ਕੰਮ ਕਰਦੇ ਸੀ ਅਤੇ ਅਸੀਂ ਹੀ ਉਸ ਨੂੰ ਸੰਭਾਲਣ ਵਾਲੇ ਸੀ।

(83) ਅਤੇ ਅਯੂਬ ਨੂੰ ਜਦੋਂ ਉਸ ਨੇ ਆਪਣੇ ਰੱਬ ਨੂੰ ਪੁਕਾਰਿਆ ਕਿ ਮੈਨੂੰ ਬਿਮਾਰੀ ਲੱਗ ਗਈ ਹੈ ਅਤੇ ਤੁਸੀਂ ਸਭ ਰਹਿਮਤ ਕਰਨ ਵਾਲਿਆਂ ਤੋਂ ਵਧੀਕ

ਰਹਿਮਤ ਵਾਲੇ ਹੋ। (84) ਤਾਂ ਅਸੀਂ ਉਸ ਦੀ ਅਰਦਾਸ ਸਵੀਕਾਰ ਕੀਤੀ ਅਤੇ ਉਸ ਨੂੰ ਜਿਹੜਾ ਕਸ਼ਟ ਸੀ ਦੂਰ ਕਰ ਦਿੱਤਾ। ਅਤੇ ਅਸੀਂ ਉਸ ਨੂੰ ਉਸ ਦਾ ਪਰਿਵਾਰ ਬਖਸ਼ਿਆ ਅਤੇ ਉਸ ਦੇ ਨਾਲ ਉਸਦੇ ਬਰਾਬਰ ਹੋਰ ਵੀ, ਆਪਣੇ ਵੱਲੋਂ ਰਹਿਮਤ ਉਪਦੇਸ਼ ਬੰਦਗੀ ਕਰਨ ਵਾਲਿਆਂ ਲਈ।

(85) ਅਤੇ ਇਸਮਾਈਲ, ਇਦਰੀਸ ਅਤੇ ਜ਼ੁਲਕਿਫ਼ਲ ਨੂੰ ਵੀ ਇਹ ਸਾਰੇ ਧੀਰਜ ਰੱਖਣ ਵਾਲਿਆਂ ਵਿਚੋਂ ਸਨ। (86) ਅਤੇ ਅਸੀਂ ਇਨ੍ਹਾਂ ਨੂੰ ਆਪਣੀ ਰਹਿਮਤ ਵਿਚ ਪ੍ਰਵੇਸ਼ ਦਿੱਤਾ। ਬੇਸ਼ੱਕ ਇਹ ਨੇਕ ਕੰਮ ਕਰਨ ਵਾਲਿਆਂ ਵਿਚੋਂ ਸਨ।

(87) ਅਤੇ ਮੱਛੀ ਵਾਲੇ (ਯੂਨਸ) ਨੂੰ ਵੀ ਜਦੋਂ ਕਿ ਉਹ ਆਪਣੀ ਕੌਮ ਨਾਲ ਨਰਾਜ਼ ਹੋ ਕੇ ਚਲਾ ਗਿਆ। ਫਿਰ ਉਸ ਨੇ ਇਹ ਸਮਝਿਆ ਕਿ ਅਸੀਂ ਉਸ ਨੂੰ ਨਹੀਂ ਫੜ੍ਹਾਂਗੇ। ਫਿਰ ਉਸ ਨੇ ਹਨੇਰੇ ਵਿਚ ਪੁਕਾਰਿਆ ਕਿ ਤੇਰੇ ਤੋਂ ਬਿਨ੍ਹਾਂ (ਮੇਰਾ) ਕੋਈ ਪੂਜਣਯੋਗ ਨਹੀਂ, ਤੂੰ ਪਵਿੱਤਰ ਹੈਂ, ਬੇਸ਼ੱਕ ਮੈਂ ਹੀਂ ਦੋਸ਼ੀ ਹਾਂ। (88) ਤਾਂ ਅਸੀਂ ਉਸ ਦੀ ਦੁਆ ਸਵੀਕਾਰ ਕੀਤੀ ਅਤੇ ਉਸ ਨੂੰ ਦੁੱਖ ਤੋਂ ਛੁਟਕਾਰਾ ਦਿੱਤਾ ਅਤੇ ਇਸੇ ਤਰ੍ਹਾਂ ਅਸੀਂ ਈਮਾਨ ਵਾਲਿਆਂ ਨੂੰ ਬਚਾ ਲੈਂਦੇ ਹਾਂ।

(89) ਅਤੇ ਜ਼ਕਰੀਆ ਨੂੰ, ਜਦੋਂ ਉਸ ਨੇ ਆਪਣੇ ਰੱਬ ਨੂੰ ਪੁਕਾਰਿਆ ਕਿ ਹੇ ਮੇਰੇ ਪਾਲਣਹਾਰ! ਤੂੰ ਮੈਨੂੰ ਇਕੱਲਾ ਨਾ ਛੱਡ ਅਤੇ ਤੂੰ ਸਰਵਸ੍ਰੇਸ਼ਟ ਵਾਰਿਸ ਹੈ। (90) ਤਾਂ ਅਸੀਂ ਉਸ ਦੀ ਦੁਆ ਸਵੀਕਾਰ ਕੀਤੀ ਅਤੇ ਉਸ ਨੂੰ ਯਾਹਯਾ ਪ੍ਰਦਾਨ ਕੀਤਾ। ਅਤੇ ਉਸ ਦੀ ਪਤਨੀ ਨੂੰ ਉਸ ਲਈ ਬੱਚਾ ਜਣਨ ਦੇ ਕਾਬਿਲ ਬਣਾਇਆ। ਇਹ ਲੋਕ ਭਲੇ ਕਰਮਾਂ ਵਿਚ ਦੌੜਦੇ ਸਨ ਅਤੇ ਸਾਨੂੰ ਉਮੀਦ ਅਤੇ ਭੈਅ ਨਾਲ ਪੁਕਾਰਦੇ ਸਨ ਅਤੇ ਸਾਡੇ ਅੱਗੇ ਝੁਕਦੇ ਸਨ।

(91) ਅਤੇ ਉਹ ਔਰਤ ਜਿਸ ਨੇ ਆਪਣੀ ਪਵਿੱਤਰਾ ਨੂੰ ਬਚਾਇਆ ਅਤੇ ਅਸੀਂ ਉਸ ਅੰਦਰ ਆਪਣੀ ਆਤਮਾ ਫੂਕ ਦਿੱਤੀ ਅਤੇ ਉਸ ਨੂੰ ਅਤੇ ਉਸ ਦੇ ਬੇਟੇ ਨੂੰ ਸੰਸਾਰ ਵਾਲਿਆਂ ਲਈ ਇਕ ਨਿਸ਼ਾਨੀ ਬਣਾ ਦਿੱਤਾ।

(92) ਅਤੇ ਇਹ ਤੁਹਾਡੀ ਇਨਸਾਨੀ ਬਰਾਦਰੀ ਇੱਕ ਹੀ ਸੰਤਾਨ ਹੈ ਅਤੇ ਮੈਂ ਹੀ ਤੁਹਾਡਾ ਰੱਬ ਹਾਂ ਇਸ ਲਈ ਤੁਸੀਂ ਮੇਰੀ ਹੀ ਇਬਾਦਤ ਕਰੋ। (93) ਅਤੇ ਉਨ੍ਹਾਂ ਨੇ ਆਪਣਾ ਧਰਮ ਲੋਕਾਂ ਦੇ ਵਿਚਕਾਰ ਟੁੱਕੜੇ ਟੁੱਕੜੇ ਕਰ ਦਿੱਤਾ। ਤੁਸੀਂ ਸਾਰੇ ਸਾਡੇ ਕੋਲ ਆਉਣ ਵਾਲੇ ਹੋ। (94) ਇਸ ਲਈ ਜਿਹੜਾ ਬੰਦਾ ਭਲੇ ਕਰਮ ਕਰੇਗਾ

ਅਤੇ ਉਹ ਈਮਾਨ ਵਾਲਾ ਹੋਵੇਗਾ ਤਾਂ ਉਸ ਦੇ ਭਲੇ ਕੰਮਾਂ ਦਾ ਉਦਮ ਅਸਫ਼ਲ ਨਹੀਂ ਹੋਵੇਗਾ ਅਤੇ ਅਸੀਂ ਉਸ ਨੂੰ ਲਿਖ ਲੈਂਦੇ ਹਾਂ।

(95) ਅਤੇ ਜਿਸ ਬਸਤੀ ਨੂੰ ਅਸੀਂ ਤਹਿਸ ਨਹਿਸ ਕਰ ਦਿੱਤਾ ਹੋਵੇ, ਉਨ੍ਹਾਂ ਲਈ ਸੰਭਵ ਨਹੀ ਹੈ ਉਹ (ਦੁਨੀਆਂ ਵੱਲ) ਪਰਤ ਆਉਣ। (96) ਇਥੋਂ ਤੱਕ ਕਿ ਜਦੋਂ ਯਾਜੂਜ ਅਤੇ ਮਾਜੂਜ ਖੋਲ੍ਹ ਦਿੱਤੇ ਜਾਣਗੇ ਅਤੇ ਉਹ ਹਰੇਕ ਉਚਾਈ ਤੋਂ ਨਿਕਲ ਜਾਣਗੇ। (97) ਅਤੇ ਸੱਚਾ ਵਾਅਦਾ ਨੇੜੇ ਆਉਣ ਲੱਗੇਗਾ ਤਾਂ ਉਨ੍ਹਾਂ ਲੋਕਾਂ ਦੀਆਂ ਅੱਖਾਂ ਫਟੀਆਂ ਰਹਿ ਜਾਣਗੀਆਂ, ਜਿਨ੍ਹਾਂ ਨੇ ਇਨਕਾਰ ਕੀਤਾ ਸੀ। ਹਾਏ! ਸਾਡੀ ਮਾੜੀ ਕਿਸਮਤ ਅਸੀਂ ਇਸ ਤੋਂ ਅਗਿਆਨੀ ਬਣੇ ਰਹੇ, ਸਗੋਂ ਅਸੀਂ ਜ਼ਾਲਿਮ ਸੀ।

(98) ਬੇਸ਼ੱਕ ਤੁਸੀਂ ਅਤੇ ਜਿਸ ਨੂੰ ਤੁਸੀਂ ਅੱਲਾਹ ਤੋਂ ਬਿਨ੍ਹਾਂ ਪੂਜਦੇ ਹੋ ਸਾਰੇ ਨਰਕ ਦਾ ਬਾਲਣ ਹਨ, ਤੁਸੀਂ ਉੱਤੇ ਹੀ ਜਾਣਾ ਹੈ। (99) ਜੇਕਰ ਇਹ ਅਸਲ ਵਿਚ ਪੂਜਣਯੋਗ ਹੁੰਦੇ 'ਤਾਂ ਉਸ ਵਿਚ ਨਾ ਪੈਂਦੇ। ਇਹ ਸਾਰੇ ਉਸ ਵਿਚ ਹਮੇਸ਼ਾਂ ਰਹਿਣਗੇ। (100) ਉਸ ਵਿਚ ਉਨ੍ਹਾਂ ਲਈ ਚੀਕਾਂ ਹਨ ਅਤੇ ਉਹ ਉਸ ਵਿਚ ਇਸ ਤੋਂ ਬਿਨ੍ਹਾਂ ਕੁਝ ਨਹੀਂ ਸੁਨਣਗੇ। (101) ਬੇਸ਼ੱਕ ਜਿਨ੍ਹਾਂ ਲਈ ਸਾਡੇ ਵੱਲੋਂ ਪਹਿਲਾਂ ਹੀ ਨੇਕੀ ਦਾ ਫ਼ੈਸਲਾ ਹੋ ਚੁੱਕਿਆ ਹੈ ਉਹ ਉਸ ਤੋਂ ਦੂਰ ਰੱਖੇ ਜਾਣਗੇ। (102) ਉਹ ਉਸ ਦੀ ਆਹਟ ਵੀ ਨਹੀਂ ਸੁਨਣਗੇ ਅਤੇ ਉਹ ਆਪਣੀਆਂ ਮਨਪਸੰਦ ਚੀਜ਼ਾਂ ਵਿਚ ਹਮੇਸ਼ਾਂ ਰਹਿਣਗੇ। (103) ਉਨ੍ਹਾਂ ਨੂੰ ਇਹ ਵੱਡੀ ਘਬਰਾਹਟ ਦੁੱਖੀ ਨਹੀਂ ਕਰੇਗੀ। ਅਤੇ ਫ਼ਰਿਸ਼ਤੇ ਉਨ੍ਹਾਂ ਦਾ ਸਵਾਗਤ ਕਰਨਗੇ। ਇਹ ਹੈ ਤੁਹਾਡੇ ਉਹ ਦਿਨ, ਜਿਸ ਦਾ ਤੁਹਾਡੇ ਨਾਲ ਵਾਅਦਾ ਕੀਤਾ ਗਿਆ ਸੀ।

(104) ਜਿਸ ਦਿਨ ਅਸੀਂ ਅਸਮਾਨ ਨੂੰ ਲਪੇਟ ਦੇਵਾਂਗੇ ਜਿਸ ਤਰ੍ਹਾਂ ਵਹੀਆਂ ਦੇ ਪੰਨੇ ਲਪੇਟ ਦਿੱਤੇ ਜਾਂਦੇ ਹਨ। ਜਿਸ ਤਰ੍ਹਾਂ ਅਸੀਂ ਪਹਿਲਾਂ ਸ੍ਰਿਸ਼ਟੀ ਦਾ ਆਰੰਭ ਕੀਤਾ ਸੀ ਉਸੇ ਤਰ੍ਹਾਂ ਅਸੀਂ ਉਸ ਦੀ ਪੁਨਰ ਸਥਾਪਨਾ ਕਰਾਂਗੇ। ਇਹ ਸਾਡੇ ਜ਼ਿੰਮੇ ਵਾਅਦਾ ਹੈ ਅਸੀਂ ਇਸ ਨੂੰ ਕਰ ਕੇ ਰਹਾਂਗੇ। (105) ਅਤੇ ਜਬੂਰ ਵਿਚ ਅਸੀਂ ਉਪਦੇਸ਼ ਤੋਂ ਬਾਅਦ ਲਿਖ ਚੁੱਕੇ ਹਾਂ ਕਿ ਧਰਤੀ ਦੇ ਵਾਰਿਸ ਸਾਡੇ ਸਦਾਚਾਰੀ ਬੰਦੇ ਹੋਣਗੇ। (106) ਇਸ ਵਿਚ ਬੰਦਗੀ ਕਰਨ ਵਾਲਿਆਂ ਲਈ ਇਕ ਵੱਡੀ ਖ਼ਬਰ ਹੈ।

(107) ਅਤੇ ਅਸੀਂ ਤੁਹਾਨੂੰ ਤਾਂ ਸਿਰਫ਼ ਸੰਸਾਰ ਵਾਲਿਆਂ ਲਈ ਰਹਿਮਤ ਬਣਾ ਕੇ ਭੇਜਿਆ ਹੈ। (108) ਆਖੋ, ਕਿ ਮੇਰੇ ਕੋਲ ਜਿਹੜੀ ਵਹੀ ਆਉਂਦੀ ਹੈ, ਉਹ

ਇਹ ਹੈ, ਕਿ ਤੁਹਾਡਾ ਪੂਜਣਯੋਗ ਕੇਵਲ ਇੱਕ ਹੈ ਤਾਂ ਕੀ ਤੁਸੀਂ ਆਗਿਆਕਾਰੀ ਬਣਦੇ ਹੋ। (109) ਇਸ ਲਈ ਜੇਕਰ ਉਹ ਮੂੰਹ ਮੋੜਨ ਤਾਂ ਕਹਿ ਦੇਵੋ ਕਿ ਮੈਂ ਤੁਹਾਨੂੰ ਸਪੱਸ਼ਟ ਰੂਪ ਵਿਚ ਸੂਚਿਤ ਕਰ ਚੁੱਕਾ ਹਾਂ। ਅਤੇ ਮੈਂ ਨਹੀਂ ਜਾਣਦਾ ਉਸ ਚੀਜ਼ ਬਾਰੇ ਜਿਸ ਦਾ ਤੁਹਾਡੇ ਨਾਲ ਵਾਅਦਾ ਕੀਤਾ ਜਾ ਰਿਹਾ ਹੈ ਕਿ ਉਹ ਨੇੜੇ ਹੈ ਜਾਂ ਦੂਰ। (110) ਬੇਸ਼ੱਕ ਉਹ ਖੁੱਲ੍ਹੀਆਂ ਹੋਈਆਂ ਗੱਲਾਂ ਨੂੰ ਵੀ ਜਾਣਦਾ ਹੈ ਅਤੇ ਉਨ੍ਹਾਂ ਗੱਲਾਂ ਨੂੰ ਵੀ ਜਿਸ ਨੂੰ ਤੁਸੀਂ ਲੁਕਾਉਂਦੇ ਹੋ। (111) ਅਤੇ ਮੈਨੂੰ ਪਤਾ ਨਹੀਂ ਸੰਭਵ ਹੈ ਉਹ ਤੁਹਾਡੇ ਲਈ ਇਮਤਿਹਾਨ ਹੋਵੇ ਅਤੇ ਲਾਭ ਉਠਾ ਲੈਣ ਦਾ ਇੱਕ ਮੋਕਾ ਹੋਵੇ। (112) ਪੈਗ਼ੰਬਰ ਨੇ ਆਖਿਆ, ਕਿ ਹੇ ਮੇਰੇ ਪਾਲਣਹਾਰ! ਸੱਚਾਈ ਨਾਲ ਫ਼ੈਸਲਾ ਕਰ ਦੇ। ਅਤੇ ਸਾਡਾ ਰੱਬ ਰਹਿਮਾਨ ਹੈ, ਉਸੇ ਤੋਂ ਅਸੀਂ ਉਨ੍ਹਾਂ ਗੱਲਾਂ ਲਈ ਸਹਾਇਤਾ ਮੰਗਦੇ ਹਾਂ ਜਿਹੜੀਆਂ ਤੁਸੀਂ ਬਿਆਨ ਕਰਦੇ ਹੋ।

# 22 ਸੂਰਤ ਅਲ ਹੱਜ

## ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਹੇ ਲੋਕੋ! ਆਪਣੇ ਰੱਬ ਤੋਂ ਡਰੋ। ਬੇਸ਼ੱਕ ਕਿਆਮਤ ਦਾ ਭੂਚਾਲ ਬੜੀ ਭਾਰੀ ਚੀਜ਼ ਹੈ। (2) ਜਿਸ ਦਿਨ ਤੁਸੀਂ ਉਸ ਨੂੰ ਦੇਖੋਗੇ, ਤਾਂ ਹਰੇਕ ਦੁੱਧ ਪਿਲਾਉਣ ਵਾਲੀ ਆਪਣੇ ਦੁੱਧ ਪੀਂਦੇ ਬੱਚੇ ਨੂੰ ਭੁੱਲ ਜਾਵੇਗੀ। ਅਤੇ ਹਰੇਕ ਗਰਭਵਤੀ ਆਪਣਾ ਗਰਭ ਛੱਡ ਦੇਵਗੀ ਅਤੇ ਲੋਕ ਤੁਹਾਨੂੰ ਬੇਹੋਸ਼ ਵਿਖਾਈ ਦੇਣਗੇ। ਜਦੋਂ ਕਿ ਉਹ ਬੇਹੋਸ਼ ਨਹੀਂ ਹੋਣਗੇ। ਸਗੋਂ ਅੱਲਾਹ ਦੀ ਸਜ਼ਾ ਬੇਹੱਦ ਸਖ਼ਤ ਹੈ। (3) ਅਤੇ ਲੋਕਾਂ ਵਿਚ ਕੋਈ ਅਜਿਹਾ ਵੀ ਹੈ ਜਿਹੜਾ ਗਿਆਨ ਤੋਂ ਬਿਨਾ ਅੱਲਾਹ ਦੇ ਸਬੰਧ ਵਿਚ ਝਗੜਾ ਕਰਦਾ ਹੈ। (4) ਅਤੇ ਹਰੇਕ ਬਾਗ਼ੀ ਸ਼ੈਤਾਨ ਦੀ ਪਾਲਣਾ ਕਰਨ ਲਗਦਾ ਹੈ। ਉਸ ਸ਼ੈਤਾਨ ਦੇ ਸਬੰਧ ਵਿਚ ਇਹ ਲਿਖ ਦਿੱਤਾ ਗਿਆ ਹੈ ਕਿ ਜਿਹੜਾ ਬੰਦਾ ਉਸ ਨੂੰ ਆਪਣਾ ਮਿੱਤਰ ਬਣਾਏਗਾ, ਉਹ, ਉਸ ਨੂੰ ਰਾਹ ਤੋਂ ਭਟਕਾ ਦੇਵੇਗਾ ਅਤੇ ਉਸ ਨੂੰ ਨਰਕਾਂ ਦਾ ਰਸਤਾ ਵਿਖਾ ਦੇਵੇਗਾ।

(5) ਹੇ ਲੋਕੋ! ਜੇਕਰ ਤੁਸੀਂ ਫਿਰ ਜੀਅ ਉੱਠਣ ਦੇ ਸਬੰਧ ਵਿਚ ਸ਼ੱਕ ਕਰਦੇ ਹੋ, ਤਾਂ ਅਸੀਂ ਤੁਹਾਨੂੰ ਮਿੱਟੀ ਤੋਂ ਪੈਦਾ ਕੀਤਾ ਹੈ। ਫਿਰ ਵੀਰਜ, ਲਹੂ ਦੇ ਲੋਥੜੇ

ਅਤੇ ਮਾਸ ਦੀ ਬੋਟੀ, ਸ਼ਕਲ ਵਾਲੀ ਅਤੇ ਬਿਨਾ ਸ਼ਕਲ ਵਾਲੀ ਤੋਂ ਪੈਦਾ ਕੀਤਾ ਹੈ। ਤਾਂ ਕਿ ਤੁਹਾਨੂੰ ਸਪੱਸ਼ਟ ਹੋਵੇ। ਅਸੀਂ ਗਰਭ ਵਿਚ ਇੱਕ ਖਾਸ ਸਮੇਂ ਤੱਕ ਠਹਿਰਾ ਦਿੰਦੇ ਹਾਂ। ਜੋ ਕੁਝ ਚਾਹੁੰਦੇ ਹਾਂ। ਇਕ ਮਿਥੇ ਸਮੇ ਤੱਕ ਫਿਰ ਸਿਰਫ਼ ਅਸੀਂ ਤੁਹਾਨੂੰ ਬੱਚਾ ਬਣਾ ਕੇ ਬਾਹਰ ਕੱਢਦੇ ਹਾਂ 'ਤਾਂ ਜੋ ਤੁਸੀਂ ਆਪਣੀ ਜਵਾਨੀ ਦੀ ਅਵਸੱਥਾ ਤੱਕ ਪਹੁੰਚ ਸਕੋ ਅਤੇ ਤੁਹਾਡੇ ਵਿਚੋਂ ਕੋਈ ਬੰਦਾ ਪਹਿਲਾਂ ਹੀ ਮਰ ਜਾਂਦਾ ਹੈ। ਅਤੇ ਕੋਈ ਬੰਦਾ ਬੁਢੇਪੇ ਦੀ ਅਵੱਸਥਾ ਤੱਕ ਪਹੁੰਚਾ ਦਿੱਤਾ ਜਾਂਦਾ ਹੈ, ਤਾਂ ਕਿ ਉਹ ਸਮਝ ਲੈਣ ਤੋਂ ਬਆਦ ਫਿਰ ਕੁਝ ਨਾ ਜਾਨ ਸਕਣ। ਤੁਸੀਂ ਧਰਤੀ ਨੂੰ ਦੇਖਦੇ ਹੋ ਕਿ ਉਹ ਸੁੱਕੀ ਪਈ ਹੈ। ਫਿਰ ਜਦੋਂ ਅਸੀਂ ਉਸ ਉੱਪਰ ਪਾਣੀ ਵਰਸਾਉਂਦੇ ਹਾਂ ਤਾਂ ਉਹ ਤਾਜੀ ਹੋ ਕੇ ਹਰੀ ਭਰੀ ਹੋ ਆਉਂਦੀ ਹੈ। ਅਤੇ ਉਹ ਵੱਖਰੀਆਂ ਵੱਖਰੀਆਂ ਚੀਜ਼ਾਂ ਪੈਦਾ ਕਰਦੀ ਹੈ। (6) ਇਹ ਇਸ ਲਈ ਕਿ ਅੱਲਾਹ ਹੀ ਸੱਚ ਹੈ ਅਤੇ ਉਹ ਨਿਰਜੀਵਾਂ ਵਿਚ ਜਾਨ ਪਾ ਦਿੰਦਾ ਹੈ। ਅਤੇ ਉਹ ਹਰ ਚੀਜ਼ ਦੀ ਸਮਰੱਥਾ ਰਖਦਾ ਹੈ। (7) ਅਤੇ ਇਹ ਕਿ ਕਿਆਮਤ ਆਉਣ ਵਾਲੀ ਹੈ। ਇਸ ਵਿਚ ਕੋਈ ਸ਼ੱਕ ਨਹੀਂ, ਅੱਲਾਹ ਜ਼ਰੂਰ ਉਨ੍ਹਾਂ ਲੋਕਾਂ ਨੂੰ ਉਠਾਏਗਾ, ਜਿਹੜੇ ਕਬਰਾਂ ਵਿਚ ਹਨ।

(8) ਅਤੇ ਲੋਕਾਂ ਵਿਚ ਕੋਈ ਬੰਦਾ ਹੈ, ਜਿਹੜਾ ਅੱਲਾਹ ਦੀ ਗੱਲ ਲਈ, ਬਿਨਾ ਕਿਸੇ ਗਿਆਨ, ਮਾਰਗ ਦਰਸ਼ਨ ਅਤੇ ਪ੍ਰਕਾਸ਼ਮਈ ਕਿਤਾਬ ਦੇ ਝਗੜਾ ਕਰਦਾ ਹੈ। (9) (ਝਗੜਾ ਵੀ) ਹੰਕਾਰੀ ਹੋਏ ਕਰਦੇ ਹਨ ਤਾਂ ਕਿ ਉਹ ਅੱਲਾਹ ਦੇ ਰਾਹ ਤੋਂ ਭਟਕਾ ਦੇਣ। ਉਸ ਲਈ ਸੰਸਾਰ ਵਿਚ ਅਪਮਾਨ ਹੈ ਅਤੇ ਕਿਆਮਤ ਦੇ ਦਿਨ ਅਸੀਂ ਇਨ੍ਹਾਂ ਨੂੰ ਬਲਦੀ ਹੋਈ ਅੱਗ ਵਿਚ ਸੁੱਟਣ ਦੀ ਸਜ਼ਾ ਦੇਵਾਂਗੇ। (10) ਇਹ ਤੁਹਾਡੇ ਹੱਥੀਂ ਕੀਤੇ ਕੰਮਾਂ ਦਾ ਬਦਲਾ ਹੈ। ਅਤੇ ਅੱਲਾਹ ਆਪਣੇ ਬੰਦਿਆਂ ਤੇ ਜ਼ੁਲਮ ਕਰਨ ਵਾਲਾ ਨਹੀਂ।

(11) ਅਤੇ ਲੋਕਾਂ ਵਿਚੋਂ ਕੋਈ ਅਜਿਹਾ ਵੀ ਹੈ ਜਿਹੜਾ ਅਣਮੰਨੇ ਮਨ ਨਾਲ ਅੱਲਾਹ ਦੀ ਇਬਾਦਤ ਕਰਦਾ ਹੈ। ਜੇ ਉਸਨੂੰ ਕੋਈ ਲਾਭ ਮਿਲ ਗਿਆ ਤਾਂ ਬੰਦਗੀ ਤੇ ਪੱਕਾ ਹੋ ਜਾਂਦਾ ਹੈ ਅਤੇ ਜੇਕਰ ਕੋਈ ਇਮਤਿਹਾਨ ਆ ਗਿਆ ਤਾਂ ਬੇਮੁੱਖ ਹੋ ਜਾਂਦਾ ਹੈ। ਇਨ੍ਹਾਂ ਨੇ ਸੰਸਾਰ ਵੀ ਗਵਾ ਲਿਆ ਅਤੇ ਪ੍ਰਲੋਕ ਵੀ। ਇਹ ਹੀ ਪ੍ਰਤੱਖ ਨੁਕਸਾਨ ਹੈ।

(12) ਉਹ ਅੱਲਾਹ ਤੋਂ ਬਿਨਾ ਅਜਿਹੀ ਚੀਜ਼ ਨੂੰ ਪੁਕਾਰਦਾ ਹੈ ਜਿਹੜੀ ਨਾ ਉਸ ਨੂੰ ਲਾਭ ਦੇ ਸਕਦੀ ਹੈ। ਨਾ ਨੁਕਸਾਨ ਕਰ ਸਕਦੀ ਹੈ। ਇਹ ਬਹੁਤ ਵੱਡੀ ਗੁਮਰਾਹੀ ਹੈ, ਸਿਰੇ ਦਾ ਰਾਹ ਤੋਂ ਭਟਕਣਾ ਹੈ। (13) ਉਹ ਅਜਿਹੀ ਚੀਜ਼ ਨੂੰ ਪੁਕਾਰਦਾ ਹੈ, ਜਿਸ ਦਾ ਨੁਕਸਾਨ ਉਸ ਦੇ ਲਾਭ ਤੋਂ ਜ਼ਿਆਦਾ ਨੇੜੇ ਹੈ। (ਇਹ) ਕਿਹੋ ਜਿਹਾ ਬੁਰਾ ਕੰਮ ਕਰਨ ਵਾਲਾ ਅਤੇ ਮਾੜਾ ਦੋਸਤ ਹੈ। (14) ਬੇਸ਼ੱਕ ਅੱਲਾਹ ਉਨ੍ਹਾਂ ਲੋਕਾਂ ਨੂੰ ਜਿਹੜੇ ਈਮਾਨ ਲਿਆਏ ਅਤੇ ਭਲੇ ਕੰਮ ਕੀਤੇ। ਅਜਿਹੇ ਬਾਗ਼ਾਂ ਵਿਚ ਦਾਖ਼ਿਲ ਕਰੇਗਾ, ਜਿਨ੍ਹਾ ਵਿਚ ਨਹਿਰਾਂ ਵਗਦੀਆਂ ਹੋਣਗੀਆਂ। ਅੱਲਾਹ ਜੋ ਚਾਹੁੰਦਾ ਹੈ ਉਹੀ ਕਰਦਾ ਹੈ।

(15) ਜਿਹੜਾ ਬੰਦਾ ਇਹ ਸਮਝਦਾ ਹੈ ਕਿ ਅੱਲਾਹ ਸੰਸਾਰ ਅਤੇ ਪ੍ਰਲੋਕ ਵਿਚ ਉਸਦੀ ਮਦਦ ਨਹੀਂ ਕਰੇਗਾ ਤਾਂ ਉਸ ਨੂੰ ਚਾਹੀਦਾ ਹੈ ਕਿ ਉਹ ਇੱਕ ਰੱਸੀ ਅਸਮਾਨ ਤੱਕ ਤਾਣੇ। ਫਿਰ ਉਸ ਨੂੰ ਕੱਟ ਦੇਵੇ ਅਤੇ ਵੇਖੇ ਕਿ ਕੀ ਉਸ ਦੀ ਇਹ ਤਰਕੀਬ ਉਸ ਦੇ ਕ੍ਰੋਧ ਨੂੰ ਦੂਰ ਕਰਨ ਵਾਲੀ ਬਣਦੀ ਹੈ। (16) ਅਤੇ ਇਸ ਤਰਾਂ ਅਸੀਂ ਕੁਰਆਨ ਨੂੰ ਸਪੱਸ਼ਟ ਦਲੀਲਾਂ ਦੇ ਨਾਲ ਉਤਾਰਿਆ, ਬੇਸ਼ੱਕ ਅੱਲਾਹ ਜਿਸਨੂੰ ਚਾਹੁੰਦਾ ਹੈ ਮਾਰਗ ਦਰਸ਼ਨ ਬਖਸ਼ਦਾ ਹੈ।

(17) ਇਸ ਵਿਚ ਕੋਈ ਸ਼ੱਕ ਨਹੀਂ ਕਿ ਜਿਹੜੇ ਲੋਕ ਈਮਾਨ ਲਿਆਏ ਅਤੇ ਜਿਨ੍ਹਾਂ ਨੇ ਯਹੂਦੀ ਧਰਮ ਅਪਣਾਇਆ। ਸਾਬੀ, ਨਸਾਰਾ (ਈਸਾਈ), ਮਜੂਸ (ਅੱਗ ਪੂਜਕ) ਅਤੇ ਜਿਨ੍ਹਾ ਨੇ ਸ਼ਿਰਕ (ਮੂਰਤੀ ਪੂਜਾ) ਕੀਤਾ। ਅੱਲਾਹ ਉਨ੍ਹਾਂ ਸਾਰਿਆਂ ਦੇ ਵਿਚਕਾਰ ਕਿਆਮਤ ਦੇ ਦਿਨ ਫ਼ੈਸਲਾ ਕਰੇਗਾ। ਬੇਸ਼ੱਕ ਅੱਲਾਹ ਸਭ ਕੁਝ ਜਾਣਨ ਵਾਲਾ ਹੈ।

(18) ਕੀ ਤੁਸੀਂ ਨਹੀਂ ਵੇਖਦੇ, ਕਿ ਜਿਹੜੇ ਆਕਾਸ਼ਾਂ ਅਤੇ ਧਰਤੀ ਵਿਚ ਹਨ, ਉਹ ਸਭ ਅੱਲਾਹ ਨੂੰ ਹੀ ਸਿਜਦਾ ਕਰਦੇ ਹਨ। ਅਤੇ ਸੂਰਜ, ਚੰਨ, ਤਾਰੇ, ਪਹਾੜ, ਰੁੱਖ ਅਤੇ ਬਹੁਤ ਸਾਰੇ ਇਨਸਾਨ ਵੀ। ਅਤੇ ਬਹੁਤ ਸਾਰੇ ਅਜਿਹੇ ਹਨ ਜਿਨ੍ਹਾਂ ਉੱਪਰ ਸਜ਼ਾ ਸਾਬਿਤ ਹੋ ਚੁੱਕੀ ਹੈ ਅਤੇ ਜਿਸਨੂੰ ਅੱਲਾਹ ਬੇਇੱਜ਼ਤ ਕਰ ਦੇਵੇ, ਤਾਂ ਉਸਨੂੰ ਕੋਈ ਇੱਜ਼ਤ ਬਖ਼ਸ਼ਣ ਵਾਲਾ ਨਹੀਂ। ਨਿਰਸੰਦੇਹ ਅੱਲਾਹ ਜੋ ਚਾਹੁੰਦਾ ਹੈ, ਉਹ ਕਰ ਦਿੰਦਾ ਹੈ।

(19) ਇਹ ਦੋ ਧੜੇ ਹਨ, ਜਿਨ੍ਹਾਂ ਨੇ ਆਪਣੇ ਰੱਬ ਦੇ ਸਬੰਧ ਵਿਚ ਝਗੜਾ ਕੀਤਾ। ਜਿਨ੍ਹਾਂ ਨੇ ਇਨਕਾਰ ਕੀਤਾ, ਉਨ੍ਹਾਂ ਲਈ ਅੱਗ ਦੇ ਬਸਤਰ ਹੋਣਗੇ ਅਤੇ ਉਨ੍ਹਾਂ ਦੇ ਸਿਰਾਂ ਉੱਪਰ ਖੌਲਦਾ ਪਾਣੀ ਪਾਇਆ ਜਾਵੇਗਾ। (20) ਉਸ ਨਾਲ ਉਨ੍ਹਾਂ ਦੇ ਪੇਟਾਂ ਦੀਆਂ ਚੀਜ਼ਾਂ ਤੱਕ ਗਲ ਜਾਣਗੀਆਂ ਅਤੇ ਖੱਲਾਂ ਵੀ। (21) ਅਤੇ ਉਨ੍ਹਾਂ ਲਈ ਲੋਹੇ ਦੇ ਹਥੌੜੇ ਹੋਣਗੇ। (22) ਜਦੋਂ ਉਹ ਘਬਰਾ ਕੇ ਉਸ ਵਿਚੋਂ ਬਾਹਰ ਭਜਣਾ ਚਾਹੁੰਣਗੇ ਤਾਂ ਉਹ ਫਿਰ ਉਸ ਵਿਚ ਧੱਕ ਦਿੱਤੇ ਜਾਣਗੇ। ਅਤੇ ਚੱਖੋ ਸੜਣ ਦੀ ਸਜ਼ਾ।

(23) ਨਿਰਸਦੇਹ ਜਿਹੜੇ ਲੋਕ ਈਮਾਨ ਲਿਆਏ ਅਤੇ ਭਲੇ ਕੰਮ ਕੀਤੇ, ਅੱਲਾਹ ਉਨ੍ਹਾਂ ਨੂੰ ਅਜਿਹੇ ਬਾਗ਼ਾਂ ਵਿਚ ਦਾਖ਼ਿਲ ਕਰੇਗਾ, ਜਿਨ੍ਹਾਂ ਵਿਚ ਨਹਿਰਾਂ ਵਗਦੀਆਂ ਹੋਣਗੀਆਂ। ਉਨ੍ਹਾਂ ਨੂੰ ਉੱਥੇ ਸੋਨੇ ਦੇ ਕੜੇ ਅਤੇ ਮੋਤੀ ਪਹਿਨਾਏ ਜਾਣਗੇ। ਉੱਤੇ ਉਨ੍ਹਾਂ ਦੇ ਕਪੜੇ ਰੇਸ਼ਮ ਦੇ ਹੋਣਗੇ। (24) ਅਤੇ ਉਨ੍ਹਾਂ ਨੂੰ ਪਵਿੱਤਰ ਬਾਣੀ ਬਖਸ਼ੀ ਗਈ ਸੀ ਅਤੇ ਪ੍ਰਸੰਸਾ ਯੋਗ ਰੱਬ ਦਾ ਰਾਹ ਵਿਖਾਇਆ ਗਿਆ ਸੀ।

(25) ਬੇਸ਼ੱਕ ਜਿਨ੍ਹਾਂ ਲੋਕਾਂ ਨੇ ਇਨਕਾਰ ਕੀਤਾ ਅਤੇ ਉਹ ਲੋਕਾਂ ਨੂੰ ਅੱਲਾਹ ਦੇ ਰਾਹ ਅਤੇ ਮਸਜਿਦ-ਏ-ਹਰਾਮ ਤੋਂ ਰੋਕਦੇ ਹਨ, ਜਿਸਨੂੰ ਅਸੀਂ ਲੋਕਾਂ ਲਈ ਬਣਾਇਆ ਹੈ, ਜਿਸ ਵਿਚ ਸਥਾਨਕ ਵਾਸੀ ਅਤੇ ਬਾਹਰੋਂ ਆਉਣ ਵਾਲੇ ਬਰਾਬਰ ਹਨ। ਜਿਹੜੇ ਇਸ ਮਸਜਿਦ ਵਿਚ ਭਲੇ ਰਾਹ ਤੋਂ ਹਟਕੇ ਅਤਿਆਚਾਰ ਦਾ ਰਾਹ ਅਪਣਾਏਗਾ, ਉਸ ਨੂੰ ਅਸੀਂ ਦਰਦਨਾਕ ਸਜ਼ਾ ਦਾ ਸਵਾਦ ਚਖਾਵਾਂਗੇ।

(26) ਅਤੇ ਜਦੋਂ ਅਸੀਂ ਇਬਰਾਹੀਮ ਨੂੰ ਅੱਲਾਹ ਦੇ ਘਰ ਦੀ ਥਾਂ ਦਸ ਦਿੱਤੀ, ਕਿ ਮੇਰੇ ਬਰਾਬਰ ਕਿਸੇ ਨੂੰ ਸ਼ਰੀਕ ਨਾ ਬਣਾਉਣਾ ਅਤੇ ਮੇਰੇ ਘਰ ਨੂੰ ਪਵਿੱਤਰ ਰਖਣਾ। ਤਵਾਫ (ਪਰਿਕ੍ਰਮਾ) ਕਰਨ ਵਾਲਿਆਂ ਲਈ, ਠਹਿਰਣ ਵਾਲਿਆਂ ਲਈ, ਰੁਕੂ (ਝੁਕਣ) ਵਾਲਿਆਂ ਲਈ ਅਤੇ ਸਿਜਦਾ ਕਰਨ ਵਾਲਿਆਂ ਲਈ।

(27) ਅਤੇ ਲੋਕਾਂ ਵਿਚ ਹੱਜ ਦਾ ਐਲਾਨ ਕਰ ਦਿਓ, ਉਹ ਤੁਹਾਡੇ ਕੋਲ ਪੈਦਲ ਚੱਲ ਕੇ ਅਤੇ ਮਾੜਚੂ (ਕਮਜ਼ੋਰ) ਜਿਹੇ ਊਠਾਂ ਤੇ ਸਵਾਰ ਹੋ ਕੇ ਦੂਰ-ਦੁਰਾਂਡੇ ਦੇ ਰਾਹਾਂ ਤੋਂ ਆਉਣਗੇ। (28) ਤਾਂ ਜੋ ਉਹ ਆਪਣੇ ਲਾਭ ਲੈਣ ਵਾਲੇ ਸਥਾਨ ਤੇ ਪਹੁੰਚਣ ਅਤੇ ਮਿੱਥੇ ਹੋਏ ਦਿਨਾਂ ਅੰਦਰ ਉਨ੍ਹਾਂ ਜਾਨਵਰਾਂ ਉੱਪਰ ਅੱਲਾਹ ਦਾ ਨਾਮ ਲੈਣ, ਜਿਹੜੇ ਉਸ ਨੇ ਉਨ੍ਹਾਂ ਨੂੰ ਬਖ਼ਸ਼ੇ ਹਨ। ਇਸ ਵਿਚੋਂ ਖਾਉ ਅਤੇ ਬਿਪਤਾ ਵਿਚ ਪਏ ਕਿਸੇ ਗਰੀਬਾਂ ਨੂੰ ਖਿਲਾਉ। (29) ਤਾਂ ਚਾਹੀਦਾ ਹੈ ਕਿ ਉਹ ਆਪਣੀ ਮੈਲ-ਕੁਚੈਲ

ਖ਼ਤਮ ਕਰ ਦੇਣ। ਅਤੇ ਆਪਣੀਆ ਮੰਨਤਾਂ ਪੂਰੀਆਂ ਕਰਨ ਅਤੇ ਇਸ ਪੁਰਾਣੇ ਘਰ (ਬੈਤ-ਤੁੱਲਾਹ ਦਾ ਤਵਾਫ਼) ਦੀਆਂ ਪਰਿਕ੍ਰਮਾ ਕਰਨ।

(30) ਇਹ ਗੱਲ ਹੋ ਚੁੱਕੀ ਅਤੇ ਜਿਹੜਾ ਬੰਦਾ ਅੱਲਾਹ ਦੀ ਨਿਰਧਾਰਿਤ ਕੀਤੀ ਹੋਈ ਮਰਿਆਦਾ ਦਾ ਸਨਮਾਣ ਕਰੇਗਾ ਤਾਂ ਉਸ ਦਾ ਰੱਬ ਉਸ ਨੂੰ ਪਸੰਦ ਕਰੇਗਾ। ਉਹ ਆਪਣੇ ਪੱਖ ਵਿਚ ਉਸ ਦੇ ਰੱਬ ਦੇ ਨਜ਼ਦੀਕ ਉਤਮ ਹੈ ਅਤੇ ਤੁਹਾਡੇ ਲਈ ਪਸ਼ੂ ਜਾਇਜ਼ ਕਰ ਦਿੱਤੇ ਗਏ ਹਨ, ਬਿਨਾ ਉਨ੍ਹਾਂ ਦੇ ਜਿਹੜੇ ਤੁਹਾਨੂੰ ਪੜ੍ਹ ਕੇ ਸੁਣਾਏ ਜਾ ਚੁੱਕੇ ਹਨ। ਤਾਂ ਤੁਸੀਂ ਮੂਰਤੀਆਂ ਦੀ ਗੰਦਗੀ ਅਤੇ ਝੂਠੀਆਂ ਗੱਲਾਂ ਤੋਂ ਬਚੋ।

(31) ਅੱਲਾਹ ਵੱਲ ਇਕਾਗਰ ਚਿੱਤ ਹੋ ਕੇ ਰਹੋ, ਉਸ ਦੇ ਬਰਾਬਰ ਸ਼ਰੀਕ ਨਾ ਠਹਿਰਾਉ ਅਤੇ ਜਿਹੜਾ ਬੰਦਾ ਅੱਲਾਹ ਦਾ ਸ਼ਰੀਕ ਮੰਨਦਾ ਹੈ, ਤਾਂ ਸਮਝੋ ਉਹ ਅਸਮਾਨ ਤੋਂ ਥੱਲੇ ਡਿੱਗ ਪਿਆ। ਫਿਰ ਪੰਛੀ ਉਸ ਨੂੰ ਝਪੱਟਾ ਮਾਰ ਕੇ ਲੈ ਜਾਣ ਜਾਂ ਹਵਾ ਉਸ ਨੂੰ ਦੂਰ ਕਿਸੇ ਸਥਾਨ ਤੇ ਸੁੱਟ ਦੇਵੇ।

(32) ਇਹ ਗੱਲ ਹੋ ਚੁੱਕੀ ਜਿਹੜਾ ਬੰਦਾ ਅੱਲਾਹ ਦੇ ਹੁਕਮਾਂ ਦਾ ਪੂਰਾ ਧਿਆਨ ਰੱਖੇਗਾ, ਤਾਂ ਇਹ ਦਿਲਾਂ ਦੇ ਸੰਜਮੀ ਹੋਣ ਦੀ ਗੱਲ ਹੈ। (33) ਤੁਹਾਨੂੰ ਇਨ੍ਹਾਂ ਤੋਂ ਇੱਕ ਨਿਸ਼ਚਿਤ ਸਮੇ ਤੱਕ ਲਾਭ ਉਠਾਉਣਾ ਹੈ। ਫਿਰ ਇਨ੍ਹਾਂ ਨੂੰ ਕੁਰਬਾਨੀ ਲਈ ਪ੍ਰਾਚੀਨ ਘਰ ਵੱਲ ਲੈ ਜਾਣਾ ਹੈ।

(34) ਅਤੇ ਅਸੀਂ ਹਰੇਕ (ਉੱਮਤ) ਸੰਪਰਦਾ ਦੇ ਲਈ ਕੁਰਬਾਨੀ ਕਰਨਾ ਜ਼ਰੂਰੀ ਕੀਤਾ ਹੈ। ਤਾਂ ਕਿ ਉਹ ਉਨ੍ਹਾਂ ਪਸ਼ੂਆਂ ਤੇ ਅੱਲਾਹ ਦਾ ਨਾਮ ਲੈਣ ਜਿਹੜੇ ਉਸਨੇ ਉਨ੍ਹਾਂ ਨੂੰ ਪ੍ਰਦਾਨ ਕੀਤੇ। ਤੁਹਾਡਾ ਪੂਜਣ ਯੋਗ ਬਸ ਇੱਕ ਹੀ ਹੈ। ਤਾਂ ਤੁਸੀਂ ਉਸ ਦੇ ਹੀ ਹੋ ਕੇ ਰਹੋ ਅਤੇ ਨਿਮਰਤਾ ਧਾਰਨ ਕਰਨ ਵਾਲਿਆਂ ਨੂੰ ਖੁਸ਼ਖ਼ਬਰੀ ਦੇਵੋ। (35) ਜਿਨ੍ਹਾਂ ਦੀ ਹਾਲਤ ਇਹ ਹੈ ਕਿ ਜਦੋਂ ਅੱਲਾਹ ਦਾ ਨਾਮ ਲਿਆ ਜਾਂਦਾ ਹੈ ਤਾਂ ਉਨ੍ਹਾਂ ਦੇ ਦਿਲ ਕੰਬ ਉਠਦੇ ਹਨ। ਜਿਹੜਾ ਉਨ੍ਹਾਂ ਤੇ ਡਿੱਗੇ, ਉਸਨੂੰ ਸਹਿਣ ਕਰਨ ਵਾਲੇ, ਨਮਾਜ਼ ਦੀ ਪਾਬੰਦੀ ਕਰਨ ਵਾਲੇ ਅਤੇ ਜਿਹੜਾ ਕੁਝ ਅਸੀਂ ਉਨ੍ਹਾਂ ਨੂੰ ਦਿੱਤਾ ਹੈ, ਉਹ ਉਸ ਵਿਚੋਂ ਹੀ ਖਰਚ ਕਰਦੇ ਹਨ।

(36) ਅਤੇ ਕੁਰਬਾਨੀ ਦੇ ਊਠਾਂ ਨੂੰ ਅਸੀਂ ਤੁਹਾਡੇ ਲਈ ਅੱਲਾਹ ਦੀ ਹੋਂਦ ਦੀ ਨਿਸ਼ਾਨੀ ਬਣਇਆ ਹੈ। ਇਸ ਵਿਚ ਤੁਹਾਡੇ ਲਈ ਨੇਕੀ ਹੈ। ਇਸ ਲਈ ਉਨ੍ਹਾਂ ਨੂੰ ਖੜ੍ਹਾ ਕਰਕੇ ਉਨ੍ਹਾਂ ਉੱਪਰ ਅੱਲਾਹ ਦਾ ਨਾਮ ਲਵੋ। ਫਿਰ ਜਦੋਂ ਉਹ ਪਾਸੇ ਭਾਰ

ਡਿੱਗ ਪੈਣ ਤਾਂ ਉਸ ਵਿਚੋਂ ਖਾਉ। ਮੰਗਣ ਵਾਲੇ ਅਤੇ ਨਾ ਮੰਗਣ ਵਾਲੇ ਕੰਗਾਲਾਂ ਨੂੰ ਵੀ ਖੁਵਾਉ। ਤਾਂ ਅਸੀਂ ਉਨ੍ਹਾਂ ਪਸ਼ੂਆਂ ਨੂੰ ਤੁਹਾਡੇ ਅਧਿਕਾਰ ਵਿਚ ਦੇ ਦਿੱਤਾ ਹੈ, ਤਾਂ ਕਿ ਤੁਸੀਂ ਸ਼ੁਕਰ ਗੁਜ਼ਾਰ ਬਣੋ। (37) ਅਤੇ ਅੱਲਾਹ ਨੂੰ ਨਾ ਉਨ੍ਹਾਂ ਦਾ ਮਾਸ ਪਹੁੰਚਦਾ ਹੈ, ਤੇ ਨਾ ਉਸ ਦਾ ਖ਼ੂਨ। ਸਗੋਂ ਅੱਲਾਹ ਨੂੰ ਤਾਂ ਸਿਰਫ਼ ਤੁਹਾਡਾ ਤਕਵਾ (ਅੱਲਾਹ ਵਿਚ ਸੱਚੀ ਭਾਵਨਾ) ਪਹੁੰਚਦਾ ਹੈ। ਇਸ ਤਰਾਂ ਅੱਲਾਹ ਨੇ ਉਨ੍ਹਾਂ ਨੂੰ ਤੁਹਾਡੇ ਵੱਸ ਵਿਚ ਕਰ ਦਿੱਤਾ ਹੈ। ਤਾਂ ਕਿ ਤੁਸੀਂ ਅੱਲਾਹ ਦੇ ਬਖਸ਼ੇ ਮਾਰਗ ਦਰਸ਼ਨ ਲਈ ਉਸ ਦੀ ਵਡਿਆਈ ਕਰੋ। ਅਤੇ ਨੇਕੀ ਕਰਨ ਵਾਲਿਆਂ ਨੂੰ ਖ਼ੁਸ਼ਖ਼ਬਰੀ ਦੇ ਦੇਵੋ।

(38) ਬੇਸ਼ੱਕ ਅੱਲਾਹ ਉਨ੍ਹਾਂ ਲੋਕਾਂ ਨੂੰ ਬਚਾਉਂਦਾ ਹੈ, ਜਿਹੜੇ ਈਮਾਨ ਲਿਆਏ। ਬੇਸ਼ੱਕ ਅੱਲਾਹ ਵਿਸ਼ਵਾਸ਼ਘਾਤੀ ਅਤੇ ਨਾ ਸ਼ੁਕਰੇ ਲੋਕਾਂ ਨੂੰ ਪਸੰਦ ਨਹੀਂ ਕਰਦਾ। (3) ਉਨ੍ਹਾਂ ਲੋਕਾਂ ਨੂੰ ਆਗਿਆ ਦੇ ਦਿੱਤੀ ਗਈ ਹੈ ਜਿਨ੍ਹਾਂ ਨਾਲ ਲੜਾਈ ਕੀਤੀ ਜਾ ਰਹੀ ਹੈ, ਇਸ ਲਈ ਕਿ ਉਨ੍ਹਾਂ ਉੱਪਰ ਜ਼ੁਲਮ ਕੀਤਾ ਗਿਆ ਹੈ। ਬੇਸ਼ੱਕ ਅੱਲਾਹ ਉਨ੍ਹਾਂ ਦੀ ਮਦਦ ਦੀ ਸਮਰੱਥਾ ਰੱਖਦਾ ਹੈ। (40) ਉਹ ਲੋਕ ਜਿਹੜੇ ਆਪਣੇ ਘਰਾਂ ਤੋਂ ਬਿਨਾ ਕਿਸੇ ਕਾਰਨ ਕੱਢੇ ਗਏ, ਜਾਂ ਸਿਰਫ਼ ਇਸ ਲਈ ਕਿ ਉਹ ਆਖਦੇ ਹਨ ਕਿ ਸਾਡਾ ਰੱਬ ਅੱਲਾਹ ਹੈ। ਅਤੇ ਜੇਕਰ ਅੱਲਾਹ ਲੋਕਾਂ ਨੂੰ ਇੱਕ ਦੂਜੇ ਦੇ ਰਾਹੀਂ ਨਾ ਹਟਾਵੇ ਤਾਂ ਖਾਨਗਾਹਾਂ, ਗਿਰਜੇ, ਇਬਾਦਤ ਘਰ ਅਤੇ ਮਸਜਿਦਾਂ ਜਿਨ੍ਹਾਂ ਵਿਚ ਅੱਲਾਹ ਦਾ ਨਾਮ ਵੱਧ ਤੋਂ ਵੱਧ ਲਿਆ ਜਾਂਦਾ ਹੈ, ਢਾਹ ਦਿੱਤੇ ਜਾਂਦੇ। ਅਤੇ ਅੱਲਾਹ ਜ਼ਰੂਰ ਉਨ੍ਹਾਂ ਦੀ ਮਦਦ ਕਰੇਗਾ ਜਿਹੜੇ ਅੱਲਾਹ ਦੀ ਮਦਦ ਕਰਦੇ ਹਨ (ਭਾਵ ਉਸ ਦੇ ਦੱਸੇ ਰਾਹ ਤੇ ਚਲਦੇ ਹਨ)। ਬੇਸ਼ੱਕ ਅੱਲਾਹ ਬੜਾ ਤਾਕਤਵਰ ਅਤੇ ਪ੍ਰਭਾਵਸ਼ਾਲੀ ਹੈ।

(41) ਇਹ ਉਹ ਲੋਕ ਹਨ, ਜਿਨ੍ਹਾਂ ਨੂੰ ਜੇਕਰ ਅਸੀਂ ਧਰਤੀ ਤੇ ਵਡਿਆਈ ਪ੍ਰਦਾਨ ਕਰ ਦੇਈਏ ਤਾਂ ਉਹ ਨਮਾਜ਼ ਕਾਇਮ ਕਰਨਗੇ ਅਤੇ ਜ਼ਕਾਤ ਵੀ ਅਦਾ ਕਰਨਗੇ, ਨੇਕੀ ਦਾ ਹੁਕਮ ਕਰਨਗੇ, ਬੁਰਾਈ ਤੋਂ ਰੋਕਣਗੇ ਅਤੇ ਸਭ ਕਾਰਜਾਂ ਦਾ ਨਤੀਜਾ ਅੱਲਾਹ ਦੇ ਹੀ ਅਧਿਕਾਰ ਵਿਚ ਹੈ।

(42) ਅਤੇ ਜੇਕਰ ਉਹ ਤੁਹਾਨੂੰ ਝੁਠਲਾਉਣ ਤਾਂ ਇਨ੍ਹਾਂ ਤੋਂ ਪਹਿਲਾਂ ਨੂਹ ਦੀ ਕੌਮ ਅਤੇ ਆਦ ਤੇ ਸਮੂਦ ਝੂਠਲਾ ਚੁੱਕੇ ਹਨ। (43) ਅਤੇ ਇਬਰਾਹੀਮ ਦੀ ਕੌਮ ਅਤੇ ਲੂਤ ਦੀ ਕੌਮ ਵੀ। (44) ਅਤੇ ਮਦਯਨ ਦੇ ਲੋਕ ਵੀ। ਅਤੇ ਮੂਸਾ ਨੂੰ ਵੀ

ਝੁਠਲਾਇਆ ਗਿਆ। ਫਿਰ ਮੈਂ ਇਨਕਾਰੀਆਂ ਨੂੰ ਛੋਟ ਦਿੱਤੀ ਅਤੇ ਫਿਰ ਮੈਂ ਉਨ੍ਹਾਂ ਨੂੰ ਪਕੜ ਲਿਆ। ਤਾਂ ਕਿਹੋ ਜਿਹੀ ਹੋਈ ਮੇਰੀ ਸਜ਼ਾ।

(45) ਤਾਂ ਕਿਨ੍ਹੇ ਹੀ ਸ਼ਹਿਰ ਹਨ ਜਿਨ੍ਹਾਂ ਨੂੰ ਅਸੀਂ ਖ਼ਤਮ ਕਰ ਦਿੱਤਾ ਹੈ ਅਤੇ ਉਹ ਜ਼ਾਲਿਮ ਸਨ। ਇਸ ਲਈ ਹੁਣ ਉਹ ਆਪਣੀਆਂ ਛੱਤਾਂ ਤੇ ਮੂੱਧੇ ਮੂੰਹ ਪਏ ਹਨ ਅਤੇ ਕਿਨ੍ਹੇ ਹੀ ਬੇਕਾਰ ਖੂਹ ਅਤੇ ਕਿਨ੍ਹੇ ਹੀ ਪੱਕੇ ਮਹਿਲ ਜਿਹੜੇ ਬੇ-ਆਬਾਦ ਪਏ ਹਨ। (46) ਕੀ ਇਹ ਲੋਕ ਧਰਤੀ ਉੱਪਰ ਤੁਰੇ ਫਿਰੇ ਨਹੀਂ। ਕੀ ਇਨ੍ਹਾਂ ਦੇ ਦਿਲ ਅਜਿਹੇ ਹੋ ਜਾਂਦੇ ਕਿ ਉਸ ਨਾਲ ਸਮਝਣ, ਜਾਂ ਇਨ੍ਹਾਂ ਦੇ ਕੰਨ ਅਜਿਹੇ ਹੀ ਹੋ ਜਾਂਦੇ ਹਨ ਕਿ ਇਹ ਇਨ੍ਹਾਂ ਨਾਲ ਸੁਣਨ। ਕਿਉਂਕਿ ਅੱਖਾਂ ਅੰਨ੍ਹੀਆਂ ਨਹੀਂ ਹੁੰਦੀਆਂ ਸਗੋਂ ਮਨ ਅੰਨ੍ਹੇ ਹੋ ਜਾਂਦੇ ਹਨ, ਜਿਹੜੇ ਸੀਨੇ ਵਿਚ ਹਨ।

(47) ਅਤੇ ਇਹ ਲੋਕ ਤੁਹਾਡੇ ਤੋਂ ਸਜ਼ਾ ਦੇ ਲਈ ਜਲਦੀ ਕਰਦੇ ਹਨ ਅਤੇ ਅੱਲਾਹ ਕਦੇ ਵੀ ਆਪਣੇ ਵਾਅਦੇ ਦੇ ਖਿਲਾਫ਼ ਕਰਨ ਵਾਲਾ ਨਹੀਂ ਹੈ। ਅਤੇ ਤੇਰੇ ਰੱਬ ਦਾ ਇੱਕ ਦਿਨ ਤੁਹਾਡੀ ਗਿਣਤੀ ਦੇ ਅਨੁਸਾਰ ਇੱਕ ਹਜ਼ਾਰ ਸਾਲ ਦੇ ਬਰਾਬਰ ਹੁੰਦਾ ਹੈ। (48) ਅਤੇ ਕਿਨ੍ਹੇ ਹੀ ਸ਼ਹਿਰ ਹਨ ਜਿਨ੍ਹਾਂ ਨੂੰ ਮੈਂ ਛੋਟ ਦਿੱਤੀ ਤੇ ਉਹ ਜ਼ੁਲਮੀ ਸਨ। ਫਿਰ ਮੈਂ ਉਨ੍ਹਾਂ ਨੂੰ ਫੜ੍ਹ ਲਿਆ ਅਤੇ ਮੇਰੇ ਵੱਲ ਹੀ ਵਾਪਸ ਆਉਣਾ ਹੈ।

(49) ਆਖੋ ਕਿ ਹੇ ਲੋਕੋ! ਮੈਂ ਤੁਹਾਡੇ ਲਈ ਇੱਕ ਪ੍ਰਤੱਖ ਡਰਾਉਣ ਵਾਲਾ ਹਾਂ। (50) ਇਸ ਲਈ ਜਿਹੜੇ ਲੋਕ ਈਮਾਨ ਲਿਆਏ ਅਤੇ ਚੰਗੇ ਕਰਮ ਕੀਤੇ, ਉਨ੍ਹਾਂ ਲਈ ਮੁਆਫ਼ੀ ਅਤੇ ਇੱਜ਼ਤ ਦੀ ਰੋਜ਼ੀ ਹੈ। (51) ਅਤੇ ਜਿਹੜੇ ਲੋਕ ਮੇਰੀਆਂ ਆਇਤਾਂ ਨੂੰ ਨੀਵਾਂ ਦਿਖਾਉਣ ਲਈ ਦੌੜਦੇ ਹਨ, ਉਹ ਹੀ ਨਰਕ ਵਾਲੇ ਹਨ।

(52) ਅਤੇ ਅਸੀਂ ਤੁਹਾਡੇ ਤੋਂ ਪਹਿਲਾਂ ਜਿਹੜੇ ਵੀ ਰਸੂਲ ਅਤੇ ਪੈਗ਼ੰਬਰ ਭੇਜੇ ਤਾ ਜਦੋਂ ਉਨ੍ਹਾਂ ਨੇ ਕੁਝ ਪੜ੍ਹਿਆ ਤਾਂ ਸ਼ੈਤਾਨ ਨੇ ਉਨ੍ਹਾਂ ਦੇ ਪੜ੍ਹੇ ਗਏ ਵਿਚ ਮਿਲਾਵਟ ਕਰ ਦਿੱਤੀ। ਅੱਲਾਹ ਫਿਰ ਸ਼ੈਤਾਨ ਦੀ ਕੀਤੀ ਮਿਲਾਵਟ ਨੂੰ ਦੂਰ ਕਰ ਦਿੰਦਾ ਹੈ। ਫਿਰ ਅੱਲਾਹ ਆਪਣੀਆਂ ਆਇਤਾਂ ਨੂੰ ਪੱਕਾ ਕਰ ਦਿੰਦਾ ਹੈ। ਅੱਲਾਹ ਗਿਆਨ ਵਾਲਾ ਅਤੇ ਬਿਬੇਕ ਵਾਲਾ ਹੈ। (53) ਤਾਂ ਕਿ ਜਿਹੜਾ ਕੁਝ ਸ਼ੈਤਾਨ ਨੇ ਮਿਲਾਇਆ ਹੈ, ਉਸ ਨਾਲ ਉਹ ਉਨ੍ਹਾਂ ਲੋਕਾਂ ਨੂੰ ਪਰਖੇ, ਜਿਨ੍ਹਾਂ ਦੇ ਦਿਲ ਰੋਗੀ ਹਨ ਅਤੇ ਜਿਨ੍ਹਾਂ ਦੇ ਦਿਲ ਸਖ਼ਤ ਹਨ। ਜ਼ਾਲਿਮ ਲੋਕ ਵਿਰੋਧ ਵਿਚ ਬਹੁਤ ਦੂਰ ਨਿਕਲ ਗਏ ਹਨ। (54) ਅਤੇ ਤਾਂ ਕਿ ਉਹ ਲੋਕ ਜਿਨ੍ਹਾਂ ਨੂੰ ਗਿਆਨ ਮਿਲਿਆ ਉਹ ਜਾਣ ਲੈਣ ਕਿ ਇਹ

ਅਸਲੀਅਤ ਵਿਚ ਤੇਰੇ ਰੱਬ ਵੱਲੋਂ ਹੀ ਹੈ। ਫਿਰ ਉਹ ਉਸ ਉੱਤੇ ਭਰੋਸਾ ਕਰਨ। ਅਤੇ ਉਨ੍ਹਾਂ ਦੇ ਦਿਲ ਉਸ ਦੇ ਅੱਗੇ ਝੁੱਕ ਜਾਣ। ਅਤੇ ਅੱਲਾਹ ਈਮਾਨ ਲਿਆਉਣ ਵਾਲਿਆਂ ਨੂੰ ਜ਼ਰੂਰ ਸਿੱਧਾ ਰਾਹ ਵਿਖਾਉਂਦਾ ਹੈ।

(55) ਅਤੇ ਝੁਠਲਾਉਣ ਵਾਲੇ ਲੋਕ ਸਦਾ ਉਸ ਦੇ ਸਬੰਧ ਵਿਚ ਸ਼ੱਕ ਵਿਚ ਪਏ ਰਹਿਣਗੇ। ਇਥੋਂ ਤੱਕ ਕਿ ਅਚਾਨਕ ਉਨ੍ਹਾਂ ਉੱਪਰ ਕਿਆਮਤ ਆ ਜਾਵੇ ਜਾਂ ਇੱਕ ਮਾੜੇ ਦਿਨ ਦੀ ਆਫ਼ਤ ਆ ਜਾਵੇ। (56) ਉਸ ਦਿਨ ਸਾਰਾ ਅਧਿਕਾਰ ਸਿਰਫ਼ ਅੱਲਾਹ ਦਾ ਹੋਵੇਗਾ। ਉਹ ਉਨ੍ਹਾਂ ਦੇ ਵਿਚਕਾਰ ਫੈਸਲਾ ਕਰੇਗਾ। ਤਾਂ ਜਿਹੜੇ ਲੋਕ ਈਮਾਨ ਲਿਆਏ ਅਤੇ ਚੰਗੇ ਕਰਮ ਕੀਤੇ, ਉਹ ਨਿਅਮਤ ਦੇ ਬਾਗ਼ਾਂ ਵਿਚ ਹੋਣਗੇ। (57) ਅਤੇ ਜਿਨ੍ਹਾ ਨੇ ਅਵਿਗਿਆ ਕੀਤੀ ਅਤੇ ਸਾਡੀਆਂ ਆਇਤਾਂ ਤੋਂ ਇਨਕਾਰ ਕੀਤਾ ਤਾਂ ਉਨ੍ਹਾਂ ਲਈ ਅਪਮਾਣਜਨਕ ਦੰਡ ਹੈ।

(58) ਅਤੇ ਜਿਨ੍ਹਾ ਲੋਕਾਂ ਨੇ ਅੱਲਾਹ ਦੇ ਰਾਹ ਵਿਚ ਆਪਣਾ ਘਰ ਬਾਰ ਛੱਡ ਦਿੱਤਾ, ਫਿਰ ਉਨ੍ਹਾਂ ਦੀ ਹੱਤਿਆ ਕਰ ਦਿੱਤੀ ਗਈ ਜਾਂ ਉਹ ਮਰ ਗਏ, ਅੱਲਾਹ ਜ਼ਰੂਰ ਉਨ੍ਹਾਂ ਨੂੰ ਚੰਗੀ ਰੋਜ਼ੀ ਦੇਵੇਗਾ। (59) ਅਤੇ ਬੇਸ਼ੱਕ ਅੱਲਾਹ ਹੀ ਸਭ ਤੋਂ ਚੰਗੀ ਰੋਜ਼ੀ ਦੇਣ ਵਾਲਾ ਹੈ। ਉਹ ਉਨ੍ਹਾਂ ਨੂੰ ਅਜਿਹੇ ਸਥਾਨ ਤੇ ਪਹੁੰਚਾਵੇਗਾ, ਜਿਥੇ ਉਹ ਸਤੁੰਸ਼ਟ ਹੋਣਗੇ। ਅਤੇ ਬੇਸ਼ੱਕ ਅੱਲਾਹ ਜਾਣਨ ਵਾਲਾ ਅਤੇ ਸਹਿਣਸ਼ੀਲ ਹੈ।

(60) ਇਹ ਹੋ ਲਿਆ। ਅਤੇ ਜਿਹੜਾ ਬੰਦਾ ਉਸ ਤਰਾਂ ਹੀ ਬਦਲਾ ਲਵੇ ਜਿਵੇਂ ਉਸ ਨਾਲ ਕੀਤਾ ਗਿਆ ਸੀ। ਅਤੇ ਫਿਰ ਉਸ ਉੱਪਰ ਜ਼ੁਲਮ ਕੀਤਾ ਜਾਵੇ, ਤਾਂ ਅੱਲਾਹ ਉਸ ਦੀ ਮਦਦ ਕਰੇਗਾ। ਬੇਸ਼ੱਕ ਅੱਲਾਹ ਮੁਆਫ਼ੀ ਦੇਣ ਵਾਲਾ ਅਤੇ ਨਰਮੀ ਤੋਂ ਕੰਮ ਲੈਣ ਵਾਲਾ ਹੈ।

(61) ਇਹ ਇਸ ਲਈ ਕਿ ਅੱਲਾਹ ਰਾਤ ਨੂੰ ਦਿਨ ਵਿਚ ਅਤੇ ਦਿਨ ਨੂੰ ਰਾਤ ਵਿਚ ਦਾਖ਼ਿਲ ਕਰਦਾ ਹੈ। ਅੱਲਾਹ ਸੁਣਨ ਵਾਲਾ ਅਤੇ ਦੇਖਣ ਵਾਲਾ ਹੈ। (62) ਇਹ ਇਸ ਲਈ ਕਿ ਅੱਲਾਹ ਹੀ ਸੱਚ ਹੈ ਅਤੇ ਬਾਕੀ ਸਭ ਅਸੱਤ ਹੈ ਜਿਸ ਨੂੰ ਲੋਕ ਪੁਕਾਰਦੇ ਹਨ, ਅੱਲਾਹ ਨੂੰ ਛੱਡ ਕੇ। ਬੇਸ਼ੱਕ ਅੱਲਾਹ ਹੀ ਸਭ ਤੋਂ ਉੱਪਰ ਹੈ ਅਤੇ ਵੱਡਾ ਹੈ।

(63) ਕੀ ਤੁਸੀਂ ਨਹੀਂ ਵੇਖਦੇ ਕਿ ਅੱਲਾਹ ਨੇ ਅਸਮਾਨ ਤੋਂ ਪਾਣੀ ਬਰਸਾਇਆ। ਫਿਰ ਧਰਤੀ ਹਰੀ ਭਰੀ ਹੋ ਗਈ। ਬੇਸ਼ੱਕ ਅੱਲਾਹ ਡੂੰਘਾਈ ਤੱਕ ਜਾਣਨ ਵਾਲਾ ਹੈ

ਅਤੇ ਖ਼ਬਰ ਰੱਖਣ ਵਾਲਾ ਹੈ। (64) ਉਸੇ ਦਾ ਹੈ ਜੋ ਕੁਝ ਅਸਮਾਨਾਂ ਵਿਚ ਹੈ ਅਤੇ ਜੋ ਕੁਝ ਧਰਤੀ ਵਿਚ ਹੈ। ਬੇਸ਼ੱਕ ਅੱਲਾਹ ਹੀ ਹੈ। ਜਿਹੜਾ ਬੇਪਰਵਾਹ ਹੈ ਅਤੇ ਪ੍ਰਸੰਸਾ ਵਾਲਾ ਹੈ। (65) ਕੀ ਤੁਸੀਂ ਨਹੀ ਵੇਖਦੇ ਕਿ ਅੱਲਾਹ ਨੇ ਧਰਤੀ ਦੀਆਂ ਚੀਜ਼ਾਂ ਨੂੰ ਤੁਹਾਡੀ ਸੇਵਾ ਵਿਚ ਲਗਾ ਦਿੱਤਾ ਹੈ ਅਤੇ ਕਿਸ਼ਤੀਆਂ ਨੂੰ ਵੀ। ਉਹ ਉਸ ਦੇ ਹੁਕਮ ਨਾਲ ਸਾਗਰ ਵਿਚ ਚਲਦੀਆਂ ਹਨ। ਅਤੇ ਅੱਲਾਹ ਨੇ ਆਪਣੇ ਹੁਕਮ ਨਾਲ ਅਸਮਾਨ ਨੂੰ ਧਰਤੀ ਤੋਂ ਡਿਗਣ ਤੋਂ ਥੰਮ੍ਹਿਆ ਹੋਇਆ ਹੈ। ਬੇਸ਼ੱਕ ਅੱਲਾਹ ਲੋਕਾਂ ਤੇ ਨਰਮੀ ਕਰਨ ਵਾਲਾ ਅਤੇ ਰਹਿਮਤ ਵਾਲਾ ਹੈ। (66) ਅਤੇ ਉਹ ਹੀ ਹੈ ਜਿਸ ਨੇ ਤੁਹਾਨੂੰ ਜੀਵਨ ਪ੍ਰਦਾਨ ਕੀਤਾ ਹੈ ਅਤੇ ਉਹ ਹੀ ਤੁਹਾਨੂੰ ਮੌਤ ਦਿੰਦਾ ਹੈ ਅਤੇ ਫਿਰ ਉਹ ਤੁਹਾਨੂੰ ਜੀਵਿਤ ਕਰੇਗਾ। ਬੇਸ਼ੱਕ ਇਨਸਾਨ ਬੜਾ ਹੀ ਨਾ-ਸ਼ੁਕਰਾ ਹੈ।

(67) ਅਤੇ ਅਸੀਂ ਹਰੇਕ ਸੰਪਰਦਾ ਲਈ ਇੱਕ ਹੱਦ ਨਿਰਧਾਰਿਤ ਕੀਤੀ ਸੀ, ਜਿਸ ਦਾ ਉਹ ਪਾਲਣ ਕਰਦੇ ਸਨ। ਇਸ ਲਈ ਉਹ ਇਸ ਮਾਮਲੇ ਵਿਚ ਤੁਹਾਡੇ ਨਾਲ ਝਗੜਾ ਨਾ ਕਰਨ। ਅਤੇ ਤੁਸੀਂ ਆਪਣੇ ਰੱਬ ਵੱਲ ਸੱਦੋ। ਯਕੀਨਨ ਤੁਸੀਂ ਸਿੱਧੇ ਰਾਹ ਤੇ ਹੋ। (68) ਜੇਕਰ ਉਹ ਤੁਹਾਡੇ ਨਾਲ ਝਗੜਾ ਕਰਨ ਤਾਂ ਕਹੋ ਕਿ ਅੱਲਾਹ ਚੰਗੀ ਤਰਾਂ ਜਾਣਦਾ ਹੈ ਜਿਹੜਾ ਕੁਝ ਤੁਸੀਂ ਕਰ ਰਹੇ ਹੋ। (69) ਅੱਲਾਹ ਕਿਆਮਤ ਦੇ ਦਿਨ ਤੁਹਾਡੇ ਵਿਚ ਉਸ ਚੀਜ਼ ਦਾ ਫ਼ੈਸਲਾ ਕਰ ਦੇਵੇਗਾ, ਜਿਸ ਬਾਰੇ ਤੁਸੀਂ ਮੱਤ-ਭੇਦ ਕਰਦੇ ਰਹੇ ਹੋ। (70) ਕੀ ਤੁਸੀਂ ਨਹੀਂ ਜਾਣਦੇ ਕਿ ਅਸਮਾਨ ਅਤੇ ਧਰਤੀ ਦੀ ਹਰ ਵਸਤੂ ਅੱਲਾਹ ਦੇ ਗਿਆਨ ਵਿਚ ਹੈ। ਸਾਰਾ ਕੁਝ ਇੱਕ ਕਿਤਾਬ ਵਿਚ ਹੈ। ਬੇਸ਼ੱਕ ਇਹ ਅੱਲਾਹ ਲਈ ਅਸਾਨ ਹੈ।

(71) ਅਤੇ ਉਹ ਅੱਲਾਹ ਤੋਂ ਬਿਨਾ ਉਸ ਦੀ ਇਬਾਦਤ ਕਰਦੇ ਹਨ, ਜਿਨ੍ਹਾਂ ਦੇ ਪੱਖ ਵਿਚ ਅੱਲਾਹ ਨੇ ਕੋਈ ਪ੍ਰਮਾਣ ਨਹੀਂ ਉਤਾਰਿਆ ਅਤੇ ਨਾ ਉਨ੍ਹਾਂ ਦੇ ਬਾਰੇ ਵਿਚ ਉਨ੍ਹਾਂ ਨੂੰ ਕੋਈ ਗਿਆਨ ਹੈ। ਅਤੇ ਜ਼ਾਲਿਮਾਂ ਦਾ ਕੋਈ ਸਹਾਇਕ ਨਹੀਂ। (72) ਅਤੇ ਜਦੋਂ ਤੁਹਾਨੂੰ ਸਾਡੀਆਂ ਸਪੱਸ਼ਟ ਆਇਤਾਂ ਪੜ੍ਹ ਦੇ ਸੁਣਾਈਆਂ ਜਾਂਦੀਆਂ ਹਨ ਤਾਂ ਤੁਸੀ ਇਨਕਾਰੀਆਂ ਦੇ ਮੂੰਹ ਤੇ ਮਾੜੇ ਚਿੰਨ੍ਹ ਦੇਖਦੇ ਹੋ। ਮਾਨੋ, ਉਹ ਉਨ੍ਹਾਂ ਲੋਕਾਂ ਤੇ ਹਮਲਾ ਕਰ ਦੇਣਗੇ ਜਿਹੜੇ ਉਨ੍ਹਾਂ ਨੂੰ ਸਾਡੀਆਂ ਆਇਤਾਂ ਪੜ੍ਹ ਕੇ ਸੁਣਾ ਰਹੇ ਹਨ। ਆਖੋ, ਕੀ ਮੈਂ ਤੁਹਾਨੂੰ ਦੱਸਾਂ ਕਿ ਇਸ ਤੋਂ ਬੁਰੀ ਚੀਜ਼ ਕੀ ਹੈ। ਉਹ ਅੱਗ ਹੈ। ਉਸ

ਦਾ ਅੱਲਾਹ ਨੇ ਉਨ੍ਹਾਂ ਲੋਕਾਂ ਨਾਲ, ਜਿਨ੍ਹਾ ਨੇ ਇਨਕਾਰ ਕੀਤਾ ਵਾਅਦਾ ਕੀਤਾ ਹੈ। ਇਹ ਬਹੁਤ ਬੁਰਾ ਪੜਾਅ ਹੈ।

(73) ਹੇ ਲੋਕੋ! ਮਿਸਾਲ ਦਿੱਤੀ ਜਾਂਦੀ ਹੈ, ਤਾਂ ਇਸ ਨੂੰ ਧਿਆਨ ਨਾਲ ਸੁਣੋ। ਤੁਸੀਂ ਲੋਕ ਅੱਲਾਹ ਤੋਂ ਬਿਨਾ ਜਿਸ ਚੀਜ਼ ਨੂੰ ਪੁਕਾਰਦੇ ਹੋ, ਉਹ ਇੱਕ ਮੱਖੀ ਵੀ ਪੈਦਾ ਨਹੀਂ ਕਰ ਸਕਦੇ। ਭਾਵੇਂ ਸਾਰੇ ਦੇ ਸਾਰੇ ਇਸ (ਮਕਸਦ) ਲਈ ਇਕੱਠੇ ਕਿਉਂ ਨਾ ਹੋ ਜਾਣ। ਅਤੇ ਜੇਕਰ ਮੱਖੀ ਉਨ੍ਹਾਂ ਤੋਂ ਕੁਝ ਖੋਹ ਲਵੇ, ਤਾਂ ਉਹ ਉਸ ਤੋਂ ਉਸ ਨੂੰ ਛਡਾ ਨਹੀਂ ਸਕਦੇ। ਮਦਦ ਮੰਗਣ ਵਾਲੇ ਵੀ ਬਲਹੀਨ ਅਤੇ ਜਿਨ੍ਹਾਂ ਤੋਂ ਮਦਦ ਮੰਗੀ ਉਹ ਵੀ ਬਲਹੀਨ। (74) ਉਨ੍ਹਾਂ ਨੇ ਅੱਲਾਹ ਦੀ ਕਦਰ ਨਾ ਪਛਾਣੀ, ਜਿਹੜੀ ਕਿ ਉਨ੍ਹਾਂ ਨੂੰ ਪਛਾਣਨੀ ਚਾਹੀਦੀ ਸੀ। ਬੇਸ਼ੱਕ ਅੱਲਾਹ ਬਲਵਾਨ ਹੈ ਅਤੇ ਤਾਕਤਵਰ ਹੈ। (75) ਅੱਲਾਹ ਫ਼ਰਿਸ਼ਤਿਆਂ ਵਿਚੋਂ ਆਪਣਾ ਸੁਨੇਹਾ ਪਹੁੰਚਾਉਣ ਵਾਲਾ ਚੁਣਦਾ ਹੈ ਅਤੇ ਮਨੁੱਖਾਂ ਵਿਚੋਂ ਵੀ। ਬੇਸ਼ੱਕ ਅੱਲਾਹ ਸੁਣਨ ਵਾਲਾ ਅਤੇ ਵੇਖਣ ਵਾਲਾ ਹੈ। (76) ਉਹ ਜਾਣਦਾ ਹੈ ਕਿ ਜਿਹੜਾ ਕੁਝ ਉਨ੍ਹਾਂ ਦੇ ਅੱਗੇ ਅਤੇ ਪਿੱਛੇ ਹੈ। ਅਤੇ ਅੱਲਾਹ ਵੱਲ ਹੀ ਸਾਰੇ ਮਾਮਲੇ ਵਾਪਿਸ ਮੁੜਦੇ ਹਨ।

(77) ਹੇ ਈਮਾਨ ਵਾਲਿਓ! ਰਕੂਅ (ਝੁਕੋ) ਅਤੇ ਸਿਜਦਾ ਕਰੋ ਅਤੇ ਆਪਣੇ ਰੱਬ ਦੀ ਇਬਾਦਤ ਕਰੋ ਅਤੇ ਨੇਕੀ ਦੇ ਕੰਮ ਕਰੋ ਤਾਂ ਕਿ ਤੁਸੀਂ ਸਫ਼ਲ ਹੋਵੋ। (78) ਅਤੇ ਅੱਲਾਹ ਦੇ ਰਾਹ ਵਿਚ ਸੰਘਰਸ਼ ਕਰੋ, ਜਿਵੇਂ ਕਿ ਸੰਘਰਸ਼ ਕਰਨਾ ਚਾਹੀਦਾ ਹੈ। ਉਸਨੇ ਤੁਹਾਨੂੰ ਚੁਣਿਆ ਹੈ। ਉਸ ਨੇ ਧਰਮ ਦੇ ਮਾਮਲੇ ਵਿਚ ਤੁਹਾਡੇ ਲਈ ਕੋਈ ਸਖ਼ਤੀ ਨਹੀਂ ਰੱਖੀ। ਤੁਹਾਡੇ ਪਿਤਾ ਇਬਰਾਹੀਮ ਦਾ ਧਰਮ, ਉਸ ਨੇ ਹੀ ਤੁਹਾਡਾ ਨਾਮ ਮੁਸਲਿਮ ਰੱਖਿਆ। ਇਸ ਤੋਂ ਪਹਿਲਾਂ ਅਤੇ ਇਸ ਕੁਰਆਨ ਵਿਚ ਵੀ ਤਾਂ ਕਿ ਰਸੂਲ ਤੁਹਾਡੇ ਉੱਪਰ ਗਵਾਹ ਹੋਵੇ ਅਤੇ ਤੁਸੀਂ ਲੋਕਾਂ ਉੱਪਰ ਗਵਾਹ ਬਣੋ। ਇਸ ਲਈ ਨਮਾਜ਼ ਸਥਾਪਿਤ ਕਰੋ ਅਤੇ ਜ਼ਕਾਤ ਅਦਾ ਕਰੋ। ਅਤੇ ਅੱਲਾਹ ਨੂੰ ਮਜ਼ਬੂਤੀ ਨਾਲ ਪਕੜੋ, ਉਹੀ ਤੁਹਾਡਾ ਮਾਲਕ ਹੈ। ਤਾਂ ਉਹ ਕਿਹੋ ਜਿਹਾ ਵਧੀਆ ਮਾਲਕ ਹੈ ਅਤੇ ਕਿਹੋ ਜਿਹਾ ਵਧੀਆ ਸਮਰੱਥਕ।

# 23 ਸੂਰਤ ਅਲ-ਮੋਮਿਨੂਨ

## ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਯਕੀਨਨ ਈਮਾਨ ਵਾਲਿਆਂ ਨੇ ਦੋਵਾਂ ਸੰਸਾਰਾਂ ਵਿਚ ਸਫ਼ਲਤਾ ਪ੍ਰਾਪਤ
ਕੀਤੀ ਹੈ (2) ਜਿਹੜੇ ਆਪਣੀ ਨਮਾਜ਼ ਲਈ ਝੁਕਣ ਵਾਲੇ ਹਨ। (3) ਅਤੇ ਜਿਹੜੇ
ਫਾਲਤੂ ਗੱਲਾਂ ਤੋਂ ਬਚਦੇ ਹਨ। (4) ਅਤੇ ਜ਼ਕਾਤ ਅਦਾ ਕਰਨ ਵਾਲੇ ਹਨ। (5)
ਅਤੇ ਜਿਹੜੇ ਆਪਣੇ ਗੁਪਤ ਅੰਗਾਂ ਦੀ ਰੱਖਿਆ ਕਰਨ ਵਾਲੇ ਹਨ। (6) ਬਿਨ੍ਹਾਂ
ਆਪਣੀਆਂ ਪਤਨੀਆਂ ਦੇ ਅਤੇ ਉਨ੍ਹਾਂ ਔਰਤਾਂ ਦੇ ਜਿਹੜੀਆਂ ਉਨ੍ਹਾਂ ਦੀ ਮਲਕੀਅਤ
ਵਿਚ ਹੋਣ ਕਿ ਉਨ੍ਹਾਂ ਨਾਲ ਸੰਗ ਕਰਨ ਵਿਚ ਕੋਈ ਮਾੜਾ ਨਹੀਂ। (7) ਹਾਂ ਜਿਹੜੇ
ਉਨ੍ਹਾਂ ਤੋਂ ਬਿਨ੍ਹਾਂ ਹੋਰਾਂ ਦੇ ਇਛੁੱਕ ਹਨ ਅਤੇ ਇਹ ਹੱਦਾਂ ਟੱਪਣ ਵਾਲੇ ਹਨ। (8) ਅਤੇ
ਜਿਹੜੇ ਆਪਣੀਆਂ ਅਮਾਨਤਾਂ ਅਤੇ ਇਕਰਾਰਾਂ ਦਾ ਧਿਆਨ ਰੱਖਣ ਵਾਲੇ ਹਨ।
(9) ਅਤੇ ਜਿਹੜੇ ਆਪਣੀਆਂ ਨਮਾਜ਼ਾਂ ਦੀ ਰੱਖਿਆ ਕਰਦੇ ਹਨੇ। (10) ਤਾਂ ਉਹ
ਹੀ ਲੋਕ ਵਾਰਿਸ ਹੋਣ ਵਾਲੇ ਹਨ, ਜਿਹੜੇ ਸਵਰਗ ਦੀ ਵਿਰਾਸਤ ਪਾਉਣਗੇ। (11)
ਉਹ ਉਸ ਵਿਚ ਹਮੇਸ਼ਾਂ ਰਹਿਣਗੇ।

(12) ਅਤੇ ਅਸੀਂ ਮਨੁੱਖ ਨੂੰ ਮਿੱਟੀ ਦੇ ਤੱਤ ਤੋਂ ਪੈਦਾ ਕੀਤਾ ਹੈ। (13) ਫਿਰ
ਅਸੀਂ ਪਾਣੀ ਦੀ ਇੱਕ ਬੂੰਦ ਦੇ ਰੂਪ ਵਿਚ ਉਸ ਨੂੰ ਇੱਕ ਸੁਰੱਖਿਅਤ ਟਿਕਾਣੇ ਵਿਚ
ਰੱਖਿਆ। (14) ਫਿਰ ਅਸੀਂ ਪਾਣੀ ਦੀ ਇੱਕ ਬੂੰਦ ਤੋਂ ਇੱਕ ਭਰੂਣ ਦਾ ਰੂਪ ਦਿੱਤਾ,
ਫਿਰ ਭਰੂਣ ਨੂੰ ਮਾਸ ਦਾ ਇੱਕ ਲੋਥੜਾ ਬਣਾਇਆ, ਫਿਰ ਲੋਥੜੇ ਦੇ ਅੰਦਰ ਹੱਡੀਆਂ
ਪੈਦਾ ਕੀਤੀਆਂ। ਫਿਰ ਅਸੀਂ ਹੱਡੀਆਂ ਉੱਤੇ ਮਾਸ ਚੜ੍ਹਾ ਦਿੱਤਾ। ਫਿਰ ਅਸੀਂ ਉਸ
ਨੂੰ ਇੱਕ ਨਵੇਂ ਰੂਪ ਵਿਚ ਖੜ੍ਹਾ ਕੀਤਾ। ਤਾਂ ਉਹ ਅੱਲਾਹ ਵੱਡੀਆਂ ਬਰਕਤਾਂ ਵਾਲਾ
ਅਤੇ ਅਤਿ ਉੱਤਮ ਸਿਰਜਣਹਾਰ ਹੈ। (15) ਫਿਰ ਇਸ ਤੋਂ ਮਗਰੋਂ ਤੁਸੀਂ ਜ਼ਰੂਰ
ਮਰਨਾ ਹੈ। (16) ਫਿਰ ਤੁਸੀਂ ਕਿਆਮਤ ਦੇ ਦਿਨ ਜਿੰਦਾ ਕੀਤੇ ਜਾਉਗੇ।

(17) ਫਿਰ ਅਸੀਂ ਤੁਹਾਡੇ ਲਈ ਸੱਤ ਰਾਹ ਬਣਾਏ ਅਤੇ ਅਸੀਂ ਖਲਕਤ ਤੋਂ
ਬੇਖ਼ਬਰ ਨਹੀਂ ਹੋਏ। (18) ਅਤੇ ਅਸੀਂ ਅਸਮਾਨ ਤੋਂ ਇਕ ਨਿਯਤ ਤਰੀਕੇ ਨਾਲ
ਪਾਣੀ ਵਰਸਾਇਆ। ਫਿਰ ਅਸੀਂ ਉਸ ਨੂੰ ਧਰਤੀ ਵਿਚ ਰੋਕ ਦਿੱਤਾ। ਅਤੇ ਅਸੀਂ
ਉਸ ਨੂੰ ਵਾਪਿਸ ਲੈਣ ਦੇ ਵੀ ਸਮਰੱਥ ਹਾਂ। (19) ਫਿਰ ਅਸੀਂ ਉਸ ਵਿਚੋਂ ਤੁਹਾਡੇ

ਲਈ ਖਜੂਰ ਅਤੇ ਅੰਗੂਰ ਦੇ ਬਾਗ਼ ਪੈਦਾ ਕੀਤੇ। ਤੁਹਾਡੇ ਲਈ ਉਨ੍ਹਾਂ ਵਿਚ ਬਹੁਤ ਸਾਰੇ ਫ਼ਲ ਹਨ ਅਤੇ ਤੁਸੀਂ ਉਨ੍ਹਾਂ ਵਿਚੋਂ ਖਾਂਦੇ ਹੋ। (20) ਅਤੇ ਅਸੀਂ ਉਹ ਰੁੱਖ ਪੈਦਾ ਕੀਤਾ ਜਿਹੜਾ ਸੀਨਾ ਪਹਾੜ ਤੋਂ ਨਿਕਲਦਾ ਹੈ, ਉਹ ਤੇਲ ਲੈ ਕੇ ਉਗਦਾ ਹੈ ਅਤੇ ਖਾਣ ਵਾਲਿਆਂ ਲਈ ਸਾਲਣ ਵੀ। (21) ਅਤੇ ਤੁਹਾਡੇ ਲਈ ਜਾਨਵਰਾਂ ਵਿਚ ਸਿੱਖਿਆ ਹੈ। ਅਸੀਂ ਤੁਹਾਨੂੰ ਉਨ੍ਹਾਂ ਦੇ ਪੇਟ ਵਿਚੋਂ ਚੀਜ਼ਾਂ (ਦੁੱਧ) ਪਿਲਾਉਂਦੇ ਹਾਂ। ਅਤੇ ਤੁਹਾਡੇ ਲਈ ਉਨ੍ਹਾਂ ਦੇ ਅਨੇਕਾਂ ਲਾਭ ਹਨ ਅਤੇ ਤੁਸੀਂ ਉਨ੍ਹਾਂ ਨੂੰ ਖਾਂਦੇ ਹੋ। (22) ਅਤੇ ਤੁਸੀਂ ਉਨ੍ਹਾਂ ਉੱਪਰ ਅਤੇ ਕਿਸ਼ਤੀਆਂ ਉੱਪਰ ਸਵਾਰੀ ਕਰਦੇ ਹੋ।

(23) ਅਤੇ ਅਸੀਂ ਨੂਹ ਨੂੰ ਉਸ ਦੀ ਕੌਮ ਵੱਲ ਭੇਜਿਆ ਤਾਂ ਉਸ ਨੇ ਆਖਿਆ ਹੇ ਮੇਰੀ ਕੌਮ! ਤੁਸੀਂ ਅੱਲਾਹ ਦੀ ਬੰਦਗੀ ਕਰੋ। ਉਸ ਤੋਂ ਬਿਨ੍ਹਾਂ ਤੁਹਾਡਾ ਕੋਈ ਪੂਜਣਯੋਗ ਨਹੀਂ। ਕੀ ਤੁਸੀਂ ਡਰਦੇ ਨਹੀਂ? (24) ਤਾਂ ਉਸ ਦੀ ਕੌਮ ਦੇ ਸਰਦਾਰ, ਜਿਹੜੇ ਇਨਕਾਰੀ ਸਨ। ਉਨ੍ਹਾਂ ਨੇ ਆਖਿਆ ਇਹ ਤਾਂ ਬੱਸ ਤੁਹਾਡੇ ਵਰਗਾ ਇੱਕ ਆਦਮੀ ਹੈ। ਉਹ ਚਾਹੁੰਦਾ ਹੈ ਕਿ ਤੁਹਾਡੇ ਉੱਪਰ ਆਪਣਾ ਪ੍ਰਭਾਵ ਜਮਾ ਲਵੇ। ਅਤੇ ਜੇਕਰ ਅੱਲਾਹ ਚਾਹੁੰਦਾ ਤਾਂ ਉਹ ਫ਼ਰਿਸ਼ਤੇ ਭੇਜਦਾ। ਅਸੀਂ ਇਹ ਗੱਲ ਆਪਣੇ ਪਿਛਲੇ ਵਡੇਰਿਆਂ ਤੋਂ ਨਹੀਂ ਸੁਣੀ। (25) ਇਹ ਤਾਂ ਬੱਸ ਇੱਕ ਬੰਦਾ ਹੈ ਜਿਸ ਤੇ ਪਾਗਲਪਨ ਸਵਾਰ ਹੈ 'ਤਾਂ ਬਸ ਇੱਕ ਸਮੇਂ ਤੱਕ ਇਸ ਦੀ ਉਡੀਕ ਕਰੋ।

(26) ਨੂਹ ਨੇ ਆਖਿਆ ਹੇ ਮੇਰੇ ਪਾਲਣਹਾਰ! ਤੂੰ ਮੇਰੀ ਮਦਦ ਕਰ ਕਿਉਂਕਿ ਇਨ੍ਹਾਂ ਨੇ ਮੈਨੂੰ ਝੁਠਲਾ ਦਿੱਤਾ ਹੈ। (27) ਤਾਂ ਅਸੀਂ ਉਨ੍ਹਾਂ ਨੂੰ ਇੱਕ ਵਹੀ ਭੇਜੀ ਕਿ ਤੁਸੀਂ ਸਾਡੇ ਸਾਹਮਣੇ ਇੱਕ ਕਿਸ਼ਤੀ ਤਿਆਰ ਕਰੋ ਸਾਡੇ ਮਾਰਗ ਦਰਸ਼ਨ ਦੇ ਅਨੁਸਾਰ। ਅਤੇ ਜਦੋਂ ਸਾਡਾ ਹੁਕਮ ਆ ਜਾਵੇ ਅਤੇ ਧਰਤੀ ਦਾ ਪਾਣੀ ਉਬਲ ਪਵੇ ਤਾਂ ਹਰੇਕ ਕਿਸਮ ਦੇ ਜਾਨਵਰਾਂ ਵਿਚੋਂ ਇੱਕ-ਇੱਕ ਜੋੜਾ ਲੈ ਕੇ ਉਸ (ਕਿਸ਼ਤੀ) ਵਿਚ ਸਵਾਰ ਹੋ ਜਾਵੋ। ਅਤੇ ਆਪਣੇ ਘਰ ਵਾਲਿਆਂ ਨੂੰ ਵੀ ਬਿਨ੍ਹਾਂ ਉਨ੍ਹਾਂ ਦੇ ਜਿਨ੍ਹਾਂ ਦੇ ਸਬੰਧ ਵਿਚ ਪਹਿਲਾਂ ਫ਼ੈਸਲਾ ਹੋ ਚੁੱਕਿਆ ਹੈ (ਨਾਲ ਲੈ ਲਵੋ) ਅਤੇ ਜਿਨ੍ਹਾਂ ਨੇ ਜ਼ੁਲਮ ਕੀਤਾ ਹੈ ਉਨ੍ਹਾਂ ਦੇ ਮਾਮਲੇ ਵਿਚ ਮੇਰੇ ਨਾਲ ਗੱਲ ਨਾ ਕਰੋ। ਬੇਸ਼ੱਕ ਉਨ੍ਹਾਂ ਨੇ ਡੁੱਬਣਾ ਹੈ।

(28) ਫਿਰ ਜਦੋਂ ਤੁਸੀਂ ਅਤੇ ਤੁਹਾਡੇ ਸਾਥੀ ਕਿਸ਼ਤੀ ਵਿਚ ਬੈਠ ਜਾਣ ਤਾਂ ਆਖੋ ਕਿ ਸਿਫਤ ਹੈ ਅੱਲਾਹ ਦੀ ਜਿਸ ਨੇ ਸਾਨੂੰ ਜ਼ਾਲਿਮ ਲੋਕਾਂ ਤੋਂ ਬਚਾਇਆ।

(29) ਅਤੇ ਆਖੋ ਕਿ ਹੇ ਮੇਰੇ ਪਾਲਣਹਾਰ! ਤੂੰ ਮੈਨੂੰ ਬਰਕਤ ਵਾਲੀ ਥਾਂ ਉੱਪਰ ਉਤਾਰ ਅਤੇ ਤੂੰ ਸਭ ਤੋਂ ਵਧੀਆ ਉਤਾਰਨ ਵਾਲਾ ਹੈ। (30) ਬੇਸ਼ੱਕ ਇਸ ਵਿਚ ਨਿਸ਼ਾਨੀਆਂ ਹਨ ਅਤੇ ਬੇਸ਼ੱਕ ਅਸੀਂ ਬੰਦਿਆਂ ਦਾ ਇਮਤਿਹਾਨ ਲੈਂਦੇ ਹਾਂ।

(31) ਫਿਰ ਅਸੀਂ ਉਸ ਤੋਂ ਮਗਰੋਂ ਦੂਜਾ ਸਮੂਹ ਪੈਦਾ ਕੀਤਾ। (32) ਫਿਰ ਉਨ੍ਹਾਂ ਵਿਚੋਂ ਹੀਂ ਇੱਕ ਰਸੂਲ ਉਨ੍ਹਾਂ ਕੋਲ ਭੇਜਿਆ ਕਿ ਤੁਸੀਂ ਅੱਲਾਹ ਦੀ ਇਬਾਦਤ ਕਰੋ ਉਸ ਤੋਂ ਬਿਨ੍ਹਾਂ ਤੁਹਾਡਾ ਕੋਈ ਪੂਜਣਯੋਗ ਨਹੀਂ। ਕੀ ਤੁਸੀਂ ਡਰਦੇ ਨਹੀਂ? (33) ਅਤੇ ਉਸ ਦੀ ਕੌਮ ਦੇ ਸਰਦਾਰਾਂ ਨੇ ਜਿਨ੍ਹਾਂ ਨੇ ਇਨਕਾਰ ਕੀਤਾ ਅਤੇ ਪ੍ਰਲੋਕ ਦੀ ਮੁਲਾਕਾਤ ਨੂੰ ਝੁਠਲਾਇਆ ਅਸੀਂ ਉਨ੍ਹਾਂ ਨੂੰ ਸੰਸਾਰਿਕ ਜੀਵਨ ਵਿਚ ਖੁਸ਼ਹਾਲੀ ਬਖਸ਼ਿਸ਼ ਕੀਤੀ ਸੀ। ਉਨ੍ਹਾਂ ਨੇ ਕਿਹਾ ਕਿ ਇਹ ਤਾਂ ਸਾਡੇ ਵਰਗਾ ਹੀ ਇੱਕ ਬੰਦਾ ਹੈ ਉਹੀ ਖਾਂਦਾ ਹੈ ਜਿਹੜਾ ਤੁਸੀਂ ਖਾਂਦੇ ਹੋ ਅਤੇ ਉਹ ਹੀ ਪੀਂਦਾ ਹੈ ਜਿਹੜਾ ਤੁਸੀਂ ਪੀਂਦੇ ਹੋ। (34) ਅਤੇ ਜੇਕਰ ਤੁਸੀਂ ਆਪਣੇ ਵਰਗੇ ਹੀਂ ਇੱਕ ਬੰਦੇ ਦੀ ਗੱਲ ਮੰਨੀ ਤਾਂ ਤੁਸੀਂ ਵੱਡੇ ਘਾਟੇ ਵਿਚ ਰਹੋਗੇ।

(35) ਕੀ ਇਹ ਬੰਦਾ ਤੁਹਾਨੂੰ ਕਹਿੰਦਾ ਹੈ ਕਿ ਜਦੋਂ ਤੁਸੀਂ ਮਰ ਜਾਉਗੇ ਅਤੇ ਮਿੱਟੀ ਅਤੇ ਹੱਡੀਆਂ ਹੋ ਜਾਵੋਗੇ ਤਾਂ ਫਿਰ ਤੁਸੀਂ ਕਬਰਾਂ ਵਿਚੋਂ ਕੱਢੇ ਜਾਉਗੇ। (36) ਇਹ ਫਜ਼ੂਲ ਗੱਲਾਂ ਹਨ ਜਿਹੜੀਆਂ ਤੁਹਾਨੂੰ ਦੱਸੀਆਂ ਜਾ ਰਹੀਆਂ ਹਨ। (37) ਜੀਵਨ ਤਾਂ ਇਹੋ ਹੀ ਹੈ ਸੰਸਾਰਿਕ ਜੀਵਨ। ਇੱਥੇ ਅਸੀਂ ਮਰਦੇ ਹਾਂ ਅਤੇ ਜਿਊਂਦੇ ਹਾਂ ਅਤੇ ਅਸੀਂ ਫਿਰ ਉਠਾਏ ਜਾਣ ਵਾਲੇ ਨਹੀਂ। (38) ਇਹ ਤਾਂ ਬੱਸ ਇਕ ਅਜਿਹਾ ਬੰਦਾ ਹੈ ਜਿਸ ਨੇ ਅੱਲਾਹ ਉੱਪਰ ਝੂਠ ਮੜ੍ਹਿਆ ਹੈ। ਅਤੇ ਅਸੀਂ ਇਸ ਨੂੰ ਮੰਨਣ ਵਾਲੇ ਨਹੀਂ।

(39) ਰਸੂਲ ਨੇ ਕਿਹਾ ਹੇ ਮੇਰੇ ਪਾਲਣਹਾਰ! ਮੇਰੀ ਮਦਦ ਕਰ (ਕਿਉਂਕਿ) ਇਨ੍ਹਾਂ ਨੇ ਮੈਨੂੰ ਝੁਠਲਾ ਦਿੱਤਾ ਹੈ। (40) ਫ਼ਰਮਾਇਆ ਕਿ ਇਹ ਲੋਕ ਜਲਦੀ ਹੀ ਪਛਤਾਉਣਗੇ। (41) ਅਤੇ ਉਨ੍ਹਾਂ ਨੂੰ ਸਿੱਟੇ ਵਜੋਂ ਇੱਕ ਭਿਆਨਕ ਅਵਾਜ਼ ਨੇ ਫੜ ਲਿਆ। ਫਿਰ ਅਸੀਂ ਉਨ੍ਹਾਂ ਨੂੰ ਕੂੜਾ ਕਚਰਾ ਬਣਾ ਕੇ ਰੱਖ ਦਿੱਤਾ। ਤਾਂ ਦਫ਼ਾ ਹੋਈ ਜ਼ਾਲਿਮ ਕੌਮ।

(42) ਫਿਰ ਅਸੀਂ ਉਨ੍ਹਾਂ ਤੋਂ ਮਗਰੋਂ ਅਨੇਕਾਂ ਕੌਮਾਂ ਪੈਦਾ ਕੀਤੀਆ। (43) ਕੋਈ ਕੌਮ ਨਾ ਆਪਣੇ ਵਾਅਦੇ ਤੋਂ ਅੱਗੇ ਜਾਂਦੀ ਅਤੇ ਨਾ ਉਸ ਤੋਂ ਪਿੱਛੇ ਰਹਿੰਦੀ।

(44) ਫਿਰ ਅਸੀਂ ਲਗਾਤਾਰ ਆਪਣੇ ਰਸੂਲ ਭੇਜੇ ਜਦੋਂ ਵੀ ਕਿਸੇ ਕੌਮ ਦੇ ਕੋਲ ਉਸ ਦਾ ਰਸੂਲ ਆਇਆ ਤਾਂ ਉਨ੍ਹਾਂ ਨੇ ਉਸ ਤੋਂ ਇਨਕਾਰ ਕੀਤਾ। ਤਾਂ ਅਸੀਂ ਇੱਕ ਤੋਂ ਬਾਅਦ ਇੱਕ ਸਾਰਿਆਂ ਦਾ ਮਲੀਆ ਮੇਟ ਕਰ ਦਿੱਤਾ। ਅਤੇ ਅਸੀਂ ਉਨ੍ਹਾਂ ਨੂੰ ਕਿੱਸੇ ਕਹਾਣੀਆਂ ਬਣਾ ਛੱਡਿਆ। ਤਾਂ ਦੂਰ ਹੋਣ ਉਹ ਲੋਕ ਜਿਹੜੇ ਈਮਾਨ ਨਹੀਂ ਲਿਆਉਂਦੇ।

(45) ਫਿਰ ਅਸੀਂ ਮੂਸਾ ਅਤੇ ਉਸ ਦੇ ਭਰਾ ਹਾਰੂਨ ਨੂੰ ਆਪਣੀਆਂ ਨਿਸ਼ਾਨੀਆਂ ਅਤੇ ਪ੍ਰਤੱਖ ਦਲੀਲਾਂ ਦੇ ਨਾਲ ਭੇਜਿਆ। (46) ਫਿਰਔਨ ਅਤੇ ਉਸ ਦੇ ਦਰਬਾਰੀਆਂ ਦੇ ਕੋਲ, ਤਾਂ ਉਹ ਹੰਕਾਰੀ ਲੋਕ ਸਨ, ਉਨ੍ਹਾਂ ਨੇ ਹੰਕਾਰ ਕੀਤਾ। (47) ਤਾਂ ਉਨ੍ਹਾਂ ਨੇ ਕਿਹਾ ਕਿ ਕੀ ਅਸੀਂ ਆਪਣੇ ਵਰਗੇ ਦੋ ਆਦਮੀਆਂ ਦੀ ਗੱਲ ਮੰਨ ਲਈਏ। ਜਦੋਂ ਕਿ ਇਨ੍ਹਾਂ ਦੀ ਕੌਮ ਦੇ ਲੋਕ ਸਾਡੇ ਗੁਲਾਮ ਹਨ। (48) ਫਿਰ ਉਨ੍ਹਾਂ ਨੇ ਉਨ੍ਹਾਂ ਨੂੰ ਝੁਠਲਾ ਦਿੱਤਾ। ਫਿਰ ਉਹ ਨਸ਼ਟ ਕਰ ਦਿੱਤੇ ਗਏ। (49) ਅਤੇ ਅਸੀਂ ਮੂਸਾ ਨੂੰ ਕਿਤਾਬ ਦਿੱਤੀ ਤਾਂ ਕਿ ਉਹ ਰਾਹ ਪਾਉਣ।

(50) ਫਿਰ ਅਸੀਂ ਮਰੀਅਮ ਦੇ ਬੇਟੇ ਅਤੇ ਉਸ ਦੀ ਮਾਂ ਨੂੰ ਇੱਕ ਨਿਸ਼ਾਨੀ ਬਣਾਇਆ ਅਤੇ ਅਸੀਂ ਉਨ੍ਹਾਂ ਨੂੰ ਇੱਕ ਉਚੀ ਧਰਤੀ ਉੱਤੇ ਇੱਕ ਟਿਕਾਣਾ ਦਿੱਤਾ, ਜਿਹੜੀ ਸ਼ਾਂਤੀ ਦੀ ਜਗ੍ਹਾ ਸੀ ਅਤੇ ਉੱਥੇ ਪਾਣੀ ਦਾ ਚਸ਼ਮਾ ਵਗ ਰਿਹਾ ਸੀ।

(51) ਹੇ ਪੈਗੰਬਰੋ! ਸਾਫ ਚੀਜ਼ਾਂ ਖਾਉ ਅਤੇ ਚੰਗੇ ਕੰਮ ਕਰੋ। ਮੈਂ ਜਾਣਦਾ ਹਾਂ ਜੋ ਕੁਝ ਤੁਸੀਂ ਕਰਦੇ ਹੋ। (52) ਅਤੇ ਇਹ ਕਿ ਤੁਹਾਡਾ ਧਰਮ ਇੱਕ ਹੀ ਧਰਮ ਹੈ ਅਤੇ ਮੈਂ ਤੁਹਾਡਾ ਰੱਬ ਹਾਂ। ਇਸ ਲਈ ਤੁਸੀਂ ਮੇਰੇ ਤੋਂ ਡਰੋ। (53) ਫਿਰ ਲੋਕਾਂ ਨੇ ਅਪਾਣੇ ਧਰਮ ਨੂੰ ਪਰਸਪਰ ਟੁੱਕੜੇ-ਟੁੱਕੜੇ ਕਰ ਲਿਆ। ਹਰੇਕ ਸਮੂਹ ਦੇ ਕੋਲ ਜੋ ਵੀ ਕੁਝ ਹੈ ਉਹ ਉਸੇ ਤੇ ਹੀ ਮਗਨ ਹੈ। (54) ਹੁਣ ਉਨ੍ਹਾਂ ਨੂੰ ਉਨ੍ਹਾਂ ਦੀ ਬੇਹੋਸ਼ੀ ਵਿਚ ਕੁਝ ਦਿਨ ਛੱਡ ਦੇਵੋ। (55) ਕੀ ਉਹ ਸਮਝਦੇ ਹਨ ਕਿ ਅਸੀਂ ਉਨ੍ਹਾਂ ਨੂੰ ਜਿਹੜੀ ਜਾਇਦਾਦ ਅਤੇ ਔਲਾਦ ਦੇ ਰਹੇ ਹਾਂ। (56) ਤਾਂ ਅਸੀਂ ਉਨ੍ਹਾਂ ਨੂੰ ਲਾਭ ਪਹੁੰਚਾਉਣ ਲਈ ਸਰਗਰਮ ਹਾਂ। ਸਗੋਂ ਇਹ ਪ੍ਰੀਖਿਆ ਹੈ। ਲੇਕਿਨ ਉਹ ਗੱਲ ਨੂੰ ਨਹੀਂ ਸਮਝਦੇ।

(57) ਬੇਸ਼ੱਕ ਜਿਹੜੇ ਲੋਕ ਆਪਣੇ ਰੱਬ ਦੇ ਪ੍ਰਕੋਪ ਤੋਂ ਡਰਦੇ ਹਨ। (58) ਅਤੇ ਜਿਹੜੇ ਲੋਕ ਆਪਣੇ ਰੱਬ ਦੀਆਂ ਆਇਤਾਂ ਉੱਪਰ ਈਮਾਨ ਰੱਖਦੇ ਹਨ। (59)

ਅਤੇ ਜਿਹੜੇ ਲੋਕ ਆਪਣੇ ਰੱਬ ਦੇ ਬਰਾਬਰ ਕਿਸੇ ਨੂੰ ਸ਼ਰੀਕ ਨਹੀਂ ਬਣਾਉਂਦੇ। (60) ਅਤੇ ਜਿਹੜੇ ਲੋਕ ਦੇ ਸਕਦੇ ਹਨ ਉਹ ਰੱਬ ਦੇ ਰਾਹ ਵਿਚ ਦਿੰਦੇ ਹਨ ਅਤੇ ਉਨ੍ਹਾਂ ਦੇ ਦਿਲ ਕੰਬਦੇ ਹਨ ਕਿ ਉਹ ਆਪਣੇ ਰੱਬ ਵੱਲ ਵਾਪਸ ਜਾਣ ਵਾਲੇ ਹਨ। (61) ਇਹ ਲੋਕ ਚੰਗਿਆਈ ਦੇ ਰਾਹ ਵੱਲ ਭੱਜ ਪੈਂਦੇ ਹਨ ਅਤੇ ਨੇਕੀਆਂ ਵਿਚ ਸਭ ਤੋਂ ਅੱਗੇ ਪਹੁੰਚਣ ਵਾਲੇ ਹਨ। (62) ਅਤੇ ਅਸੀਂ ਕਿਸੇ ਉੱਪਰ ਉਸ ਦੀ ਸਮਰੱਥਾ ਤੋਂ ਜ਼ਿਆਦਾ ਭਾਰ ਨਹੀਂ ਪਾਉਂਦੇ। ਅਤੇ ਸਾਡੇ ਕੋਲ ਅਸੂਲਾਂ ਦੀ ਇੱਕ ਕਿਤਾਬ ਹੈ, ਜਿਹੜੀ ਬਿਲਕੁਲ ਸਹੀ ਬੋਲਦੀ ਹੈ ਅਤੇ ਉਨ੍ਹਾਂ ਉੱਪਰ ਜ਼ੁਲਮ ਨਹੀਂ ਹੋਵੇਗਾ।

(63) ਸਗੋਂ ਉਨ੍ਹਾਂ ਦੇ ਦਿਲ ਉਸ ਵਲੋਂ ਗ਼ਾਫ਼ਿਲ ਹਨ ਅਤੇ ਉਨ੍ਹਾਂ ਦੇ ਕੁਝ ਕਰਮ ਇਸ ਤੋਂ ਬਿਨ੍ਹਾਂ ਹਨ ਅਤੇ ਉਹ ਉਨ੍ਹਾਂ ਨੂੰ ਕਰਦੇ ਰਹਿਣਗੇ। (64) ਇੱਥੋਂ ਤੱਕ ਕਿ ਜਦੋਂ ਅਸੀਂ ਉਨ੍ਹਾਂ ਸੰਪਨ ਲੋਕਾਂ ਨੂੰ ਫੜ੍ਹ ਲਵਾਂਗੇ ਤਾਂ ਉਹ ਬੇਨਤੀਆਂ ਕਰਨ ਲੱਗਣਗੇ। (65) ਹੁਣ ਬੇਨਤੀਆਂ ਨਾ ਕਰੋ ਹੁਣ ਸਾਡੇ ਵੱਲੋਂ ਤੁਹਾਨੂੰ ਕੋਈ ਮਦਦ ਨਹੀਂ ਪਹੁੰਚੇਗੀ। (66) ਤੁਹਾਨੂੰ ਮੇਰੀਆਂ ਆਇਤਾਂ ਸੁਣਾਈਆਂ ਜਾਂਦੀਆਂ ਸਨ ਤਾਂ ਤੁਸੀਂ ਮੂੰਹ ਫੇਰ ਕੇ ਭੱਜ ਜਾਂਦੇ ਸੀ। (67) ਇਸ ਨਾਲ ਹੰਕਾਰ ਕਰਕੇ। ਮਾਨੋ, ਕਿੱਸੇ ਕਹਾਣੀਆਂ ਬਿਆਨ ਕਰਨ ਵਾਲੇ ਨੂੰ ਛੱਡ ਰਹੇ ਹੋ।

(68) ਫਿਰ ਕੀ ਉਨ੍ਹਾਂ ਨੇ ਇਸ ਬਾਣੀ ਉੱਪਰ ਵਿਚਾਰ ਨਹੀਂ ਕੀਤਾ ਜਾਂ ਇਨ੍ਹਾਂ ਦੇ ਕੋਲ ਅਜਿਹੀ ਚੀਜ਼ ਆਈ ਹੈ ਜਿਹੜੀ ਇਨ੍ਹਾਂ ਦੇ ਪਹਿਲੇ ਪਿਉ-ਦਾਦਿਆਂ ਕੋਲ ਨਹੀਂ ਆਈ। (69) ਜਾਂ ਉਨ੍ਹਾਂ ਨੇ ਆਪਣੇ ਰਸੂਲ ਨੂੰ ਨਹੀਂ ਪਛਾਣਿਆ ਇਸ ਲਈ ਕਿ ਉਹ ਇਸ ਨੂੰ ਨਹੀਂ ਮੰਨਦੇ। (70) ਜਾਂ ਉਹ ਕਹਿੰਦੇ ਹਨ ਕਿ ਇਸ ਨੂੰ ਪਾਗ਼ਲਪਣ ਹੈ। ਸਗੋਂ ਉਹ ਇਨ੍ਹਾਂ ਦੇ ਕੋਲ ਸੱਚ ਲੈ ਕੇ ਆਇਆ ਹੈ। ਅਤੇ ਇਨ੍ਹਾਂ ਵਿਚੋਂ ਜ਼ਿਆਦਾਤਰ ਨੂੰ ਸੱਚੀਆਂ ਗੱਲਾਂ ਮਾੜੀਆਂ ਲੱਗਦੀਆਂ ਹਨ। (71) ਅਤੇ ਜੇਕਰ ਸੱਚ ਇਨ੍ਹਾਂ ਦੀਆਂ ਇੱਛਾਵਾਂ ਦੇ ਅਧੀਨ ਹੁੰਦਾ ਤਾਂ ਆਕਾਸ਼, ਧਰਤੀ ਅਤੇ ਜਿਹੜਾ ਇਨ੍ਹਾਂ ਦੇ ਵਿਚਕਾਰ ਹੈ ਸਭ ਖ਼ਤਮ ਹੋ ਜਾਂਦਾ। ਸਗੋਂ ਅਸੀਂ ਇਨ੍ਹਾਂ ਦੇ ਕੋਲ ਉਨ੍ਹਾਂ ਦੀ ਨਸੀਹਤ (ਦੀ ਕਿਤਾਬ) ਭੇਜੀ ਤਾਂ ਉਹ ਆਪਣੀ ਸਿਖਿਆ ਤੋਂ ਮੂੰਹ ਮੋੜ ਰਹੇ ਹਨ।

(72) ਕੀ ਤੁਸੀਂ ਉਨ੍ਹਾਂ ਤੋਂ ਕੋਈ ਦੌਲਤ ਮੰਗ ਰਹੇ ਹੋ, ਤਾਂ ਤੁਹਾਡੇ ਰੱਬ ਦਾ ਸਰਮਾਇਆ ਤੁਹਾਡੇ ਲਈ ਉੱਤਮ ਹੈ ਅਤੇ ਉਹ ਹੀ ਉੱਤਮ ਰਿਜ਼ਕ ਦੇਣ ਵਾਲਾ ਹੈ।

(73) ਅਤੇ ਨਿਸ਼ਚਿਤ ਤੌਰ ਤੇ ਤੁਸੀਂ ਇਨ੍ਹਾਂ ਨੂੰ ਇਕ ਸਿੱਧੇ ਰਾਹ ਵੱਲ ਸੱਦ (ਬੁਲਾ) ਰਹੇ ਹੋ। (74) ਅਤੇ ਜਿਹੜੇ ਲੋਕ ਪ੍ਰਲੋਕ ਉੱਪਰ ਵਿਸ਼ਵਾਸ਼ ਨਹੀਂ ਰੱਖਦੇ ਉਹ ਰਾਹ ਤੋਂ ਭਟਕ ਗਏ ਹਨ।

(75) ਅਤੇ ਜੇਕਰ ਅਸੀਂ ਇਨ੍ਹਾਂ ਉੱਪਰ ਰਹਿਮ ਕਰੀਏ ਅਤੇ ਇਨ੍ਹਾਂ ਉੱਪਰ ਜਿਹੜੇ ਕਸ਼ਟ ਹਨ ਉਸ ਨੂੰ ਦੂਰ ਕਰ ਦੇਈਏ ਤਾਂ ਵੀ ਉਹ ਵਿਰੋਧ ਵਿਚ ਕੁਰਾਹੇ ਪਏ ਰਹਿਣਗੇ। (76) ਅਤੇ ਅਸੀਂ ਇਨ੍ਹਾਂ ਨੂੰ ਸਜ਼ਾ ਵਿਚ ਫੜ੍ਹਿਆ। ਪਰੰਤੂ ਨਾ ਇਹ ਆਪਣੇ ਰੱਬ ਦੇ ਅੱਗੇ ਝੁੱਕੇ ਅਤੇ ਨਾ ਇਨ੍ਹਾਂ ਨੇ ਨਿਮਰਤਾ ਦਿਖਾਈ। (77) ਇੱਥੋਂ ਤੱਕ ਕਿ ਜਦੋਂ ਅਸੀਂ ਇਨ੍ਹਾਂ ਉੱਪਰ ਕਠੋਰ ਸਜ਼ਾ ਦੇ ਦਰਵਾਜ਼ੇ ਖੋਲ੍ਹ ਦੇਵਾਂਗੇ ਤਾਂ ਉਹ ਉਸ ਸਮੇਂ ਹੈਰਾਨ ਰਹਿ ਜਾਣਗੇ।

(78) ਅਤੇ ਉਹ ਹੀ ਹੈ ਜਿਸ ਨੇ ਤੁਹਾਡੇ ਲਈ ਕੰਨ, ਅੱਖਾਂ ਅਤੇ ਦਿਲ ਬਣਾਇਆ। ਤੁਸੀਂ ਬਹੁਤ ਘੱਟ ਸ਼ੁਕਰ ਕਰਦੇ ਹੋ। (79) ਅਤੇ ਉਹ ਹੀ ਹੈ ਜਿਸ ਨੇ ਤੁਹਾਨੂੰ ਧਰਤੀ ਵਿਚ ਫੈਲਾਇਆ ਅਤੇ ਤੁਸੀਂ ਉਸੇ ਵੱਲ ਇੱਕਠੇ ਕੀਤੇ ਜਾਉਗੇ। (80) ਅਤੇ ਉਹ ਹੀ ਹੈ ਜਿਹੜਾ ਜੀਵਤ ਕਰਦਾ ਹੈ ਅਤੇ ਮਾਰਦਾ ਹੈ। ਦਿਨ ਅਤੇ ਰਾਤ ਦਾ ਬਦਲਣਾ ਵੀ ਉਸੇ ਦਾ ਅਧਿਕਾਰ ਵਿਚ ਹੈ ਤਾਂ ਕੀ ਤੁਸੀਂ ਨਹੀਂ ਸਮਝਦੇ।

(81) ਸਗੋਂ ਉਨ੍ਹਾਂ ਨੇ ਉਹ ਹੀ ਗੱਲ ਕਹੀ ਜਿਹੜੀ ਪਹਿਲਿਆਂ ਨੇ ਕਹੀ ਸੀ। (82) ਉਨ੍ਹਾਂ ਨੇ ਕਿਹਾ ਕੀ ਜਦੋਂ ਅਸੀਂ ਮਰ ਜਾਵਾਂਗੇ ਅਤੇ ਅਸੀਂ ਮਿੱਟੀ ਅਤੇ ਹੱਡੀਆਂ ਹੋ ਜਾਵਾਂਗੇ ਤਾਂ ਕੀ ਅਸੀਂ ਫਿਰ ਉਠਾਏ ਜਾਵਾਂਗੇ। (83) ਉਸ ਦਾ ਵਾਅਦਾ ਸਾਨੂੰ ਅਤੇ ਇਸ ਤੋਂ ਪਹਿਲਾਂ ਸਾਡੇ ਪਿਉ ਦਾਦਿਆਂ ਨੂੰ ਵੀ ਦਿੱਤਾ ਗਿਆ। ਇਹ ਸਿਰਫ਼ ਪੁਰਾਣੀਆਂ ਕਹਾਣੀਆਂ ਹਨ।

(84) ਆਖੋ ਕਿ ਧਰਤੀ ਵਿਚ ਅਤੇ ਜਿਹੜਾ ਕੁਝ ਇਸ ਦੇ ਅੰਦਰ ਹੈ ਉਹ ਕਿਸਦਾ ਹੈ, ਜੇਕਰ ਤੁਸੀਂ ਜਾਣਦੇ ਹੋ। (85) ਉਹ ਕਹਿਣਗੇ ਇਹ ਅੱਲਾਹ ਦਾ ਹੈ। ਆਖੋ, ਕਿ ਫਿਰ ਤੁਸੀਂ ਸੋਚਦੇ ਨਹੀਂ। (86) ਆਖੋ, ਕਿ ਸੱਤਾਂ ਅਸਮਾਨਾਂ ਦਾ ਮਾਲਕ ਕੌਣ ਹੈ ਅਤੇ ਮਹਾਨ ਸਿੰਘਾਸਣ ਦਾ ਮਾਲਕ ਕੌਣ ਹੈ। (87) ਉਹ ਕਹਿਣਗੇ ਕਿ ਸਭ ਅੱਲਾਹ ਦਾ ਹੈ। ਆਖੋ, ਫਿਰ ਤੁਸੀਂ ਡਰਦੇ ਕਿਉਂ ਨਹੀਂ। (88) ਆਖੋ, ਕਿ ਕੌਣ ਹੈ ਜਿਸ ਦੇ ਹੱਥ ਵਿਚ ਹਰ ਚੀਜ਼ ਦਾ ਅਧਿਕਾਰ ਹੈ ਅਤੇ ਉਹ ਹੀ ਸ਼ਰਣ ਦਿੰਦਾ ਹੈ। ਉਸ ਦੇ ਮੁਕਾਬਲੇ ਕੋਈ ਸ਼ਰਨ ਨਹੀਂ ਦੇ ਸਕਦਾ ਜੇਕਰ ਤੁਸੀਂ ਸਮਝਦੇ

ਹੋ। (89) ਉਹ ਕਹਿਣਗੇ ਕਿ ਇਹ ਅੱਲਾਹ ਲਈ ਹੈ। ਆਖੋ, ਕਿ ਫਿਰ ਕਿੱਥੋਂ ਤੁਹਾਡੇ ਤੇ ਜਾਦੂ ਹੋ ਜਾਂਦਾ ਹੈ?

(90) ਸਗੋਂ ਅਸੀਂ ਉਨ੍ਹਾਂ ਕੋਲ ਸੱਚ ਲਿਆਏ ਹਾਂ ਅਤੇ ਯਕੀਨਨ ਹੀ ਉਹ ਝੂਠੇ ਹਨ। (91) ਅੱਲਾਹ ਨੇ ਕੋਈ ਪੁੱਤਰ ਨਹੀਂ ਬਣਾਇਆ ਅਤੇ ਨਾ ਹੀ ਉਸ ਦੇ ਬਰਾਬਰ ਕੋਈ ਪੂਜਣਯੋਗ ਹੈ। ਜੇਕਰ ਅਜਿਹਾ ਹੁੰਦਾ ਤਾਂ ਹਰੇਕ ਖ਼ੁਦਾ ਆਪਣੀ ਖਲਕਤ ਨੂੰ ਲੈ ਕੇ ਅੱਡ ਹੋ ਜਾਂਦਾ ਅਤੇ ਉਹ ਇੱਕ ਦੂਸਰੇ ਉੱਪਰ ਹਮਲਾ ਕਰਦਾ। ਅੱਲਾਹ ਪਵਿੱਤਰ ਹੈ ਉਸ ਤੋਂ ਜਿਹੜਾ ਉਹ ਬਿਆਨ ਕਰਦੇ ਹਨ। (92) ਉਹ ਖੁੱਲੀਆਂ ਅਤੇ ਗੁੱਝੀਆਂ ਨੂੰ ਜਾਣਨ ਵਾਲਾ ਹੈ ਉਹ ਉਸ ਨਾਲੋਂ ਬਹੁਤ ਉਚਾ ਹੈ ਜਿਸ ਨੂੰ ਇਹ ਉਸ ਦਾ ਸ਼ਰੀਕ ਬਣਾਉਂਦੇ ਹਨ। (93) ਆਖੋ, ਕਿ ਹੇ ਮੇਰੇ ਪਾਲਣਹਾਰ! ਜੇਕਰ ਤੂੰ ਮੈਨੂੰ ਉਹ ਦਿਖਾ ਦੇਵੇ ਜਿਸ ਦਾ ਇਨ੍ਹਾਂ ਨਾਲ ਵਾਅਦਾ ਕੀਤਾ ਜਾ ਰਿਹਾ ਹੈ। (94) ਤਾਂ ਹੇ ਮੇਰੇ ਪਾਲਣਹਾਰ! ਮੈਨੂੰ ਜ਼ਾਲਿਮ ਲੋਕਾਂ ਵਿਚ ਸ਼ਾਮਿਲ ਨਾ ਕਰ। (95) ਯਕੀਨਨ ਅਸੀਂ ਇਨ੍ਹਾਂ ਨਾਲ ਜਿਹੜਾ ਵਾਅਦਾ ਕਰ ਰਹੇ ਹਾਂ ਉਹ ਤੁਹਾਨੂੰ ਦਿਖਾ ਦੇਣ ਦੀ ਤਾਕਤ ਰੱਖਦੇ ਹਾਂ।

(96) ਤੁਸੀਂ ਬੁਰਾਈ ਨੂੰ ਉਸ ਤਰੀਕੇ ਨਾਲ ਰੋਕੋ ਜਿਹੜਾ ਵਧੀਆ ਹੋਵੇ। ਅਸੀਂ ਚੰਗੀ ਤਰ੍ਹਾਂ ਜਾਣਦੇ ਹਾਂ ਜਿਹੜਾ ਇਹ ਲੋਕ ਆਖਦੇ ਹਨ। (97) ਅਤੇ ਕਹੋ ਕਿ ਹੇ ਮੇਰੇ ਪਾਲਣਹਾਰ! ਮੈਂ ਸ਼ਰਣ ਮੰਗਦਾ ਹਾਂ, ਸ਼ੈਤਾਨਾਂ ਦੇ ਬੁਰੇ ਵਿਚਾਰਾਂ ਤੋਂ। (98) ਅਤੇ ਹੇ ਮੇਰੇ ਪਾਲਣਹਾਰ! ਮੈਂ ਤੇਰੇ ਤੋਂ ਸ਼ਰਣ ਮੰਗਦਾ ਹਾਂ ਕਿ ਉਹ ਮੇਰੇ ਪਾਸ ਆਉਣ।

(99) ਇੱਥੋਂ ਤੱਕ ਕਿ ਜਦੋਂ ਉਨ੍ਹਾਂ ਵਿਚੋਂ ਕਿਸੇ ਨੂੰ ਮੌਤ ਆ ਜਾਂਦੀ ਹੈ ਤਾਂ ਉਹ ਕਹਿੰਦਾ ਹੈ ਕਿ ਹੇ ਮੇਰੇ ਪਾਲਣਹਾਰ! ਮੈਨੂੰ ਵਾਪਿਸ ਭੇਜਦੇ। (100) ਤਾਂ ਕਿ ਜਿਸ ਨੂੰ ਮੈਂ ਛੱਡ ਆਇਆ ਹਾਂ ਉਸ ਵਿਚ ਕੁਝ ਪੁੰਨ ਕਮਾਵਾਂ। ਕਦੇ ਵੀ ਨਹੀਂ, ਇਹ ਸਿਰਫ਼ ਇੱਕ ਗੱਲ ਹੈ ਜਿਹੜੀ ਉਹ ਕਹਿੰਦਾ ਹੈ ਅਤੇ ਉਨ੍ਹਾਂ ਦੇ ਅੱਗੇ ਉਸ ਦਿਨ ਤੱਕ ਲਈ ਪਰਦਾ ਹੈ ਜਦੋਂ ਉਹ ਉਠਾਏ ਜਾਣਗੇ। (101) ਫਿਰ ਜਦੋਂ ਬਿਗਲ ਵਜਾਇਆ ਜਾਵੇਗਾ ਤਾਂ ਉਨ੍ਹਾਂ ਦੇ ਵਿਚਕਾਰ ਨਾ ਕੋਈ ਰਿਸ਼ਤਾ ਰਹੇਗਾ ਅਤੇ ਨਾ ਕੋਈ ਕਿਸੇ ਨੂੰ ਪੁੱਛੇਗਾ। (102) ਫਿਰ ਜਿਨ੍ਹਾਂ ਦੇ ਪਲੜੇ ਭਾਰੀ ਹੋਣਗੇ ਉਹੀ ਲੋਕ ਸਫ਼ਲ ਹੋਣਗੇ। (103) ਅਤੇ ਜਿਨ੍ਹਾਂ ਨੇ ਆਪਣੇ ਆਪ ਨੂੰ ਘਾਟੇ ਵਿਚ ਪਾਇਆ

ਉਨ੍ਹਾਂ ਦੇ ਪਲੜੇ ਹਲਕੇ ਹੋਣਗੇ। ਅਤੇ ਉਹ ਨਰਕ ਵਿਚ ਹਮੇਸ਼ਾ ਰਹਿਣਗੇ। (104) ਉਨ੍ਹਾਂ ਦੇ ਚੇਹਰਿਆਂ ਨੂੰ ਅੱਗ ਝੁਲਸ ਦੇਵੇਗੀ ਅਤੇ ਉਹ ਉਸ ਨਾਲ ਕਰੂਪ (ਬਦ ਸ਼ਕਲ) ਹੋ ਜਾਣਗੇ।

(105) ਕੀ ਤੁਹਾਨੂੰ ਮੇਰੀਆਂ ਆਇਤਾਂ ਪੜ੍ਹ ਕੇ ਨਹੀਂ ਸੁਣਾਈਆਂ ਜਾਂਦੀਆਂ ਸਨ ਅਤੇ ਫਿਰ ਤੁਸੀਂ ਉਸ ਤੋਂ ਇਨਕਾਰ ਕਰਦੇ ਸੀ। (106) ਉਹ ਕਹਿਣਗੇ ਕਿ ਹੇ ਸਾਡੇ ਪਾਲਣਹਾਰ! ਸਾਡੀ ਮਾੜੀ ਕਿਸਮਤ ਨੇ ਸਾਨੂੰ ਘੇਰ ਲਿਆ ਅਤੇ ਅਸੀਂ ਭਟਕੇ ਹੋਏ ਲੋਕ ਸੀ। (107) ਹੇ ਸਾਡੇ ਪਾਲਣਹਾਰ! ਸਾਨੂੰ ਇਸ ਵਿਚੋਂ ਕੱਢ ਲੈ ਫਿਰ ਜੇਕਰ ਅਸੀਂ ਅਜਿਹਾ ਕਰੀਏ ਤਾਂ ਬਿਨ੍ਹਾਂ ਸ਼ੱਕ ਅਸੀਂ ਜ਼ਾਲਿਮ ਹਾਂ। (108) ਅੱਲਾਹ ਆਖੇਗਾ ਕਿ ਦੂਰ ਹੋ, ਇਸੇ ਵਿਚ ਪਏ ਰਹੋ ਅਤੇ ਮੇਰੇ ਨਾਲ ਗੱਲ ਨਾ ਕਰੋ।

(109) ਮੇਰੇ ਬੰਦਿਆਂ ਵਿਚੋਂ ਇੱਕ ਵਰਗ ਸੀ ਜਿਹੜਾ ਕਹਿੰਦਾ ਸੀ ਕਿ ਹੇ ਸਾਡੇ ਪਾਲਣਹਾਰ! ਅਸੀਂ ਈਮਾਨ ਲਿਆਏ ਹਾਂ ਇਸ ਲਈ ਤੂੰ ਸਾਨੂੰ ਮੁਆਫ਼ ਕਰ ਦੇ ਅਤੇ ਸਾਡੇ ਉੱਪਰ ਰਹਿਮਤ ਕਰ, ਤੂੰ ਸਭ ਤੋਂ ਵੱਡਾ ਰਹਿਮਤ ਕਰਨ ਵਾਲਾ ਹੈ। (110) ਤਾਂ ਤੁਸੀਂ ਉਨ੍ਹਾਂ ਨੂੰ ਮਜ਼ਾਕ ਬਣਾ ਲਿਆ ਇੱਥੋਂ ਤੱਕ ਕਿ ਉਨ੍ਹਾਂ ਤੋਂ ਪਿੱਛੋਂ ਤੁਸੀਂ ਸਾਡੀ ਯਾਦ ਭੁੱਲਾ ਦਿੱਤੀ ਅਤੇ ਤੁਸੀਂ ਉਨ੍ਹਾਂ ਉੱਪਰ ਹੱਸਦੇ ਰਹੇ। (111) ਮੈਂ ਉਨ੍ਹਾਂ ਨੂੰ ਅੱਜ ਉਨ੍ਹਾਂ ਦੇ ਸਬਰ ਦਾ ਫ਼ਲ ਦਿੱਤਾ ਹੈ ਉਹ ਹੀ ਸਫ਼ਲ ਹੋਣ ਵਾਲੇ ਹਨ।

(112) ਆਖਿਆ ਜਾਵੇਗਾ ਕਿ ਵਰ੍ਹਿਆਂ ਦੀ ਗਿਣਤੀ ਨਾਲ ਤੁਸੀਂ ਕਿੰਨੀ ਦੇਰ ਧਰਤੀ ਤੇ ਰਹੇ। (113) ਉਹ ਕਹਿਣਗੇ ਕਿ ਅਸੀਂ ਇੱਕ ਦਿਨ ਰਹੇ ਜਾਂ ਇੱਕ ਦਿਨ ਤੋਂ ਵੀ ਘੱਟ। ਫਿਰ ਗਿਣਤੀ ਵਾਲਿਆਂ ਨੂੰ ਪੁੱਛ ਲਵੋ। (114) ਆਖਿਆ ਜਾਵੇਗਾ ਕਿ ਤੁਸੀਂ ਥੋੜ੍ਹਾ ਸਮਾਂ ਹੀ ਰਹੇ। ਕਾਸ਼! ਤੁਸੀਂ ਜਾਣਦੇ ਹੁੰਦੇ।

(115) ਫਿਰ ਕੀ ਤੁਸੀਂ ਇਹ ਸਮਝਦੇ ਹੋ ਕਿ ਅਸੀਂ ਤੁਹਾਨੂੰ ਬਿਨ੍ਹਾਂ ਮਕਸਦ ਤੋਂ ਪੈਦਾ ਕੀਤਾ ਹੈ ਅਤੇ ਤੁਸੀਂ ਸਾਡੇ ਕੋਲ ਨਹੀਂ ਲਿਆਂਦੇ ਜਾਓਗੇ। (116) ਅੱਲਾਹ ਵਡਿਆਈਆਂ ਵਾਲਾ ਹੈ, ਸੱਚਾ ਪਾਤਸ਼ਾਹ ਹੈ ਉਸ ਤੋਂ ਬਿਨ੍ਹਾਂ ਕੋਈ ਪੂਜਣਯੋਗ ਨਹੀਂ ਉਹ ਮਹਾਨ ਸਿੰਘਾਸਣ ਦਾ ਮਾਲਕ ਹੈ। (117) ਅਤੇ ਜਿਹੜਾ ਬੰਦਾ ਅੱਲਾਹ ਦੇ ਬਰਾਬਰ ਕਿਸੇ ਹੋਰ ਪੂਜਣਯੋਗ ਨੂੰ ਬੁਲਾਵੇ, ਜਿਸ ਦੇ ਪੱਖ ਵਿਚ ਉਸ ਦੇ ਪਾਸ ਕੋਈ ਪ੍ਰਮਾਣ ਨਹੀਂ ਤਾਂ ਉਸ ਦਾ ਹਿਸਾਬ ਕਿਤਾਬ ਅੱਲਾਹ ਦੇ ਕੋਲ ਹੈ। ਬਿਨਾ ਸ਼ੱਕ ਅਵੱਗਿਆਕਾਰੀਆਂ ਨੂੰ ਸਫ਼ਲਤਾ ਨਹੀਂ ਮਿਲੇਗੀ। (118) ਅਤੇ ਆਖੋ ਕਿ ਹੇ ਮੇਰੇ

ਪਾਲਣਹਾਰ! ਮੈਨੂੰ ਮੁਆਫ਼ ਕਰ ਦੇ ਅਤੇ ਮੇਰੇ ਉੱਪਰ ਰਹਿਮਤ ਕਰ। ਤੂੰ ਸਭ ਤੋਂ ਚੰਗਾ ਰਹਿਮ ਕਰਨ ਵਾਲਾ ਹੈ।

# 24 ਸੂਰਤ ਅਨ-ਨੂਰ

## ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਇਹ ਇੱਕ ਸੂਰਤ ਹੈ, ਜਿਸ ਨੂੰ ਅਸੀਂ ਉਤਰਿਆ ਹੈ ਅਤੇ ਇਸ ਨੂੰ ਅਸੀਂ ਫ਼ਰਜ਼ ਭਾਵ ਜ਼ਰੂਰੀ ਕਰ ਦਿੱਤਾ ਹੈ। ਅਤੇ ਇਸ ਵਿਚ ਅਸੀਂ ਸਪੱਸ਼ਟ ਆਇਤਾਂ ਉਤਾਰੀਆਂ ਹਨ, ਤਾਂ ਕਿ ਤੁਸੀਂ ਯਾਦ ਰੱਖੋ। (2) ਵਿਭਚਾਰੀ ਇਸਤਰੀ ਅਤੇ ਵਿਭਚਾਰੀ ਬੰਦੇ ਦੋਵਾਂ ਵਿਚੋਂ ਹਰ ਇੱਕ ਨੂੰ ਸੌ ਕੋੜੇ ਮਾਰੋ। ਅਤੇ ਤੁਹਾਨੂੰ ਇਨ੍ਹਾਂ ਦੋਵਾਂ ਲਈ ਅੱਲਾਹ ਦੇ ਦੀਨ (ਧਰਮ) ਦੇ ਮਾਮਲੇ ਵਿਚ ਰਹਿਮ ਨਹੀਂ ਆਉਣਾ ਚਾਹੀਦਾ ਹੈ। ਜੇਕਰ ਤੁਸੀਂ ਅੱਲਾਹ ਅਤੇ ਪ੍ਰਲੋਕ ਦੇ ਦਿਨ ਉੱਪਰ ਵਿਸ਼ਵਾਸ਼ ਰਖਦੇ ਹੋ। ਅਤੇ ਚਾਹੀਦਾ ਹੈ ਕਿ ਦੋਵਾਂ ਨੂੰ ਦੰਡ ਦੇਣ ਦੇ ਸਮੇ ਮੁਸਲਮਾਨਾ ਦਾ ਇੱਕ ਵਰਗ ਹਾਜ਼ਰ ਰਹੇ। (3) ਵਿਭਚਾਰੀ ਮਰਦ ਨਿਕਾਹ ਨਾ ਕਰਨ, ਬਿਨਾ ਵਿਭਚਾਰੀ ਔਰਤਾਂ ਦੇ ਜਾਂ ਮੁਸ਼ਰੱਕ ਔਰਤ ਦੇ ਨਾਲ। ਅਤੇ ਵਿਭਚਾਰਨੀ ਦੇ ਨਾਲ ਨਿਕਾਹ ਨਾ ਕਰਨ, ਸਿਵਾਏ ਵਿਭਚਾਰੀ ਜਾਂ ਮੁਸ਼ਰੱਕ (ਮੂਰਤੀ ਪੂਜਕ)। ਇਹ ਹਰਾਮ ਕਰ ਦਿੱਤਾ ਗਿਆ ਹੈ ਈਮਾਨ ਵਾਲਿਆਂ ਲਈ।

(4) ਅਤੇ ਜਿਹੜੇ ਲੋਕ ਸਦਾਚਾਰੀ (ਪਵਿੱਤਰ) ਔਰਤਾਂ ਤੇ ਇਲਜਾਮ ਲਾਉਣ ਅਤੇ ਫਿਰ ਚਾਰ ਗਵਾਹ ਨਾ ਲਿਆਉਣ ਤਾਂ ਉਨ੍ਹਾਂ ਨੂੰ ਅੱਸੀ (80) ਕੋੜੇ ਮਾਰੋ। ਅਤੇ ਉਨ੍ਹਾਂ ਦੀ ਗਵਾਹੀ ਕਦੇ ਵੀ ਸਵੀਕਾਰ ਨਾ ਕਰੋ। ਇਹ ਹੀ ਲੋਕ ਅੱਵਗਿਆਕਾਰੀ ਹਨ। (5) ਪ੍ਰਤੂੰ ਜਿਹੜੇ ਲੋਕ ਇਸ ਤੋਂ ਬਾਅਦ ਤੌਬਾ ਕਰ ਲੈਣ ਅਤੇ (ਆਪਣਾ) ਸੁਧਾਰ ਕਰ ਲੈਣ ਤਾਂ ਅੱਲਾਹ ਮੁਆਫ਼ੀ ਦੇਣ ਵਾਲਾ ਅਤੇ ਰਹਿਮਤ ਵਾਲਾ ਹੈ।

(6) ਅਤੇ ਜਿਹੜੇ ਲੋਕ ਆਪਣੀਆ ਪਤਨੀਆਂ ਉੱਪਰ ਦੋਸ਼ ਲਾਉਂਦੇ ਹਨ ਅਤੇ ਉਨ੍ਹਾਂ ਦੇ ਕੋਲ ਉਨ੍ਹਾਂ ਦੇ ਆਪਣੇ ਆਪ ਤੋਂ ਬਿਨਾ ਕੋਈ ਗਵਾਹ ਨਾ ਹੋਵੇ ਤਾਂ ਅਜਿਹੇ ਬੰਦੇ ਦੀ ਗਵਾਹੀ ਦਾ ਰੂਪ ਇਹ ਹੈ ਕਿ ਉਹ ਚਾਰ ਵਾਰ ਅੱਲਾਹ ਦੀ ਸਹੁੰ ਖਾ ਕੇ ਕਹੇ ਕਿ ਬੇਸ਼ੱਕ ਉਹ ਸੱਚਾ ਹੈ। (7) ਅਤੇ ਪੰਜਵੀਂ ਵਾਰ ਉਹ ਕਹੇ ਕਿ ਉਸ ਉੱਪਰ

ਅੱਲਾਹ ਦੀ ਲਾਹਣਤ ਹੋਵੇ ਜੇਕਰ ਉਹ ਝੂਠਾ ਹੋਵੇ। (8) ਅਤੇ ਔਰਤ ਸਜ਼ਾ ਤੋਂ ਇਸ ਤਰ੍ਹਾਂ ਮੁਕਤ ਹੋਵੇਗੀ ਕਿ ਉਹ ਚਾਰ ਵਾਰ ਅੱਲਾਹ ਦੀ ਸਹੁੰ ਖਾ ਕੇ ਕਹੇ ਕਿ ਇਹ ਬੰਦਾ ਝੂਠਾ ਹੈ। (9) ਅਤੇ ਪੰਜਵੀ ਵਾਰ ਕਹੇ ਕਿ ਮੇਰੇ ਤੇ ਅੱਲਾਹ ਦਾ ਕ੍ਰੋਧ ਹੋਵੇ, ਜੇ ਇਹ ਬੰਦਾ ਸੱਚਾ ਹੋਵੇ। (10) ਅਤੇ ਜੇਕਰ ਤੁਸੀਂ ਲੋਕਾਂ ਉੱਤੇ ਅੱਲਾਹ ਦੀ ਕਿਰਪਾ ਅਤੇ ਰਹਿਮਤ ਨਾ ਹੁੰਦੀ ਅਤੇ ਇਹ ਕਿ ਅੱਲਾਹ ਤੌਬਾ ਸਵੀਕਾਰ ਕਰਨ ਵਾਲਾ ਬਿਬੇਕ ਵਾਲਾ ਹੈ। (ਤਾਂ ਤੁਸੀਂ ਉਸ ਦੀ ਪਕੜ ਵਿਚ ਆ ਜਾਂਦੇ)

(11) ਜਿਨ੍ਹਾਂ ਲੋਕਾਂ ਨੇ ਇਹ ਤੂਫਾਨ ਉਠਾਇਆ ਉਹ ਤੁਹਾਡੇ ਹੀ ਅੰਦਰ ਦਾ ਇੱਕ ਟੋਲਾ ਹੈ। ਤੁਸੀਂ ਉਸ ਨੂੰ ਆਪਣੇ ਪੱਖ ਵਿਚ ਮਾੜਾ ਨਾ ਸਮਝੋ, ਸਗੋਂ ਇਹ ਤੁਹਾਡੇ ਲਈ ਬਿਹਤਰ ਹੈ। ਇਨ੍ਹਾਂ ਵਿਚੋਂ ਹਰੇਕ ਬੰਦੇ ਲਈ ਉਹ ਹੈ ਜਿਹੜਾ ਪਾਪ ਉਸਨੇ ਕਮਾਇਆ। ਅਤੇ ਜਿਸ ਨੇ ਉਸ ਵਿਚੋਂ ਸਭ ਤੋਂ ਵੱਡਾ ਭਾਗ ਲਿਆ। ਉਸ ਲਈ ਵੱਡੀ ਸਜ਼ਾ ਹੈ।

(12) ਜਦੋਂ ਤੁਸੀਂ ਲੋਕਾਂ ਨੇ ਇਸ ਨੂੰ ਸੁਣਿਆ ਤਾਂ ਈਮਾਨ ਵਾਲੇ ਆਦਮੀਆਂ ਅਤੇ ਔਰਤਾਂ ਨੇ ਇਕ ਦੂਜੇ ਦੇ ਸਬੰਧ ਵਿਚ ਚੰਗਾ ਵਿਚਾਰ ਕਿਉਂ ਨਾ ਕੀਤਾ ਅਤੇ ਕਿਉਂ ਨਾ ਆਖਿਆ ਕਿ ਇਹ ਸਪੱਸ਼ਟ ਰੂਪ ਵਿਚ ਝੂਠਾ ਦੋਸ਼ ਹੈ। (13) ਇਹ ਲੋਕ ਇਸ ਲਈ ਚਾਰ ਗਵਾਹ ਕਿਉਂ ਨਾ ਲਿਆਏ। ਅਤੇ ਜਦੋਂ ਉਹ ਗਵਾਹ ਨਹੀਂ ਲਿਆਏ ਤਾਂ ਅੱਲਾਹ ਦੇ ਨੇੜੇ ਉਹ ਝੂਠੇ ਹਨ।

(14) ਅਤੇ ਜੇਕਰ ਤੁਸੀਂ ਲੋਕਾਂ ਉੱਪਰ ਸੰਸਾਰ ਅਤੇ ਪ੍ਰਲੋਕ ਵਿਚ ਅੱਲਾਹ ਦੀ ਰਹਿਮਤ ਨਾ ਹੁੰਦੀ ਤਾਂ ਜਿਨ੍ਹਾਂ ਗੱਲਾਂ ਵਿਚ ਤੁਸੀਂ ਪੈ ਗਏ ਸੀ, ਉਸ ਦੇ ਕਾਰਨ ਤੁਹਾਡੇ ਤੇ ਕੋਈ ਵੱਡੀ ਬਿਪਤਾ ਆ ਜਾਂਦੀ। (15) ਜਦੋਂ ਤੁਸੀਂ ਇਸ ਦਾ ਆਪਣੇ ਮੂੰਹ ਤੋਂ ਉਲੇਖ ਕਰ ਰਹੇ ਸੀ। ਅਤੇ ਆਪਣੇ ਮੂੰਹ ਤੋਂ ਅਜਿਹੀ ਗੱਲ ਕਹਿ ਰਹੇ ਸੀ, ਜਿਸ ਦਾ ਤੁਹਾਨੂੰ ਕੋਈ ਗਿਆਨ ਨਹੀਂ ਸੀ। ਅਤੇ ਤੁਸੀਂ ਇਸ ਨੂੰ ਸਧਾਰਨ ਗੱਲ ਸਮਝ ਰਹੇ ਸੀ। ਜਦ ਕਿ ਉਹ ਅੱਲਾਹ ਦੇ ਨੇੜੇ ਬਹੁਤ ਭਾਰੀ ਗੱਲ ਸੀ। (16) ਅਤੇ ਜਦੋਂ ਤੁਸੀਂ ਇਸ ਨੂੰ ਸੁਣਿਆ ਤਾਂ ਇਸ ਤਰਾਂ ਕਿਉਂ ਨਾ ਕਿਹਾ ਕਿ ਸਾਡੇ ਲਈ ਯੋਗ ਨਹੀਂ ਕਿ ਅਸੀਂ ਅਜਿਹੀ ਗੱਲ ਮੂੰਹ ਤੋਂ ਕੱਢੀਏ। ਅੱਲਾਹ ਦੀ ਪਨਾਹ, ਇਹ ਬਹੁਤ ਵੱਡਾ ਝੂਠਾ ਦੋਸ਼ ਹੈ। (17) ਅੱਲਾਹ ਤੁਹਾਨੂੰ ਉਪਦੇਸ਼ ਦਿੰਦਾ ਹੈ ਕਿ ਫਿਰ ਕਦੇ ਅਜਿਹਾ

ਨਾ ਕਰਨਾ, ਜੇਕਰ ਤੁਸੀਂ ਮੋਮਿਨ ਹੋ। (18) ਅੱਲਾਹ ਤੁਹਾਨੂੰ ਸਪੱਸ਼ਟ ਹੁਕਮ ਦਿੰਦਾ ਹੈ ਅਤੇ ਅੱਲਾਹ ਜਾਣਨ ਵਾਲਾ, ਬਿਬੇਕ ਵਾਲਾ ਹੈ।

(19) ਬਿਨਾ ਸ਼ੱਕ ਜਿਹੜੇ ਲੋਕ ਇਹ ਚਾਹੁੰਦੇ ਹਨ ਕਿ ਮੁਸਲਮਾਨਾਂ ਵਿਚ ਅਸ਼ਲੀਲਤਾ ਫੈਲ ਜਾਵੇ। ਉਨ੍ਹਾਂ ਲਈ ਸੰਸਾਰ ਅਤੇ ਪ੍ਰਲੋਕ ਵਿਚ ਦਰਦਨਾਕ ਸਜ਼ਾ ਹੈ। ਅਤੇ ਅੱਲਾਹ ਜਾਣਦਾ ਹੈ ਜੋ ਤੁਸੀਂ ਨਹੀਂ ਜਾਣਦੇ। (20) ਅਤੇ ਜੇਕਰ ਤੁਹਾਡੇ ਤੇ ਅੱਲਾਹ ਦੀ ਕਿਰਪਾ ਅਤੇ ਉਸ ਦੀ ਦਇਆ ਨਾ ਹੁੰਦੀ। ਅਤੇ ਇਹ ਕਿ ਅੱਲਾਹ ਨਰਮੀ ਕਰਨ ਵਾਲਾ ਅਤੇ ਰਹਿਮਤ ਕਰਨ ਵਾਲਾ ਹੈ।

(21) ਹੇ ਈਮਾਨ ਵਾਲਿਓ! ਤੁਸੀਂ ਸ਼ੈਤਾਨ ਦੇ ਪਦ ਚਿੰਨ੍ਹਾ ਤੇ ਨਾ ਚੱਲੋ। ਅਤੇ ਜਿਹੜਾ ਬੰਦਾ ਸ਼ੈਤਾਨ ਦੇ ਪਦ ਚਿੰਨ੍ਹਾ ਦਾ ਪਾਲਣ ਕਰੇਗਾ ਤਾਂ ਉਹ ਉਸ ਨੂੰ ਅਸ਼ਲੀਲਤਾ ਅਤੇ ਬੁਰਾਈ ਦਾ ਹੀ ਕੰਮ ਕਰਨ ਨੂੰ ਕਹੇਗਾ। ਅਤੇ ਜੇਕਰ ਤੁਹਾਡੇ ਉੱਪਰ ਅੱਲਾਹ ਦੀ ਕਿਰਪਾ ਅਤੇ ਉਸ ਦੀ ਰਹਿਮਤ ਨਾ ਹੁੰਦੀ ਤਾਂ ਤੁਹਾਡੇ ਵਿਚੋਂ ਕੋਈ ਬੰਦਾ ਪਵਿੱਤਰ ਨਹੀਂ ਹੋ ਸਕਦਾ। ਲੇਕਿਨ ਅੱਲਾਹ ਜਿਸ ਨੂੰ ਚਾਹੁੰਦਾ ਹੈ ਪਵਿੱਤਰ ਕਰ ਦਿੰਦਾ ਹੈ। ਅੱਲਾਹ ਸੁਣਨ ਵਾਲਾ ਅਤੇ ਜਾਣਨ ਵਾਲਾ ਹੈ।

(22) ਅਤੇ ਤੁਹਾਡੇ ਵਿਚੋਂ ਜਿਹੜੇ ਲੋਕ ਸਮਰੱਥਾ ਰੱਖਣ ਵਾਲੇ ਅਤੇ ਸੰਪੰਨ ਹਨ, ਉਹ ਇਸ ਗੱਲ ਦੀ ਸਹੁੰ ਨਾ ਖਾਣ ਕਿ ਉਹ ਆਪਣੇ ਰਿਸ਼ਤੇਦਾਰਾਂ ਅਤੇ ਕੰਗਾਲਾਂ ਅਤੇ ਅੱਲਾਹ ਦੇ ਰਾਹ ਵਿਚ ਹਿਜਰਤ ਕਰਨ ਵਾਲਿਆਂ ਨੂੰ ਕੁਝ ਖ਼ਰਚਾ ਪਾਣੀ ਨਹੀ ਦੇਣਗੇ। ਅਤੇ ਚਾਹੀਦਾ ਹੈ ਕਿ ਉਹ ਮੁਆਫ਼ ਕਰ ਦੇਣ ਅਤੇ ਛੱਡ ਦੇਣ। ਕੀ ਤੁਸੀਂ ਨਹੀਂ ਚਾਹੁੰਦੇ ਕਿ ਅੱਲਾਹ ਤੁਹਾਨੂੰ ਮੁਆਫ਼ ਕਰ ਦੇਵੇ, ਅੱਲਾਹ ਮੁਆਫ਼ ਕਰਨ ਵਾਲਾ ਅਤੇ ਰਹਿਮਤ ਵਾਲਾ ਹੈ।

(23) ਬੇਸ਼ੱਕ ਜਿਹੜੇ ਲੋਕ ਨੇਕ ਕਿਰਦਾਰ ਵਾਲੇ, ਭੋਲੀ-ਭਾਲੀ ਅਤੇ ਇਮਾਨਦਾਰ ਔਰਤਾਂ ਉੱਪਰ ਝੂਠਾ ਦੋਸ਼ ਲਾਉਂਦੇ ਹਨ, ਉਨ੍ਹਾਂ ਉੱਪਰ ਸੰਸਾਰ ਅਤੇ ਪ੍ਰਲੋਕ ਵਿਚ ਲਾਹਣਤ ਹੈ ਅਤੇ ਉਨ੍ਹਾਂ ਲਈ ਵੱਡੀ ਸਜ਼ਾ ਹੈ। (24) ਉਸ ਦਿਨ ਜਦੋਂ ਉਨ੍ਹਾਂ ਦੇ ਮੂੰਹ ਉਨ੍ਹਾਂ ਦੇ ਵਿਰੁੱਧ ਗਵਾਹੀ ਦੇਣਗੇ। ਅਤੇ ਉਨ੍ਹਾਂ ਦੇ ਹੱਥ ਪੈਰ ਵੀ ਉਨ੍ਹਾਂ ਦੇ ਕਰਮਾਂ ਦੀ (ਗਵਾਹੀ) ਦੇਣਗੇ ਜਿਹੜੇ ਇਹ ਕਰਦੇ ਸੀ। (25) ਉਸ ਦਿਨ ਅੱਲਾਹ ਇਨ੍ਹਾਂ ਨੂੰ ਪੂਰਾ ਪੂਰਾ ਫ਼ਲ ਜ਼ਰੂਰ ਦੇਵਗਾ। ਉਹ ਜਾਣ ਲੈਣਗੇ ਕਿ ਅੱਲਾਹ ਹੀ ਸੱਚ ਹੈ ਅਤੇ ਸੱਚ ਨੂੰ ਪ੍ਰਗਟ ਕਰਨ ਵਾਲਾ ਹੈ।

(26) ਖਬੀਸ (ਵਿਭਚਾਰੀ) ਔਰਤਾਂ ਖਬੀਸ (ਵਿਭਚਾਰੀ) ਮਰਦਾਂ ਲਈ ਹਨ ਅਤੇ ਖਬੀਸ ਮਰਦ ਖਬੀਸ ਔਰਤਾਂ ਲਈ ਹਨ। ਪਵਿੱਤਰ ਆਚਾਰ ਵਾਲੀਆਂ ਔਰਤਾਂ ਪਵਿੱਤਰ ਆਚਾਰ ਵਾਲੇ ਆਦਮੀਆਂ ਲਈ ਹਨ ਅਤੇ ਪਵਿੱਤਰ ਆਚਾਰ ਵਾਲੇ ਆਦਮੀ ਪਵਿੱਤਰ ਆਚਾਰ ਵਾਲੀਆਂ ਔਰਤਾਂ ਲਈ ਹਨ। ਉਹ ਲੋਕ ਉਨ੍ਹਾਂ ਗੱਲਾਂ ਤੋਂ ਮੁਕਤ ਹਨ ਜਿਹੜੇ ਇਹ ਕਹਿੰਦੇ ਹਨ। ਉਨ੍ਹਾਂ ਲਈ ਇੱਜ਼ਤ ਵਾਲਾ ਰਿਜ਼ਕ ਅਤੇ ਮੁਆਫ਼ੀ ਹੈ।

(27) ਹੇ ਈਮਾਨ ਵਾਲਿਓ! ਤੁਸੀਂ ਆਪਣੇ ਘਰਾਂ ਤੋਂ ਬਿਨਾ ਹੋਰ ਘਰਾਂ ਵਿਚ ਪ੍ਰਵੇਸ਼ ਨਾ ਕਰੋ। ਜਦੋਂ ਤੱਕ ਆਗਿਆ ਪ੍ਰਾਪਤ ਨਾ ਕਰ ਲਵੋ ਅਤੇ ਘਰ ਵਾਲਿਆਂ ਨੂੰ ਸਲਾਮ ਨਾ ਕਰ ਲਵੋ। ਇਹ ਤੁਹਾਡੇ ਲਈ ਬਿਹਤਰ ਹੈ ਤਾਂ ਕਿ ਤੁਸੀਂ ਯਾਦ ਰੱਖੋ।
(28) ਫਿਰ ਜਦੋਂ ਉੱਤੇ ਤੁਸੀਂ ਕਿਸੇ ਨੂੰ ਨਾ ਦੇਖੋ ਤਾਂ ਉਸ ਵਿਚ ਦਾਖ਼ਿਲ ਨਾ ਹੋਵੋ। ਜਦੋਂ ਤੱਕ ਤੁਹਾਨੂੰ ਆਗਿਆ ਨਾ ਦਿੱਤੀ ਜਾਵੇ। ਅਤੇ ਜੇਕਰ ਤੁਹਾਨੂੰ ਕਿਹਾ ਜਾਵੇ ਕਿ ਵਾਪਿਸ ਮੁੜ ਜਾਵੋ ਤਾਂ ਤੁਸੀਂ ਵਾਪਿਸ ਮੁੜ ਜਾਵੋ। ਇਹ ਤੁਹਾਡੇ ਲਈ ਬਿਹਤਰ ਹੈ। ਅਤੇ ਅੱਲਾਹ ਜਾਣਦਾ ਹੈ ਜਿਹੜਾ ਤੁਸੀਂ ਕਰਦੇ ਹੋ।

(29) ਤੁਹਾਡੇ ਤੇ ਇਸ ਵਿਚ ਕੋਈ ਗੁਨਾਹ ਨਹੀਂ ਕਿ ਤੁਸੀਂ ਉਨ੍ਹਾਂ ਘਰਾਂ ਵਿਚ ਦਾਖ਼ਿਲ ਹੋਵੋ, ਜਿਨ੍ਹਾ ਵਿਚ ਕੋਈ ਨਾ ਰਹਿੰਦਾ ਹੋਵੇ। ਉਨ੍ਹਾਂ ਵਿਚ ਤੁਹਾਡੇ ਫਾਇਦੇ ਦੀ ਕੋਈ ਚੀਜ਼ ਹੋਵੇ। ਅੱਲਾਹ ਜਾਣਦਾ ਜੋ ਕੁਝ ਤੁਸੀਂ ਛੁਪਾਉਂਦੇ ਹੋ ਅਤੇ ਜੋ ਕੁਝ ਤੁਸੀਂ ਜ਼ਾਹਿਰ ਕਰਦੇ ਹੋ।

(30) ਮੋਮਿਨਾਂ ਨੂੰ ਆਖੋ, ਕਿ ਉਹ ਆਪਣੀਆਂ ਨਜ਼ਰਾਂ ਨੀਵੀਂਆਂ ਰੱਖਣ ਅਤੇ ਆਪਣੇ ਗੁਪਤ ਅੰਗਾਂ ਦੀ ਰੱਖਿਆ ਕਰਨ। ਇਹ ਉਨ੍ਹਾਂ ਲਈ ਪਵਿੱਤਰ ਹੈ। ਬੇਸ਼ੱਕ ਅੱਲਾਹ ਉਹ ਜਾਣਦਾ ਹੈ, ਜਿਹੜਾ ਇਹ ਕਰਦੇ ਹਨ।

(31) ਅਤੇ ਮੋਮਿਨ ਔਰਤਾਂ ਨੂੰ ਆਖੋ ਕਿ ਉਹ ਆਪਣੀਆਂ ਨਜ਼ਰਾਂ ਨੀਵੀਂਆਂ ਰੱਖਣ ਅਤੇ ਆਪਣੇ ਗੁਪਤ ਅੰਗਾਂ ਦੀ ਰੱਖਿਆ ਕਰਨ ਅਤੇ ਆਪਣੀ ਖ਼ੂਬਸੂਰਤੀ ਨੂੰ ਪ੍ਰਗਟ ਨਾ ਕਰਨ। ਬਿਨਾ ਉਸ ਤੋਂ ਜਿਹੜਾ (ਅਚਾਨਕ) ਜ਼ਾਹਿਰ ਹੋ ਜਾਵੇ। ਅਤੇ ਆਪਣੀਆਂ ਚੁੰਨੀਆਂ ਨਾਲ ਆਪਣੀਆਂ ਛਾਤੀਆਂ ਢੱਕ ਕੇ ਰੱਖਣ ਅਤੇ ਆਪਣੀ ਖ਼ੂਬਸੂਰਤੀ ਨੂੰ ਪ੍ਰਗਟ ਨਾ ਕਰਨ। ਪਰ (ਬਿਨਾ) ਆਪਣੇ ਪਤੀ, ਆਪਣੇ ਪਿਤਾ, ਆਪਣੇ ਸਹੁਰਾ, ਆਪਣੇ ਪੁੱਤਰਾਂ, ਪਤੀ ਦੇ ਪੁੱਤਰਾਂ 'ਤੇ ਭਰਾਵਾਂ ਅਤੇ ਭਤੀਜਿਆਂ'ਤੇ

ਭਾਣਜਿਆਂ 'ਤੇ ਆਪਣੇ ਜਿਹੀਆਂ ਔਰਤਾਂ 'ਤੇ ਆਪਣੀਆਂ ਦਾਸੀਆਂ 'ਤੇ ਆਪਣੇ ਅਧੀਨ ਉਹ ਆਦਮੀ ਜਿਹੜੇ ਔਰਤ ਦੀ ਇੱਛਾ ਨਹੀਂ ਰਖਦੇ 'ਤੇ ਅਜਿਹੇ ਬੱਚੇ ਜਿਹੜੇ ਔਰਤਾਂ ਦੀਆਂ ਪਰਦੇ ਦੀਆਂ ਗੱਲਾਂ ਅਜੇ ਨਹੀਂ ਜਾਣਦੇ। ਇਹ ਆਪਣੇ ਪੈਰ ਜ਼ਮੀਨ ਤੇ ਜੋਰ ਨਾਲ ਨਾ ਮਾਰਨ ਕਿ ਉਸ ਦੀ ਆਵਾਜ਼ ਨਾਲ ਉਨ੍ਹਾਂ ਦੀ ਛਿਪੀ ਹੋਈ ਸੁੰਦਰਤਾ ਪ੍ਰਗਟ ਹੋ ਜਾਵੇ। ਹੇ ਈਮਾਨ ਵਾਲਿਓ! ਤੁਸੀਂ ਸਾਰੇ ਮਿਲਕੇ ਅੱਲਾਹ ਵੱਲ ਮੁੜੋ ਤੌਬਾ ਕਰੋ, ਤਾਂ ਕਿ ਤੁਸੀਂ ਸਫ਼ਲਤਾ ਪ੍ਰਾਪਤ ਕਰੋ।

(32) ਅਤੇ ਤੁਹਾਡੇ ਵਿਚੋਂ ਜਿਸ ਦਾ ਨਿਕਾਹ ਨਾ ਹੋਇਆ ਹੋਵੇ, ਉਸ ਦਾ ਨਿਕਾਹ ਕਰ ਦੇਵੋ। ਤੁਹਾਡੇ ਦਾਸ ਅਤੇ ਦਾਸੀਆਂ ਵਿਚੋਂ ਉਨ੍ਹਾਂ ਦਾ ਵੀ, ਜਿਹੜੀਆਂ ਨਿਕਾਹ ਦੇ ਕਾਬਿਲ ਹੋਣ, ਜੇਕਰ ਉਹ ਨਿਰਧਨ ਹੋਣਗੇ ਤਾਂ ਅੱਲਾਹ ਉਨ੍ਹਾਂ ਨੂੰ ਆਪਣੀ ਕਿਰਪਾ ਨਾਲ ਨਿਹਾਲ ਕਰ ਦੇਵੇਗਾ। ਅਤੇ ਅੱਲਾਹ ਵਿਆਪਕ ਅਤੇ ਜਾਣਨ ਵਾਲਾ ਹੈ। (33) ਅਤੇ ਜਿਸ ਨੂੰ ਨਿਕਾਹ ਦਾ ਮੌਕਾ ਨਾ ਮਿਲੇ ਉਸ ਨੂੰ ਚਾਹੀਦਾ ਹੈ ਕਿ ਉਹ ਆਪਣੇ ਉੱਪਰ ਸੰਜਮ ਰੱਖਣ ਇਥੋਂ ਤੱਕ ਕਿ ਅੱਲਾਹ ਉਨ੍ਹਾਂ ਨੂੰ ਆਪਣੀ ਕਿਰਪਾ ਨਾਲ ਸੰਪੰਨ ਨਾ ਕਰ ਦੇਵੇ। ਅਤੇ ਤੁਹਾਡੇ ਮਮਲੂਕਾਂ (ਜਿਨ੍ਹਾਂ ਤੇ ਤੁਹਾਨੂੰ ਅਧਿਕਾਰ ਹੈ) ਵਿਚੋਂ ਜਿਹੜਾ ਮੁਕਾਤਿਬ (ਉਹ ਗੁਲਾਮ, ਜਿਹੜਾ ਧਨ ਜਾਂ ਨਿਯਤ ਸੇਵਾ ਦੇ ਬਦਲੇ ਆਪਣੇ ਮਾਲਕ ਤੋਂ ਅਜ਼ਾਦੀ ਪ੍ਰਾਪਤ ਕਰਨਾ ਚਾਹੁੰਦਾ ਹੈ) ਹੋਣਾ ਚਾਹੁੰਦਾ ਹੈ, ਤਾਂ ਉਨ੍ਹਾਂ ਨੂੰ ਮੁਕਾਤਿਬ ਬਣਾ ਲਵੋ (ਭਾਵ ਆਜ਼ਾਦੀ ਦੇ ਦੇਵੋ) ਜੇਕਰ ਤੁਸੀਂ ਉਸ ਨੂੰ ਯੋਗ ਸਮਝੋ 'ਤਾਂ ਉਸ ਨੂੰ ਉਸ ਧਨ ਵਿਚੋਂ ਦੇਵੋ ਜਿਹੜਾ ਅੱਲਾਹ ਨੇ ਤੁਹਾਨੂੰ ਬਖਸ਼ਿਆ ਹੈ। ਅਤੇ ਆਪਣੀਆਂ ਦਾਸੀਆਂ ਨੂੰ ਸਿਰਫ਼ ਆਪਣੇ ਸੰਸਾਰਿਕ ਲਾਭ ਪ੍ਰਾਪਤ ਕਰਨ ਵਾਸਤੇ ਜਿਸਮ ਫਰੋਸ਼ੀ ਦੇ ਧੰਦੇ ਲਈ ਮਜਬੂਰ ਨਾ ਕਰੋ। ਜਦੋਂ ਕਿ ਉਹ ਆਪਣੇ ਆਚਾਰ ਨੂੰ ਸਾਫ ਰੱਖਣਾ ਚਾਹੁੰਦੀਆਂ ਹੋਣ। ਅਤੇ ਜਿਹੜਾ ਇਨ੍ਹਾਂ ਨੂੰ ਮਜਬੂਰ ਕਰੇਗਾ, ਤਾਂ ਅੱਲਾਹ ਮਜਬੂਰ ਕੀਤੇ ਜਾਣ ਤੋਂ ਬਆਦ (ਦਾਸੀਆਂ ਨੂੰ) ਮੁਆਫੀ ਦੇਣ ਵਾਲਾ ਕਿਰਪਾਲੂ ਹੈ। (34) ਅਤੇ ਬੇਸ਼ੱਕ ਅਸੀਂ ਤੁਹਾਡੇ ਵੱਲ ਪ੍ਰਕਾਸ਼ ਮਈ ਆਇਤਾਂ ਅਤੇ ਡਰਨ ਵਾਲਿਆਂ ਲਈ ਉਪਦੇਸ਼ ਵੀ ਉਤਾਰਿਆ ਹੈ ਅਤੇ ਉਨ੍ਹਾਂ ਲੋਕਾਂ ਦੀਆਂ ਮਿਸਾਲਾਂ ਵੀ ਜਿਹੜੇ ਤੁਹਾਡੇ ਤੋਂ ਪਹਿਲਾਂ ਹੋ ਚੁੱਕੇ ਹਨ।

(35) ਅੱਲਾਹ ਆਕਾਸ਼ਾਂ ਅਤੇ ਧਰਤੀ ਦਾ ਨੂਰ ਹੈ। ਉਸ ਦੇ ਇਸ ਨੂਰ ਦੀ ਮਿਸਾਲ ਅਜਿਹੀ ਹੈ ਜਿਵੇਂ ਇੱਕ ਤਾਕ ਭਾਵ ਧਾਲ (ਇਸ ਨੂੰ ਪੰਜਾਬੀ ਵਿਚ ਆਲਾ

ਆਖਦੇ ਹਨ), ਜਿਸ ਵਿਚ ਇਕ ਦੀਵਾ ਹੈ। ਦੀਵਾ ਇਕ ਫਾਨੂਸ ਦੇ ਅੰਦਰ ਹੈ। ਫਾਨੂਸ ਅਜਿਹਾ ਹੈ ਜਿਵੇਂ ਇੱਕ ਚਮਕਦਾ ਹੋਇਆ ਤਾਰਾ। ਇਹ (ਦੀਵਾ) ਜ਼ੈਤੂਨ ਦੇ ਇੱਕ ਪਵਿੱਤਰ ਰੁੱਖ ਦੇ ਤੇਲ ਨਾਲ ਜਲਾਇਆ ਜਾਂਦਾ ਹੈ, ਉਸ ਦੀ ਲੋਅ ਨਾ ਪੂਰਬ ਵਿਚ ਹੈ ਨਾ ਪੱਛਮ ਵੱਲ (ਭਾਵ ਹਰ ਪਾਸੇ ਹੈ)। ਉਸ ਦਾ ਤੇਲ ਅਜਿਹਾ ਹੈ ਜਿਹੜਾ ਅੱਗ ਦੀ ਛੁਹ ਤੋਂ ਬਿਨਾ ਹੀ ਖੁਦ-ਬਾ-ਖੁਦ ਬਲਣ ਲਈ ਤਿਆਰ ਹੈ। ਪ੍ਰਕਾਸ਼ ਹੀ ਪ੍ਰਕਾਸ਼। ਅੱਲਾਹ ਆਪਣੇ ਪ੍ਰਕਾਸ਼ ਦਾ ਰਾਹ ਜਿਸ ਨੂੰ ਚਾਹੁੰਦਾ ਹੈ ਵਿਖਾਉਂਦਾ ਹੈ। ਅਤੇ ਅੱਲਾਹ ਲੋਕਾਂ ਲਈ ਮਿਸਾਲਾਂ ਬਿਆਨ ਕਰਦਾ ਹੈ। ਅਤੇ ਅੱਲਾਹ ਹਰ ਚੀਜ਼ ਨੂੰ ਜਾਣਨ ਵਾਲਾ ਹੈ।

(36) ਪ੍ਰਕਾਸ਼ ਹੈ ਅਜਿਹੇ ਘਰਾਂ ਵਿਚ ਜਿਨ੍ਹਾਂ ਦੇ ਸਬੰਧ ਵਿਚ ਅੱਲਾਹ ਨੇ ਹੁਕਮ ਦਿੱਤਾ ਹੈ ਕਿ ਉਹ ਉੱਚੇ ਕੀਤੇ ਜਾਣ ਅਤੇ ਉਨ੍ਹਾਂ ਵਿਚ ਉਸ ਦੇ ਨਾਮ ਦਾ ਗੁਣ ਗਾਣ ਕੀਤਾ ਜਾਵੇ। ਉਨ੍ਹਾਂ ਵਿਚ ਸਵੇਰ ਅਤੇ ਸ਼ਾਮ ਅੱਲਾਹ ਨੂੰ ਯਾਦ ਕਰਦੇ ਹਨ। (37) ਉਹ ਲੋਕ ਜਿਨ੍ਹਾ ਨੂੰ ਵਿਉਪਾਰ ਅਤੇ ਖ਼ਰੀਦ ਵੇਚ ਅੱਲਾਹ ਦੀ ਯਾਦ ਤੋਂ ਵਾਝਾਂ ਨਹੀਂ ਕਰਦਾ ਅਤੇ ਨਾ ਨਮਾਜ਼ ਦੀ ਸਥਾਪਨਾ ਅਤੇ ਜ਼ਕਾਤ ਦੇਣ ਤੋਂ। ਉਹ ਉਸ ਦਿਨ ਤੋਂ ਡਰਦੇ ਹਨ ਜਿਸ (ਦਿਨ) ਦਿਲ ਅਤੇ ਅੱਖਾਂ ਪੁੱਠੀਆਂ ਹੋ ਜਾਣਗੀਆਂ। (38) ਕਿ ਅੱਲਾਹ ਉਨ੍ਹਾਂ ਨੂੰ ਉਨ੍ਹਾਂ ਦੇ ਕਰਮਾ ਦਾ ਚੰਗਾ ਬਦਲਾ ਦੇਵੇ ਅਤੇ ਉਨ੍ਹਾਂ ਨੂੰ ਵਧੇਰੇ ਆਪਣੀ ਕਿਰਪਾ ਪ੍ਰਦਾਨ ਕਰੇ। ਅਤੇ ਅੱਲਾਹ ਜਿਸ ਨੂੰ ਚਾਹੁੰਦਾ ਹੈ ਬੇਹਿਸਾਬ ਦਿੰਦਾ ਹੈ।

(39) ਅਤੇ ਜਿਨ੍ਹਾ ਲੋਕਾਂ ਨੇ ਇਨਕਾਰ ਕੀਤਾ ਉਨ੍ਹਾਂ ਦੇ ਕਰਮ ਅਜਿਹੇ ਹਨ, ਜਿਵੇਂ ਪੱਧਰੇ ਮੈਦਾਨ ਵਿਚ ਮ੍ਰਿਗ-ਤ੍ਰਿਸ਼ਨਾ। ਪਿਆਸਾ ਆਦਮੀ ਉਸ ਨੂੰ ਪਾਣੀ ਸਮਝਦਾ ਹੈ। ਇਥੋਂ ਤੱਕ ਕਿ ਜਦੋਂ ਉਹ ਉਸ ਦੇ ਕੋਲ ਆਇਆ ‘ਤਾਂ ਉਸ ਨੂੰ ਕੁਝ ਨਾ ਮਿਲਿਆ। ਅਤੇ ਉਸ ਨੇ ਉੱਤੇ ਅੱਲਾਹ ਨੂੰ ਹਾਜ਼ਿਰ ਪਾਇਆ, ਤਾਂ ਉਸ ਨੇ ਉਸ ਦਾ ਹਿਸਾਬ ਚੁੱਕਾ ਦਿੱਤਾ। ਅਤੇ ਅੱਲਾਹ ਜਲਦੀ ਹਿਸਾਬ ਚੁਕਾਉਣ ਵਾਲਾ ਹੈ। (40) ਜਾਂ ਜਿਵੇਂ ਇੱਕ ਡੂੰਘੇ ਸਮੁੰਦਰ ਵਿਚ ਹਨੇਰਾ ਹੋਵੇ। ਲਹਿਰਾਂ ਤੇ ਲਹਿਰਾਂ ਪੈਦਾ ਹੋ ਰਹੀਆਂ ਹੋਣ, ਉਨ੍ਹਾਂ ਉੱਪਰ ਬੱਦਲ ਛਾਏ ਹੋਣ, ਉੱਪਰ ਥੱਲੇ ਬਹੁਤ ਸਾਰੇ ਹਨੇਰੇ, ਜੇਕਰ ਕੋਈ ਆਪਣਾ ਹੱਥ ਕੱਢੇ ਤਾਂ ਉਹ ਵੀ ਨਾ ਦਿੱਸੇ ਅਤੇ ਜਿਸ ਨੂੰ ਅੱਲਾਹ ਚਾਨਣ ਬਖਸ਼ਿਸ਼ ਨਾ ਕਰੇ ਤਾਂ ਉਸ ਲਈ ਕੋਈ ਪ੍ਰਕਾਸ਼ ਨਹੀਂ।

(41) ਕੀ ਤੁਸੀਂ ਨਹੀਂ ਦੇਖਿਆ ਕਿ ਉਹ ਅੱਲਾਹ ਦੀ ਪਵਿੱਤਰਤਾ ਬਿਆਨ ਕਰਦੇ ਜਿਹੜੇ ਆਕਾਸ਼ਾਂ ਅਤੇ ਧਰਤੀ ਵਿਚ ਹਨ ਅਤੇ ਪੰਛੀ ਨੇ ਵੀ ਪੰਖਾਂ ਨੂੰ ਫੈਲਾਇਆ ਹੈ। ਹਰੇਕ ਆਪਣੀ ਨਮਾਜ਼ ਅਤੇ ਰੱਬੀ ਉਸਤਤ ਦੇ ਤਰੀਕਿਆਂ ਨੂੰ ਜਾਣਦਾ ਹੈ। ਅਤੇ ਅੱਲਾਹ ਨੂੰ ਪਤਾ ਹੈ ਜਿਹੜਾ ਇਹ ਕਰਦੇ ਹਨ। (42) ਅਤੇ ਅੱਲਾਹ ਦੀ ਹੀ ਸੱਤਾ ਅਕਾਸ਼ਾਂ ਅਤੇ ਧਰਤੀ ਵਿਚ ਹੈ। ਅਤੇ ਸਾਰਿਆਂ ਦੀ ਵਾਪਸੀ ਅੱਲਾਹ ਵੱਲ ਹੀ ਹੈ। (43) ਕੀ ਤੁਸੀਂ ਨਹੀਂ ਵੇਖਿਆ ਕਿ ਅੱਲਾਹ ਬੱਦਲਾਂ ਨੂੰ ਚਲਾਉਂਦਾ ਹੈ। ਫਿਰ ਇਨ੍ਹਾਂ ਨੂੰ ਆਪਿਸ ਵਿਚ ਮਿਲਾ ਦਿੰਦਾ ਹੈ। ਫਿਰ ਇਨ੍ਹਾਂ ਦੀਆਂ ਤੈਹਾਂ ਤੇ ਤੈਹਾਂ ਵਿਛਾ ਦਿੰਦਾ ਹੈ। ਫਿਰ ਤੁਸੀਂ ਵਰਖਾ ਨੂੰ ਦੇਖਦੇ ਹੋ, ਜਿਹੜੀ ਉਨ੍ਹਾਂ ਦੇ ਵਿਚੋਂ ਨਿਕਲਦੀ ਹੈ। ਅਤੇ ਉਹ ਅਸਮਾਨ ਤੋਂ ਬੱਦਲਾਂ ਦੇ ਅੰਦਰ ਦੇ ਪਹਾੜਾਂ ਤੋਂ ਗੜੇ ਵਰਸਾਉਂਦਾ ਹੈ। ਫਿਰ ਉਨ੍ਹਾਂ ਨੂੰ ਜਿਸ ਤੇ ਚਾਹੁੰਦਾ ਹੈ ਡੇਗ ਦਿੰਦਾ ਹੈ। ਅਤੇ ਜਿਸ ਤੋਂ ਚਾਹੁੰਦਾ ਹੈ, ਉਨ੍ਹਾਂ ਨੂੰ ਰੋਕ ਦਿੰਦਾ ਹੈ। ਉਸ ਦੀ ਬਿਜਲੀ ਦੀ ਚਮਕ ਤੋਂ ਇੰਝ ਜਾਪਦਾ ਹੈ ਕਿ ਨਿਗ੍ਹਾ ਨੂੰ ਚੁੰਧਿਆ ਦੇਵੇਗੀ। (44) ਅੱਲਾਹ ਰਾਤ ਅਤੇ ਦਿਨ ਨੂੰ ਬਦਲਦਾ ਰਹਿੰਦਾ ਹੈ। ਬੇਸ਼ੱਕ ਇਸ ਵਿਚ ਅੱਖਾਂ ਵਾਲਿਆਂ ਲਈ ਸਿੱਖਿਆ ਹੈ।

(45) ਅਤੇ ਅੱਲਾਹ ਨੇ ਹਰੇਕ ਜੀਵਨਧਾਰੀ ਨੂੰ ਪਾਣੀ ਤੋਂ ਪੈਦਾ ਕੀਤਾ, ਫਿਰ ਇਨ੍ਹਾਂ ਵਿਚੋਂ ਕੋਈ ਆਪਣੇ ਪੇਟ ਦੇ ਭਾਰ ਚਲਦਾ ਹੈ। ਅਤੇ ਇਨ੍ਹਾਂ ਵਿਚੋਂ ਕੋਈ ਦੋ ਪੈਰਾਂ ਤੇ ਚਲਦਾ ਹੈ। ਅਤੇ ਇਨ੍ਹਾਂ ਵਿਚੋਂ ਕੋਈ ਚਾਰ ਪੈਰਾਂ ਤੇ ਚਲਦਾ ਹੈ। ਅੱਲਾਹ ਜੋ ਚਾਹੁੰਦਾ ਹੈ ਪੈਦਾ ਕਰਦਾ ਹੈ। ਨਿਰੇਸੰਦੇਹ ਅੱਲਾਹ ਹਰ ਚੀਜ਼ ਦੀ ਸਮਰੱਥਾ ਰਖਦਾ ਹੈ। (46) ਅਸੀਂ ਪ੍ਰਤੱਖ ਦੱਸਣ ਵਾਲੀਆਂ ਆਇਤਾਂ ਉਤਾਰੀਆਂ ਹਨ ਅਤੇ ਅੱਲਾਹ ਜਿਸ ਨੂੰ ਚਾਹੁੰਦਾ ਹੈ, ਸਿੱਧਾ ਰਾਹ ਦਿਖਾ ਦਿੰਦਾ ਹੈ।

(47) ਅਤੇ ਉਹ ਕਹਿੰਦੇ ਹਨ ਕਿ ਅਸੀਂ ਅੱਲਾਹ ਅਤੇ ਰਸੂਲ ਉੱਪਰ ਈਮਾਨ ਲਿਆਏ ਅਤੇ ਅਸੀਂ (ਅੱਲਾਹ ਦੀ) ਆਗਿਆ ਦਾ ਪਾਲਣ ਕੀਤਾ। ਪਰੰਤੂ ਉਨ੍ਹਾਂ ਵਿਚੋਂ ਇੱਕ ਵਰਗ ਇਸ ਤੋਂ ਬਾਅਦ ਪਲਟ ਜਾਂਦਾ ਹੈ। ਅਤੇ ਇਹ ਲੋਕ ਈਮਾਨ ਲਿਆਉਣ ਵਾਲੇ ਨਹੀਂ ਹਨ। (48) ਅਤੇ ਜਦੋਂ ਉਨ੍ਹਾਂ ਨੂੰ ਅੱਲਾਹ ਅਤੇ ਰਸੂਲ ਦੇ ਵੱਲ ਸੱਦਿਆ ਜਾਂਦਾ ਹੈ, ਤਾਂ ਜੋ ਅੱਲਾਹ ਦਾ ਰਸੂਲ ਉਨ੍ਹਾਂ ਦੇ ਵਿਚਕਾਰ ਫ਼ੈਸਲਾ ਕਰੇ ਤਾਂ ਉਨ੍ਹਾਂ ਵਿਚੋਂ ਇੱਕ ਵਰਗ ਮੂੰਹ ਮੋੜ ਲੈਂਦਾ ਹੈ। (49) ਅਤੇ ਜੇਕਰ ਇਨ੍ਹਾਂ ਨੂੰ ਅਧਿਕਾਰ ਮਿਲਣ ਵਾਲਾ ਹੋਵੇ ਤਾਂ ਇਹ ਉਸ ਵੱਲ ਆਗਿਆਕਾਰੀ ਬਣ ਕੇ ਆ

ਜਾਂਦੇ ਹਨ। (50) ਕੀ ਇਨ੍ਹਾਂ ਦੇ ਦਿਲਾਂ ਵਿਚ ਰੋਗ ਹੈ ਜਾਂ ਇਹ ਸ਼ੱਕ ਵਿਚ ਪਏ ਹਨ, ਜਾਂ ਇਨ੍ਹਾਂ ਨੂੰ ਇਹ ਡਰ ਹੈ, ਕਿ ਅੱਲਾਹ ਅਤੇ ਉਸ ਦਾ ਰਸੂਲ ਉਨ੍ਹਾਂ ਤੇ ਜ਼ੁਲਮ ਕਰਨਗੇ। ਸਗੋਂ ਇਹ ਲੋਕ ਅਤਿਆਚਾਰੀ ਹਨ।

(51) ਈਮਾਨ ਵਾਲਿਆਂ ਦਾ ਕਹਿਣਾ ਤਾ ਇਹ ਹੈ ਕਿ ਜਦੋਂ ਉਹ ਅੱਲਾਹ ਅਤੇ ਰਸੂਲ ਦੇ ਵੱਲ ਬੁਲਾਏ ਜਾਣ 'ਤਾਂ ਜੋ ਰਸੂਲ ਉਨ੍ਹਾਂ ਵਿਚਕਾਰ ਫੈਸਲਾ ਕਰੇ ਤਾਂ ਉਹ ਕਹਿਣ ਕਿ ਅਸੀਂ ਸੁਣਿਆ ਅਤੇ ਅਸੀਂ ਮੰਨਿਆ ਅਤੇ ਇਹ ਹੀ ਲੋਕ ਸਫ਼ਲਤਾ ਪਾਉਣ ਵਾਲੇ ਹਨ। (52) ਅਤੇ ਜਿਹੜੇ ਬੰਦੇ ਅੱਲਾਹ ਅਤੇ ਉਸ ਦੇ ਰਸੂਲ ਦੀ ਆਗਿਆ ਦਾ ਪਾਲਣ ਕਰਨ ਅਤੇ ਉਹ ਅੱਲਾਹ ਤੋਂ ਡਰਨ ਅਤੇ ਉਸ ਦੇ ਵਿਰੋਧ ਤੋਂ ਬਚਣ ਤਾਂ ਇਹ ਹੀ ਲੋਕ ਹਨ ਜਿਹੜੇ ਸਫ਼ਲ ਹੋਣਗੇ।

(53) ਅਤੇ ਉਹ ਅੱਲਾਹ ਦੀ ਸਹੁੰ ਖਾਂਦੇ ਹਨ, ਅਤਿਅੰਤ ਗੰਭੀਰ ਸਹੁੰ ਕਿ ਜੇਕਰ ਤੁਸੀਂ ਉਨ੍ਹਾਂ ਨੂੰ ਹੁਕਮ ਕਰੋ ਤਾਂ ਉਹ ਜ਼ਰੂਰ ਨਿਕਲਣਗੇ। ਆਖੋ, ਕਿ ਸਹੁੰਆਂ ਨਾ ਖਾਉ, ਮਰਿਆਦਾ ਅਨੁਸਾਰ ਆਗਿਆ ਪਾਲਣ ਕਰੋ। ਬੇਸ਼ੱਕ ਅੱਲਾਹ ਨੂੰ ਪਤਾ ਹੈ ਜੋ ਤੁਸੀਂ ਕਰਦੇ ਹੋ। (54) ਆਖੋ, ਕਿ ਅੱਲਾਹ ਦੀ ਆਗਿਆ ਦਾ ਪਾਲਣ ਕਰੋ ਅਤੇ ਰਸੂਲ ਦੀ ਆਗਿਆ ਦਾ ਪਾਲਣ ਵੀ ਕਰੋ। ਫਿਰ ਜੇਕਰ ਤੁਸੀਂ ਮੂੰਹ ਮੋੜੋਗੇ ਤਾਂ ਰਸੂਲ ਉੱਤੇ ਉਹ ਭਾਰੀ ਜ਼ਿੰਮੇਵਾਰੀ ਹੈ, ਜਿਹੜੀ ਉਸ ਉੱਤੇ ਪਾਈ ਗਈ ਹੈ ਅਤੇ ਤੁਹਾਡੇ ਉੱਤੇ ਉਹ ਭਾਰ ਹੈ ਜਿਹੜਾ ਤੁਹਾਡੇ ਤੇ ਪਾਇਆ ਗਿਆ ਹੈ। ਅਤੇ ਜੇਕਰ ਤੁਸੀਂ ਉਸ ਦੀ ਆਗਿਆ ਦਾ ਪਾਲਣ ਕਰੋਗੇ ਤਾਂ ਚੰਗਾ ਰਾਹ ਪਾਉਗੇ। ਅਤੇ ਰਸੂਲ ਦੀ ਜ਼ਿੰਮੇਵਾਰੀ ਸਿਰਫ਼ ਸਪੱਸ਼ਟ ਰੂਪ ਵਿਚ ਪਹੁੰਚਾ ਦੇਣਾ ਹੈ।

(55) ਅੱਲਾਹ ਨੇ ਵਾਅਦਾ ਕੀਤਾ ਹੈ ਤੁਹਾਡੇ ਨਾਲ ਅਤੇ ਉਨ੍ਹਾਂ ਲੋਕਾਂ ਨਾਲ ਜਿਹੜੇ ਈਮਾਨ ਲਿਆਉਣ ਅਤੇ ਚੰਗੇ ਕੰਮ ਕਰਨ। ਕਿ ਉਹ ਉਨ੍ਹਾਂ ਨੂੰ ਧਰਤੀ ਤੇ ਸੱਤਾ ਪ੍ਰਦਾਨ ਕਰੇਗਾ, ਜਿਵੇਂ ਕਿ ਉਨ੍ਹਾਂ ਤੋਂ ਪਹਿਲੇ ਲੋਕਾਂ ਨੂੰ ਕੀਤੀ ਗਈ ਸੀ। ਅਤੇ ਉਨ੍ਹਾਂ ਦੇ ਲਈ ਉਨ੍ਹਾਂ ਦੇ ਧਰਮ ਨੂੰ ਪੱਕਾ ਕਰ ਦੇਵੇਗਾ, ਜਿਸ ਨੂੰ ਉਨ੍ਹਾਂ ਲਈ ਪਸੰਦ ਕੀਤਾ ਗਿਆ ਹੈ। ਅਤੇ ਉਨ੍ਹਾਂ ਦੇ ਡਰ ਦੀ ਹਾਲਤ ਨੂੰ ਸ਼ਾਂਤੀ ਵਿਚ ਬਦਲ ਦੇਵੇਗਾ। ਉਹ ਸਿਰਫ਼ ਮੇਰੀ ਬੰਦਗੀ ਕਰਨਗੇ। ਅਤੇ ਕਿਸੇ ਚੀਜ਼ ਨੂੰ ਵੀ ਮੇਰਾ ਸ਼ਰੀਕ ਨਹੀਂ ਬਨਾਉਣਗੇ। ਜਿਹੜੇ ਇਸ ਤੋਂ ਬਆਦ ਵੀ ਇਨਕਾਰ ਕਰਨ 'ਤਾਂ ਅਜਿਹੇ ਲੋਕ ਅਵੱਗਿਆਕਾਰੀ ਹਨ।

(56) ਅਤੇ ਨਮਾਜ਼ ਸਥਾਪਿਤ ਕਰੋ ਅਤੇ ਜ਼ਕਾਤ ਅਦਾ ਕਰੋ ਅਤੇ ਰਸੂਲ ਦੀ ਆਗਿਆ ਦਾ ਪਾਲਣ ਕਰੋ 'ਤਾਂ ਕਿ ਤੁਹਾਡੇ ਉੱਪਰ ਰਹਿਮ ਕੀਤਾ ਜਾਵੇ। (57) ਜੋ ਲੋਕ ਝੁਠਲਾ ਰਹੇ ਹਨ, ਉਨ੍ਹਾਂ ਦੇ ਸਬੰਧ ਵਿਚ ਇਹ ਨਾ ਸਮਝੋ ਕਿ ਉਹ ਧਰਤੀ ਤੇ ਅੱਲਾਹ ਨੂੰ ਮਜਬੂਰ ਕਰ ਦੇਣਗੇ। ਅਤੇ ਉਨ੍ਹਾਂ ਦਾ ਟਿਕਾਣਾ ਅੱਗ ਹੈ ਅਤੇ ਬਹੁਤ ਮਾੜਾ ਟਿਕਾਣਾ ਹੈ।

(58) ਹੇ ਈਮਾਨ ਵਾਲਿਓ! ਤੁਹਾਡੇ ਮਮਲੂਕਾਂ (ਜਿਨ੍ਹਾਂ ਉੱਪਰ ਤੁਹਾਨੂੰ ਅਧਿਕਾਰ ਹੈ) ਅਤੇ ਤੁਹਾਡੇ ਵਿਚੋਂ ਜਿਹੜੇ ਬਾਲਗ ਨਹੀਂ ਹੋਏ, ਉਨ੍ਹਾਂ ਲਈ ਤਿੰਨ ਸਮਿਆ ਤੇ ਤੁਹਾਡੇ ਪਾਸੋਂ ਇਜਾਜ਼ਤ ਲੈਣੀ ਚਾਹੀਦੀ ਹੈ। (ਇੱਕ) ਫਜ਼ਰ ਦੀ ਨਮਾਜ਼ ਤੋਂ ਪਹਿਲਾਂ, (ਦੂਜਾ) ਦੁਪਹਿਰ ਨੂੰ ਜਦੋਂ ਤੁਸੀਂ ਕਪੜੇ ਉਤਾਰਦੇ ਹੋ। (ਤੀਜਾ) ਇਸ਼ਾ ਦੀ ਨਮਾਜ਼ ਤੋਂ ਬਆਦ। ਇਹ ਤਿੰਨ ਸਮੇ ਤੁਹਾਡੇ ਲਈ ਪਰਦੇ ਦੇ ਹਨ, ਉਸ ਤੋਂ ਬਆਦ ਨਾ ਤੁਹਾਡੇ ਉੱਪਰ ਕੋਈ ਪਾਪ ਹੈ ਨਾ ਉਨ੍ਹਾਂ ਉੱਪਰ ਤੁਸੀਂ ਇੱਕ ਦੂਜੇ ਦੇ ਕੋਲ ਜ਼ਿਆਦਾਤਰ ਆਉਂਦੇ ਜਾਂਦੇ ਰਹਿੰਦੇ ਹੋ। ਇਸ ਤਰਾਂ ਅੱਲਾਹ ਤੁਹਾਡੇ ਲਈ ਆਪਣੀਆਂ ਆਇਤਾਂ ਨੂੰ ਸਪੱਸ਼ਟ ਕਰਦਾ ਹੈ। ਅਤੇ ਅੱਲਾਹ ਜਾਣਨ ਵਾਲਾ ਬਿਬੇਕ ਵਾਲਾ ਹੈ। (59) ਅਤੇ ਜਦੋਂ ਤੁਹਾਡੇ ਬੱਚੇ ਬਾਲਗ਼ ਹੋ ਜਾਣ ਤਾਂ ਉਹ ਵੀ ਉਸੇ ਤਰਾਂ ਆਗਿਆ ਲੈਣ ਜਿਸ ਤਰਾਂ ਉਨ੍ਹਾਂ ਦੇ ਪਿਛਲੇ (ਵਡੇਰੇ) ਆਗਿਆ ਲੈਂਦੇ ਰਹੇ ਹਨ। ਇਸ ਤਰ੍ਹਾਂ ਅੱਲਾਹ ਤੁਹਾਡੇ ਲਈ ਆਪਣੀਆਂ ਆਇਤਾਂ ਨੂੰ ਸਪੱਸ਼ਟ ਕਰਦਾ ਹੈ। ਅਤੇ ਅੱਲਾਹ ਗਿਆਨ ਵਾਲਾ ਅਤੇ ਬਿਬੇਕ ਵਾਲਾ ਹੈ। (60) ਅਤੇ ਵੱਡੀਆਂ ਬਿਰਧ ਔਰਤਾਂ ਜਿਹੜੀਆਂ ਨਿਕਾਹ ਦੀ ਇੱਛਾ ਨਹੀਂ ਰਖਦੀਆਂ, ਉਨ੍ਹਾਂ ਲਈ ਕੋਈ ਪਾਪ ਨਹੀਂ ਜੇਕਰ ਉਹ ਆਪਣੀਆਂ ਚਾਦਰਾਂ ਉਤਾਰ ਕੇ ਰੱਖ ਦੇਣ। ਸ਼ਰਤ ਇਹ ਹੈ ਕਿ ਉਹ ਆਪਣੀ ਸੁੰਦਰਤਾ ਦਾ ਪ੍ਰਦਰਸ਼ਨ ਕਰਨ ਵਾਲੀਆਂ ਨਾ ਹੋਣ। ਅਤੇ ਜੇਕਰ ਉਹ ਸਾਵਧਾਨੀ ਵਰਤਣ ਤਾ ਉਨ੍ਹਾਂ ਲਈ ਬਿਹਤਰ ਹੈ, ਅੱਲਾਹ ਸੁਣਨ ਵਾਲਾ ਅਤੇ ਜਾਣਨ ਵਾਲਾ ਹੈ।

(61) ਅੰਨ੍ਹਿਆ, ਲੰਗੜਿਆਂ, ਅਤੇ ਰੋਗੀਆਂ ਤੇ ਕੋਈ ਰੋਕ ਨਹੀਂ ਅਤੇ ਨਾ ਤੁਹਾਡੇ ਲੋਕਾਂ ਉੱਪਰ ਕੋਈ ਰੋਕ ਹੈ, ਕਿ ਤੁਸੀਂ ਆਪਣੇ ਘਰਾਂ ਤੋਂ ਖਾਉ ਜਾਂ ਆਪਣੇ ਪਿਉ-ਦਾਦਿਆਂ ਦੇ ਘਰਾਂ ਵਿਚੋਂ ਖਾਉ, ਜਾਂ ਆਪਣੀਆਂ ਮਾਵਾਂ ਅਤੇ ਭੈਣਾਂ-ਭਰਾਵਾਂ ਦੇ ਘਰਾਂ ਵਿਚੋਂ ਖਾਉ, ਜਾਂ ਆਪਣੇ ਚਾਚਿਆਂ ਤੇ ਭੂਆ ਦੇ ਘਰਾਂ ਵਿਚੋਂ ਖਾਉ, ਆਪਣੇ

ਮਾਮਿਆਂ ਤੇ ਮਾਸੀਆਂ ਦੇ ਘਰਾਂ ਵਿਚੋਂ ਖਾਉ, ਜਾਂ ਜਿਸ ਘਰ ਦੀਆਂ ਚਾਬੀਆਂ ਦੇ ਤੁਸੀਂ ਮਾਲਕ ਹੋ ਜਾਂ ਆਪਣੇ ਮਿੱਤਰਾਂ ਦੇ ਘਰਾਂ ਵਿਚੋਂ ਖਾਉ, ਤੁਹਾਡੇ ਉੱਪਰ ਕੋਈ ਪਾਪ ਨਹੀਂ। ਤੁਸੀਂ ਇਕੱਠੇ ਖਾਉ ਜਾਂ ਅਲੱਗ ਅਲੱਗ। ਫਿਰ ਜਦੋਂ ਤੁਸੀਂ ਘਰਾਂ ਵਿਚ ਦਾਖਲ ਹੋਵੋ ਤਾਂ ਆਪਣੇ ਲੋਕਾਂ ਨੂੰ ਸਲਾਮ ਕਰੋ, ਜਿਹੜੀ ਅੱਲਾਹ ਵੱਲੋਂ ਮੁਬਾਰਕ ਅਤੇ ਪਾਵਨ ਦੁਆ ਹੈ। ਇਸ ਤਰਾਂ ਅੱਲਾਹ ਤੁਹਾਡੇ ਲਈ ਆਇਤਾਂ ਨੂੰ ਸਪੱਸ਼ਟ ਕਰਦਾ ਹੈ ਤਾਂ ਕਿ ਤੁਸੀਂ ਸਮਝੋ।

(62) ਈਮਾਨ ਵਾਲੇ ਉਹ ਹਨ ਜਿਹੜੇ ਅੱਲਾਹ ਅਤੇ ਉਸ ਦੇ ਰਸੂਲ ਤੇ ਵਿਸ਼ਵਾਸ਼ ਪ੍ਰਗਟ ਕਰਨ ਅਤੇ ਜਦੋਂ ਉਹ ਕਿਸੇ ਸਮੂਹਿਕ ਕਾਰਜ ਦੇ ਮੌਕੇ ਤੇ ਰਸੂਲ ਦੇ ਨਾਲ ਹੋਣ ‘ਤਾਂ ਜਦੋਂ ਤੱਕ ਤੁਹਾਡੇ ਤੋਂ ਆਗਿਆ ਨਾ ਲੈ ਲੈਣ, ਉਥੋਂ ਨਾ ਜਾਣ। ਜਿਹੜੇ ਲੋਕ ਤੁਹਾਡੇ ਤੋਂ ਆਗਿਆ ਲੈਂਦੇ ਹਨ, ਉਹ ਹੀ ਅੱਲਾਹ ਅਤੇ ਉਸ ਦੇ ਰਸੂਲ ਤੇ ਭਰੋਸਾ ਰਖਦੇ ਹਨ। ਇਸ ਲਈ ਜਦੋਂ ਉਹ ਆਪਣੇ ਕਿਸੇ ਕਾਰਜ ਦੇ ਲਈ ਤੁਹਾਡੇ ਤੋਂ ਆਗਿਆ ਮੰਗਣ ਤਾਂ ਉਨ੍ਹਾਂ ਵਿਚੋਂ ਜਿਸ ਨੂੰ ਚਾਹੋ, ਇਸ ਦੀ ਆਗਿਆ ਦੇ ਦੇਵੋ। ਅਤੇ ਉਨ੍ਹਾਂ ਲਈ ਅੱਲਾਹ ਤੋਂ ਮੁਆਫ਼ੀ ਮੰਗੋ। ਬੇਸ਼ੱਕ ਅੱਲਾਹ ਮੁਆਫ਼ ਕਰਨ ਵਾਲਾ ਰਹਿਮਤ ਕਰਨ ਵਾਲਾ ਹੈ।

(63) ਤੁਸੀਂ ਲੋਕ ਰਸੂਲ ਦੇ ਸੱਦਣ (ਬੁਲਾਉਣ) ਨੂੰ ਇਸ ਤਰਾਂ ਸੱਦਣਾ (ਬੁਲਾਵਾ) ਨਾ ਸਮਝੋ ਜਿਸ ਤਰਾਂ ਤੁਸੀਂ ਆਪਿਸ ਵਿਚ ਇੱਕ ਦੂਜੇ ਨੂੰ ਸੱਦਦੇ ਹੋ। ਅੱਲਾਹ ਤੁਹਾਡੇ ਵਿਚੋਂ ਉਨ੍ਹਾਂ ਲੋਕਾਂ ਨੂੰ ਜਾਣਦਾ ਹੈ, ਜਿਹੜੇ ਇਕ ਦੂਜੇ ਦੀ ਆੜ ਲੈਂਦੇ ਹੋਏ ਚੁੱਪ ਕਰਕੇ ਚਲੇ ਜਾਂਦੇ ਹਨ। ਇਸ ਲਈ ਜਿਹੜੇ ਲੋਕ ਉਸ ਦੇ ਹੁਕਮ ਦਾ ਉਲੰਘਣ ਕਰਦੇ ਹਨ, ਉਨ੍ਹਾਂ ਨੂੰ ਡਰਨਾ ਚਾਹੀਦਾ ਹੈ, ਕਿ ਉਨ੍ਹਾਂ ਉੱਤੇ ਕੋਈ ਇਮਤਿਹਾਨ ਨਾ ਆ ਜਾਵੇ। ਜਾਂ ਉਨ੍ਹਾਂ ਨੂੰ ਇਕ ਦਰਦਨਾਕ ਸਜ਼ਾ ਜਕੜ ਲਵੇ।
(64) ਯਾਦ ਰੱਖੋ, ਕਿ ਜਿਹੜਾ ਕੁਝ ਧਰਤੀ ਅਤੇ ਆਕਾਸ਼ਾਂ ਵਿਚ ਹੈ। ਸਭ ਅੱਲਾਹ ਦਾ ਹੈ। ਅੱਲਾਹ ਉਸ ਹਾਲਤ ਨੂੰ ਜਾਣਦਾ ਹੈ ਜਿਸ ਵਿਚ ਤੁਸੀਂ ਹੋ। ਅਤੇ ਜਿਸ ਦਿਨ ਉਹ ਉਸ ਵੱਲ ਲਿਆਂਦੇ ਜਾਣਗੇ ‘ਤਾਂ ਜਿਹੜਾ ਕੁਝ ਉਨ੍ਹਾਂ ਨੇ ਕੀਤਾ ਸੀ, ਉਹ ਉਸ ਤੋਂ ਉਨ੍ਹਾਂ ਨੂੰ ਖ਼ਬਰਦਾਰ ਕਰ ਦੇਵੇਗਾ ਅਤੇ ਅੱਲਾਹ ਹਰ ਇਕ ਚੀਜ਼ ਦਾ ਜਾਣਨ ਵਾਲਾ ਹੈ।

# 25 ਸੂਰਤ ਅਲ-ਫ਼ੁਰਕਾਨ

## ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਉਹ ਹਸਤੀ ਬਹੁਤ ਬਰਕਤ ਵਾਲੀ ਹੈ ਜਿਸ ਨੇ ਆਪਣੇ ਬੰਦੇ (ਮੁਹੰਮਦ) ਤੇ ਕੁਰਆਨ ਉਤਾਰੀ 'ਤਾਂ ਕਿ ਉਹ ਦੁਨੀਆ ਵਾਲਿਆਂ ਨੂੰ ਪ੍ਰਲੋਕ ਦਾ ਡਰ ਸੁਣਾਉਣ ਵਾਲਾ ਹੋਵੇ। (2) ਉਹ ਜਿਸ ਲਈ ਆਕਾਸ਼ਾਂ ਅਤੇ ਧਰਤੀ ਦੀ ਬਾਦਸ਼ਾਹੀ ਹੈ ਅਤੇ ਉਸ ਨੇ ਕੋਈ ਪੁੱਤਰ ਨਹੀਂ ਬਣਾਇਆ ਅਤੇ ਬਾਦਸ਼ਾਹੀ ਵਿਚ ਉਸ ਦਾ ਕੋਈ ਸ਼ਰੀਕ ਨਹੀਂ। ਉਸ ਨੇ ਹਰ ਚੀਜ ਨੂੰ ਪੈਦਾ ਕੀਤਾ ਅਤੇ ਉਸ ਦਾ ਇਕ ਅੰਦਾਜ਼ਾ ਨਿਰਧਾਰਿਤ ਕੀਤਾ। (3) ਅਤੇ ਲੋਕਾਂ ਨੇ ਉਸ ਤੋਂ ਬਿਨਾ ਅਜਿਹੇ ਹੋਰ ਪੂਜਨੀਕ ਬਣਾ ਲਏ ਹਨ। ਜਿਹੜੇ ਕਿਸੇ ਚੀਜ਼ ਨੂੰ ਪੈਦਾ ਨਹੀਂ ਕਰ ਸਕਦੇ, ਉਹ ਖੁਦ ਪੈਦਾ ਕੀਤੇ ਗਏ ਹਨ। ਅਤੇ ਉਹ ਖੁਦ ਆਪਣੇ ਲਈ ਨਾ ਹਾਨੀ ਦਾ ਅਧਿਕਾਰ ਰੱਖਦੇ ਹਨ ਅਤੇ ਨਾ ਲਾਭ ਦਾ। ਅਤੇ ਨਾ ਉਹ ਕਿਸੇ ਮੌਤ ਦਾ ਅਧਿਕਾਰ ਰੱਖਦੇ ਹਨ ਅਤੇ ਨਾ ਕਿਸੇ ਦੇ ਜੀਵਨ ਦਾ ਅਤੇ ਨਾ ਮਰ ਕੇ ਮੁੜ ਜੀਵਤ ਹੋਣ ਦਾ।

(4) ਅਤੇ ਇਨਾਕਰੀ ਲੋਕ ਆਖਦੇ ਹਨ ਕਿ ਇਹ ਸਿਰਫ਼ ਮਨਘੜਤ ਗੱਲਾਂ ਹਨ ਜਿਹੜੀਆਂ ਇਨ੍ਹਾਂ ਨੇ ਘੜੀਆਂ ਹੈ। ਅਤੇ ਕੁਝ ਦੂਜੇ ਲੋਕਾਂ ਨੇ ਇਸ ਵਿਚ ਉਸ ਦੀ ਮਦਦ ਕੀਤੀ ਹੈ। ਤਾਂ ਇਹ ਲੋਕ ਜ਼ੁਲਮ ਅਤੇ ਝੂਠ ਦੇ ਦੋਸ਼ੀ ਹੋਏ। (5) ਅਤੇ ਉਹ ਆਖਦੇ ਹਨ ਕਿ ਇਹ ਪਹਿਲੇ ਲੋਕਾਂ ਦੀਆਂ ਕਹਾਣੀਆਂ ਹਨ, ਜਿਨ੍ਹਾਂ ਨੂੰ ਇਨ੍ਹਾਂ ਨੇ ਲਿਖਵਾ ਲਿਆ ਹੈ। ਅਤੇ ਉਹ ਇਨ੍ਹਾਂ ਨੂੰ ਸਵੇਰੇ ਸ਼ਾਮ ਪੜ੍ਹ ਰਹੇ ਹਨ। (6) ਆਖੋ, ਕਿ ਇਸ ਨੂੰ ਉਸ ਨੇ ਉਤਾਰਿਆ ਹੈ, ਜਿਹੜਾ ਆਕਾਸ਼ਾਂ ਅਤੇ ਧਰਤੀ ਦੇ ਭੇਦਾਂ ਨੂੰ ਜਾਣਦਾ ਹੈ। ਬੇਸ਼ੱਕ ਉਹ ਮੁਆਫ਼ ਕਰਨ ਵਾਲਾ ਅਤੇ ਰਹਿਮਤ ਕਰਨ ਵਾਲਾ ਹੈ।

(7) ਅਤੇ ਉਹ ਆਖਦੇ ਹਨ ਕਿ ਇਹ ਕਿਹੋ ਜਿਹਾ ਰਸੂਲ ਹੈ, ਜਿਹੜਾ ਭੋਜਨ ਖਾਂਦਾ ਹੈ। ਅਤੇ ਬਜ਼ਾਰਾਂ ਵਿਚ ਘੁੰਮਦਾ ਫਿਰਦਾ ਹੈ। ਕਿਉਂ ਨਾ ਉਸ ਦੇ ਕੋਲ ਕੋਈ ਫ਼ਰਿਸ਼ਤਾ ਭੇਜਿਆ ਗਿਆ ਜਿਹੜਾ ਉਸ ਦੇ ਨਾਲ ਰਹਿ ਕੇ ਹਦਾਇਤ ਕਰਦਾ। (8) ਜਾਂ ਉਸ ਲਈ ਕੋਈ ਖਜ਼ਾਨਾ ਉਤਾਰਿਆ ਜਾਂਦਾ। ਜਾਂ ਉਸ ਲਈ ਕੋਈ ਬਾਗ਼ ਹੁੰਦਾ ਉਸ ਵਿਚੋਂ ਉਹ ਖਾਂਦਾ। ਅਤੇ ਜ਼ਾਲਿਮਾਂ ਨੇ ਆਖਿਆ ਕਿ ਤੁਸੀਂ ਲੋਕ ਇੱਕ ਜਾਦੂ ਤੋਂ ਪ੍ਰਭਾਵਿਤ ਬੰਦੇ ਦਾ ਪਾਲਣ ਕਰ ਰਹੇ ਹੋ। ਦੇਖੋ, ਉਹ ਕਿਹੋ ਜਿਹੀਆਂ ਹੁਜਤਾਂ

ਤੁਹਾਡੇ ਲਈ ਬਿਆਨ ਕਰ ਰਹੇ ਹਨ, ਇਸ ਲਈ ਉਹ ਭਟਕ ਗਏ ਹਨ, ਫਿਰ ਉਹ ਰਾਹ ਨਹੀਂ ਪਾ ਸਕਦੇ।

(10) ਉਹ ਅੱਲਾਹ ਬਹੁਤ ਬਰਕਤ ਵਾਲਾ ਹੈ। ਜੇਕਰ ਉਹ ਚਾਹੇ ਤਾਂ ਤੁਹਾਨੂੰ ਉਸ ਤੋਂ ਵੀ ਬਿਹਤਰ ਚੀਜ਼ ਪ੍ਰਦਾਨ ਕਰ ਦੇਵੇ। ਅਜਿਹੇ ਬਾਗ਼ ਜਿਨ੍ਹਾਂ ਦੇ ਹੇਠਾਂ ਨਹਿਰਾਂ ਵਗਦੀਆਂ ਹੋਣ ਅਤੇ ਤੁਹਾਨੂੰ ਬਹੁਤ ਸਾਰੇ ਮਹਿਲ ਬਖ਼ਸ਼ ਦੇਵੇ। (11) ਸਗੋਂ ਉਨ੍ਹਾਂ ਨੇ ਕਿਆਮਤ ਨੂੰ ਝੁਠਲਾ ਦਿੱਤਾ ਹੈ। ਅਤੇ ਅਸੀਂ ਅਜਿਹੇ ਬੰਦਿਆਂ ਲਈ ਜਿਹੜੇ ਕਿਆਮਤ ਨੂੰ ਝੁਠਲਾਉਣ, ਉਨ੍ਹਾਂ ਲਈ ਨਰਕ ਤਿਆਰ ਕਰ ਰੱਖਿਆ ਹੈ। (12) ਜਦੋਂ ਉਹ ਉਨ੍ਹਾਂ ਨੂੰ ਦੂਰ ਤੋਂ ਵੇਖੇਗਾ ਤਾਂ ਉਹ ਉਸ ਦੇ ਗੁੱਸੇ ਦਾ ਜੋਸ਼ ਅਤੇ ਦਹਾੜ ਸੁਨਣਗੇ। (13) ਤੇ ਜਦੋਂ ਇਹ ਉਸ (ਨਰਕ) ਦੇ ਕਿਸੇ ਭੀੜੇ ਥਾਂ ਤੇ ਬੰਨ੍ਹ ਕੇ ਸੁੱਟ ਦਿੱਤੇ ਜਾਣਗੇ 'ਤਾਂ ਉਹ ਉੱਤੇ ਮੌਤ ਨੂੰ ਹਾਕਾਂ ਮਾਰਨਗੇ। (14) ਅੱਜ ਇਕ ਮੌਤ ਨੂੰ ਨਾ ਹਾਕਾਂ ਮਾਰੋ ਸਗੋਂ ਅਨੇਕਾਂ ਮੌਤਾਂ ਨੂੰ ਪੁਕਾਰੋ। (15) ਆਖੋ, ਕੀ ਇਹ ਬਿਹਤਰ ਹੈ ਜਾਂ ਹਮੇਸ਼ਾ ਰਹਿਣ ਵਾਲੀ ਜੰਨਤ, ਜਿਸ ਦਾ ਵਾਅਦਾ ਅੱਲਾਹ ਨੇ ਪ੍ਰਹੇਜ਼ਗਾਰਾਂ ਲਈ ਕੀਤਾ ਹੈ। ਇਹ ਉਨ੍ਹਾਂ ਲਈ ਅਮਲਾਂ ਦਾ ਫ਼ਲ ਅਤੇ ਟਿਕਾਣਾ ਹੋਵੇਗੀ। (16) ਜੰਨਤ ਵਿਚ ਉਨ੍ਹਾਂ ਲਈ ਉਹ ਸਾਰਾ ਕੁਝ ਹਾਜ਼ਿਰ ਹੋਵੇਗਾ, ਜਿਹੜਾ ਕੁਝ ਉਹ ਚਾਹੁੰਣਗੇ। ਉਹ ਉਸ ਵਿਚ ਹਮੇਸ਼ਾ ਰਹਿਣਗੇ। ਇਹ ਤੇਰੇ ਰੱਬ ਦੇ ਜ਼ਿੰਮੇ ਇੱਕ ਵਾਅਦਾ ਹੈ। ਜਿਸ ਦਾ ਪੂਰਾ ਹੋਣਾ ਲਾਜ਼ਮੀ ਹੈ।

(17) ਅਤੇ ਜਿਸ ਦਿਨ ਅੱਲਾਹ ਉਨ੍ਹਾਂ ਨੂੰ ਇਕੱਠਿਆਂ ਕਰੇਗਾ ਅਤੇ ਉਨ੍ਹਾਂ ਨੂੰ ਜਿਨ੍ਹਾਂ ਨੂੰ ਉਹ ਅੱਲਾਹ ਤੋਂ ਇਲਾਵਾ ਪੂਜਦੇ ਹਨ, ਇਕੱਤਰ ਕਰੇਗਾ। ਫਿਰ ਉਹ ਆਖੇਗਾ, ਕੀ ਤੁਸੀਂ ਮੇਰੇ ਇਨ੍ਹਾਂ ਬੰਦਿਆਂ ਨੂੰ ਭਟਕਾਇਆ ਜਾਂ ਉਹ ਖ਼ੁਦ ਰਾਹ ਤੋਂ ਭਟਕ ਗਏ। (18) ਉਹ ਕਹਿਣਗੇ ਕਿ ਤੇਰੀ ਹਸਤੀ ਪਾਕ ਹੈ। ਸਾਡੇ ਲਈ ਇਹ ਯੋਗ ਨਹੀਂ ਸੀ ਕਿ ਤੇਰੇ ਤੋਂ ਬਿਨਾ ਕਿਸੇ ਦੂਸਰੇ ਨੂੰ ਕੰਮ ਬਣਾਉਣ ਵਾਲਾ ਪ੍ਰਵਾਨ ਕਰਦੇ। ਪਰੰਤੂ ਤੂਸੀ ਉਨ੍ਹਾਂ ਨੂੰ ਅਤੇ ਉਨ੍ਹਾਂ ਦੇ ਪਿਉ-ਦਾਦਿਆਂ ਨੂੰ ਇਸਤੇਮਾਲ ਲਈ ਨਿਅਮਤਾਂ ਬਖਸ਼ੀਆਂ, ਇਥੋਂ ਤੱਕ ਕਿ ਉਹ ਤੇਰੇ ਉਪਦੇਸ਼ ਨੂੰ ਭੁੱਲ ਗਏ ਅਤੇ ਖ਼ਤਮ ਹੋਣ ਵਾਲੇ ਬਣੇ। (19) ਤਾਂ ਉਨ੍ਹਾਂ ਨੇ ਤੁਹਾਨੂੰ ਤੁਹਾਡੀਆਂ ਹੀ ਗੱਲਾਂ ਵਿਚ ਝੂਠਾ ਠਹਿਰਾ ਦਿੱਤਾ। ਹੁਣ ਨਾ ਤੁਸੀਂ ਖ਼ੁਦ ਟਾਲ ਸਕਦੇ ਹੋ। ਅਤੇ ਨਾ ਹੀ ਕੋਈ ਮਦਦ

ਪ੍ਰਾਪਤ ਕਰ ਸਕਦੇ ਹੋ। ਅਤੇ ਤੁਹਾਡੇ ਵਿਚੋਂ ਜਿਹੜਾ ਬੰਦਾ ਜ਼ੁਲਮ ਕਰੇਗਾ, ਅਸੀਂ ਉਸ ਨੂੰ ਇੱਕ ਵੱਡੀ ਸਜ਼ਾ ਚਖਾਵਾਂਗੇ।

(20) ਅਤੇ ਅਸੀਂ ਤੁਹਾਡੇ ਤੋਂ ਪਹਿਲਾਂ ਜਿਨ੍ਹੇ ਵੀ ਪੈਗ਼ੰਬਰ ਭੇਜੇ ਹਨ ਉਹ ਸਾਰੇ ਭੋਜਨ ਖਾਂਦੇ ਸੀ ਅਤੇ ਬਜ਼ਾਰਾਂ ਵਿਚ ਤੁਰਦੇ ਫਿਰਦੇ ਸੀ। ਅਤੇ ਅਸੀਂ ਤੁਹਾਨੂੰ ਇੱਕ ਦੂਜੇ ਦੇ ਲਈ ਅਜ਼ਮਾਇਸ਼ ਬਣਾਇਆ। ਕੀ ਤੁਸੀਂ ਸਬਰ ਕਰਦੇ ਹੋ। ਅਤੇ ਤੁਹਾਡਾ ਰੱਬ ਸਾਰਾ ਕੁਝ ਦੇਖਦਾ ਹੈ।

(21) ਅਤੇ ਜਿਹੜੇ ਲੋਕ ਸਾਡੇ ਸਾਹਮਣੇ ਹਾਜ਼ਿਰ ਹੋਣ ਤੇ ਵਿਸ਼ਵਾਸ਼ ਨਹੀਂ ਰਖਦੇ। ਉਹ ਆਖਦੇ ਹਨ ਕਿ ਸਾਡੇ ਉੱਪਰ ਫ਼ਰਿਸ਼ਤੇ ਕਿਉਂ ਨਹੀਂ ਉਤਾਰੇ ਗਏ ਜਾਂ ਅਸੀਂ ਕਿਉਂ ਆਪਣੇ ਰੱਬ ਨੂੰ ਨਹੀਂ ਵੇਖ ਸਕਦੇ?ਉਨ੍ਹਾਂ ਨੇ ਆਪਣੇ ਮਨ ਵਿਚ ਆਪਣੇ ਆਪ ਨੂੰ ਬਹੁਤ ਵੱਡਾ ਸਮਝਿਆ ਅਤੇ ਉਹ ਵਿਦਰੋਹ ਵਿਚ (ਬਾਗ਼ੀ ਬਣ ਕੇ) ਹੱਦਾਂ ਤੋਂ ਅੱਗੇ ਲੰਘ ਗਏ ਹਨ। (22) ਜਿਸ ਦਿਨ ਉਹ ਫ਼ਰਿਸ਼ਤਿਆਂ ਨੂੰ ਵੇਖਣਗੇ, ਉਸ ਦਿਨ ਪਾਪੀਆਂ ਲਈ ਕੋਈ ਖੁਸ਼ਖ਼ਬਰੀ ਨਹੀਂ ਹੋਵੇਗੀ। ਉਹ ਕਹਿਣਗੇ ਸ਼ਰਣ ਸ਼ਰਣ। (23) ਅਤੇ ਅਸੀਂ ਉਨ੍ਹਾਂ ਦੇ ਹਰੇਕ ਕੰਮ ਵੱਲ ਵਧਾਂਗੇ, ਜਿਹੜਾ ਉਨ੍ਹਾਂ ਨੇ ਕੀਤਾ ਸੀ। ਅਤੇ ਫਿਰ ਉਨ੍ਹਾਂ ਨੂੰ ਉਡਦੀ ਹੋਈ ਧੂੜ ਬਣਾ ਦੇਵਾਂਗੇ। (24) ਜੰਨਤ ਵਾਲੇ ਉਸ ਦਿਨ ਵਧੀਆ ਟਿਕਾਣਿਆਂ ਤੇ ਹੋਣਗੇ ਅਤੇ ਬੇਅੰਤ ਵਧੀਆ ਵਿਸ਼ਰਾਮ ਘਰਾਂ ਵਿਚ।

(25) ਅਤੇ ਜਿਸ ਦਿਨ ਅਸਮਾਨ ਬੱਦਲ ਨਾਲ ਪਾਟ ਜਾਵੇਗਾ ਅਤੇ ਫ਼ਰਿਸ਼ਤੇ ਲਗਾਤਾਰ ਉਤਾਰੇ ਜਾਣਗੇ। (26) ਉਸ ਦਿਨ ਅਸਲ ਬਾਦਸ਼ਾਹੀ ਕੇਵਲ ਰਹਿਮਾਨ ਦੀ ਹੋਵੇਗੀ। ਅਤੇ ਉਹ ਦਿਨ ਇਨਕਾਰੀਆਂ ਲਈ ਬੇਅੰਤ ਸਖ਼ਤ ਹੋਵੇਗਾ। (27) ਅਤੇ ਜਿਸ ਦਿਨ ਜ਼ਾਲਿਮ ਅਪਣੇ ਹੱਥਾਂ ਨੂੰ ਕੱਟਣਗੇ, ਉਹ ਕਹਿਣਗੇ ਕਾਸ਼! ਮੈਂ ਰਸੂਲ ਦੇ ਨਾਲ ਰਿਸ਼ਤਾ ਜੋੜਿਆ ਹੁੰਦਾ। (28) ਹਾਏ! ਮੇਰੀ ਮਾੜੀ ਕਿਸਮਤ, ਕਿ ਕਾਸ਼! ਮੈਂ ਫਲਾਣੇ ਬੰਦੇ ਨੂੰ ਆਪਣਾ ਮਿੱਤਰ ਨਾ ਬਣਾਉਂਦਾ। (29) ਉਸ ਨੇ ਮੈਨੂੰ ਨਸੀਹਤ ਤੋਂ ਭਟਕਾ ਦਿੱਤਾ, ਉਹ ਵੀ ਇਸ ਤੋਂ ਬਾਅਦ ਕਿ ਮੇਰੀ ਕੋਲ ਉਹ (ਚੇਤਾਵਨੀ) ਆ ਚੁੱਕੀ ਸੀ। ਅਤੇ ਸ਼ੈਤਾਨ ਹੀ ਮਨੁੱਖ ਨੂੰ ਸਮੇ ਤੇ ਧੋਖਾ ਦੇਣ ਵਾਲਾ ਹੈ। (30) ਅਤੇ ਰਸੂਲ ਆਖੇਗਾ, ਕਿ ਹੇ ਮੇਰੇ ਪਾਲਣਹਾਰ! ਮੇਰੀ ਕੌਮ ਨੇ ਇਸ ਕੁਰਆਨ ਨੂੰ ਪੂਰੇ ਤੌਰ ਤੇ ਛੱਡ ਦਿੱਤਾ ਹੈ। (31) ਅਤੇ ਇੰਝ ਹੀ ਅਸੀਂ ਪਾਪੀਆਂ

ਵਿਚੋਂ ਹਰੇਕ ਰਸੂਲ ਦੇ ਵੈਰੀ ਬਣਾਏ। ਅਤੇ ਤੁਹਾਡਾ ਰੱਬ ਕਾਫ਼ੀ ਹੈ ਹਦਾਇਤ ਦੇਣ ਅਤੇ ਮਦਦ ਕਰਨ ਲਈ।

(32) ਤਾਂ ਅਤੇ ਇਨਕਾਰੀਆਂ ਨੇ ਆਖਿਆ ਕਿ ਇਸ ਬੰਦੇ ਉੱਪਰ ਪੂਰਾ ਕੁਰਆਨ ਕਿਉਂ ਨਹੀਂ ਉਤਾਰਿਆ ਗਿਆ। ਅਜਿਹਾ ਇਸ ਲਈ ਹੈ ਤਾਂ ਕਿ ਕੁਰਆਨ ਦੇ ਰਾਹੀਂ ਅਸੀਂ ਤੁਹਾਡੇ ਦਿਲਾਂ ਨੂੰ ਪੱਕਾ ਕਰ ਸਕੀਏ। ਅਤੇ ਅਸੀਂ ਇਸ ਨੂੰ ਰੁਕ ਰੁਕ ਕੇ ਉਤਾਰਿਆ ਹੈ। (33) ਅਤੇ ਇਹ ਲੋਕ ਕਿਹੋ ਜਿਹਾ ਅਨੋਖਾ ਸਵਾਲ ਤੁਹਾਡੇ ਸਾਹਮਣੇ ਲਿਆਏ, ਪਰੰਤੂ ਅਸੀਂ ਉਸਦਾ ਯੋਗ ਉਤਰ ਅਤੇ ਸਭ ਤੋਂ ਵਧੀਆ ਸਪੱਸ਼ਟੀਕਰਨ ਤੁਹਾਨੂੰ ਦੱਸ ਦੇਵਾਂਗੇ। (34) ਜਿਹੜੇ ਲੋਕ ਮੂਧੇ ਮੂੰਹ ਨਰਕ ਵੱਲ ਲਿਜਾਏ ਜਾਣਗੇ। ਉਨ੍ਹਾਂ ਦਾ ਬੁਰਾ ਟਿਕਾਣਾ ਹੈ ਅਤੇ ਉਹ ਹੀ ਰਾਹ ਤੋਂ ਭਟਕੇ ਹੋਏ ਹਨ।

(35) ਅਤੇ ਅਸੀਂ ਮੂਸਾ ਨੂੰ ਕਿਤਾਬ ਦਿੱਤੀ। ਅਤੇ ਉਸ ਦੇ ਨਾਲ ਉਸ ਦੇ ਭਰਾ ਹਾਰੂਨ ਅਲੈ ਨੂੰ ਉਸ ਦਾ ਮਦਦਗਾਰ ਬਣਾਇਆ। (36) ਅਤੇ ਅਸੀਂ ਉਨ੍ਹਾਂ ਨੂੰ ਕਿਹਾ ਕਿ ਤੁਸੀਂ ਦੋਵੇਂ ਉਨ੍ਹਾਂ ਲੋਕਾਂ ਦੇ ਕੋਲ ਜਾਵੋ, ਜਿਨ੍ਹਾਂ ਨੇ ਸਾਡੀਆਂ ਆਇਤਾਂ ਨੂੰ ਝੁਠਲਾ ਦਿੱਤਾ ਹੈ। ਫਿਰ ਅਸੀਂ ਉਨ੍ਹਾਂ ਨੂੰ ਪੂਰਨ ਤੌਰ ਤੇ ਬਰਬਾਦ ਕਰ ਦਿੱਤਾ। (37) ਅਤੇ ਨੂਹ ਦੀ ਕੌਮ ਨੂੰ ਵੀ ਅਸੀਂ ਡੋਬ ਦਿੱਤਾ, ਜਦੋਂ ਉਨ੍ਹਾਂ ਨੇ ਰਸੂਲਾਂ ਨੂੰ ਝੁਠਲਾਇਆ ਅਤੇ ਅਸੀਂ ਉਨ੍ਹਾਂ ਨੂੰ ਲੋਕਾਂ ਲਈ ਇਕ ਨਿਸ਼ਾਨੀ ਬਣਾ ਦਿੱਤਾ ਅਤੇ ਅਸੀਂ ਜ਼ਾਲਿਮਾਂ ਲਈ ਇਕ ਦਰਦਨਾਕ ਸਜ਼ਾ ਤਿਆਰ ਕਰ ਰੱਖੀ ਹੈ। (38) ਅਤੇ ਆਦ ਤੇ ਸਮੂਦ ਨੂੰ ਅਤੇ ਖੂਹ ਵਾਲਿਆਂ ਤੇ ਅਤੇ ਉਨ੍ਹਾਂ ਵਿਚਕਾਰ ਬਹੁਤ ਸਾਰੀਆਂ ਕੌਮਾਂ ਨੂੰ (ਬਰਬਾਦ ਕਰ ਦਿੱਤਾ)। (39) ਅਤੇ ਅਸੀਂ ਉਨ੍ਹਾਂ ਵਿਚੋਂ ਹਰੇਕ ਨੂੰ ਮਿਸਾਲਾਂ ਸੁਣਾਈਆਂ ਅਤੇ ਨਾ ਮੰਨਣ ਤੇ ਅਸੀਂ ਹਰੇਕ ਨੂੰ ਪੂਰਨ ਤੌਰ ਤੇ ਬਰਬਾਦ ਕਰ ਦਿੱਤਾ। (40) ਅਤੇ ਇਹ ਲੋਕ ਉਸ ਬਸਤੀ ਤੋਂ ਲੰਘੇ ਹਨ, ਜਿਸ ਤੇ ਬੁਰੀ ਤਰਾਂ ਪੱਥਰ ਵਰਸਾਏ ਗਏ, ਕੀ ਉਹ ਉਸ ਨੂੰ ਵੇਖਦੇ ਨਹੀਂ ਹੋਣਗੇ। ਸਗੋਂ ਇਹ ਲੋਕ ਫਿਰ ਜੀਵਤ ਹੋਣ ਦੀ ਆਸ ਨਹੀਂ ਰਖਦੇ।

(41) ਅਤੇ ਉਹ ਜਦੋਂ ਤੁਹਾਨੂੰ ਵੇਖਦੇ ਹਨ ਤਾਂ ਉਹ ਤੁਹਾਡਾ ਮਜ਼ਾਕ ਕਰਨ ਲਗਦੇ ਹਨ। ਕੀ ਇਹ ਹੀ ਹੈ, ਜਿਸਨੂੰ ਅੱਲਾਹ ਨੇ ਰਸੂਲ ਬਣਾ ਕੇ ਭੇਜਿਆ ਹੈ। (42) ਉਸ ਨੇ ਤਾਂ ਸਾਨੂੰ ਸਾਡੇ ਪੂਜਕਾਂ ਤੋਂ ਹਟਾ ਹੀ ਦਿੱਤਾ ਹੁੰਦਾ, ਜੇਕਰ ਅਸੀਂ ਉਨ੍ਹਾਂ

ਕੋਲ ਪੱਕੇ ਪੈਰੀਂ ਨਾ ਰਹਿੰਦੇ। ਅਤੇ ਜਲਦੀ ਹੀ ਉਨ੍ਹਾਂ ਨੂੰ ਪਤਾ ਲੱਗ ਜਾਵੇਗਾ ਜਦੋਂ ਉਹ ਸਜ਼ਾ ਨੂੰ ਵੇਖਣਗੇ ਕਿ ਸਾਰਿਆਂ ਤੋਂ ਜ਼ਿਆਦਾ ਸਿੱਧੇ ਰਾਹ ਤੋਂ ਕੌਣ ਭਟਕਿਆ ਹੈ।

(43) ਕੀ ਤੁਸੀਂ ਉਸ ਬੰਦੇ ਨੂੰ ਵੇਖਿਆ ਜਿਸਨੇ ਆਪਣੀਆਂ ਇਛਾਵਾਂ ਨੂੰ ਆਪਣਾ ਪੂਜਨੀਕ ਬਣਾ ਰੱਖਿਆ ਹੈ, ਤਾਂ ਕੀ ਤੁਸੀਂ ਉਸ ਦੀ ਜ਼ਿੰਮੇਵਾਰੀ ਲੈ ਸਕਦੇ ਹੋ। (44) ਜਾਂ ਤੁਸੀਂ ਇਹ ਸਮਝਦੇ ਹੋ ਕਿ ਉਨ੍ਹਾਂ ਵਿਚੋਂ ਜ਼ਿਆਦਾਤਰ ਸੁਣਦੇ ਅਤੇ ਸਮਝਦੇ ਹਨ, ਇਹ ਤਾਂ ਸਿਰਫ਼ ਪਸ਼ੂਆਂ ਦੀ ਤਰ੍ਹਾਂ ਹਨ ਸਗੋਂ ਉਨ੍ਹਾਂ ਤੋਂ ਵੀ ਜ਼ਿਆਦਾ ਗੁੰਮਰਾਹ ਹਨ।

(45) ਕੀ ਤੁਸੀਂ ਆਪਣੇ ਰੱਬ ਵੱਲ ਨਹੀ ਵੇਖਿਆ ਕਿ ਉਹ ਕਿਸ ਤਰਾਂ ਛਾਂ ਨੂੰ ਲੰਬਾ ਕਰ ਦਿੰਦਾ ਹੈ। ਜੇਕਰ ਉਹ ਚਾਹੁੰਦਾ ਤਾਂ ਉਹ ਉਸ ਨੂੰ ਸਥਿੱਰ ਕਰ ਦਿੰਦਾ। ਫਿਰ ਅਸੀਂ ਸੂਰਜ ਨੂੰ ਇਸ ਲਈ ਮਾਰਗ ਦਰਸ਼ਕ ਬਣਾਇਆ। (46) ਫਿਰ ਅਸੀਂ ਹੌਲੀ ਹੌਲੀ ਉਸ ਨੂੰ ਆਪਣੇ ਵੱਲ ਸਮੇਟ ਲਿਆ। (47) ਅਤੇ ਉਹ ਹੀ ਹੈ ਜਿਸ ਨੇ ਤੁਹਾਡੇ ਲਈ ਰਾਤ ਨੂੰ ਪਰਦਾ ਬਣਾਇਆ ਅਤੇ ਨੀਂਦ ਨੂੰ ਅਰਾਮ ਤੇ ਸੁੱਖ ਦਾ (ਸਾਧਨ) ਬਣਾਇਆ ਅਤੇ ਦਿਨ ਨੂੰ ਜੀਅ ਉਠਣ ਦਾ ਸਮਾਂ ਬਣਾਇਆ। (48) ਅਤੇ ਉਹ ਹੀ ਹੈ ਜਿਹੜਾ ਵਰਖਾ ਤੋਂ ਪਹਿਲਾਂ ਹਵਾਂਵਾ ਨੂੰ ਖੁਸ਼ਖ਼ਬਰੀ ਬਣਾ ਕੇ ਭੇਜਦਾ ਹੈ। ਅਤੇ ਅਸੀਂ ਅਸਮਾਨ ਤੋਂ ਪਾਕ ਪਾਣੀ ਵਰਸਾਉਂਦੇ ਹਾਂ। (49) ਤਾਂ ਕਿ ਉਸ ਨਾਲ ਮੁਰਦਾ ਧਰਤੀ ਵਿਚ ਜੀਵਨ ਪਾ ਦਈਏ। ਅਤੇ ਆਪਣੇ ਪੈਦਾ ਕੀਤੇ ਪਸ਼ੂਆਂ ਅਤੇ ਮਨੁੱਖਾਂ ਨੂੰ ਉਹ (ਪਾਣੀ) ਪਿਲਾਈਏ।

(50) ਅਤੇ ਅਸੀਂ ਇਸ ਨੂੰ ਉਨ੍ਹਾਂ ਦੇ ਵਿਚਕਾਰ ਅਲੱਗ ਅਲੱਗ ਤਰਾਂ ਬਿਆਨ ਕੀਤਾ ਹੈ, ਤਾਂ ਕਿ ਉਹ ਵਿਚਾਰ ਕਰਨ। ਫਿਰ ਵੀ ਜ਼ਿਆਦਾਤਰ ਲੋਕਾਂ ਇਨਕਾਰ ਕੀਤੇ ਬਿਨਾ ਨਹੀਂ ਰਹਿ ਸਕਦੇ। (51) ਅਤੇ ਜੇਕਰ ਅਸੀਂ ਚਾਹੁੰਦੇ ਤਾਂ ਹਰੇਕ ਬਸਤੀ ਵਿਚ ਇਕ ਡਰਾਉਣ ਵਾਲਾ ਭੇਜ ਦਿੰਦੇ। (52) ਇਸ ਲਈ ਤੁਸੀਂ ਇਨਕਾਰੀਆਂ ਦੀ ਗੱਲ ਨਾ ਮੰਨੋ ਅਤੇ ਇਸ ਦੇ ਰਾਹੀਂ ਉਨ੍ਹਾਂ ਦੇ ਨਾਲ ਵੱਡਾ ਜਿਹਾਦ (ਕਰੜਾ ਸੰਘਰਸ) ਕਰੋ।

(53) ਅਤੇ ਉਹ ਹੀ ਹੈ ਜਿਸ ਨੇ ਦੋ ਦਰਿਆਵਾਂ ਨੂੰ ਮਿਲਾਇਆ। ਇਹ ਮਿੱਠਾ ਹੈ, ਪਿਆਸ ਬੁਝਾਉਣ ਵਾਲਾ ਅਤੇ ਖਾਰਾ ਹੈ, ਕੌੜਾ ਹੈ। ਅਤੇ ਉਸ ਨੇ ਇਨ੍ਹਾਂ ਦੇ

ਵਿਚਕਾਰ ਪਰਦਾ ਰੱਖ ਦਿੱਤਾ ਹੈ ਅਤੇ ਇਕ ਪੱਕੀ ਓਟ। (54) ਅਤੇ ਉਹ ਹੀ ਹੈ ਜਿਸ ਨੇ ਮਨੁੱਖ ਨੂੰ ਪਾਣੀ ਤੋਂ ਪੈਦਾ ਕੀਤਾ। ਫਿਰ ਉਸ ਨੂੰ ਪਰਿਵਾਰ ਅਤੇ ਸਹੁਰਾ (ਸਾਕ ਸਬੰਧੀਆਂ) ਵਾਲਾ ਬਣਇਆ। ਅਤੇ ਤੁਹਾਡਾ ਰੱਬ ਬਹੁਤ ਤਾਕਤ ਵਾਲਾ ਹੈ।

(55) ਅਤੇ ਇਹ ਅੱਲਾਹ ਨੂੰ ਛੱਡ ਕੇ ਅਜਿਹੀਆਂ ਚੀਜ਼ਾਂ ਨੂੰ ਪੂਜਦੇ ਹਨ, ਜਿਹੜੀਆਂ ਨਾ ਇਨ੍ਹਾਂ ਨੂੰ ਲਾਭ ਪਹੁੰਚਾ ਸਕਦੀਆਂ ਹਨ, ਨਾ ਹਾਨੀ। ਅਤੇ ਇਨਕਾਰੀਆਂ ਨੇ ਤਾਂ ਆਪਣੇ ਰੱਬ ਦੇ ਵਿਰੁੱਧ ਸਹਾਇਕ ਬਣਿਆ ਹੋਇਆ ਹੈ। (56) ਅਤੇ ਅਸੀਂ ਤੁਹਾਨੂੰ ਸਿਰਫ਼ ਖੁਸ਼ਖ਼ਬਰੀ ਦੇਣ ਵਾਲਾ ਅਤੇ ਅਜ਼ਾਬ ਦੇਣ ਵਾਲਾ ਬਣਾ ਕੇ ਭੇਜਿਆ ਹੈ। (57) ਤੁਸੀਂ ਆਖੋ, ਕਿ ਮੈਂ ਤੁਹਾਡੇ ਤੋਂ ਇਸ ਲਈ ਕੋਈ ਮਜ਼ਦੂਰੀ ਨਹੀਂ ਮੰਗਦਾ। ਪਰੰਤੂ ਇਹ ਕਿ ਜਿਹੜਾ ਚਾਹੇ ਆਪਣੇ ਰੱਬ ਦਾ ਰਾਹ ਅਪਣਾ ਲਵੇ।

(58) ਅਤੇ ਜੀਵਤ ਅੱਲਾਹ ਤੇ ਜਿਹੜਾ ਕਦੇ ਮਰਨ ਵਾਲਾ ਨਹੀ ਭਰੋਸਾ ਰੱਖੋ ਅਤੇ ਉਸ ਦੀ ਖੁਸ਼ੀ ਦੇ ਨਾਲ ਉਸ ਦੀ ਉਪਮਾ ਕਰੋ। ਅਤੇ ਉਹ ਆਪਣੇ ਬੰਦਿਆਂ ਦੇ ਪਾਪਾਂ ਦੀ ਖ਼ਬਰ ਰੱਖਣ ਵਾਲਾ ਕਾਫੀ ਹੈ। (59) ਜਿਸ ਨੇ ਆਕਾਸ਼ਾਂ ਅਤੇ ਧਰਤੀ ਨੂੰ ਛੇ ਦਿਨਾਂ ਵਿਚ ਪੈਦਾ ਕੀਤਾ ਅਤੇ (ਉਸ ਨੂੰ) ਜਿਹੜਾ ਇਨ੍ਹਾਂ ਦੇ ਵਿਚਕਾਰ ਹੈ। ਫਿਰ ਉਹ ਰਹਿਮਾਨ ਅਰਸ਼ ਤੇ ਬਿਰਾਜ਼ਮਾਨ ਹੋਇਆ। ਇਸ ਲਈ ਉਸ ਨੂੰ ਪੁੱਛੋ ਜਿਹੜਾ ਕੋਈ ਜਾਣਦਾ ਹੈ। (60) ਅਤੇ ਜਦੋਂ ਉਨ੍ਹਾਂ ਨੂੰ ਕਿਹਾ ਜਾਂਦਾ ਹੈ ਕਿ ਰਹਿਮਾਨ ਨੂੰ ਸਿਜਦਾ ਕਰੋ ‘ਤਾਂ ਉਹ ਆਖਦੇ ਹਨ ਕਿ ਰਹਿਮਾਨ ਕੀ ਹੈ। ਕੀ ਅਸੀਂ ਉਸਨੂੰ ਸਿਜਦਾ ਕਰੀਏ ਜਿਸ ਨੂੰ ਤੁਸੀਂ ਆਖਦੇ ਹੋ। ਅਤੇ ਉਨ੍ਹਾਂ ਦਾ ਥਿੜਕਣਾ ਹੋਰ ਵੱਧ ਜਾਂਦਾ ਹੈ।

(61) ਅਤੇ ਅੱਲਾਹ ਵੱਡੀ ਬਰਕਤ ਵਾਲਾ ਹੈ। ਜਿਸ ਨੇ ਆਕਾਸ਼ਾਂ ਵਿਚ ਬੁਰਜ ਬਣਾਏ ਅਤੇ ਉਨ੍ਹਾਂ ਵਿਚ ਇੱਕ ਦੀਵਾ (ਸੂਰਜ) ਅਤੇ ਇੱਕ ਚਮਕਦਾ ਹੋਇਆ ਚੰਨ ਰੱਖਿਆ। (62) ਅਤੇ ਉਹ ਹੀ ਹੈ ਜਿਸ ਨੇ ਦਿਨਾਂ ਨੂੰ ਇੱਕ ਤੋਂ ਬਾਅਦ ਇੱਕ ਆਉਣ ਵਾਲੇ ਬਣਾਇਆ ਉਸ ਬੰਦੇ ਲਈ, ਜਿਹੜਾ ਸਿੱਖਿਆ ਲੈਣਾ ਚਾਹਵੇ ਅਤੇ ਅਹਿਸਾਨ ਮੰਦ ਬਨਣਾ ਚਾਹਵੇ।

(63) ਅਤੇ ਅੱਲਾਹ ਦੇ ਬੰਦੇ ਉਹ ਹਨ, ਜਿਹੜੇ ਧਰਤੀ ਉੱਤੇ ਨਿਮਰਤਾ ਪੂਰਵਕ ਰਹਿੰਦੇ ਹਨ। ਜਦੋਂ ਅਨਪੜ੍ਹ ਲੋਕ ਉਨ੍ਹਾਂ ਨਾਲ ਗੱਲਾਂ ਕਰਦੇ ਹਨ, ਤਾਂ ਉਹ

ਆਖ ਦਿੰਦੇ ਹਨ ਕਿ ਤੁਹਾਨੂੰ ਸਲਾਮ। (64) ਅਤੇ ਜਿਹੜੇ ਆਪਣੇ ਰੱਬ ਦੇ ਅੱਗੇ ਸਿਜਦਾ ਅਤੇ ਕਯਾਮ (ਖੜੇ ਹੋਣਾ) ਵਿਚ ਰਾਤਾਂ ਬਤੀਤ ਕਰਦੇ ਹਨ। (65) ਅਤੇ ਜਿਹੜੇ ਆਖਦੇ ਹਨ, ਕਿ ਹੇ ਸਾਡੇ ਰੱਬ! ਨਰਕ ਦੀ ਸਜ਼ਾ ਨੂੰ ਸਾਡੇ ਤੋਂ ਦੂਰ ਰੱਖ। ਬੇਸ਼ੱਕ ਉਸ ਦੀ ਸਜ਼ਾ ਬਹੁਤ ਦੁਖਦਾਇਕ ਹੈ। (66) ਬੇਸ਼ੱਕ ਉਹ ਬਹੁਤ ਭੈੜਾ ਟਿਕਾਣਾ ਹੈ ਅਤੇ ਭੈੜਾ ਸਥਾਨ ਹੈ। (67) ਅਤੇ ਉਹ ਲੋਕ ਜਦੋਂ ਉਹ ਖਰਚ ਕਰਦੇ ਹਨ, ਨਾ ਤਾਂ ਅਜਾਂਈਂ ਉਡਾਉਂਦੇ ਹਨ ਅਤੇ ਨਾ ਹੀ ਉਹ ਕੰਜੂਸੀ ਕਰਦੇ ਹਨ, (ਸਗੋਂ) ਉਨ੍ਹਾਂ ਦਾ ਖਰਚ ਦਰਮਿਆਨਾ ਹੁੰਦਾ ਹੈ।

(68) ਅਤੇ ਜਿਹੜੇ ਲੋਕ ਅੱਲਾਹ ਤੋਂ ਬਿਨਾ ਕਿਸੇ ਹੋਰ ਨੂੰ ਪੂਜਨੀਕ ਨਹੀਂ ਮੰਨਦੇ ਅਤੇ ਉਹ ਅੱਲਾਹ ਦੀਆਂ ਨਜਾਇਜ਼ (ਜਿਨ੍ਹਾ ਨੂੰ ਮਾਰਨਾ ਅੱਲਾਹ ਨੇ ਹਰਾਮ ਕੀਤਾ ਹੈ) ਕੀਤੇ ਹੋਏ ਜੀਵ ਦੀ ਹੱਤਿਆ ਨਹੀਂ ਕਰਦੇ, ਪਰ ਜਾਇਜ਼ ਤਰੀਕੇ ਨਾਲ। ਅਤੇ ਉਹ ਵਿਭਚਾਰ ਨਹੀਂ ਕਰਦੇ ਅਤੇ ਜਿਹੜੇ ਬੰਦੇ ਅਜਿਹਾ ਕੰਮ ਕਰਨਗੇ ਉਹ ਸਜ਼ਾ ਦੇ ਭਾਗੀ ਦਾਰ ਹੋਣਗੇ। (69) ਕਿਆਮਤ ਦੇ ਦਿਨ ਉਸ ਦੀ ਸਜ਼ਾ ਵਧਦੀ ਚਲੀ ਜਾਵੇਗੀ। ਅਤੇ ਉਹ ਉਸ ਵਿਚ ਹਮੇਸ਼ਾ ਬੇ-ਇੱਜਤ ਹੋ ਕੇ ਰਹਿਣਗੇ। (70) ਪਰੰਤੂ ਜਿਹੜਾ ਬੰਦਾ ਤੌਬਾ ਕਰੇ ਅਤੇ ਈਮਾਨ ਲਿਆਏ ਤੇ ਨੇਕ ਕਰਮ ਕਰੇ ਤਾਂ ਅੱਲਾਹ ਅਜਿਹੇ ਲੋਕਾਂ ਦੇ ਗੁਨਾਹਾਂ ਨੂੰ ਨੇਕੀਆਂ ਵਿਚ ਬਦਲ ਦੇਵੇਗਾ। ਅੱਲਾਹ ਮੁਆਫ਼ ਕਰਨ ਵਾਲਾ ਅਤੇ ਰਹਿਮ ਕਰਨ ਵਾਲਾ ਹੈ। (71) ਅਤੇ ਜਿਹੜਾ ਬੰਦਾ ਤੌਬਾ ਕਰੇ ਅਤੇ ਚੰਗੇ ਅਮਲ ਕਰੇ ਤਾਂ ਉਹ ਅਸਲ ਵਿਚ ਅੱਲਾਹ ਵੱਲ ਕੇਂਦਰਿਤ ਹੋ ਰਿਹਾ ਹੈ।

(72) ਅਤੇ ਜਿਹੜੇ ਲੋਕ ਝੂਠੀ ਗਵਾਹੀ ਵਿਚ ਸ਼ਾਮਿਲ ਨਹੀਂ ਹੋਣਗੇ ਅਤੇ ਜਦੋਂ ਕਿਸੇ ਅਸ਼ਲੀਲ ਚੀਜ਼ ਕੋਲੋਂ ਲੰਘਣਾ ਪੈ ਜਾਵੇ ਤਾਂ ਉਹ ਸੰਜੀਦਗੀ ਨਾਲ ਲੰਘ ਜਾਂਦੇ ਹਨ(73) ਅਤੇ ਉਹ ਅਜਿਹੇ ਹਨ ਕਿ ਜਦੋਂ ਉਨ੍ਹਾਂ ਨੂੰ ਉਨ੍ਹਾਂ ਦੇ ਰੱਬ ਦੀਆਂ ਗੱਲਾਂ ਰਾਹੀਂ ਉਪਦੇਸ਼ ਦਿੱਤਾ ਜਾਂਦਾ ਹੈ 'ਤਾਂ ਉਹ ਉਨ੍ਹਾਂ ਤੇ ਗੂੰਗੇ ਅਤੇ ਅੰਨ੍ਹੇ ਹੋ ਕੇ ਨਹੀਂ ਡਿਗਦੇ। (74) ਅਤੇ ਜਿਹੜੇ ਆਖਦੇ ਹਨ ਕਿ ਹੇ ਸਾਡੇ ਰੱਬ! ਸਾਨੂੰ ਸਾਡੀਆਂ ਪਤਨੀਆਂ ਅਤੇ ਸਾਡੀ ਔਲਾਦ ਵੱਲੋਂ ਅੱਖਾਂ ਦੀ ਠੰਡਕ ਬਖਸ਼ ਦੇ ਅਤੇ ਸਾਨੂੰ ਪ੍ਰਹੇਜ਼ਗਾਰਾਂ ਦਾ ਆਗੂ ਬਣਾ ਦੇ।

(75) ਇਹ (ਉਹ) ਲੋਕ ਹਨ ਜਿਨ੍ਹਾਂ ਨੂੰ ਉੱਚੇ ਮਹਿਲ ਮਿਲਣਗੇ। ਇਸ ਲਈ ਕਿ ਉਨ੍ਹਾਂ ਨੇ ਸਬਰ ਕੀਤਾ। ਅਤੇ ਉਨ੍ਹਾਂ ਵਿਚ ਇਨ੍ਹਾਂ ਦਾ ਸਵਾਗਤ ਦੁਆ ਅਤੇ ਸਲਾਮ ਦੇ ਨਾਲ ਹੋਵੇਗਾ। (76) ਉਹ ਉਸ ਵਿਚ ਹਮੇਸ਼ਾ ਰਹਿਣਗੇ। ਉਹ ਠਹਿਰਣ ਦਾ ਅਤੇ ਰਹਿਣ ਦਾ ਵਧੀਆ ਸਥਾਨ ਹੈ। (77) ਆਖੋ, ਕਿ ਮੇਰਾ ਰੱਬ ਤੁਹਾਡੀ ਪ੍ਰਵਾਹ ਨਹੀਂ ਕਰਦਾ। ਜੇਕਰ ਤੁਸੀਂ ਉਸ ਨੂੰ ਨਾ ਪੁਕਾਰੋ। ਇਸ ਲਈ (ਜੇਕਰ) ਤੁਸੀਂ ਝੁਠਲਾ ਚੁੱਕੇ ਤਾਂ ਉਹ ਚੀਜ਼ ਜਲਦੀ ਹੀ ਵਾਪਰ ਕੇ ਰਹੇਗੀ।

# 26 ਸੂਰਤ ਅਸ਼-ਸ਼ੁਆਰਾ

## ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਤਾ ਸੀਨ ਮੀਮ (2) ਇਹ ਸਪੱਸ਼ਟ ਕਿਤਾਬ ਦੀਆਂ ਆਇਤਾਂ ਹਨ। (3) ਸ਼ਾਇਦ ਤੁਸੀਂ ਆਪਣੇ ਆਪ ਨੂੰ ਹਲਾਕ ਕਰ ਲੋਵਗੇ ਇਸ ਲਈ ਕਿ ਤੁਸੀਂ ਈਮਾਨ ਨਹੀਂ ਲਿਆਏ। (4) ਜੇਕਰ ਅਸੀਂ ਚਾਹੀਏ ਤਾਂ ਉਨ੍ਹਾਂ ਉੱਪਰ ਅਸਮਾਨ ਤੋਂ ਨਿਸ਼ਾਨੀ ਉਤਾਰ ਦੇਈਏ। ਫਿਰ ਇਨ੍ਹਾਂ ਦੀਆਂ ਧੌਣਾਂ ਉਸ ਦੇ ਅੱਗੇ ਝੁਕ ਜਾਣ। (5) ਉਨ੍ਹਾਂ ਦੇ ਕੋਲ ਅੱਲਾਹ ਵੱਲੋਂ ਕੋਈ ਵੀ ਨਵੀ ਨਸੀਹਤ ਅਜਿਹੀ ਨਹੀਂ ਆਉਂਦੀ ਜਿਸ ਤੋਂ ਉਹ ਮੂੰਹ ਨਾ ਮੋੜਦੇ ਹੋਣ। (6) ਇਸ ਲਈ ਉਨ੍ਹਾਂ ਨੇ ਝੁਠਲਾ ਦਿੱਤਾ ਤਾਂ ਹੁਣ ਜਲਦੀ ਹੀ ਉਨ੍ਹਾਂ ਨੂੰ ਉਸ ਚੀਜ਼ ਦੀ ਹਕੀਕਤ ਦਾ ਪਤਾ ਲੱਗ ਜਾਵੇਗਾ। ਜਿਸ ਦਾ ਉਹ ਮਖੌਲ ਕਰਦੇ ਸੀ।

(7) ਕੀ ਉਨ੍ਹਾਂ ਨੇ ਧਰਤੀ ਨੂੰ ਨਹੀਂ ਵੇਖਿਆ ਕਿ ਅਸੀਂ ਇਸ ਵਿਚ ਭਾਂਤ-ਭਾਂਤ ਦੀਆਂ ਵਧੀਆਂ ਚੀਜ਼ਾਂ ਉਗਾਈਆਂ ਹਨ। (8) ਬੇਸ਼ੱਕ ਇਸ ਵਿਚ ਨਿਸ਼ਾਨੀ ਹੈ ਪਰ ਉਨ੍ਹਾਂ ਵਿਚੋਂ ਜ਼ਿਆਦਾਤਰ ਲੋਕ ਈਮਾਨ ਨਹੀਂ ਲਿਆਉਂਦੇ। (9) ਅਤੇ ਬੇਸ਼ੱਕ ਤੁਹਾਡਾ ਰੱਬ ਤਾਕਤਵਰ ਅਤੇ ਰਹਿਮਤ ਕਰਨ ਵਾਲਾ ਹੈ।

(10) ਅਤੇ ਜਦੋਂ ਤੁਹਾਡੇ ਰੱਬ ਨੇ ਮੂਸਾ ਨੂੰ ਸੱਦਿਆ ਕਿ ਤੁਸੀਂ ਜ਼ਾਲਿਮ ਲੋਕਾਂ ਦੇ ਕੋਲ ਜਾਉ। (11) ਫਿਰਔਨ ਦੀ ਕੌਮ ਦੇ ਕੋਲ, ਕੀ ਉਹ ਨਹੀਂ ਡਰਦੇ। (12) ਮੂਸਾ ਨੇ ਕਿਹਾ, ਹੇ ਮੇਰੇ ਰੱਬ! ਮੈਨੂੰ ਡਰ ਹੈ ਕਿ ਉਹ ਮੈਨੂੰ ਝੁਠਲਾ ਦੇਣਗੇ। (13) ਅਤੇ ਮੇਰਾ ਦਿਲ ਕੁੜ੍ਹਦਾ ਹੈ ਅਤੇ ਮੇਰੀ ਜ਼ੁਬਾਨ ਨਹੀਂ ਚੱਲਦੀ, ਇਸ ਲਈ ਤੂੰ ਹਾਰੂੰਨ

ਦੇ ਕੋਲ ਹੁਕਮ ਭੇਜ ਦੇ। (14) ਅਤੇ ਮੇਰੇ ਉੱਪਰ ਉਨ੍ਹਾਂ ਵੱਲੋਂ ਇੱਕ ਗੁਨਾਹ ਵੀ ਹੈ, ਇਸ ਲਈ ਮੈਂ ਡਰਦਾ ਹਾਂ ਕਿ ਉਹ ਮੇਰੀ ਹੱਤਿਆ ਕਰ ਦੇਣਗੇ।

(15) ਫ਼ਰਮਾਇਆ ਕਦੇ ਨਹੀਂ। ਇਸ ਲਈ ਤੁਸੀਂ ਦੋਵੇਂ ਮੇਰੀਆਂ ਨਿਸ਼ਾਨੀਆਂ ਦੇ ਨਾਲ ਜਾਉ ਅਸੀਂ ਤੁਹਾਡੇ ਨਾਲ ਸੁਣਨ ਵਾਲੇ ਹਾਂ। (16) ਇਸ ਲਈ ਤੁਸੀਂ ਦੋਵੇਂ ਫਿਰਔਨ ਦੇ ਕੋਲ ਜਾਉ ਅਤੇ ਆਖੋ, ਕਿ ਅਸੀਂ ਸਾਰੇ ਜਗਤ ਦੇ ਮਾਲਕ ਅੱਲਾਹ ਦਾ ਸੁਨੇਹਾ ਦੇਣ ਵਾਲੇ ਹਾਂ। (17) ਕਿ ਤੂੰ ਇਸਰਾਈਲ ਦੀ ਔਲਾਦ ਨੂੰ ਸਾਡੇ ਨਾਲ ਜਾਣ ਦੇ। (18) ਫਿਰਔਨ ਨੇ ਕਿਹਾ ਕੀ ਅਸੀਂ ਤੁਹਾਨੂੰ ਬਚਪਨ ਵਿਚ ਆਪਣੇ ਕੋਲ ਰੱਖ ਕੇ ਨਹੀਂ ਪਾਲਿਆ। ਅਤੇ ਤੁਸੀਂ ਆਪਣੀ ਜ਼ਿੰਦਗੀ ਦੇ ਕਈ ਸਾਲ ਸਾਡੇ ਕੋਲ ਬਤੀਤ ਕੀਤੇ ਹਨ। (19) ਅਤੇ ਤੁਸੀਂ ਆਪਣਾ ਉਹ ਕੰਮ ਕੀਤਾ ਤਾਂ ਕੀਤਾ ਅਤੇ ਤੁਸੀਂ ਨਾ ਸ਼ੁਕਰਿਆਂ ਵਿਚੋਂ ਹੋ।

(20) ਮੂਸਾ ਨੇ ਆਖਿਆ, ਉਸ ਵੇਲੇ ਮੈਂ (ਉਹ ਕੰਮ) ਕੀਤਾ ਸੀ ਮੇਰੇ ਤੋਂ ਗਲਤੀ ਹੋ ਗਈ। (21) ਫਿਰ ਮੈਨੂੰ ਤੁਹਾਡੇ ਲੋਕਾਂ ਤੋਂ ਡਰ ਲੱਗਿਆ ਅਤੇ ਮੈਂ ਤੁਹਾਡੇ ਤੋਂ (ਡਰਦਾ) ਭੱਜ ਗਿਆ। ਫਿਰ ਮੈਨੂੰ ਮੇਰੇ ਰੱਬ ਨੇ ਗਿਆਨ ਬਖ਼ਸ਼ਿਆ ਅਤੇ ਮੈਨੂੰ ਪੈਗ਼ੰਬਰ ਬਣਾ ਦਿੱਤਾ। (22) ਅਤੇ ਇਹ ਅਹਿਸਾਨ ਹੈ ਜਿਹੜਾ ਤੁਸੀਂ ਮੈਨੂੰ ਜਤਾਉਂਦੇ ਹੋ ਕਿ ਤੁਸੀਂ ਇਸਰਾਈਲ ਦੀ ਔਲਾਦ ਨੂੰ ਗੁਲਾਮ ਬਣਾ ਲਿਆ।

(23) ਫਿਰਔਨ ਨੇ ਕਿਹਾ, ਕਿ ਸਾਰੇ ਸੰਸਾਰ ਦਾ ਰੱਬ (ਰਬੁੱਲ ਆਲਮੀਨ) ਤੋਂ ਕੀ ਭਾਵ ਹੈ। (24) ਮੂਸਾ ਨੇ ਕਿਹਾ, ਅਕਾਸ਼ਾਂ ਅਤੇ ਧਰਤੀ ਦਾ ਰੱਬ ਅਤੇ ਉਸ ਦਾ ਵੀ ਰੱਬ ਜਿਹੜਾ ਇਨ੍ਹਾਂ ਦੇ ਵਿਚਕਾਰ ਹੈ (ਅੱਲਾਹ ਹੈ) ਜੇਕਰ ਤੁਸੀਂ ਵਿਸ਼ਵਾਸ਼ ਕਰਨ ਵਾਲੇ ਹੋ। (25) ਫਿਰਔਨ ਨੇ ਆਪਣੇ ਆਸੇ ਪਾਸੇ ਵਾਲਿਆਂ ਨੂੰ ਕਿਹਾ ਕੀ ਤੁਸੀਂ ਸੁਣਦੇ ਨਹੀਂ ਹੋ। (26) ਮੂਸਾ ਅਲੈ ਨੇ ਕਿਹਾ, ਉਹ ਤੁਹਾਡਾ ਵੀ ਰੱਬ ਹੈ ਅਤੇ ਤੁਹਾਡੇ ਪਿਓ ਦਾਦਿਆਂ ਦਾ ਵੀ। (27) ਫਿਰਔਨ ਨੇ ਕਿਹਾ ਤੁਹਾਡਾ ਇਹ ਰਸੂਲ ਜਿਹੜਾ ਤੁਹਾਡੇ ਵੱਲ ਭੇਜਿਆ ਗਿਆ ਹੈ ਸ਼ੁਦਾਈ ਹੈ। (28) ਮੂਸਾ ਨੇ ਕਿਹਾ, ਪੂਰਬ ਅਤੇ ਪੱਛਮ ਦਾ ਰੱਬ ਹੈ ਅਤੇ ਉਸ ਦਾ ਵੀ ਜਿਹੜਾ ਕੁਝ (ਪੂਰਬ ਤੇ ਪੱਛਮ ਦੇ) ਵਿਚਕਾਰ ਹੈ। ਜੇਕਰ ਤੁਸੀਂ ਬੁੱਧੀ ਰੱਖਦੇ ਹੋ। (29) ਫਿਰਔਨ ਨੇ ਕਿਹਾ ਜੇਕਰ ਤੁਸੀਂ ਮੇਰੇ ਤੋਂ ਬਿਨ੍ਹਾਂ ਕਿਸੇ ਹੋਰ ਨੂੰ ਆਪਣਾ ਪੂਜਨੀਕ ਬਣਾਇਆ ਤਾਂ ਮੈਂ ਤੁਹਾਨੂੰ ਕੈਦੀ ਬਣਾ ਲਵਾਂਗਾ। (30) ਮੂਸਾ ਨੇ ਕਿਹਾ, ਜੇਕਰ ਮੈਂ ਕੋਈ ਸਪੱਸ਼ਟ ਚੀਜ਼ ਪੇਸ਼

ਕਰਾਂ ਤਾਂ ਵੀ। (31) ਫਿਰਔਨ ਨੇ ਕਿਹਾ ਜੇ ਤੁਸੀਂ ਸੱਚੇ ਹੋ ਤਾਂ ਉਸ ਨੂੰ ਪੇਸ਼ ਕਰੋ। (32) ਫਿਰ ਮੂਸਾ ਨੇ ਆਪਣੀ ਸੋਟੀ (ਜ਼ਮੀਨ ਤੇ) ਸੁੱਟ ਦਿੱਤੀ ਤਾਂ ਉਹ ਅਚਾਨਕ ਪ੍ਰਤੱਖ ਅਜਗਰ ਬਣ ਗਈ। (33) ਅਤੇ ਉਸ ਨੇ ਆਪਣਾ ਹੱਥ ਕੱਛ (ਬਗਲ) ਵਿਚੋਂ ਬਾਹਰ ਕੱਢਿਆ ਤਾਂ ਅਚਾਨਕ ਵੇਖਣ ਵਾਲਿਆਂ ਨੇ ਵੇਖਿਆ ਉਹ ਚਮਕ ਰਿਹਾ ਸੀ। (34) ਫਿਰਔਨ ਨੇ ਆਪਣੇ ਨੇੜੇ ਤੇੜੇ ਬੈਠੇ ਸਰਦਾਰਾਂ ਨੂੰ ਕਿਹਾ ਕਿ ਇਹ ਬੰਦਾ ਤਾਂ ਮਾਹਿਰ ਜਾਦੂਗਰ ਹੈ। (35) ਅਤੇ ਇਹ ਚਾਹੁੰਦਾ ਹੈ ਕਿ ਇਹ ਆਪਣੇ ਜਾਦੂ ਨਾਲ ਤੁਹਾਨੂੰ ਤੁਹਾਡੇ ਦੇਸ਼ ਵਿਚੋਂ ਕੱਢ ਦੇਵੇ ਤਾਂ ਤੁਹਾਡੀ ਕੀ ਰਾਇ ਹੈ।

(36) ਦਰਬਾਰੀਆਂ ਨੇ ਕਿਹਾ ਇਸ ਨੂੰ ਅਤੇ ਇਸ ਦੇ ਭਰਾ ਨੂੰ ਮੌਕਾ ਦੇਵੋ ਅਤੇ ਸ਼ਹਿਰਾਂ ਵਿਚ ਆਪਣੇ ਢੰਢੋਰਚੀ ਭੇਜੋ। (37) ਕਿ ਉਹ ਆਪ ਦੇ ਕੋਲ ਸਾਰੇ ਮਾਹਿਰ ਜਾਦੂਗਰਾਂ ਨੂੰ ਲੈ ਆਉਣ। (38) ਫਿਰ ਜਾਦੂਗਰ ਇੱਕ ਨਿਸ਼ਚਿਤ ਦਿਨ ਉੱਤੇ ਇਕੱਠੇ ਕੀਤੇ ਗਏ। (39) ਅਤੇ ਲੋਕਾਂ ਨੂੰ ਕਿਹਾ ਗਿਆ ਕਿ ਤੁਸੀਂ ਸਾਰੇ ਲੋਕ ਇਕੱਠੇ ਹੋਵੋ। (40) ਤਾਂ ਕਿ ਜੇਤੂ ਰਹਿਣ ਵਾਲੇ ਸਾਰੇ ਜਾਦੂਗਰਾਂ ਦਾ ਸਾਥ ਦੇ ਸਕੀਏ। (41) ਫਿਰ ਜਦੋਂ ਜਾਦੂਗਰ ਆ ਗਏ ਤਾਂ ਉਨ੍ਹਾਂ ਨੇ ਫਿਰਔਨ ਨੂੰ ਕਿਹਾ ਕਿ ਜੇਕਰ ਅਸੀਂ ਜਿੱਤ ਗਏ ਤਾਂ ਸਾਡੇ ਲਈ ਕੋਈ ਇਨਾਮ ਹੈ? (42) ਉਸ ਨੇ ਕਿਹਾ, ਹਾਂ, ਤੁਸੀ ਉਸ ਹਾਲਤ ਵਿਚ ਮੇਰੇ ਨਜ਼ਦੀਕੀ ਲੋਕਾਂ ਵਿਚ ਸ਼ਾਮਿਲ ਹੋ ਜਾਵੋਗੇ।

(43) ਮੂਸਾ ਨੇ ਉਨ੍ਹਾਂ ਨੂੰ ਕਿਹਾ, ਕਿ ਤੁਸੀਂ ਜੋ ਕੁਝ ਸੁੱਟਣਾ ਹੈ, ਸੁੱਟੋ। (44) ਫਿਰ ਉਨ੍ਹਾਂ ਨੇ ਆਪਣੀਆਂ ਰੱਸੀਆਂ ਤੇ ਸੋਟੀਆਂ ਸੁੱਟ ਦਿੱਤੀਆਂ ਅਤੇ ਕਿਹਾ ਕਿ ਫਿਰਔਨ ਦੇ ਨਸੀਬਾਂ ਦੀ ਸਹੁੰ ਅਸੀਂ ਹੀ ਜਿੱਤਾਂਗੇ। (45) ਫਿਰ ਮੂਸਾ ਅਲੈ ਨੇ ਆਪਣੀ ਸੋਟੀ ਸੁੱਟੀ, ਤਾਂ ਅਚਾਨਕ ਉਹ ਉਸ ਜਾਦੂ ਨੂੰ ਨਿਗਲਣ ਲੱਗ ਪਈ ਜਿਹੜਾ ਉਨ੍ਹਾਂ ਨੇ ਕੀਤਾ ਸੀ। (46) ਫਿਰ ਜਾਦੂਗਰ ਸਿਜਦੇ ਵਿਚ ਡਿੱਗ ਪਏ। (47) ਉਨ੍ਹਾਂ ਨੇ ਕਿਹਾ ਕਿ ਅਸੀਂ ਸਾਰੇ ਸੰਸਾਰ ਦੇ ਰੱਬ ਦੇ ਉੱਪਰ ਈਮਾਨ ਲਿਆਉਂਦੇ ਹਾਂ। (48) ਜਿਹੜਾ ਮੂਸਾ ਅਤੇ ਹਾਰੂੰਨ ਦਾ ਰੱਬ ਹੈ। (49) ਫਿਰਔਨ ਨੇ ਕਿਹਾ, ਤੁਸੀਂ ਇਸ ਨੂੰ ਮੇਰੀ ਇਜਾਜ਼ਤ ਤੋਂ ਬਿਨ੍ਹਾਂ ਕਿਵੇਂ ਮੰਨ ਲਿਆ। ਬੇਸ਼ੱਕ ਤੁਹਾਡਾ ਗੁਰੂ ਤਾਂ ਉਹ ਹੈ, ਜਿਸ ਨੇ ਤੁਹਾਨੂੰ ਜਾਦੂ ਸਿਖਾਇਆ ਹੈ। ਇਸ ਲਈ ਹੁਣ ਤੁਹਾਨੂੰ ਪਤਾ ਲੱਗ ਜਾਵੇਗਾ ਮੈਂ ਤੁਹਾਡੇ ਇੱਕ ਪਾਸੇ ਦਾ ਹੱਥ ਅਤੇ ਇੱਕ ਪਾਸੇ ਦਾ ਪੈਰ ਕੱਟ ਦੇਵਾਂਗਾ ਅਤੇ ਤੁਹਾਨੂੰ ਸੂਲ਼ੀ ਉੱਪਰ ਚੜ੍ਹਾ ਦੇਵਾਂਗਾ। (50) ਉਨ੍ਹਾਂ ਨੇ ਕਿਹਾ, ਕੋਈ ਫਿਕਰ

ਨਹੀਂ ਅਸੀਂ ਆਪਣੇ ਮਾਲਕ ਦੇ ਪਾਸ ਪਹੁੰਚ ਜਾਵਾਂਗੇ। (51) ਅਸੀਂ ਆਸ ਰੱਖਦੇ ਹਾਂ ਕਿ ਸਾਡਾ ਰੱਬ ਸਾਡੇ ਪਾਪਾਂ ਨੂੰ ਮੁਆਫ਼ ਕਰ ਦੇਵੇਗਾ ਕਿਉਂਕਿ ਅਸੀਂ ਪਹਿਲਾਂ ਈਮਾਨ ਲਿਆਉਣ ਵਾਲੇ ਬਣੇ।

(52) ਅਤੇ ਅਸੀਂ ਮੂਸਾ ਨੂੰ ਵਹੀ ਭੇਜੀ ਕਿ ਮੇਰੇ ਬੰਦਿਆਂ ਨੂੰ ਲੈ ਕੇ ਰਾਤ ਨੂੰ ਨਿਕਲ ਜਾਉ, ਯਕੀਨਨ ਤੁਹਾਡਾ ਪਿੱਛਾ ਕੀਤਾ ਜਾਵੇਗਾ। (53) ਫਿਰ ਫਿਰਔਨ ਨੇ ਸ਼ਹਿਰਾਂ ਵਿਚ ਦੂਤ ਭੇਜੇ। (54) ਇਹ ਲੋਕ ਛੋਟਾ ਜਿਹਾ ਸਮੂਹ ਹਨ। (55) ਅਤੇ ਇਨ੍ਹਾਂ ਨੇ ਸਾਨੂੰ ਗੁੱਸਾ ਦਿਵਾਇਆ ਹੈ। (56) ਅਤੇ ਅਸੀਂ ਸਾਰੇ ਸਾਜ਼-ਓ-ਸਮਾਨ ਨਾਲ ਹਾਂ। (57) ਫਿਰ ਅਸੀਂ ਉਨ੍ਹਾਂ ਨੂੰ ਬਾਗ਼ਾਂ ਅਤੇ ਚਸ਼ਮਿਆਂ ਵਿਚੋਂ ਕੱਢ ਦਿੱਤਾ। (58) ਅਤੇ ਖਜ਼ਾਨਿਆਂ ਤੇ ਚੰਗੇ ਘਰਾਂ ਚੋਂ ਵੀ। (59) ਇਹ ਹੋਇਆ। ਅਤੇ ਅਸੀਂ ਇਸਰਾਈਲ ਦੀ ਔਲਾਦ ਨੂੰ ਇਨ੍ਹਾਂ ਚੀਜ਼ਾਂ ਦਾ ਵਾਰਿਸ ਬਣਾ ਦਿੱਤਾ।

(60) ਫਿਰ ਉਨ੍ਹਾਂ ਨੇ ਸੂਰਜ ਨਿਕਲਦੇ ਸਮੇਂ ਉਨ੍ਹਾਂ ਦਾ ਪਿੱਛਾ ਕੀਤਾ। (61) ਫਿਰ ਜਦੋਂ ਦੋਵੇਂ ਦਲ ਆਹਮੋ-ਸਾਹਮਣੇ ਹੋ ਗਏ ਤਾਂ ਮੁਸਾ ਦੇ ਸਾਥੀਆਂ ਨੇ ਕਿਹਾ, ਕਿ ਅਸੀਂ ਤਾਂ ਪਕੜੇ ਗਏ। (62) ਮੂਸਾ ਨੇ ਕਿਹਾ, ਕਦੇ ਵੀ ਨਹੀਂ ਬੇਸ਼ੱਕ ਮੇਰਾ ਰੱਬ, ਮੇਰੇ ਨਾਲ ਹੈ। ਉਹ ਮੈਨੂੰ ਰਾਹ ਦਿਖਾਵੇਗਾ। (63) ਫਿਰ ਅਸੀਂ ਮੂਸਾ ਨੂੰ ਵਹੀ ਭੇਜੀ ਕਿ ਉਹ ਆਪਣੀ ਸੋਟੀ ਦਰਿਆ ਤੇ ਮਾਰੇ, ਇਸ ਲਈ ਉਹ ਫੱਟ ਗਈ ਅਤੇ ਹਰੇਕ ਭਾਗ ਅਜਿਹਾ ਹੋ ਗਿਆ, ਜਿਵੇਂ ਵੱਡਾ ਪਹਾੜ। (64) ਅਤੇ ਅਸੀਂ ਦੂਸਰੇ ਦਲ ਨੂੰ ਵੀ ਉਨ੍ਹਾਂ ਦੇ ਨੇੜੇ ਪਹੁੰਚਾ ਦਿੱਤਾ। (65) ਅਤੇ ਅਸੀਂ ਮੂਸਾ ਨੂੰ ਅਤੇ ਉਨ੍ਹਾਂ ਸਾਰਿਆਂ ਨੂੰ ਜਿਹੜੇ ਉਸ ਦੇ ਨਾਲ ਸਨ, ਬਚਾ ਲਿਆ। (66) ਫਿਰ ਦੂਜਿਆਂ (ਫਿਰਔਨ ਤੇ ਉਸ ਦੇ ਸਾਥੀਆਂ) ਨੂੰ ਡੋਬ ਦਿੱਤਾ। (67) ਬੇਸ਼ੱਕ ਇਸ ਵਿਚ ਨਿਸ਼ਾਨੀ ਹੈ ਅਤੇ ਉਨ੍ਹਾਂ ਵਿਚੋਂ ਜ਼ਿਆਦਾਤਰ ਮੰਨਣ ਵਾਲੇ ਨਹੀ। (68) ਅਤੇ ਬੇਸ਼ੱਕ ਤੇਰਾ ਰੱਬ ਤਾਕਤਵਰ ਅਤੇ ਰਹਿਮ ਕਰਨ ਵਾਲਾ ਹੈ।

(69) ਅਤੇ ਉਨ੍ਹਾਂ ਨੂੰ ਇਬਰਾਹੀਮ ਦਾ ਕਿੱਸਾ ਸੁਣਾਉ। (70) ਜਦੋਂ ਉਸ ਨੇ ਆਪਣੇ ਪਿਤਾ ਅਤੇ ਆਪਣੀ ਕੌਮ ਨੂੰ ਕਿਹਾ ਕਿ ਤੁਸੀਂ ਕਿਸ ਚੀਜ਼ ਨੂੰ ਪੂਜਦੇ ਹੋ। (71) ਉਨ੍ਹਾਂ ਨੇ ਕਿਹਾ, ਕਿ ਅਸੀਂ ਬੁੱਤਾਂ ਦੀ ਪੂਜਾ ਕਰਦੇ ਹਾਂ ਅਤੇ ਅਸੀਂ ਲਗਾਤਾਰ ਇਸ ਉੱਪਰ ਟਿਕੇ ਰਹਾਂਗੇ। (72) ਇਬਰਾਹੀਮ ਨੇ ਕਿਹਾ, ਕੀ ਇਹ ਤੁਹਾਡੀ ਸੁਣਦੇ ਹਨ ਜਦੋਂ ਤੁਸੀਂ ਇਨ੍ਹਾਂ ਨੂੰ ਬੁਲਾਉਂਦੇ ਹੋ। (73) ਜਾਂ ਇਹ ਤੁਹਾਨੂੰ ਕੋਈ ਲਾਭ ਜਾਂ

ਹਾਨੀ ਪਹੁੰਚਾਉਂਦੇ ਹਨ। (74) ਉਨ੍ਹਾਂ ਨੇ ਕਿਹਾ ਕਿ ਅਸੀਂ ਆਪਣੇ ਪਿਉ ਦਾਦਿਆਂ ਨੂੰ ਇਸ ਤਰ੍ਹਾਂ ਹੀ ਕਰਦੇ ਹੋਏ ਵੇਖਿਆ ਹੈ।

(75) ਇਬਰਾਹੀਮ ਨੇ ਕਿਹਾ, ਕੀ ਤੁਸੀਂ ਉਨ੍ਹਾਂ ਨੂੰ ਦੇਖਿਆ ਹੈ ਜਿਨ੍ਹਾਂ ਦੀ ਪੂਜਾ ਕਰਦੇ ਹੋ। (76) ਤੁਸੀਂ ਵੀ ਅਤੇ ਤੁਹਾਡੇ ਵਡੇਰੇ ਵੀ। (77) ਬਿਨ੍ਹਾਂ ਸੰਸਾਰ ਦੇ ਇੱਕ ਮਾਲਕ ਤੋਂ ਬਾਕੀ ਸਭ ਮੇਰੇ ਦੁਸ਼ਮਨ ਹਨ। (78) ਜਿਸ ਨੇ ਮੈਨੂੰ ਪੈਦਾ ਕੀਤਾ ਫਿਰ ਉਹ ਹੀ ਮੈਨੂੰ ਰਾਹ ਦਿਖਾਉਂਦਾ ਹੈ। (79) ਅਤੇ ਜਿਹੜਾ ਮੈਨੂੰ ਖਵਾਉਂਦਾ ਅਤੇ ਪਿਲਾਉਂਦਾ ਹੈ। (80) ਅਤੇ ਜਦੋਂ ਮੈਂ ਬਿਮਾਰ ਹੁੰਦਾ ਹਾਂ ਤਾਂ ਉਹ ਮੈਨੂੰ ਤੰਦਰੁਸਤੀ ਦਿੰਦਾ ਹੈ। (81) ਅਤੇ ਉਹ ਮੈਨੂੰ ਮੌਤ ਦੇਵੇਗਾ ਤਾਂ ਉਹੀ ਮੈਨੂੰ ਜੀਵਿਤ ਕਰੇਗਾ। (82) ਅਤੇ ਉਹ ਜਿਸ ਤੋਂ ਮੈਂ ਆਸ ਰੱਖਦਾ ਹਾਂ ਕਿ ਕਿਆਮਤ ਦੇ ਦਿਨ ਉਹ ਮੇਰੀਆਂ ਗਲਤੀਆਂ ਨੂੰ ਮੁਆਫ਼ ਕਰ ਦੇਵੇਗਾ।

(83) ਹੇ ਮੇਰੇ ਰੱਬ! ਮੈਨੂੰ ਬੁਧੀ ਬਖਸ਼ ਅਤੇ ਮੈਨੂੰ ਨੇਕ ਲੋਕਾਂ ਵਿਚ ਸ਼ਾਮਿਲ ਕਰ। (84) ਅਤੇ ਮੇਰਾ ਬਚਨ ਸੱਚਾ ਰੱਖ, ਬਾਅਦ ਵਿਚ ਆਉਣ ਵਾਲੇ ਲੋਕਾਂ ਵਿੱਚ। (85) ਅਤੇ ਮੈਨੂੰ ਜੰਨਤ ਦੀ ਨਿਅਮਤ ਦੇ ਵਾਰਿਸਾਂ ਵਿਚੋਂ ਬਣਾ। (86) ਅਤੇ ਮੇਰੇ ਪਿਤਾ ਨੂੰ ਮੁਆਫ਼ ਕਰ ਬੇਸ਼ੱਕ ਉਹ ਕੁਰਾਹੀਏ ਲੋਕਾਂ ਵਿਚੋਂ ਹੈ। (87) ਅਤੇ ਮੈਨੂੰ ਉਸ ਦਿਨ ਬੇਇੱਜ਼ਤ ਨਾ ਕਰੀ ਜਦੋਂ ਲੋਕ ਮੁੜ ਜੀਵਤ ਕੀਤੇ ਜਾਣਗੇ (88) ਜਿਸ ਦਿਨ ਨਾ ਧਨ ਅਤੇ ਨਾ ਔਲਾਦ ਕੰਮ ਆਏਗੀ। (89) ਪਰੰਤੂ ਉਹ ਜਿਹੜੇ ਅੱਲਾਹ ਕੋਲ ਖਾਲਿਸ ਦਿਲ ਲੈ ਕੇ ਆਏ।

(90) ਅਤੇ ਜੰਨਤ ਡਰਨ ਵਾਲਿਆਂ ਦੇ ਨੇੜੇ ਕੀਤੀ ਜਾਵੇਗੀ। (91) ਅਤੇ ਨਰਕ ਭੜਕੇ ਹੋਏ ਲੋਕਾਂ ਦੇ ਸਾਹਮਣੇ ਪ੍ਰਗਟ ਕੀਤਾ ਜਾਵੇਗਾ। (92) ਅਤੇ ਉਨ੍ਹਾਂ ਨੂੰ ਕਿਹਾ ਜਾਵੇਗਾ ਕਿ ਕਿੱਥੇ ਹਨ ਉਹ ਜਿਨ੍ਹਾਂ ਦੀ ਤੁਸੀਂ ਪੂਜਾ ਕਰਦੇ ਸੀ। (93) ਅੱਲਾਹ ਤੋਂ ਬਿਨ੍ਹਾਂ। ਕੀ ਉਹ ਤੁਹਾਡੀ ਮਦਦ ਕਰਨਗੇ ਜਾਂ ਕੀ ਉਹ ਆਪਣਾ ਬਚਾਅ ਕਰ ਸਕਦੇ ਹਨ। (94) ਫਿਰ ਉਸ ਵਿਚ ਮੂਧੇ ਮੂੰਹ ਸੁੱਟ ਦਿੱਤੇ ਜਾਣਗੇ। (95) ਉਹ ਅਤੇ ਸਾਰਿਆਂ ਦੇ ਸਾਰੇ ਭਟਕੇ ਹੋਏ ਲੋਕ ਅਤੇ ਇਬਲੀਸ ਦੀ ਫ਼ੌਜ। (96) ਉਹ ਉਸ ਵਿਚ ਆਪਿਸ ਵਿਚ ਲੜਦੇ ਹੋਏ ਕਹਿਣਗੇ। (97) ਅੱਲਾਹ ਦੀ ਸਹੁੰ ਅਸੀਂ ਸਪੱਸ਼ਟ ਕੁਰਾਹੀਏ ਸੀ। (98) ਜਦੋਂ ਕਿ ਅਸੀਂ ਤੁਹਾਨੂੰ (ਬੁੱਤਾਂ ਨੂੰ) ਸੰਸਾਰ ਦੇ ਮਾਲਕ ਦੇ ਬਰਾਬਰ ਮੰਨਦੇ ਸੀ। (99) ਅਤੇ ਸਾਨੂੰ ਤਾਂ ਬੱਸ ਪਾਪੀ ਲੋਕਾਂ ਨੇ

ਗੁੰਮਰਾਹ ਕਰ ਦਿੱਤਾ। (100) ਇਸ ਲਈ ਹੁਣ ਸਾਡਾ ਕੋਈ ਸਿਫ਼ਾਰਸ਼ੀ ਨਹੀਂ। (101) ਅਤੇ ਨਾ ਹੀ ਕੋਈ ਪਿਆਰਾ ਮਿੱਤਰ।

(102) ਕਾਸ਼! ਅਸੀਂ (ਸੰਸਾਰ ਵਿੱਚ) ਫਿਰ ਵਾਪਿਸ ਮੁੜ ਜਾਈਏ ਅਤੇ ਅਸੀਂ ਈਮਾਨ ਵਾਲੇ ਬਣੀਏ। (103) ਬੇਸ਼ੱਕ ਇਸ ਵਿਚ ਨਿਸ਼ਾਨੀ ਹੈ ਅਤੇ ਉਨ੍ਹਾਂ ਵਿਚੋਂ ਜ਼ਿਆਦਤਰ ਲੋਕ ਈਮਾਨ ਲਿਆਉਣ ਵਾਲੇ ਨਹੀਂ। (104) ਅਤੇ ਬੇਸ਼ੱਕ ਤੇਰਾ ਰੱਬ ਤਾਕਤਵਰ ਅਤੇ ਰਹਿਮਤ ਵਾਲਾ ਹੈ।

(105) ਨੂਹ ਦੀ ਕੌਮ ਨੇ ਰਸੂਲਾਂ ਤੋਂ ਇਨਕਾਰ ਕੀਤਾ। (106) ਜਦੋਂ ਕਿ ਉਨ੍ਹਾਂ ਦੇ ਭਰਾ ਨੂਹ ਨੇ ਉਨ੍ਹਾਂ ਨੂੰ ਕਿਹਾ, ਕੀ ਤੁਸੀਂ ਡਰਦੇ ਨਹੀਂ ਹੋ? (107) ਮੈਂ ਤੁਹਾਡੇ ਲਈ ਇੱਕ ਭਰੋਸੇਯੋਗ ਰਸੂਲ ਹਾਂ। (108) ਇਸ ਲਈ ਤੁਸੀਂ ਲੋਕ ਅੱਲਾਹ ਤੋਂ ਡਰੋ ਅਤੇ ਮੇਰੀ ਗੱਲ ਮੰਨੋ। (109) ਅਤੇ ਮੈਂ ਇਸ ਕੰਮ ਲਈ ਤੁਹਾਡੇ ਤੋਂ ਕੋਈ ਭੇਟ ਨਹੀਂ ਮੰਗਦਾ। ਮੇਰਾ ਸੇਵਾ ਫ਼ਲ ਤਾਂ ਸਿਰਫ਼ ਅੱਲਾਹ ਦੇ ਜ਼ਿੰਮ੍ਹੇ ਹੈ ਜਿਹੜਾ ਸਾਰੇ ਸੰਸਾਰ ਦਾ ਰੱਬ ਹੈ।

(110) ਫਿਰ ਤੁਸੀਂ ਅੱਲਾਹ ਤੋਂ ਡਰੋ ਅਤੇ ਮੇਰੀ ਗੱਲ ਮੰਨੋ। (111) ਉਨ੍ਹਾਂ ਨੇ ਕਿਹਾ ਕੀ ਅਸੀਂ ਤੁਹਾਨੂੰ ਮੰਨ ਲਈਏ, ਹਾਲਾਂਕਿ ਤੁਹਾਡੇ ਹੁਕਮ ਦਾ ਪਾਲਣ ਨੀਵੇਂ ਪੱਧਰ ਦੇ ਲੋਕਾਂ ਨੇ ਕੀਤਾ ਹੈ। (112) ਨੂਹ ਨੇ ਆਖਿਆ, ਮੈਨੂੰ ਕੀ ਪਤਾ ਜਿਹੜਾ ਉਹ ਕਰਦੇ ਰਹੇ ਹਨ। (113) ਉਸ ਦਾ ਹਿਸਾਬ ਤਾਂ ਮੇਰੇ ਰੱਬ ਦੇ ਜ਼ਿੰਮੇ ਹੈ, ਜੇਕਰ ਤੁਸੀਂ ਸਮਝੋ। (114) ਅਤੇ ਮੈਂ ਈਮਾਨ ਵਾਲਿਆਂ ਨੂੰ ਦੂਰ ਕਰਨ ਵਾਲਾ ਨਹੀਂ ਹਾਂ। (115) ਮੈਂ ਤਾਂ ਸਿਰਫ਼ ਇੱਕ ਸਪੱਸ਼ਟ ਤੌਰ ਤੇ ਨਸੀਹਤ ਕਰਨ ਵਾਲਾ ਹਾਂ।

(116) ਉਨ੍ਹਾਂ ਨੇ ਕਿਹਾ, ਹੇ ਨੂਹ ਅਲੈ! ਜੇਕਰ ਤੂੰ ਬਾਜ਼ ਨਾ ਆਇਆ ਤਾਂ ਜ਼ਰੂਰ ਪੱਥਰਾਂ ਨਾਲ ਮਾਰ ਦਿੱਤੇ ਜਾਓਗੇ। (117) ਨੂਹ ਅਲੈ ਨੇ ਆਖਿਆ, ਹੇ ਮੇਰੇ ਰੱਬ! ਮੇਰੀ ਕੌਮ ਨੇ ਮੈਨੂੰ ਝੁਠਲਾ ਦਿੱਤਾ ਹੈ। (118) ਇਸ ਲਈ ਤੂੰ ਮੇਰੇ ਅਤੇ ਉਨ੍ਹਾਂ ਦੇ ਵਿਚਕਾਰ ਸਪੱਸ਼ਟ ਫੈਸਲਾ ਕਰ ਅਤੇ ਮੈਨੂੰ ਅਤੇ ਜਿਹੜੇ ਮੋਮਿਨ ਮੇਰੇ ਨਾਲ ਹਨ ਉਨ੍ਹਾਂ ਨੂੰ ਬਚਾ ਲੈ। (119) ਫਿਰ ਅਸੀਂ ਉਸ ਨੂੰ ਅਤੇ ਉਸ ਦੇ ਸਾਥੀਆਂ ਨੂੰ ਇੱਕ ਭਰੀ ਹੋਈ ਕਿਸ਼ਤੀ ਵਿਚ ਬਚਾ ਲਿਆ। (120) ਫਿਰ ਇਸ ਤੋਂ ਬਾਅਦ ਅਸੀਂ ਬਾਕੀ ਬਚੇ ਲੋਕਾਂ ਨੂੰ ਡੋਬ ਦਿੱਤਾ। (121) ਬੇਸ਼ੱਕ ਇਸ ਦੇ ਅੰਦਰ ਨਿਸ਼ਾਨੀ ਹੈ।

ਪਰੰਤੂ ਇਨ੍ਹਾਂ ਵਿਚੋਂ ਜ਼ਿਆਦਾਤਰ ਲੋਕ ਈਮਾਨ ਲਿਆਉਣ ਵਾਲੇ ਨਹੀਂ। (122) ਅਤੇ ਬੇਸ਼ੱਕ ਤੇਰਾ ਰੱਬ ਸ਼ਕੀਤਸ਼ਾਲੀ ਅਤੇ ਰਹਿਮਤ ਕਰਨ ਵਾਲਾ ਹੈ।

(123) ਆਦ ਨੇ ਰਸੂਲਾਂ ਨੂੰ ਝੁਠਲਾਇਆ। (124) ਜਦੋਂ ਕਿ ਉਨ੍ਹਾਂ ਦੇ ਭਾਈ ਹੂਦ ਨੇ ਉਨ੍ਹਾਂ ਨੂੰ ਕਿਹਾ ਕਿ ਕੀ ਤੁਸੀਂ ਲੋਕ ਡਰਦੇ ਨਹੀਂ ਹੋ। (125) ਮੈਂ ਤੁਹਾਡੇ ਲਈ ਇੱਕ ਭਰੋਸੇਮੰਦ ਰਸੂਲ ਹਾਂ। (126) ਇਸ ਲਈ ਅੱਲਾਹ ਤੋਂ ਡਰੋ ਅਤੇ ਮੇਰੀ ਗੱਲ ਮੰਨੋ। (127) ਅਤੇ ਮੈਂ ਇਸ ਲਈ ਤੁਹਾਡੇ ਤੋਂ ਕੋਈ ਸੇਵਾ ਫ਼ਲ ਨਹੀਂ ਮੰਗਦਾ। ਮੇਰਾ ਸੇਵਾ ਫ਼ਲ ਤਾਂ ਸਿਰਫ਼ ਸੰਸਾਰ ਦੇ ਮਾਲਕ ਦੇ ਕੋਲ ਹੈ। (128) ਕੀ ਤੁਸੀਂ ਹਰ ਇੱਕ ਉਚੀ ਜ਼ਮੀਨ ਉੱਤੇ ਬੇਕਾਰ ਹੀ ਇੱਕ ਨਿਸ਼ਾਨ ਬਣਾਉਂਦੇ ਹੋ। (129) ਅਤੇ ਵੱਡੇ ਵੱਡੇ ਮਹਿਲ ਬਣਾਉਂਦੇ ਹੋ। ਸ਼ਾਇਦ, ਤੁਸੀਂ (ਉਨ੍ਹਾਂ ਵਿੱਚ) ਹਮੇਸ਼ਾ ਰਹਿਣਾ ਹੈ। (130) ਅਤੇ ਜਦੋਂ ਕਿਸੇ ਨੂੰ ਫੜ੍ਹਦੇ ਹੋ ਤਾਂ ਪੂਰਾ ਨਿਰਦਈ ਜ਼ਾਲਿਮ ਬਣ ਕੇ ਫੜਦੇ ਹੋ। (131) ਇਸ ਲਈ ਤੁਸੀਂ ਅੱਲਾਹ ਤੋਂ ਡਰੋ ਅਤੇ ਮੇਰੀ ਗੱਲ ਮੰਨੋ। (132) ਅਤੇ ਉਸ ਅੱਲਾਹ ਤੋਂ ਡਰੋ ਜਿਸ ਨੇ ਉਨ੍ਹਾਂ ਚੀਜ਼ਾਂ ਦੀ ਤੁਹਾਨੂੰ ਸਹਾਇਤਾ ਦਿੱਤੀ ਜਿਸ ਨੂੰ ਤੁਸੀਂ ਜਾਣਦੇ ਹੋ। (133) ਉਸ ਨੇ ਤੁਹਾਡੀ ਪਸ਼ੂਆਂ ਅਤੇ ਔਲਾਦ ਨਾਲ ਮਦਦ ਕੀਤੀ। (134) ਬਾਗ਼ਾਂ ਅਤੇ ਸਰੋਤਾਂ ਨਾਲ ਵੀ। (135) ਮੈਂ ਤੁਹਾਡੇ ਉੱਪਰ ਇੱਕ ਵੱਡੇ ਦਿਨ ਦੀ ਸਜ਼ਾ ਤੋਂ ਡਰਦਾ ਹਾਂ।

(136) ਉਨ੍ਹਾਂ ਨੇ ਕਿਹਾ, ਸਾਡੇ ਲਈ ਬਰਾਬਰ ਹੈ, ਚਾਹੇ ਤੂੰ ਸਾਨੂੰ ਨਸੀਹਤ ਦੇ ਅਤੇ ਚਾਹੇ ਨਸੀਹਤ ਦੇਣ ਵਾਲਾ ਨਾ ਬਣ। (137) ਇਹ ਤਾਂ ਬੱਸ ਪਿੱਛਲੇ ਹੋ ਚੁੱਕੇ ਲੋਕਾਂ ਦੀ ਇੱਕ ਆਦਤ ਹੈ। (138) ਅਤੇ ਸਾਡੇ ਉੱਪਰ ਕਦੇ ਵੀ ਅਜ਼ਾਬ ਆਉਣ ਵਾਲਾ ਨਹੀਂ। (139) ਫਿਰ ਉਨ੍ਹਾਂ ਨੇ ਹੂਦ ਨੂੰ ਝੁਠਲਾ ਦਿੱਤਾ ਅਤੇ ਅਸੀਂ ਉਨ੍ਹਾਂ ਨੂੰ ਨਸ਼ਟ ਕਰ ਦਿੱਤਾ। ਬੇਸ਼ੱਕ ਇਸ ਦੇ ਅੰਦਰ ਨਿਸ਼ਾਨੀ ਹੈ। ਅਤੇ ਇਨ੍ਹਾਂ ਵਿਚੋਂ ਜ਼ਿਆਦਤਰ ਲੋਕ ਮੰਨਣ ਵਾਲੇ ਨਹੀਂ। (140) ਅਤੇ ਬੇਸ਼ੱਕ ਤੁਹਾਡਾ ਰੱਬ ਉਹ ਸ਼ਕਤੀਸ਼ਾਲੀ ਹੈ, ਜਿਹੜਾ ਰਹਿਮਤ ਵਾਲਾ ਹੈ।

(141) ਸਮੂਦ ਨੇ ਰਸੂਲਾਂ ਨੂੰ ਝੁਠਲਾਇਆ। (142) ਜਦੋਂ ਉਨ੍ਹਾਂ ਦੇ ਭਰਾ ਸਾਲੇਹ ਨੇ ਉਨ੍ਹਾਂ ਨੂੰ ਕਿਹਾ ਕੀ ਤੁਸੀਂ ਡਰਦੇ ਨਹੀਂ। (143) ਮੈਂ ਤੁਹਾਡੇ ਲਈ ਇੱਕ ਅਮਾਨਤਦਾਰ ਰਸੂਲ ਹਾਂ। (144) ਇਸ ਲਈ ਤੁਸੀਂ ਅੱਲਾਹ ਤੋਂ ਡਰੋ ਅਤੇ ਮੇਰੀ ਗੱਲ ਮੰਨੋ। (145) ਅਤੇ ਮੈਂ ਤੁਹਾਡੇ ਤੋਂ ਇਸ ਲਈ ਕੋਈ ਸੇਵਾ ਫ਼ਲ ਨਹੀਂ

ਮੰਗਦਾ ਮੇਰਾ ਸੇਵਾ ਫ਼ਲ ਸਿਰਫ਼ ਸੰਸਾਰ ਦੇ ਮਾਲਕ ਅੱਲਾਹ ਦੇ ਕੋਲ ਹੈ। (146) ਕੀ ਤੁਹਾਨੂੰ ਉਨ੍ਹਾਂ ਚੀਜ਼ਾਂ ਵਿਚ ਬੇਫ਼ਿਕਰੇ ਹੋ ਕੇ ਰਹਿਣ ਦਿੱਤਾ ਜਾਵੇਗਾ ਜਿਹੜੀਆਂ ਇੱਥੇ ਹਨ। (147) ਬਾਗ਼ਾਂ ਅਤੇ ਝਰਨਿਆਂ ਵਿੱਚ। (148) ਅਤੇ ਖੇਤਾਂ ਅਤੇ ਰਸ ਭਰੇ ਗੁੱਛਿਆਂ ਵਾਲੀਆਂ ਖਜ਼ੂਰਾਂ ਵਿੱਚ। (149) ਅਤੇ ਤੁਸੀਂ ਪਹਾੜਾਂ ਨੂੰ ਘੜ-ਘੜ ਕੇ ਘਰ ਬਣਾਉਂਦੇ ਹੋ ਅਤੇ ਹੰਕਾਰ ਕਰਦੇ ਹੋ। (150) ਤਾਂ ਅੱਲਾਹ ਤੋਂ ਡਰੋ ਅਤੇ ਮੇਰੀ ਗੱਲ ਮੰਨੋ। (152) ਜਿਹੜੇ ਧਰਤੀ ਉੱਪਰ ਵਿਗਾੜ ਕਰਦੇ ਹਨ ਅਤੇ ਸੁਧਾਰ ਨਹੀਂ ਕਰਦੇ।

(153) ਉਨ੍ਹਾਂ ਨੇ ਕਿਹਾ, ਤੁਹਾਡੇ ਉੱਪਰ ਤਾਂ ਕਿਸੇ ਨੇ ਜਾਦੂ ਕਰ ਦਿੱਤਾ ਹੈ। (154) ਤੁਸੀਂ ਸਿਰਫ਼ ਸਾਡੇ ਵਰਗੇ ਇੱਕ ਆਦਮੀ ਹੋ। ਇਸ ਲਈ ਜੇਕਰ ਤੁਸੀਂ ਸੱਚੇ ਹੋ। ਤਾਂ ਕੋਈ ਨਿਸ਼ਾਨੀ ਲੈ ਕੇ ਆਉ। (155) ਸਾਲਿਹ ਨੇ ਆਖਿਆ, ਇਹ ਇੱਕ ਊਠਣੀ ਹੈ ਇਸ ਲਈ ਪਾਣੀ ਪੀਣ ਦੀ ਇੱਕ ਵਾਰੀ ਹੈ ਅਤੇ ਇੱਕ ਨਿਰਧਾਰਿਤ ਦਿਨ ਤੁਹਾਡੀ ਵਾਰੀ ਹੈ। (156) ਅਤੇ ਇਸ ਨੂੰ ਮਾੜੀ ਨੀਅਤ ਨਾਲ ਨਾ ਛੇੜਣਾ ਨਹੀਂ ਤਾਂ ਇੱਕ ਵੱਡੇ ਦਿਨ ਦੀ ਸਜ਼ਾ ਤੁਹਾਨੂੰ ਫੜ ਲਵੇਗੀ। (157) ਫਿਰ ਉਨ੍ਹਾਂ ਨੇ ਉਸ ਊਠਣੀ ਨੂੰ ਮਾਰ ਦਿੱਤਾ ਅਤੇ ਉਹ ਪਛਤਾਉਂਦੇ ਰਹਿ ਗਏ। (158) ਫਿਰ ਉਨ੍ਹਾਂ ਨੂੰ ਸਜ਼ਾ ਨੇ ਫੜ੍ਹ ਲਿਆ। ਬੇਸ਼ੱਕ ਇਸ ਵਿਚ ਨਿਸ਼ਾਨੀ ਹੈ। ਅਤੇ ਉਨ੍ਹਾਂ ਵਿਚੋਂ ਜ਼ਿਆਦਾਤਰ ਲੋਕ ਮੰਨਣ ਵਾਲੇ ਨਹੀਂ। (159) ਅਤੇ ਬੇਸ਼ੱਕ ਤੁਹਾਡਾ ਰੱਬ ਸ਼ਕਤੀਸ਼ਾਲੀ ਅਤੇ ਰਹਿਮਤ ਵਾਲਾ ਹੈ।

(160) ਲੂਤ ਦੀ ਕੌਮ ਨੇ ਰਸੂਲਾਂ ਤੋਂ ਇਨਕਾਰ ਕੀਤਾ। (161) ਜਦੋਂ ਉਨ੍ਹਾਂ ਦੇ ਭਰਾ ਲੂਤ ਨੇ ਉਨ੍ਹਾਂ ਨੂੰ ਕਿਹਾ ਕੀ ਤੁਸੀਂ ਡਰਦੇ ਨਹੀਂ। (162) ਮੈਂ ਤੁਹਾਡੇ ਲਈ ਇੱਕ ਭਰੋਸੇਮੰਦ ਰਸੂਲ ਹਾਂ। (163) ਇਸ ਲਈ ਅੱਲਾਹ ਤੋਂ ਡਰੋ ਅਤੇ ਮੇਰੀ ਗੱਲ ਮੰਨੋ। (164) ਮੈਂ ਇਸ ਲਈ ਤੁਹਾਡੇ ਤੋਂ ਕੋਈ ਫ਼ਲ ਨਹੀਂ ਮੰਗਦਾ ਮੇਰਾ ਸੇਵਾ ਫ਼ਲ ਤਾਂ ਸੰਸਾਰ ਦੇ ਮਾਲਕ ਅੱਲਾਹ ਦੇ ਕੋਲ ਹੈ। (165) ਕੀ ਤੁਸੀਂ ਸੰਸਾਰ ਵਾਲਿਆਂ ਵਿਚੋਂ ਆਦਮੀਆਂ ਦੇ ਕੋਲ ਜਾਂਦੇ ਹੋ। (166) ਅਤੇ ਤੁਹਾਡੇ ਰੱਬ ਨੇ ਤੁਹਾਡੇ ਲਈ ਜਿਹੜੀਆਂ ਪਤਨੀਆਂ ਪੈਦਾ ਕੀਤੀਆਂ ਹਨ ਉਨ੍ਹਾਂ ਨੂੰ ਛੱਡਦੇ ਹੋ। ਸਗੋਂ ਤੁਸੀਂ ਹੱਦਾਂ ਟੱਪਣ ਵਾਲੇ ਲੋਕ ਹੋ।

(167) ਉਨ੍ਹਾਂ ਨੇ ਆਖਿਆ, ਹੇ ਲੂਤ! ਜੇਕਰ ਤੁਸੀਂ ਬਾਜ਼ ਨਾ ਆਏ ਤਾਂ ਤੁਸੀਂ ਜ਼ਰੂਰ ਕੱਢ ਦਿੱਤੇ ਜਾਉਗੇ। (168) ਉਸ ਨੇ ਆਖਿਆ ਮੈਂ ਤੁਹਾਡੀਆਂ ਕਰਤੂਤਾਂ ਦਾ ਸਖਤ ਦੁਸ਼ਮਨ ਹਾਂ। (169) ਹੇ ਮੇਰੇ ਰੱਬ! ਤੂੰ ਮੈਨੂੰ ਅਤੇ ਮੇਰੇ ਘਰ ਵਾਲਿਆਂ ਨੂੰ ਇਨ੍ਹਾਂ ਦੀਆਂ ਕਰਤੂਤਾਂ ਤੋਂ ਮੁਕਤੀ ਪ੍ਰਦਾਨ ਕਰ। (170) ਇਸ ਲਈ ਅਸੀਂ ਉਸ ਨੂੰ ਅਤੇ ਉਸ ਦੇ ਸਾਰੇ ਘਰ ਵਾਲਿਆਂ ਨੂੰ ਬਚਾ ਲਿਆ। (171) ਪਰ ਇੱਕ ਬੁੱਢੀ ਉੱਤੇ ਰਹਿਣ ਵਾਲਿਆਂ ਵਿਚ ਸ਼ਾਮਿਲ ਹੋ ਗਈ। (172) ਫਿਰ ਅਸੀਂ ਦੂਸਰਿਆਂ ਨੂੰ ਬਰਬਾਦ ਕਰ ਦਿੱਤਾ। (173) ਅਤੇ ਅਸੀਂ ਉਨ੍ਹਾਂ ਉੱਪਰ ਮੀਂਹ ਵਰਸਾਇਆ ਤਾਂ ਕਿੰਨਾ ਬੁਰਾ ਮੀਂਹ ਸੀ ਜਿਹੜਾ ਉਨ੍ਹਾਂ ਤੇ ਵਰਸਿਆ, ਜਿਨ੍ਹਾ ਨੂੰ ਡਰਾਇਆ ਗਿਆ ਸੀ। (174) ਬੇਸ਼ੱਕ ਇਸ ਵਿਚ ਨਿਸ਼ਾਨੀ ਹੈ ਅਤੇ ਉਨ੍ਹਾਂ ਵਿਚੋਂ ਜ਼ਿਆਦਾਤਰ ਲੋਕ ਮੰਨਣ ਵਾਲੇ ਨਹੀਂ ਸਨ। (175) ਅਤੇ ਬੇਸ਼ੱਕ ਤੇਰਾ ਰੱਬ ਸ਼ਕਤੀਸ਼ਾਲੀ ਅਤੇ ਰਹਿਮਤ ਵਾਲਾ ਹੈ।

(176) ਐਕਾ ਦੇ ਲੋਕਾਂ ਨੇ ਰਸੂਲਾਂ ਤੋਂ ਇਨਕਾਰ ਕੀਤਾ। (177) ਜਦੋਂ ਸ਼ੁਐਬ ਨੇ ਉਨ੍ਹਾਂ ਨੂੰ ਕਿਹਾ, ਕੀ ਤੁਸੀਂ ਡਰਦੇ ਨਹੀਂ। (178) ਮੈਂ ਤੁਹਾਡੇ ਲਈ ਇੱਕ ਭਰੋਸੇਮੰਦ ਰਸੂਲ ਹਾਂ। (179) ਇਸ ਲਈ ਅੱਲਾਹ ਤੋਂ ਡਰੋ ਅਤੇ ਮੇਰੀ ਗੱਲ ਮੰਨੋ। (180) ਅਤੇ ਮੈਂ ਇਸ ਲਈ ਤੁਹਾਡੇ ਤੋਂ ਕੋਈ ਸੇਵਾ ਫ਼ਲ ਨਹੀਂ ਮੰਗਦਾ, ਮੇਰਾ ਸੇਵਾ ਫ਼ਲ ਸੰਸਾਰ ਦੇ ਮਾਲਕ ਅੱਲਾਹ ਕੋਲ ਹੈ। (181) ਤੁਸੀਂ ਲੋਕ ਪੂਰਾ-ਪੂਰਾ ਤੋਲੋ ਅਤੇ ਨੁਕਸਾਨ ਕਰਨ ਵਾਲਿਆਂ ਵਿਚ ਸ਼ਾਮਿਲ ਨਾ ਹੋਵੋ। (182) ਅਤੇ ਤੱਕੜੀ ਦੀ ਡੰਡੀ ਸਿੱਧੀ ਰੱਖ ਕੇ ਤੋਲਿਆ ਕਰੋ। (183) ਅਤੇ ਲੋਕਾਂ ਨੂੰ ਉਨ੍ਹਾਂ ਦੀ ਚੀਜ਼ ਘਟਾ ਕੇ ਨਾ ਦਿਉ ਅਤੇ ਧਰਤੀ ਤੇ ਵਿਗਾੜ ਨਾ ਕਰੋ। (184) ਅਤੇ ਉਸ ਹਸਤੀ ਤੋਂ ਡਰੋ ਜਿਸ ਨੇ ਤੁਹਾਨੂੰ ਅਤੇ ਤੁਹਾਡੀਆਂ ਪਿਛਲੀਆਂ ਪੀੜ੍ਹੀਆਂ ਨੂੰ ਪੈਦਾ ਕੀਤਾ ਹੈ।

(185) ਉਨ੍ਹਾਂ ਨੇ ਕਿਹਾ ਤੁਹਾਡੇ ਉੱਪਰ ਤਾਂ ਕਿਸੇ ਨੇ ਜਾਦੂ ਕਰ ਦਿੱਤਾ ਹੈ। (186) ਅਤੇ ਤੁਸੀਂ ਸਾਡੇ ਵਰਗੇ ਹੀ ਇੱਕ ਮਨੁੱਖ ਹੋ। ਅਤੇ ਅਸੀਂ ਤਾਂ ਤੁਹਾਨੂੰ ਝੂਠੇ ਲੋਕਾਂ ਵਿਚੋਂ ਸਮਝਦੇ ਹਾਂ। (187) ਇਸ ਲਈ ਸਾਡੇ ਉੱਪਰ ਅਸਮਾਨ ਤੋਂ ਕੋਈ ਟੁੱਕੜਾ ਡੇਗੋ ਜੇ ਤੁਸੀਂ ਸੱਚੇ ਹੋ। ਸ਼ੁਐਬ ਨੇ ਆਖਿਆ, ਮੇਰਾ ਰੱਬ ਚੰਗੀ ਤਰ੍ਹਾਂ ਜਾਣਦਾ ਹੈ, ਜੋ ਕੁਝ ਤੁਸੀਂ ਕਰ ਰਹੇ ਹੋ। (189) ਤਾਂ ਉਨ੍ਹਾਂ ਨੇ ਉਸ ਨੂੰ ਝੁਠਲਾ ਦਿੱਤਾ। ਫਿਰ ਉਨ੍ਹਾਂ ਨੂੰ ਬੱਦਲ ਵਾਲੇ ਦਿਨ ਦੀ ਆਫ਼ਤ ਨੇ ਫੜ੍ਹ ਲਿਆ। (190) ਬੇਸ਼ੱਕ ਉਹ

ਇਕ ਵੱਡੇ ਦਿਨ ਦੀ ਸਜ਼ਾ ਸੀ। ਬੇਸ਼ੱਕ ਇਸ ਵਿਚ ਨਿਸ਼ਾਨੀ ਹੈ ਅਤੇ ਉਨ੍ਹਾਂ ਵਿਚੋਂ ਜ਼ਿਆਦਾਤਰ ਮੰਨਣ ਵਾਲੇ ਨਹੀਂ। (191) ਅਤੇ ਬੇਸ਼ੱਕ ਤੁਹਾਡਾ ਰੱਬ ਸ਼ਕਤੀਸ਼ਾਲੀ ਅਤੇ ਰਹਿਮਤ ਵਾਲਾ ਹੈ।

(192) ਬੇਸ਼ੱਕ ਇਹ ਸੰਸਾਰ ਦੇ ਮਾਲਕ ਅੱਲਾਹ ਦੀ ਉਤਾਰੀ ਹੋਈ ਬਾਣੀ ਹੈ। (193) ਅਤੇ ਇਸ ਨੂੰ ਅਮਾਨਤਦਾਰ, ਭਰੋਸੇਯੋਗ ਫ਼ਰਿਸ਼ਤਾ ਲੈ ਕੇ ਉਤਰਿਆ ਹੈ। (194) ਤੁਹਾਡੇ ਦਿਲ ਉੱਤੇ ਤਾਂ ਕਿ ਤੁਸੀਂ ਨਸੀਹਤ ਕਰਨ ਵਾਲਿਆਂ ਵਿਚੋਂ ਹੋਵੋਂ। (195) ਸਪੱਸ਼ਟ ਅਰਬੀ ਭਾਸ਼ਾ ਵਿਚ (196) ਅਤੇ ਇਸ ਦਾ ਉਲੇਖ ਪਹਿਲੇ ਪੈਗ਼ੰਬਰਾਂ ਦੀਆਂ ਕਿਤਾਬਾਂ ਵਿਚ ਵੀ ਹੈ। (197) ਅਤੇ ਕੀ ਇਨ੍ਹਾਂ ਲਈ ਇਹ ਨਿਸ਼ਾਨੀ ਨਹੀਂ। ਇਸ ਨੂੰ ਇਸਰਾਈਲ ਦੇ ਵੰਸ਼ ਦੇ ਉਲਮਾਂ (ਵਿਦਵਾਨ) ਜਾਣਦੇ ਹਨ।

(198) ਅਤੇ ਜੇਕਰ ਅਸੀਂ ਇਸ ਨੂੰ ਕਿਸੇ ਅਜਮੀਂ (ਗੈਰ ਅਰਬ ਵਾਸੀ) ਉੱਪਰ ਉਤਾਰਦੇ। (199) ਫਿਰ ਉਹ ਉਨ੍ਹਾਂ ਨੂੰ ਪੜ੍ਹ ਕੇ ਸੁਣਾਉਂਦਾ ਤਾਂ ਉਹ ਇਸ ਉੱਪਰ ਈਮਾਨ ਲਿਆਉਣ ਵਾਲੇ ਨਾ ਬਣਦੇ। (200) ਇਸ ਤਰ੍ਹਾਂ ਅਸੀਂ ਈਮਾਨ ਨਾ ਲਿਆਉਣ ਵਾਲਿਆਂ ਨੂੰ ਪਾਪੀਆਂ ਦੇ ਦਿਲ ਵਿਚ ਪਾ ਰੱਖਿਆ ਹੈ। (201) ਇਹ ਲੋਕ ਉਦੋਂ ਤੱਕ ਈਮਾਨ ਨਹੀਂ ਲਿਆਉਣਗੇ ਜਦੋਂ ਤੱਕ ਦਰਦਨਾਕ ਸਜ਼ਾ ਨਾ ਦੇਖ ਲੈਣ। (202) ਫਿਰ ਉਹ ਉਨ੍ਹਾਂ ਉੱਪਰ ਅਚਾਨਕ ਆ ਜਾਵੇਗੀ ਅਤੇ ਇਨ੍ਹਾਂ ਨੂੰ ਖ਼ਬਰ ਵੀ ਨਹੀਂ ਹੋਵੇਗੀ। (203) ਫਿਰ ਉਹ ਕਹਿਣਗੇ ਕੀ ਸਾਨੂੰ ਕੁਝ ਮੌਕਾ ਮਿਲ ਸਕਦਾ ਹੈ।

(204) ਕੀ ਉਹ ਸਾਡੀ ਆਫ਼ਤ ਨੂੰ ਜਲਦੀ ਮੰਗ ਰਹੇ ਹਨ (205) ਦੱਸੋ ਕਿ ਜੇ ਅਸੀਂ ਇਨ੍ਹਾਂ ਨੂੰ ਕੁਝ ਸਾਲਾਂ ਤੱਕ ਲਾਭ ਦਿੰਦੇ ਰਹੀਏ। (206) ਫਿਰ ਉਨ੍ਹਾਂ ਉੱਤੇ ਉਹ ਅਜ਼ਾਬ ਆ ਜਾਵੇ ਜਿਸ ਤੋਂ ਇਨ੍ਹਾਂ ਨੂੰ ਡਰਾਇਆ ਜਾ ਰਿਹਾ। (207) ਤਾਂ ਇਹ ਲਾਭ ਇਨ੍ਹਾਂ ਦੇ ਕੀ ਕੰਮ ਆਵੇਗਾ। (208) ਅਤੇ ਅਸੀਂ ਕਿਸੇ ਬਸਤੀ ਨੂੰ ਵੀ ਬਰਬਾਦ ਨਹੀਂ ਕੀਤਾ ਪਰ ਉਨ੍ਹਾਂ ਲਈ ਡਰਾਉਣ ਵਾਲੇ ਸਨ। (209) ਨਸੀਹਤ ਲਈ ਅਤੇ ਅਸੀਂ ਜ਼ੁਲਮੀ ਨਹੀਂ ਹਾਂ। (210) ਅਤੇ ਇਸ ਨੂੰ ਸ਼ੈਤਾਨ ਲੈ ਕੇ ਨਹੀਂ ਉਤਰਿਆ। (211) ਨਾ ਉਹ ਇਸ ਦੇ ਯੋਗ ਹੈ ਅਤੇ ਨਾ ਹੀ ਉਹ ਅਜਿਹਾ ਕਰ ਸਕਦੇ ਹਨ। (212) ਉਹ ਇਸ ਨੂੰ ਸੁਣਨ ਤੋਂ ਰੋਕ ਦਿੱਤੇ ਗਏ ਹਨ।

(213) ਇਸ ਲਈ ਤੁਸੀਂ ਅੱਲਾਹ ਦੇ ਬਰਾਬਰ ਕਿਸੇ ਹੋਰ ਪੂਜਨੀਕ ਨੂੰ ਨਾ ਪੁਕਾਰੋ, ਨਹੀਂ ਤਾਂ ਤੁਸੀਂ ਵੀ ਸਜ਼ਾ ਪਾਉਣ ਵਾਲਿਆਂ ਵਿਚ ਸ਼ਾਮਿਲ ਹੋ ਜਾਵੋਗੇ। (214) ਅਤੇ ਆਪਣੇ ਨਜ਼ਦੀਕੀ ਸੰਬਧੀਆਂ ਨੂੰ ਡਰ ਸੁਣਾਉ। (215) ਅਤੇ ਉਨ੍ਹਾਂ ਲੋਕਾਂ ਲਈ ਆਪਣੀਆਂ ਬਾਹਾਂ ਫੈਲਾ ਦਿਉ ਜਿਹੜੇ ਈਮਾਨ ਵਾਲਿਆਂ ਨਾਲ ਸ਼ਾਮਿਲ ਹੋ ਕੇ ਤੁਹਾਡਾ ਪਾਲਣ ਕਰਨ। (216) ਇਸ ਲਈ ਜੇਕਰ ਉਹ ਤੁਹਾਡੀ ਅਵੱਗਿਆ ਕਰਨ ਤਾਂ ਆਖੋ, ਕਿ ਜੋ ਕੁਝ ਤੁਸੀਂ ਕਰ ਰਹੇ ਹੋ ਮੈਂ ਉਸ ਤੋਂ ਨਿਰਲੇਪ ਹਾਂ। (217) ਅਤੇ ਸ਼ਕਤੀਸ਼ਾਲੀ ਅਤੇ ਕਿਰਪਾਲੂ ਅੱਲਾਹ ਤੇ ਭਰੋਸਾ ਰੱਖੋ। (218) ਜਿਹੜਾ ਤੁਹਾਨੂੰ ਦੇਖਦਾ ਹੈ, ਜਦੋਂ ਤੁਸੀਂ ਉਠਦੇ ਹੋ। (219) ਅਤੇ ਤੁਹਾਡੀਆਂ ਨਮਾਜ਼ੀਆਂ ਦੇ ਨਾਲ ਗਤੀਵਿਧੀਆਂ ਨੂੰ। (220) ਬੇਸ਼ੱਕ ਉਹ ਸੁਣਨ ਵਾਲਾ ਤੇ ਜਾਣਨ ਵਾਲਾ ਹੈ।

(221) ਕੀ ਮੈਂ ਤੁਹਾਨੂੰ ਦੱਸਾਂ, ਕਿ ਸ਼ੈਤਾਨ ਕਿਸ ਉੱਪਰ ਉਤਰਦੇ ਹਨ। (222) (ਸੁਣੋ) ਉਹ ਹਰੇਕ ਝੂਠੇ ਪਾਪੀ ਤੇ ਉਤਰਦੇ ਹਨ। (223) ਉਹ ਕੰਨ ਲਾਉਂਦੇ ਹਨ ਅਤੇ ਉਨ੍ਹਾਂ ਵਿਚੋਂ ਜ਼ਿਆਦਾਤਰ ਝੂਠੇ ਹਨ। (224) ਅਤੇ ਕਵੀਆਂ ਦੇ ਪਿੱਛੇ ਰਾਹ ਤੋਂ ਭਟਕੇ ਲੋਕ ਚੱਲਦੇ ਹਨ। (225) ਕੀ ਤੁਸੀਂ ਨਹੀਂ ਦੇਖਦੇ ਕੀ ਉਹ ਹਰੇਕ ਬੀਆਬਾਨ ਜੰਗਲ ਵਿਚ ਭਟਕਦੇ ਹਨ। (226) ਅਤੇ ਜੋ ਉਹ ਕਹਿੰਦੇ ਹਨ ਉਹ ਕਰਦੇ ਨਹੀਂ। (227) ਪਰੰਤੂ ਜਿਹੜੇ ਲੋਕ ਈਮਾਨ ਲਿਆਏ ਅਤੇ ਚੰਗੇ ਕੰਮ ਕੀਤੇ ਅਤੇ ਉਨ੍ਹਾਂ ਨੇ ਅੱਲਾਹ ਨੂੰ ਬਹੁਤ ਭਾਰੀ ਯਾਦ ਕੀਤਾ ਤਾਂ ਉਨ੍ਹਾਂ ਨੇ ਸੇਵਾ ਫ਼ਲ ਲਿਆ (ਉਹ ਵੀ) ਇਸ ਤੋਂ ਬਾਅਦ ਜਦੋਂ ਉਨ੍ਹਾਂ ਤੇ ਜ਼ੁਲਮ ਹੋਇਆ। ਅਤੇ ਅਤਿਆਚਾਰ ਕਰਨ ਵਾਲਿਆਂ ਨੂੰ ਜਲਦੀ ਪਤਾ ਲੱਗ ਜਾਵੇਗਾ ਕਿ ਉਨ੍ਹਾਂ ਨੇ ਕਿਹੜੇ ਸਥਾਨ ਉੱਪਰ ਵਾਪਿਸ ਜਾਣਾ ਹੈ।

# 27 ਸੂਰਤ ਅਨ-ਨਮਲ

## ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਤਾ.ਸੀਨ, ਇਹ ਆਇਤਾਂ ਹਨ ਕੁਰਆਨ ਦੀਆਂ ਅਤੇ ਇੱਕ ਸਪੱਸ਼ਟ ਕਿਤਾਬ ਦੀਆਂ। (2) ਹਦਾਇਤਾਂ ਅਤੇ ਖੁਸ਼ਖ਼ਬਰੀ ਈਮਾਨ ਵਾਲਿਆਂ ਦੇ ਲਈ। (3) ਜਿਹੜੇ ਨਮਾਜ਼ ਪੜ੍ਹਦੇ ਹਨ ਅਤੇ ਜ਼ਕਾਤ ਦਿੰਦੇ ਹਨ ਅਤੇ ਉਹ ਆਖਿਰਤ ਉੱਤੇ

ਯਕੀਨ ਰੱਖਦੇ ਹਨ। (4) ਜਿਹੜੇ ਲੋਕ, ਪ੍ਰਲੋਕ (ਆਖ਼ਿਰਤ) ਉੱਪਰ ਵਿਸ਼ਵਾਸ਼ ਨਹੀਂ ਰਖਦੇ, ਉਨ੍ਹਾਂ ਦੇ ਕਰਮਾਂ ਨੂੰ ਅਸੀਂ ਉਨ੍ਹਾਂ ਲਈ ਖ਼ੂਬਸੂਰਤ ਬਣਾ ਦਿੱਤੇ ਹਨ, ਇਸ ਲਈ ਉਹ ਭਟਕ ਰਹੇ ਹਨ। (5) ਇਹ ਲੋਕ ਹਨ, ਜਿਨ੍ਹਾਂ ਲਈ ਬੁਰੀ ਸਜ਼ਾ ਹੈ ਅਤੇ ਇਹ ਪ੍ਰਲੋਕ ਵਿਚ ਬਹੁਤ ਘਾਟੇ ਵਿਚ ਰਹਿਣਗੇ। (6) ਅਤੇ ਬੇਸ਼ੱਕ ਕੁਰਆਨ ਤੁਹਾਨੂੰ ਇੱਕ ਜਾਣੀਜਾਣ ਅਤੇ ਗਿਆਨ ਵਾਲੇ ਵੱਲੋਂ ਦਿੱਤਾ ਜਾ ਰਿਹਾ ਹੈ।

(7) ਜਦੋਂ ਮੂਸਾ ਨੇ ਆਪਣੇ ਘਰ ਵਾਲਿਆਂ ਨੂੰ ਕਿਹਾ, ਕਿ ਮੈਂ ਇੱਕ ਅੱਗ ਦੇਖੀ ਹੈ। ਮੈਂ ਉਥੋਂ ਕੋਈ ਖ਼ਬਰ ਲਿਆਉਂਦਾ ਹਾਂ ਜਾਂ ਅੱਗ ਦਾ ਕੋਈ ਅੰਗਾਰਾ ਲਿਆਉਂਦਾ ਹਾਂ ਤਾਂ ਕਿ ਤੁਸੀਂ ਸੇਕ ਸੇਕੋ। (8) ਫਿਰ ਜਦੋਂ ਉਹ ਉਸ ਦੇ ਕੋਲ ਪਹੁੰਚਿਆ ਤਾਂ ਆਵਾਜ਼ ਆਈ ਕਿ ਮੁਬਾਰਕ ਹੈ ਉਹ ਜਿਹੜਾ ਅੱਗ ਵਿਚ ਹੈ ਅਤੇ ਉਸ ਦੇ ਕੋਲ ਹੈ ਅਤੇ ਪਾਕ ਹੈ ਅੱਲਾਹ ਜਿਹੜਾ ਪੂਰੇ ਜਗਤ ਦਾ ਪਾਲਣਹਾਰ ਹੈ।

(9) ਹੇ ਮੂਸਾ! ਇਹ ਮੈਂ ਹਾਂ ਅੱਲਾਹ, ਜ਼ੋਰਾਵਰ ਅਤੇ ਸਿਆਣਪ ਵਾਲਾ। (10) ਅਤੇ ਤੁਸੀਂ ਆਪਣੀ ਸੋਟੀ ਸੁੱਟ ਦੇਵੋ। ਫਿਰ ਜਦੋਂ ਉਸਨੇ ਉਸਨੂੰ ਇਸ ਤਰਾਂ ਚਲਦੇ ਹੋਏ ਦੇਖਿਆ, ਜਿਵੇਂ ਉਹ ਸੱਪ ਹੋਵੇ ਤਾਂ ਉਹ ਪਿੱਛੇ ਮੁੜਿਆ ਅਤੇ ਪਲਟ ਕੇ ਨਹੀਂ ਦੇਖਿਆ। ਹੇ ਮੂਸਾ! ਡਰ ਨਾ, ਮੇਰੇ ਸਾਹਮਣੇ ਪੈਗ਼ੰਬਰ ਡਰਿਆ ਨਹੀਂ ਕਰਦੇ। (11) ਪਰੰਤੂ ਜਿਸ ਨੇ ਜ਼ੁਲਮ ਕੀਤਾ। ਫਿਰ ਉਸ ਨੇ ਬੁਰਾਈ ਤੋਂ ਬਾਅਦ ਉਸ ਨੂੰ ਨੇਕੀ ਵਿਚ ਬਦਲ ਦਿੱਤਾ, ਤਾਂ ਮੈਂ ਮੁਆਫ਼ ਕਰਨ ਵਾਲਾ ਕਿਰਪਾਲੂ ਹਾਂ। (12) ਅਤੇ ਤੁਸੀਂ ਆਪਣਾ ਹੱਥ ਆਪਣੇ ਗਲਮੇ (ਗ਼ਿਰੇਬਾਨ) ਵਿਚ ਪਾਉ, ਉਹ ਕਿਸੇ ਕਮੀ ਤੋਂ ਬਿਨਾਂ ਚਿੱਟਾ ਨਿਕਲੇਗਾ। ਦੋਵੇਂ ਮਿਲ ਕੇ ਨੌਂ ਨਿਸ਼ਾਨੀਆਂ ਦੇ ਨਾਲ ਫਿਰਔਨ ਅਤੇ ਉਸ ਦੀ ਕੌਮ ਦੇ ਕੋਲ ਜਾਉ। ਬੇਸ਼ੱਕ ਉਹ ਜ਼ਾਲਿਮ ਲੋਕ ਹਨ। (13) ਇਸ ਲਈ ਜਦੋਂ ਉਨ੍ਹਾਂ ਕੋਲ ਸਾਡੀਆਂ ਸਪੱਸ਼ਟ ਨਿਸ਼ਾਨੀਆਂ ਆਈਆਂ 'ਤਾਂ ਉਨ੍ਹਾਂ ਨੇ ਆਖਿਆ, ਕਿ ਇਹ ਤਾਂ ਪ੍ਰਤੱਖ ਜਾਦੂ ਹੈ। (14) ਅਤੇ ਉਨ੍ਹਾਂ ਨੇ ਝੁਠਲਾਇਆ ਜ਼ੁਲਮ ਅਤੇ ਹੰਕਾਰ ਦੇ (ਕਾਰਨ), ਹਾਲਾਂਕਿ ਉਨ੍ਹਾਂ ਦੇ ਦਿਲਾਂ ਨੇ ਇਸ ਨੂੰ ਮੰਨ ਲਿਆ ਸੀ। ਇਸ ਲਈ ਦੇਖੋ ਵਿਗਾੜ ਕਰਨ ਵਾਲਿਆਂ ਦਾ ਕਿਹੋ ਜਿਹਾ ਬੁਰਾ ਹਾਲ ਹੋਇਆ।

(15) ਅਤੇ ਅਸੀਂ ਦਾਉਦ ਅਤੇ ਸੁਲੇਮਾਨ ਨੂੰ ਗਿਆਨ ਪ੍ਰਦਾਨ ਕੀਤਾ ਅਤੇ ਉਨ੍ਹਾਂ ਦੋਵਾਂ ਨੇ ਆਖਿਆ ਸ਼ੁਕਰ ਹੈ ਅੱਲਾਹ ਦਾ, ਜਿਸ ਨੇ ਸਾਨੂੰ ਬਹੁਤ ਸਾਰੇ ਈਮਾਨ ਵਾਲੇ ਬੰਦਿਆਂ ਤੇ ਸ੍ਰੇਸ਼ਟਤਾ ਬਖਸ਼ੀ। (16) ਅਤੇ ਦਾਉਦ ਦਾ ਵਾਰਿਸ ਸੁਲੇਮਾਨ

ਹੋਇਆ। ਅਤੇ ਆਖਿਆ ਕਿ ਹੇ ਲੋਕੋ, ਸਾਨੂੰ ਪੰਛੀਆਂ ਦੀ ਬੋਲੀ ਸਿਖਾਈ ਗਈ ਹੈ। ਅਤੇ ਸਾਨੂੰ ਹਰ ਤਰ੍ਹਾਂ ਦੀ ਵਸਤੂ ਦਿੱਤੀ ਗਈ ਹੈ। ਬੇਸ਼ੱਕ ਇਹ ਵੱਡੀ ਕਿਰਪਾ ਹੈ।

(17) ਅਤੇ ਸੁਲੇਮਾਨ ਦੇ ਲਈ ਉਸ ਦੀ ਫ਼ੌਜ ਇਕੱਠੀ ਕੀਤੀ ਗਈ, ਜਿੰਨ, ਮਨੁੱਖ ਅਤੇ ਪੰਛੀ, ਫਿਰ ਉਨ੍ਹਾਂ ਦੇ ਦਲ ਬਣਾਏ ਜਾਣੇ ਸਨ। (18) ਇਥੋਂ ਤੱਕ ਕਿ ਜਦੋਂ ਉਹ ਕੀੜੀਆਂ ਦੇ ਮੈਦਾਨ ਤੇ ਪਹੁੰਚੇ, ਤਾਂ ਇੱਕ ਕੀੜੀ ਨੇ ਆਖਿਆ, ਹੇ ਕੀੜੀਓ! ਆਪਣੀਆਂ ਖੁੱਡਾਂ ਵਿਚ ਵੜ ਜਾਉ, ਕਿਤੇ ਸੁਲੇਮਾਨ ਅਲੈ ਅਤੇ ਉਸ ਦੀ ਫ਼ੌਜ ਤੁਹਾਨੂੰ ਮਿੱਧ ਨਾ ਦੇਣ ਅਤੇ ਉਨ੍ਹਾਂ ਨੂੰ ਇਸ ਦਾ ਪਤਾ ਵੀ ਨਹੀਂ ਹੋਣਾ। (19) ਫਿਰ ਸੁਲੇਮਾਨ ਉਨ੍ਹਾਂ ਦੀ ਗੱਲ ਤੇ ਹੱਸ ਪਿਆ ਅਤੇ ਆਖਿਆ, ਹੇ ਮੇਰੇ ਰੱਬ! ਮੈਨੂੰ ਤਾਕਤ ਬਖਸ਼ ਕਿ ਮੈਂ ਤੇਰੀ ਕਿਰਪਾ ਲਈ ਅਹਿਸਾਨ ਪ੍ਰਗਟ ਕਰ ਸਕਾਂ, ਜਿਹੜੀ ਤੁਸੀਂ ਮੇਰੇ ਅਤੇ ਮੇਰੇ ਮਾਤਾ ਪਿਤਾ ਤੇ ਕੀਤੀ ਹੈ। ਅਤੇ ਮੈਂ ਚੰਗੇ ਕਰਮ ਕਰਾਂ ਜਿਹੜੇ ਤੁਹਾਨੂੰ ਪਸੰਦ ਹੋਣ। ਅਤੇ ਆਪਣੀ ਕਿਰਪਾ ਨਾਲ ਤੁਸੀਂ ਮੈਨੂੰ ਆਪਣੇ ਨੇਕ ਬੰਦਿਆਂ ਵਿਚ ਸ਼ਾਮਿਲ ਕਰ ਦਿਉ।

(20) ਅਤੇ ਸੁਲੇਮਾਨ ਨੇ ਪੰਛੀਆਂ ਦੀ ਪੜਤਾਲ ਕੀਤੀ ਤਾਂ ਕਿਹਾ, ਕਿ ਕੀ ਗੱਲ ਹੈ ਕਿ ਮੈਂ ਹੁਦ ਹੁਦ (ਚੱਕੀਰਾਹਾ) ਨੂੰ ਨਹੀਂ ਦੇਖ ਰਿਹਾ ਹਾਂ। (21) ਕੀ ਉਹ ਕਿਤੇ ਛੁਪ ਗਿਆ ਹੈ। ਮੈਂ ਉਸ ਨੂੰ ਸਖ਼ਤ ਸਜ਼ਾ ਦੇਵਾਂਗਾ। ਜਾਂ ਉਸ ਦੀ ਹੱਤਿਆ ਕਰ ਦੇਵਾਂਗਾ, ਜਾਂ ਮੇਰੇ ਸਾਹਮਣੇ ਉਹ ਕੋਈ ਢੁਕਵੀਂ ਦਲੀਲ ਲਿਆਵੇ। (22) ਜ਼ਿਆਦਾ ਸਮਾਂ ਨਹੀਂ ਬੀਤਿਆ ਕਿ ਉਸ ਨੇ ਆ ਕੇ ਆਖਿਆ, ਕਿ ਮੈਂ ਇੱਕ ਚੀਜ਼ ਦੀ ਖ਼ਬਰ ਲਿਆਇਆ ਹਾਂ। ਜਿਸ ਦਾ ਪਤਾ ਤੁਹਾਨੂੰ ਨਹੀਂ ਸੀ। ਅਤੇ ਮੈਂ ਸਬਾ ਨਾਮੀ ਦੇਸ਼ ਤੋਂ ਇੱਕ ਭਰੋਸੇ ਯੋਗ ਖ਼ਬਰ ਲੈ ਕੇ ਆਇਆਂ ਹਾਂ। (23) ਮੈਂ ਦੇਖਿਆ ਕਿ ਇੱਕ ਔਰਤ ਉਨ੍ਹਾਂ ਉੱਪਰ ਰਾਜ ਕਰਦੀ ਹੈ, ਅਤੇ ਉਸ ਨੂੰ ਸਾਰੀਆਂ ਚੀਜ਼ਾਂ ਮਿਲੀਆਂ ਹਨ। ਉਸ ਦਾ ਇੱਕ ਵੱਡਾ ਸਿੰਘਾਸਨ ਹੈ। (24) ਮੈਂ ਉਸ ਨੂੰ ਅਤੇ ਉਸ ਦੀ ਕੌਮ ਨੂੰ ਦੇਖਿਆ ਕਿ ਉਹ ਅੱਲਾਹ ਨੂੰ ਛੱਡ ਕੇ ਸੂਰਜ ਨੂੰ ਸਿਜਦਾ ਕਰਦੇ ਹਨ। ਅਤੇ ਸ਼ੈਤਾਨ ਨੇ ਉਨ੍ਹਾਂ ਦੇ ਕੰਮ ਸਜਾ ਸਵਾਰ ਦਿੱਤੇ ਹਨ। ਫਿਰ ਉਨ੍ਹਾਂ ਨੂੰ ਰਾਹ ਤੋਂ ਰੋਕ ਦਿੱਤਾ। ਇਸ ਲਈ ਉਹ ਰਾਹ ਨਹੀਂ ਪਾਉਂਦੇ।

(25) ਕਿ ਉਹ ਅੱਲਾਹ ਨੂੰ ਸਿਜਦਾ ਨਾ ਕਰਨ ਜਿਹੜਾ ਆਕਾਸ਼ਾਂ ਅਤੇ ਧਰਤੀ ਦੀਆਂ ਗੁਪਤ ਚੀਜ਼ਾਂ ਨੂੰ ਕੱਢਦਾ ਅਤੇ ਉਹ ਸਭ ਗੱਲਾਂ ਨੂੰ ਜਾਣਦਾ ਹੈ। ਜਿਹੜਾ ਕੁਝ ਤੁਸੀਂ ਛਿਪਾਉਂਦੇ ਹੋ ਅਤੇ ਜਿਹੜਾ ਕੁਝ ਤੁਸੀਂ ਪ੍ਰਗਟ ਕਰਦੇ ਹੋ। (26) ਅੱਲਾਹ ਤੋਂ ਬਿਨਾ ਕੋਈ ਪੂਜਣ ਯੋਗ ਨਹੀਂ, ਉਹ ਹੀ ਸਾਰੀ ਦੁਨੀਆਂ ਦਾ ਮਾਲਕ ਹੈ।

(27) ਸੁਲੇਮਾਨ ਨੇ ਆਖਿਆ, ਕਿ ਅਸੀਂ ਦੇਖਾਂਗੇ ਕਿ ਤੁਸੀਂ ਸੱਚ ਆਖਿਆ ਜਾਂ ਝੂਠ ਕਹਿਣ ਵਾਲਿਆਂ ਵਿਚੋਂ ਹੋ। (28) ਇਹ ਮੇਰੀ ਚਿੱਠੀ ਲੈ ਕੇ ਜਾਉ, ਫਿਰ ਇਸ ਨੂੰ ਉਨ੍ਹਾਂ ਲੋਕਾਂ ਵੱਲ ਦੇ ਦੇਉ। ਫਿਰ ਉਨ੍ਹਾਂ ਤੋਂ ਹੱਟ ਜਾਣਾ, ਫਿਰ ਦੇਖਣਾ ਕਿ ਉਹ ਇਸ ਦਾ ਕੀ ਉੱਤਰ ਦਿੰਦੇ ਹਨ। (29) ਸਬਾ ਦੀ ਰਾਣੀ ਨੇ ਆਖਿਆ ਕਿ ਹੇ ਦਰਬਾਰ ਵਾਲਿਓ! ਮੇਰੇ ਵੱਲ ਇੱਕ ਮਹੱਤਵਪੂਰਨ ਚਿੱਠੀ ਆਈ ਹੈ। (30) ਉਹ ਸੁਲੇਮਾਨ ਵੱਲੋਂ ਹੈ ਅਤੇ ਉਸ ਦਾ ਆਰੰਭ ਅੱਲਾਹ ਦੇ ਨਾਮ ਨਾਲ ਹੈ, ਜਿਹੜਾ ਬੇਹੱਦ ਰਹਿਮਤ ਵਾਲਾ ਅਤੇ ਕਿਰਪਾਲੂ ਹੈ। (31) ਕਿ ਤੁਸੀਂ ਮੇਰੇ ਮੁਕਾਬਲੇ ਵਿਰੋਧ ਨਾ ਕਰੋ ਅਤੇ ਅਗਿਆ ਕਾਰੀ ਬਣ ਕੇ ਮੇਰੇ ਕੋਲ ਆ ਜਾਉ। (32) ਰਾਣੀ ਨੇ ਆਖਿਆ, ਕਿ ਹੇ ਦਰਬਾਰੀਓ! ਇਸ ਸਬੰਧ ਵਿਚ ਮੈਨੂੰ ਸਲਾਹ ਦੇਵੋ। ਮੈਂ ਕਿਸੇ ਮਾਮਲੇ ਦਾ ਫੈਸਲਾ ਨਹੀਂ ਕਰਦੀ, ਜਦੋਂ ਤੱਕ ਤੁਸੀਂ ਲੋਕ ਹਾਜ਼ਿਰ ਨਾ ਹੋਵੋ। (33) ਉਨ੍ਹਾਂ ਨੇ ਆਖਿਆ, ਅਸੀਂ ਲੋਕ ਤਾਕਤਵਰ ਹਾਂ ਅਤੇ ਅਸੀਂ ਬਹੁਤ ਭਾਰੀ ਜੰਗਜੂ ਹਾਂ ਅਤੇ ਯੁੱਧ ਕਰਨ ਦੀ ਸਮਰੱਥਾ ਪ੍ਰਾਪਤ ਹੈ ਅਤੇ ਫੈਸਲਾ ਤੁਹਾਡੇ ਹੱਥ ਵਿਚ ਹੈ। ਇਸ ਲਈ ਤੁਸੀਂ ਦੇਖ ਲਵੋ ਕਿ ਤੁਸੀਂ ਕੀ ਹੁਕਮ ਦਿੰਦੇ ਹੋ। (34) ਰਾਣੀ ਨੇ ਆਖਿਆ ਕਿ ਰਾਜਾ ਲੋਕ ਜਦੋਂ ਕਿਸੇ ਸ਼ਹਿਰ ਵਿਚ ਪ੍ਰਵੇਸ਼ ਹੁੰਦੇ ਹਨ 'ਤਾਂ ਉਸ ਨੂੰ ਬਰਬਾਦ ਕਰ ਦਿੰਦੇ ਹਨ, ਅਤੇ ਉਸ (ਸ਼ਹਿਰ) ਦੇ ਪਤਵੰਤਿਆਂ ਨੂੰ ਬੇ-ਇੱਜ਼ਤ ਕਰ ਦਿੰਦੇ ਹਨ। ਅਤੇ ਇਹ ਲੋਕ ਹੀ ਕਰਨਗੇ। (35) ਅਤੇ ਮੈਂ ਉਨ੍ਹਾਂ ਵੱਲ ਇੱਕ ਤੋਹਫਾ ਭੇਜਦੀ ਹਾਂ, ਫਿਰ ਦੇਖਦੇ ਹਾਂ ਕਿ ਦੂਤ ਕੀ ਉੱਤਰ ਲਿਆਉਂਦੇ ਹਨ।

(36) ਫਿਰ ਜਦੋਂ ਦੂਤ ਸੁਲੇਮਾਨ ਦੇ ਕੋਲ ਆਏ, ਉਸ ਨੇ ਕਿਹਾ ਕਿ ਤੁਸੀਂ ਲੋਕ ਧਨ ਦੌਲਤ ਨਾਲ ਮੇਰੀ ਸਹਾਇਤਾ ਕਰਨਾ ਚਾਹੁੰਦੇ ਹੋ। ਅੱਲਾਹ ਨੇ ਜਿਹੜਾ ਕੁਝ ਮੈਨੂੰ ਦਿੱਤਾ ਹੈ, ਉਹ ਇਸ ਤੋਂ ਉੱਤਮ ਹੈ, ਜਿਹੜਾ ਉਸ ਨੇ ਤੁਹਾਨੂੰ ਦਿੱਤਾ। ਸਗੋਂ ਤੁਸੀਂ ਹੀ ਆਪਣਿਆਂ ਤੋਹਫਿਆਂ ਤੋਂ ਪ੍ਰਸੰਨ ਹੋਵੋ। (37) ਉਨ੍ਹਾਂ ਦੇ ਕੋਲ ਵਾਪਿਸ ਜਾਵੋ। ਅਸੀਂ ਅਜਿਹੀਆਂ ਫੋਜਾਂ ਲੈ ਕੇ ਆਵਾਂਗੇ, ਜਿਨ੍ਹਾਂ ਦਾ ਸਾਹਮਣਾ ਉਹ ਨਹੀਂ

ਕਰ ਸਕਣਗੇ। ਅਤੇ ਅਸੀਂ ਉਨ੍ਹਾਂ ਨੂੰ ਬੇ-ਇੱਜ਼ਤ ਕਰਕੇ ਉਥੋਂ ਕੱਢ ਦੇਵਾਂਗੇ। ਅਤੇ ਉਹ ਰੁਲਦੇ ਰਹਿਣਗੇ।

(38) ਸੁਲੇਮਾਨ ਨੇ ਆਖਿਆ ਕਿ ਹੇ ਦਰਬਾਰ ਵਾਲਿਓ! ਤੁਹਾਡੇ ਵਿਚੋਂ ਕੌਣ ਉਸ ਦਾ ਸਿੰਘਾਸਣ ਮੇਰੇ ਕੋਲ ਲੈ ਕੇ ਆਉਂਦਾ ਹੈ, ਇਸ ਤੋਂ ਪਹਿਲਾਂ ਕਿ ਉਹ ਲੋਕ ਆਗਿਆਕਾਰੀ ਬਣ ਕੇ ਮੇਰੇ ਕੋਲ ਆਉਣ। (39) ਜਿੰਨਾਂ ਵਿਚੋਂ ਇੱਕ ਦੇਵ ਨੇ ਆਖਿਆ, ਮੈਂ ਉਸ ਨੂੰ ਤੁਹਾਡੇ ਕੋਲ ਲੈ ਆਵਾਂਗਾ, ਇਸ ਤੋਂ ਪਹਿਲਾਂ ਕਿ ਆਪ ਆਪਣੇ ਸਥਾਨ ਤੋਂ ਉੱਠੋ, ਅਤੇ ਮੈਂ ਇਸ ਦੀ ਤਾਕਤ ਰੱਖਦਾਂ ਹਾਂ, ਅਤੇ ਭਰੋਸੇ ਯੋਗ ਹਾਂ। (40) ਜਿਸਦੇ ਕੋਲ ਕਿਤਾਬ ਦਾ ਇੱਕ ਗਿਆਨ ਸੀ, ਉਸ ਨੇ ਆਖਿਆ ਮੈਂ ਤੁਹਾਡੇ ਪਲਕ ਝਪਕਣ ਤੋਂ ਪਹਿਲਾਂ ਉਸ ਨੂੰ ਲਿਆ ਦੇਵਾਂਗਾ। ਫਿਰ ਜਦੋਂ ਉਸ ਨੇ ਸਿੰਘਾਸਣ ਨੂੰ ਆਪਣੇ ਕੋਲ ਰੱਖਿਆ ਦੇਖਿਆ ਤਾਂ ਉਸ ਨੇ ਆਖਿਆ, ਇਹ ਮੇਰੇ ਰੱਬ ਦੀ ਕਿਰਪਾ ਹੈ। ਤਾਂ ਕਿ ਉਹ ਮੈਨੂੰ ਪਰਖੇ ਕਿ ਮੈਂ ਸ਼ੁਕਰ ਕਰਦਾ ਹਾਂ ਜਾਂ ਨਾ ਸ਼ੁਕਰਾਂ ਹਾਂ। ਜਿਹੜਾ ਬੰਦਾ ਸ਼ੁਕਰ ਕਰਦਾ ਹੈ ਤਾਂ ਉਹ ਆਪਣੇ ਲਈ ਹੀ ਸ਼ੁਕਰ ਕਰਦਾ ਹੈ, ਅਤੇ ਜੋ ਨਾ ਸ਼ੁਕਰੀ ਕਰਦਾ ਹੈ, ਤਾਂ ਮੇਰਾ ਰੱਬ ਬੇ-ਪ੍ਰਵਾਹ ਅਤੇ ਕਰਮ ਕਰਨ ਵਾਲਾ ਹੈ।

(41) ਸੁਲੇਮਾਨ ਨੇ ਆਖਿਆ ਕਿ ਉਸ ਦੇ ਸਿੰਘਾਸਣ ਦਾ ਰੂਪ ਬਦਲ ਦੇਵੋ। ਦੇਖੋ, ਉਹ ਸਮਝਦੀ ਹੈ, ਜਾਂ ਉਨ੍ਹਾਂ ਲੋਕਾਂ ਵਿਚੋਂ ਹੋ ਜਾਂਦੀ ਹੈ, ਜਿਨ੍ਹਾਂ ਨੂੰ ਸਮਝ ਨਹੀਂ (42) ਇਸ ਲਈ ਜਦੋਂ ਉਹ ਆਈ ਤਾਂ ਕਿਹਾ ਗਿਆ ਕੀ ਤੁਹਾਡਾ ਸਿੰਘਾਸਣ ਅਜਿਹਾ ਹੀ ਹੈ। ਉਸ ਨੇ ਆਖਿਆ ਜਿਵੇਂ ਕਿ ਉਹ ਹੀ ਹੈ ਅਤੇ ਸਾਨੂੰ ਇਸ ਤੋਂ ਪਹਿਲਾ ਹੀ ਪਤਾ ਲੱਗ ਚੁੱਕਾ ਸੀ। ਅਤੇ ਅਸੀਂ ਆਗਿਆਕਾਰੀਆਂ ਵਿਚੋਂ ਸੀ। (43) ਅਤੇ ਉਸ ਨੂੰ ਉਨ੍ਹਾਂ ਚੀਜ਼ਾਂ ਨੇ ਰੋਕ ਰੱਖਿਆ ਸੀ, ਜਿਨ੍ਹਾ ਨੂੰ ਉਹ ਅੱਲਾਹ ਤੋਂ ਬਿਨਾ ਪੂਜਦੀ ਸੀ। ਉਹ ਕੁਫ਼ਰ ਕਰਨ ਵਾਲਿਆਂ ਵਿਚੋਂ ਸੀ। (44) ਉਸ ਨੂੰ ਕਿਹਾ ਗਿਆ ਕਿ ਮਹਿਲ ਵਿਚ ਪ੍ਰਵੇਸ਼ ਕਰੋ। ਅਤੇ ਜਦੋਂ ਉਸ ਨੇ ਉਸ ਨੂੰ ਦੇਖਿਆ ਤਾਂ ਉਸਨੇ ਸਮਝਿਆ ਕਿ ਪਾਣੀ ਡੂੰਘਾ ਹੈ ਅਤੇ ਉਸ ਨੇ ਆਪਣੀਆਂ ਦੋਵੇਂ ਪਿਜਣੀਆਂ ਨੰਗੀਆਂ ਕਰ ਲਈਆਂ। ਸੁਲੇਮਾਨ ਨੇ ਆਖਿਆ, ਕਿ ਇਹ ਤਾਂ ਇੱਕ ਮਹਿਲ ਹੈ ਜਿਹੜਾ ਕੰਚ ਤੋਂ ਬਣਾਇਆ ਗਿਆ ਹੈ। ਉਸ ਨੇ ਆਖਿਆ ਕਿ ਹੇ ਮੇਰੇ ਰੱਬ, ਮੈਂ

ਆਪਣੇ ਆਪ ਉੱਪਰ ਬੜਾ ਜ਼ੁਲਮ ਕੀਤਾ ਹੈ। ਅਤੇ ਮੈਂ ਸੁਲੇਮਾਨ ਦੇ ਨਾਲ ਹੋ ਕੇ ਸਾਰੇ ਜਗਤ ਦੇ ਪਾਲਣਹਾਰ ਉੱਪਰ ਈਮਾਨ ਲਿਆਈ ਹਾਂ।

(45) ਅਤੇ ਅਸੀਂ ਸਮੂਦ ਵੱਲ ਉਸ ਦੇ ਭਰਾ ਸਾਲੇਹ ਨੂੰ ਭੇਜਿਆ, ਕਿ ਅੱਲਾਹ ਦੀ ਬੰਦਗੀ ਕਰੋ। ਫਿਰ ਉਹ ਦੋ ਧੜੇ ਬਣ ਕੇ ਆਪਿਸ ਵਿਚ ਲੜਨ ਲੱਗ ਪਏ। (46) ਉਸ ਨੇ ਆਖਿਆ ਕਿ ਹੇ ਮੇਰੀ ਕੌਮ ਦੇ ਲੋਕੋ! ਤੁਸੀਂ ਚੰਗਿਆਈ ਤੋਂ ਜ਼ਿਆਦਾ ਬੁਰਾਈ ਲਈ ਕਿਉਂ ਕਾਹਲੀ ਕਰ ਰਹੇ ਹੋ। ਤੁਸੀਂ ਅੱਲਾਹ ਤੋਂ ਮੁਆਫ਼ੀ ਕਿਉਂ ਨਹੀਂ ਮੰਗਦੇ ਕਿ ਤੁਹਾਡੇ ਤੇ ਰਹਿਮ ਕੀਤਾ ਜਾਵੇ। (47) ਉਨ੍ਹਾਂ ਨੇ ਆਖਿਆ, ਕਿ ਅਸੀਂ ਤਾਂ ਤੁਹਾਨੂੰ ਅਤੇ ਤੁਹਾਡੇ ਨਾਲ ਵਾਲਿਆਂ ਨੂੰ ਅਸ਼ੁੱਭ ਸਮਝਦੇ ਹਾਂ। ਉਸ ਨੇ ਆਖਿਆ ਕਿ ਤੁਹਾਡਾ ਮਾੜਾ ਭਾਗ ਅੱਲਾਹ ਦੇ ਕੋਲ ਹੈ। ਸਗੋਂ ਤੁਸੀਂ ਤਾਂ ਪਰਖੇ ਜਾ ਰਹੇ ਹੋ।

(48) ਅਤੇ ਸ਼ਹਿਰ ਵਿਚ ਨੌਂ ਵਿਆਕਤੀ ਸਨ, ਜਿਹੜੇ ਧਰਤੀ ਤੇ ਵਿਗਾੜ ਕਰਦੇ ਸਨ ਅਤੇ ਉਹ ਸੁਧਾਰ ਦਾ ਕਾਰਜ ਨਹੀਂ ਕਰਦੇ ਸਨ। (49) ਉਨ੍ਹਾਂ ਨੇ ਆਖਿਆ, ਕਿ ਤੁਸੀਂ ਲੋਕ ਅੱਲਾਹ ਦੀ ਸਹੁੰ ਖਾਉ ਕਿ ਅਸੀਂ ਉਸਨੂੰ ਅਤੇ ਉਸ ਦੇ ਲੋਕਾਂ ਨੂੰ ਹੌਲੀ ਜਿਹੇ ਹਲਾਕ ਕਰ ਦੇਵਾਂਗੇ। ਫਿਰ ਉਸ ਦੇ ਵਾਰਿਸਾਂ ਨੂੰ ਆਖ ਦੇਵਾਂਗੇ ਕਿ ਅਸੀਂ ਇਸ ਦੇ ਘਰ ਵਾਲਿਆਂ ਦੀ ਮੌਤ ਦੇ ਸਮੇ ਹਾਜ਼ਿਰ ਨਹੀਂ ਸੀ। ਅਤੇ ਬੇਸ਼ੱਕ ਅਸੀਂ ਸੱਚੇ ਹਾਂ। (50) ਅਤੇ ਉਨ੍ਹਾਂ ਨੇ ਇੱਕ ਚਾਲ ਚੱਲੀ ਅਤੇ ਅਸੀਂ ਵੀ ਇੱਕ ਚਾਲ ਸੋਚੀ ਅਤੇ ਉਨ੍ਹਾਂ ਨੂੰ ਪਤਾ ਹੀ ਨਾ ਲੱਗਿਆ। (51) ਫਿਰ ਦੇਖੋ ਕਿਹੋ ਜਿਹਾ ਸਿੱਟਾ ਨਿਕਲਿਆ ਉਨ੍ਹਾਂ ਦੀ ਕੀਤੀ ਗਈ ਚਾਲ ਦਾ। ਅਸੀਂ ਉਸ ਨੂੰ ਅਤੇ ਉਸ ਦੀ ਪੂਰੀ ਕੌਮ ਨੂੰ ਖ਼ਤਮ ਕਰ ਦਿੱਤਾ। (52) ਅਤੇ ਇਹ ਹਨ ਉਨ੍ਹਾਂ ਦੇ ਵੀਰਾਨ ਖੰਡਰ ਬਣੇ ਘਰ, ਉਨ੍ਹਾਂ ਦੇ ਕੀਤੇ ਜ਼ੁਲਮਾਂ ਤੇ ਕਾਰਨ। ਬੇਸ਼ੱਕ ਉਸ ਵਿਚ ਸਿੱਖਿਆ ਹੈ ਉਨ੍ਹਾਂ ਲੋਕਾਂ ਲਈ ਜਿਹੜੇ ਸਮਝਣ। (53) ਅਤੇ ਅਸੀਂ ਉਨ੍ਹਾਂ ਲੋਕਾਂ ਨੂੰ ਬਚਾ ਲਿਆ ਜਿਹੜੇ ਈਮਾਨ ਲਿਆਏ ਅਤੇ ਜਿਹੜੇ ਡਰਦੇ ਸਨ।

(54) ਅਤੇ ਲੂਤ ਨੂੰ (ਯਾਦ ਕਰੋ) ਜਦੋਂ ਉਸ ਨੇ (ਲੂਤ ਨੇ) ਆਪਣੀ ਕੌਮ ਨੂੰ ਆਖਿਆ, ਕੀ ਤੁਸੀਂ ਅਸ਼ਲੀਲਤਾ (ਪ੍ਰਗਟ) ਕਰਦੇ ਹੋ, ਅਤੇ ਤੁਸੀਂ ਵੇਖਦੇ ਹੋ। (55) ਕੀ ਤੁਸੀਂ ਔਰਤਾਂ ਨੂੰ ਛੱਡ ਕੇ ਆਦਮੀਆਂ ਦੇ ਨਾਲ ਵਾਸ਼ਨਾ ਤ੍ਰਿਪਤੀ ਕਰਦੇ ਹੋ। ਸਗੋਂ ਤੁਸੀਂ ਲੋਕ ਨਾ ਸਮਝ ਹੋ। (56) ਫਿਰ ਉਸ ਦੀ ਕੌਮ ਵਾਲਿਆਂ ਦਾ

ਉੱਤਰ ਇਸ ਤੋਂ ਬਿਨਾ ਕੁਝ ਨਹੀਂ ਸੀ ਕਿ ਉਨ੍ਹਾਂ ਨੇ ਆਖਿਆ ਲੂਤ ਦੇ ਪਰਿਵਾਰ ਵਾਲਿਆਂ ਨੂੰ ਸ਼ਹਿਰ ਵਿਚੋਂ ਕੱਢ ਦੇਵੋ, ਇਹ ਲੋਕ ਬਹੁਤ ਪਾਕ ਬਣਦੇ ਹਨ।

(57) ਫਿਰ ਅਸੀਂ ਉਸ ਨੂੰ ਅਤੇ ਉਸ ਦੇ ਲੋਕਾਂ ਨੂੰ ਬਚਾ ਲਿਆ, ਬਿਨਾ ਉਸ ਦੀ ਪਤਨੀ ਦੇ ਜਿਸ ਦਾ ਪਿੱਛੇ ਰਹਿ ਜਾਣਾ ਅਸੀਂ ਨਿਸ਼ਚਿਤ ਕਰ ਦਿੱਤਾ ਸੀ। (58) ਅਤੇ ਅਸੀਂ ਉਨ੍ਹਾਂ ਉੱਪਰ ਇੱਕ ਭਿਆਨਕ ਬਰਸਾਤ ਕੀਤੀ। ਫਿਰ(ਉਹ) ਉਨ੍ਹਾਂ ਉੱਪਰ ਕਿਹੋ ਜਿਹੀ ਬੁਰੀ ਵਰਖਾ ਸੀ। ਜਿਨ੍ਹਾ ਨੂੰ ਖ਼ਬਰਦਾਰ ਕੀਤਾ ਜਾ ਚੁੱਕਾ ਸੀ। (59) ਆਖੋ, ਪ੍ਰਸੰਸਾ ਹੈ ਅੱਲਾਹ ਲਈ ਅਤੇ ਸਲਾਮ ਹੈ ਉਸ ਦੇ ਉਨ੍ਹਾਂ ਬੰਦਿਆਂ ਤੇ ਜਿਨ੍ਹਾ ਨੂੰ ਉਸ ਨੇ ਚੁਣਿਆ। ਕੀ ਅੱਲਾਹ ਬਿਹਤਰ ਹੈ ਜਾਂ ਉਹ ਜਿਨ੍ਹਾ ਨੂੰ ਉਹ ਸ਼ਰੀਕ ਠਹਿਰਾਉਂਦੇ ਹਨ।

(60) ਭਲਾ ਉਹ ਕੌਣ ਹੈ ਜਿਸਨੇ ਆਕਾਸ਼ਾਂ ਅਤੇ ਧਰਤੀ ਨੂੰ ਪੈਦਾ ਕੀਤਾ ਅਤੇ ਤੁਹਾਡੇ ਲਈ ਆਕਾਸ਼ਾਂ ਵਿਚੋਂ ਮੀਂਹ ਵਰਸਾਇਆ ਫਿਰ ਅਸੀਂ ਉਸ ਤੋਂ ਹਰੇ ਭਰੇ ਬਾਗ਼ ਪੈਦਾ ਕੀਤੇ। ਤੁਹਾਡੇ ਵੱਸ ਵਿਚ ਨਹੀਂ ਸੀ ਕਿ ਤੁਸੀਂ ਉਨ੍ਹਾਂ ਰੁੱਖਾਂ ਨੂੰ ਉਗਾ ਸਕਦੇ। ਕੀ ਅੱਲਾਹ ਦੇ ਬਰਾਬਰ ਕੋਈ ਹੋਰ ਪੂਜਣਯੋਗ ਹੈ। (ਨਹੀਂ) ਸਗੋਂ ਇਹ ਰਾਹ ਤੋਂ ਭਟਕਣ ਵਾਲੇ ਲੋਕ ਹਨ। (61) ਭਲਾਂ ਕਿਸ ਨੇ ਧਰਤੀ ਨੂੰ ਠਹਿਰਣ ਯੋਗ ਬਣਾਇਆ ਅਤੇ ਉਸ ਦੇ ਵਿਚਕਾਰ ਨਦੀਆਂ ਪੈਦਾ ਕੀਤੀਆਂ। ਅਤੇ ਇਸ ਲਈ ਉਸ ਨੇ ਪਹਾੜ ਬਣਾਏ। ਅਤੇ ਸਮੁੰਦਰਾਂ ਦੇ ਵਿਚਕਾਰ ਪਰਦਾ ਪਾ ਦਿੱਤਾ। ਕੀ ਅੱਲਾਹ ਦੇ ਬਰਾਬਰ ਕੋਈ ਹੋਰ ਪੂਜਣ ਯੋਗ ਹੈ। (ਨਹੀਂ) ਸਗੋਂ ਜ਼ਿਆਦਾਤਰ ਲੋਕ ਇਹ ਨਹੀਂ ਜਾਣਦੇ।

(62) ਕੌਣ ਹੈ, ਜਿਹੜਾ ਲਾਚਾਰਾਂ ਦੀ ਪੁਕਾਰ ਨੂੰ ਸੁਣਦਾ ਹੈ ਅਤੇ ਉਸ ਦੇ ਦੁੱਖ ਨੂੰ ਦੂਰ ਕਰ ਦਿੰਦਾਂ ਹੈ। ਅਤੇ ਤੁਹਾਨੂੰ ਧਰਤੀ ਦਾ ਵਾਰਿਸ ਬਣਾਉਂਦਾ ਹੈ। ਕੀ ਅੱਲਾਹ ਤੋਂ ਬਿਨਾ ਕੋਈ ਹੋਰ ਪੂਜਣ ਯੋਗ ਹੈ, (ਨਹੀਂ) ਤੁਸੀਂ ਬਹੁਤ ਘੱਟ ਉਪਦੇਸ਼ ਤੇ ਧਿਆਨ ਕੇਂਦਰਿਤ ਕਰਦੇ ਹੋ। (63) ਕੌਣ ਹੈ ਜਿਹੜਾ ਤੁਹਾਨੂੰ ਜੰਗਲ ਅਤੇ ਦਰਿਆਵਾਂ ਦੇ ਹਨੇਰਿਆਂ ਵਿਚ ਰਾਹ ਦਿਖਾਉਂਦਾ ਹੈ। ਅਤੇ ਕੌਣ ਹੈ ਜਿਹੜਾ ਆਪਣੀ ਦਿਆਲਤਾ ਤੋਂ ਪਹਿਲਾਂ ਹਵਾਵਾਂ ਨੂੰ ਖੁਸ਼ਖਬਰੀ ਬਣਾ ਕੇ ਭੇਜਦਾ ਹੈ। ਕੀ ਅੱਲਾਹ ਦੇ ਬਰਾਬਰ ਕੋਈ ਹੋਰ ਪੂਜਣ ਯੋਗ ਹੈ, ਅੱਲਾਹ, ਉਸ ਤੋਂ ਬਹੁਤ ਸ੍ਰੇਸ਼ਟ ਹੈ, ਜਿਸ ਨੂੰ ਉਹ ਪੂਜਣਯੋਗ ਮੰਨਦੇ ਹਨ। (64) ਕੌਣ ਹੈ ਜਿਹੜਾ ਧਰਤੀ ਦਾ ਆਰੰਭ ਕਰਦਾ

ਹੈ। ਅਤੇ ਫਿਰ ਉਸ ਦੀ ਪੁਨਰ ਸਿਰਜਣਾ ਕਰਦਾ ਹੈ। ਅਤੇ ਕੌਣ ਹੈ ਜਿਹੜਾ ਤੁਹਾਨੂੰ ਆਕਾਸ਼ ਅਤੇ ਧਰਤੀ ਵਿਚ ਰਿਜ਼ਕ ਪ੍ਰਦਾਨ ਕਰਦਾ ਹੈ। ਕੀ ਅੱਲਾਹ ਦੇ ਬਰਾਬਰ ਕੋਈ ਹੋਰ ਪੂਜਣ ਯੋਗ ਹੈ। (ਨਹੀਂ) ਆਖੋ ਕਿ ਆਪਣੀ ਦਲੀਲ ਲੈ ਕੇ ਆਉ, ਜੇਕਰ ਤੁਸੀਂ ਸੱਚੇ ਹੋ।

(65) ਆਖੋ, ਕਿ ਅੱਲਾਹ ਤੋਂ ਬਿਨਾਂ ਆਕਾਸ਼ਾਂ ਅਤੇ ਧਰਤੀ ਵਿਚ ਗੁਹਜ (ਗੁਪਤ) ਦਾ ਗਿਆਨ ਕੋਈ ਨਹੀਂ ਰਖਦਾ। ਅਤੇ ਉਹ ਨਹੀਂ ਸਮਝਦੇ ਕਿ ਉਹ ਕਦੋਂ ਜੀਵਿਤ ਕੀਤੇ ਜਾਣਗੇ। (66) ਸਗੋਂ ਪ੍ਰਲੋਕ ਦੇ ਸਬੰਧ ਵਿਚ ਉਨ੍ਹਾਂ ਦਾ ਗਿਆਨ ਉਲਝ ਗਿਆ ਹੈ। ਸਗੋਂ ਉਹ ਇਸ ਬਾਰੇ ਸ਼ੱਕ ਵਿਚ ਹਨ। ਬਲਕਿ ਇਹ ਉਸ ਤੋਂ ਅੰਨ੍ਹੇ ਹਨ। (67) ਅਤੇ ਇਨਕਾਰ ਕਰਨ ਵਾਲਿਆਂ ਨੇ ਆਖਿਆ, ਕਿ ਜਦੋਂ ਅਸੀਂ ਅਤੇ ਸਾਡੇ ਪਿਉ-ਦਾਦੇ ਵੀ ਮਿੱਟੀ ਹੋ ਜਾਵਾਂਗੇ 'ਤਾਂ ਕੀ ਅਸੀਂ ਧਰਤੀ ਵਿਚੋਂ (ਬਾਹਰ) ਕੱਢੇ ਜਾਵਾਂਗੇ। (68) ਇਸ ਦਾ ਵਾਅਦਾ ਸਾਡੇ ਨਾਲ ਵੀ ਕੀਤਾ ਗਿਆ ਅਤੇ ਇਸ ਤੋਂ ਪਹਿਲਾਂ ਸਾਡੇ ਪਿਉ-ਦਾਦਿਆਂ ਨਾਲ ਵੀ। ਇਹ ਸਿਰਫ਼ ਪਿਛਲੇ (ਹੋ ਚੁੱਕਿਆਂ) ਦੀਆਂ ਕਹਾਣੀਆਂ ਹਨ। (69) ਆਖੋ, ਕਿ ਧਰਤੀ ਤੇ ਤੁਰੋ ਫਿਰੋ, ਫਿਰ ਦੇਖੋ ਕਿ ਪਾਪੀਆਂ ਦਾ ਕੀ ਹਾਲ ਹੋਇਆ।

(70) ਅਤੇ ਉਨ੍ਹਾਂ ਲਈ ਦੁੱਖ ਨਾ ਕਰੋ ਅਤੇ ਨਾ ਹੀ ਦਿਲ ਛੋਟਾ ਕਰੋ, ਉਨ੍ਹਾਂ ਦੀਆਂ ਚਾਲਾਂ ਨਾਲ ਜਿਹੜੀਆਂ ਉਹ ਕਰ ਰਹੇ ਹਨ। (71) ਅਤੇ ਉਹ ਆਖਦੇ ਹਨ, ਕਿ ਇਹ ਵਾਅਦਾ ਕਦੋਂ ਹੈ। (ਦੱਸੋ) ਜੇਕਰ ਤੁਸੀਂ ਸੱਚੇ ਹੋ। (72) ਆਖੋ, ਕਿ ਜਿਸ ਚੀਜ਼ ਦੀ ਤੁਸੀਂ ਕਾਹਲੀ ਕਰ ਰਹੇ ਹੋ ਸ਼ਾਇਦ ਉਸ ਵਿਚੋਂ ਕੁਝ ਤੁਹਾਡੇ ਨੇੜੇ ਆ ਲੱਗਿਆ ਹੋਵੇ। (73) ਅਤੇ ਬੇਸ਼ੱਕ ਤੁਹਾਡਾ ਰੱਬ ਲੋਕਾਂ ਉੱਤੇ ਬੜੀ ਕਿਰਪਾ ਕਰਨ ਵਾਲਾ ਹੈ, ਪਰ ਉਨ੍ਹਾਂ ਵਿਚੋਂ ਜ਼ਿਆਦਾਤਰ ਸ਼ੁਕਰ ਅਦਾ ਨਹੀਂ ਕਰਦੇ। (74) ਅਤੇ ਬੇਸ਼ੱਕ ਤੁਹਾਡਾ ਰੱਬ ਚੰਗੀ ਤਰਾਂ ਜਾਣਦਾ ਹੈ। ਜਿਹੜਾ ਉਨ੍ਹਾਂ ਦੇ ਦਿਲਾਂ ਵਿਚ ਲੁਕਿਆ ਹੋਇਆ ਹੈ ਅਤੇ ਜਿਸ ਨੂੰ ਉਹ ਪ੍ਰਗਟ ਕਰਦੇ ਹਨ। (75) ਅਤੇ ਆਕਾਸ਼ਾਂ ਤੇ ਧਰਤੀ ਦੀ ਕੋਈ ਲੁਕੀ ਹੋਈ ਚੀਜ਼ ਨਹੀਂ, ਜਿਹੜੀ ਇਸ ਸਪੱਸ਼ਟ ਕਿਤਾਬ ਵਿਚ ਦਰਜ ਨਾ ਹੋਵੇ।

(76) ਬੇਸ਼ੱਕ ਇਹ ਕੁਰਆਨ ਇਸਰਾਈਲ ਦੀ ਔਲਾਦ ਉੱਤੇ ਬਹੁਤ ਸਾਰੀਆਂ ਚੀਜ਼ਾਂ ਨੂੰ ਸਪੱਸ਼ਟ ਕਰ ਰਿਹਾ ਹੈ। ਜਿਨ੍ਹਾਂ ਲਈ ਉਹ ਮੱਤਭੇਦ ਕਰਦੇ ਹਨ। (77)

ਅਤੇ ਉਹ ਹਦਾਇਤ ਤੇ ਰਹਿਮਤ ਹੈ, ਈਮਾਨ ਵਾਲਿਆਂ ਲਈ। (78) ਬੇਸ਼ੱਕ ਤੁਹਾਡਾ ਰੱਬ ਆਪਣੇ ਹੁਕਮ ਦੇ ਰਾਹੀਂ ਉਨ੍ਹਾਂ ਵਿਚਕਾਰ ਫੈਸਲਾ ਕਰੇਗਾ, ਉਹ ਸ਼ਕਤੀਸ਼ਾਲੀ ਅਤੇ ਜਾਣਨ ਵਾਲਾ ਹੈ। (79) ਇਸ ਲਈ ਅੱਲਾਹ ਤੇ ਭਰੋਸਾ ਕਰੋ, ਬੇਸ਼ੱਕ ਤੁਸੀਂ ਪ੍ਰਤੱਖ ਤੋਰ ਤੇ ਸਚਾਈ ਦੇ ਰਾਹ ਤੇ ਹੋ। (80) ਤੁਸੀਂ ਮੁਰਦਿਆਂ ਨੂੰ ਨਹੀਂ ਸੁਣਾ ਸਕਦੇ ਅਤੇ ਨਾ ਤੁਸੀਂ ਬੋਲਿਆਂ ਨੂੰ ਆਪਣੀ ਗੱਲ ਸੁਣਾ ਸਕਦੇ ਹੋ, ਜਦੋਂ ਕਿ ਉਹ ਮੂੰਹ ਫੇਰ ਕੇ ਚਲੇ ਜਾਣ। (81) ਅਤੇ ਨਾ ਤੁਸੀਂ ਅੰਨ੍ਹਿਆਂ ਨੂੰ ਗੁੰਮਰਾਹੀ ਦੇ ਪੁੱਠੇ ਰਾਹ ਤੋਂ ਬਚਾ ਕੇ (ਚੰਗਾ) ਰਾਹ ਦਿਖਾਉਣ ਵਾਲੇ ਹੋ। ਤੁਸੀਂ ਸਿਰਫ਼ ਉਨ੍ਹਾਂ ਨੂੰ ਸੁਣਾ ਸਕਦੇ ਹੋ ਜਿਹੜੇ ਸਾਡੀਆਂ ਆਇਤਾਂ ਤੇ ਈਮਾਨ ਲਿਆਉਂਦੇ ਹਨ ਅਤੇ ਫਿਰ ਆਗਿਆਕਾਰੀ ਹੋ ਜਾਂਦੇ ਹਨ।

(82) ਅਤੇ ਜਦੋਂ ਉਨ੍ਹਾਂ ਤੇ ਇਹ ਗੱਲ ਆ ਪਵੇਗੀ ਤਾਂ ਅਸੀਂ ਉਨ੍ਹਾਂ ਲਈ ਧਰਤੀ ਤੋਂ ਇੱਕ ਜਾਨਵਰ (ਕਰੂਰ ਜੀਵ) ਕੱਢਾਂਗੇ, ਜਿਹੜਾਂ ਉਨ੍ਹਾਂ ਨਾਲ ਗੱਲ ਕਰੇਗਾ, ਕਿ ਲੋਕ ਸਾਡੀਆਂ ਆਇਤਾਂ ਉੱਤੇ ਵਿਸ਼ਵਾਸ਼ ਨਹੀਂ ਰਖਦੇ ਸੀ। (83) ਅਤੇ ਜਿਸ ਦਿਨ ਅਸੀਂ ਹਰੇਕ ਸੰਪਰਦਾ ਵਿਚੋਂ ਇੱਕ ਧੜਾ, ਉਨ੍ਹਾਂ ਲੋਕਾਂ ਦਾ ਇਕੱਠਾ ਕਰਾਂਗੇ, ਜਿਹੜਾ ਸਾਡੀਆਂ ਆਇਤਾਂ ਤੋਂ ਇਨਕਾਰ ਕਰਦਾ ਸੀ। ਫਿਰ ਉਨ੍ਹਾਂ ਦਾ ਵਰਗੀਕਰਨ ਕੀਤਾ ਜਾਵੇਗਾ। (84) ਇਥੋਂ ਤੱਕ ਕਿ ਜਦੋਂ ਉਹ ਸਾਰੇ ਆ ਜਾਣਗੇ ਤਾਂ ਅੱਲਾਹ ਆਖੇਗਾ ਕਿ ਤੁਸੀਂ ਮੇਰੀਆਂ ਆਇਤਾਂ ਤੋਂ ਇੰਨਕਾਰ ਕੀਤਾ ਜਦੋਂ ਕਿ ਤੁਹਾਡਾ ਗਿਆਨ ਉਨ੍ਹਾਂ ਨੂੰ ਆਪਣੇ ਘੇਰੇ ਵਿਚ ਨਾ ਲੈ ਸਕਿਆ, ਭਲਾ ਦੱਸੋ ਤੁਸੀਂ ਕੀ ਕਰਦੇ ਸੀ। (85) ਅਤੇ ਇਸ ਲਈ ਉਨ੍ਹਾਂ ਤੇ ਗੱਲ ਪੂਰੀ ਹੋ ਜਾਵੇਗੀ (ਕਿਉਂਕਿ) ਉਨ੍ਹਾਂ ਨੇ ਜ਼ੁਲਮ ਕੀਤਾ, ਫਿਰ ਉਹ ਕੁਝ ਬੋਲ ਨਹੀਂ ਸਕਣਗੇ। (86) ਕੀ ਇਨ੍ਹਾਂ ਨੇ ਨਹੀਂ ਦੇਖਿਆ, ਕਿ ਅਸੀਂ ਰਾਤ ਬਣਾਈ ਤਾਂ ਕਿ ਲੋਕ ਉਸ (ਸਮੇਂ) ਅਰਾਮ ਕਰਨ। ਅਤੇ ਦਿਨ (ਬਣਾਇਆ) ਕਿ ਲੋਕ ਦੇਖ ਸਕਣ। ਬੇਸ਼ੱਕ ਇਸ ਵਿਚ ਨਿਸ਼ਾਨੀਆਂ ਹਨ, ਉਨ੍ਹਾਂ ਲੋਕਾਂ ਲਈ ਜਿਹੜੇ ਭਰੋਸਾ ਕਰਦੇ ਹਨ।

(87) ਅਤੇ ਜਿਸ ਦਿਨ ਬਿਗਲ ਵਜਾਇਆ ਜਾਵੇਗਾ, ਤਾਂ ਜਿਹੜੇ ਧਰਤੀ ਅਤੇ ਆਕਾਸ਼ਾਂ ਵਿਚ ਹਨ, ਘਬਰਾ ਕੇ ਉੱਠ ਜਾਣਗੇ। ਪਰ ਉਹ ਜਿਸ ਨੂੰ ਅੱਲਾਹ ਚਾਹਵੇ, ਉਹ ਸਾਰੇ ਨਿਮਰਤਾ ਪੂਰਵਕ ਉਸ ਦੇ ਅੱਗੇ ਭੱਜੇ ਆਉਣਗੇ। (88) ਅਤੇ ਤੁਸੀਂ ਪਹਾੜਾਂ ਨੂੰ ਦੇਖ ਕੇ ਸਮਝਦੇ ਹੋ ਕਿ ਉਹ ਟਿਕੇ ਹੋਏ ਹਨ ਅਤੇ ਉਹ (ਇਸ ਤਰਾਂ)

ਚਲਣਗੇ ਜਿਵੇਂ ਬੱਦਲ ਚਲਦੇ ਹਨ। ਇਹ ਅੱਲਾਹ ਦੀ ਕਾਰੀਗਰੀ ਹੈ। ਜਿਸਨੇ ਹਰ ਚੀਜ਼ ਨੂੰ ਮਜ਼ਬੂਤ ਬਣਾਇਆ ਹੈ। ਬੇਸ਼ੱਕ ਉਹ ਜਾਣਦਾ ਹੈ ਜਿਹੜਾ ਤੁਸੀਂ ਕਰਦੇ ਹੋ। (89) ਜਿਹੜਾ ਬੰਦਾ ਨੇਕੀ ਲੈ ਕੇ ਆਵੇਗਾ, ਤਾਂ ਉਸ ਲਈ ਉਸ ਤੋਂ ਬਿਹਤਰ (ਫ਼ਲ) ਹੈ, ਉਹ ਉਸ ਦੀ ਘਬਰਾਹਟ ਤੋਂ ਸੁਤੰਤਰ ਹੋਣਗੇ। (90) ਅਤੇ ਜਿਹੜਾ ਬੰਦਾ ਬੁਰਾਈ ਲੈ ਕੇ ਆਇਆ ਤਾਂ ਅਜਿਹੇ ਲੋਕ ਮੂੱਧੇ ਮੂੰਹ ਅੱਗ ਵਿਚ ਸੁੱਟ ਦਿੱਤੇ ਜਾਣਗੇ। ਤੁਸੀਂ ਉਹ ਹੀ ਫ਼ਲ ਪਾ ਰਹੇ ਹੋ ਜਿਹੜਾ ਤੁਸੀਂ ਕਰਦੇ ਰਹੇ ਹੋ।

(91) ਮੈਨੂੰ ਇਹ ਹੀ ਹੁਕਮ ਦਿੱਤਾ ਗਿਆ ਹੈ ਕਿ ਮੈਂ ਇਸ ਸ਼ਹਿਰ (ਮੱਕਾ) ਦੇ ਮਾਲਿਕ ਦੀ ਬੰਦਗੀ ਕਰਾਂ, ਜਿਸ ਨੇ ਇਸ ਨੂੰ ਸਤਿਕਾਰਯੋਗ (ਸ਼ਹਿਰ) ਬਣਾਇਆ, ਅਤੇ ਹਰ ਚੀਜ਼ ਉਸ ਦੀ ਹੀ ਹੈ। ਅਤੇ ਮੈਨੂੰ ਹੁਕਮ ਦਿੱਤਾ ਗਿਆ ਹੈ ਕਿ ਮੈਂ ਆਗਿਆਕਰੀਆਂ ਵਿਚ (ਸ਼ਾਮਿਲ) ਹੋਵਾਂ। (92) ਅਤੇ ਇਹ ਕਿ ਕੁਰਆਨ ਨੂੰ ਪੜ੍ਹਿਆ ਕਰਾਂ, ਫਿਰ ਜਿਹੜਾ ਬੰਦਾ ਰਾਹ ਤੇ ਆਵੇਗਾ ਤਾਂ ਉਹ ਆਪਣੇ (ਲਾਭ) ਲਈ (ਸ੍ਰੇਸ਼ਟ) ਰਾਹ ਤੇ ਆਵੇਗਾ। ਅਤੇ ਜਿਹੜਾ ਰਾਹ ਤੋਂ ਭਟਕਿਆ ਹੈ 'ਤਾਂ ਆਖ ਦੇਵੋ ਕਿ ਮੈਂ ਤਾ ਸਿਰਫ਼ ਨਸੀਹਤ ਕਰਨ ਵਾਲਾ ਹਾਂ। (93) ਅਤੇ ਆਖੋ ਕਿ ਸਾਰੀ ਪ੍ਰਸੰਸਾ ਅੱਲਾਹ ਲਈ ਹੈ, ਉਹ ਤੁਹਾਨੂੰ ਆਪਣੀਆਂ ਨਿਸ਼ਾਨੀਆਂ ਦਿਖਾਏਗਾ, ਤਾਂ ਤੁਸੀਂ ਉਨ੍ਹਾਂ ਨੂੰ ਪਛਾਣ ਲਵੋਗੇ। ਅਤੇ ਤੁਹਾਡਾ ਰੱਬ ਉਸ ਤੋਂ ਬੇਖ਼ਬਰ ਨਹੀਂ ਜਿਹੜਾ ਤੁਸੀਂ ਕਰਦੇ ਹੋ।

# 28 ਸੂਰਤ ਅਲ-ਕਸਸ

## ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਤਾ.ਸੀਨ.ਮੀਮ, (2) ਇਹ ਰੋਸ਼ਨ ਕਿਤਾਬ ਦੀਆਂ ਆਇਤਾਂ ਹਨ। (3) ਅਸੀਂ ਮੂਸਾ ਅਤੇ ਫਿਰਔਨ ਦਾ ਕੁਝ ਹਾਲ ਤੁਹਾਨੂੰ ਠੀਕ-ਠੀਕ ਸੁਣਾਉਂਦੇ ਹਾਂ। ਉਨ੍ਹਾਂ ਲੋਕਾਂ ਲਈ ਜਿਹੜੇ ਈਮਾਨ ਲਿਆਏ। (4) ਬੇਸ਼ੱਕ ਫਿਰਔਨ ਨੇ ਧਰਤੀ ਤੇ ਬਗਾਵਤ ਕੀਤੀ ਅਤੇ ਉਸ ਨੇ ਉਸ ਦੇ ਵਾਸੀਆਂ ਨੂੰ ਧੜਿਆਂ ਵਿਚ ਵੰਡ ਦਿੱਤਾ। ਉਨ੍ਹਾਂ ਵਿਚੋਂ ਇੱਕ ਧੜੇ ਨੂੰ ਕਮਜ਼ੋਰ ਕਰ ਰੱਖਿਆ ਸੀ। ਉਹ ਉਨ੍ਹਾਂ ਦੇ ਨੌਜਵਾਨਾਂ ਦੀ ਹੱਤਿਆ ਕਰਦਾ ਸੀ। ਅਤੇ ਉਨ੍ਹਾਂ ਦੀਆਂ ਔਰਤਾਂ ਨੂੰ ਜੀਵਤ ਰੱਖਦਾ ਸੀ। ਬੇਸ਼ੱਕ

ਉਹ ਨੁਕਸਾਨ ਕਰਨ ਵਾਲਿਆਂ ਵਿਚੋਂ ਸੀ। (5) ਅਤੇ ਅਸੀਂ ਚਾਹੁੰਦੇ ਸੀ ਕਿ ਉਨ੍ਹਾਂ ਲੋਕਾਂ ਉੱਤੇ ਅਹਿਸਾਨ ਕਰੀਏ ਜਿਹੜੇ ਧਰਤੀ ਉੱਤੇ ਕਮਜ਼ੋਰ ਕਰ ਦਿੱਤੇ ਗਏ ਸਨ। ਅਤੇ ਉਨ੍ਹਾਂ ਨੂੰ ਨਾਇਕ ਅਤੇ ਵਾਰਿਸ ਬਣਾ ਦੇਈਏ। (6) ਅਤੇ ਉਨ੍ਹਾਂ ਨੂੰ ਧਰਤੀ ਉੱਪਰ ਅਧਿਕਾਰ ਦਈਏ। ਅਤੇ ਫਿਰਔਨ, ਹਾਮਾਨ ਅਤੇ ਉਨ੍ਹਾਂ ਦੀਆਂ ਫ਼ੌਜਾਂ ਨੂੰ, ਉਨ੍ਹਾਂ ਨੂੰ ਉਹ ਹੀ ਦਿਖਾ ਦੇਈਏ ਜਿਸ ਤੋਂ ਉਹ ਡਰਦੇ ਹਨ।

(7) ਅਤੇ ਅਸੀਂ ਮੂਸਾ ਦੀ ਮਾਂ ਨੂੰ ਇਲਹਾਮ (ਵਹੀ, ਪ੍ਰਕਾਸ਼ਨਾਂ) ਕੀਤਾ ਕਿ ਉਸ ਨੂੰ ਦੁੱਧ ਪਿਆਉ। ਫਿਰ ਜਦੋਂ ਤੁਹਾਨੂੰ ਉਸ ਦੇ ਸਬੰਧ ਵਿਚ ਡਰ ਹੋਵੇ ਤਾਂ ਉਸ ਨੂੰ ਨਦੀ ਵਿਚ ਤਾਰ ਦਿਉ ਅਤੇ ਸ਼ੱਕ ਨਾ ਕਰੋ ਅਤੇ ਨਾ ਦੁਖੀ ਹੋਵੋ। ਅਸੀਂ ਉਸ ਨੂੰ ਤੁਹਾਡੇ ਕੋਲ ਵਾਪਿਸ ਲਿਆਵਾਂਗੇ ਅਤੇ ਉਸ ਨੂੰ ਪਗ਼ੰਬਰਾਂ ਵਿਚੋਂ ਬਣਾਵਾਂਗੇ। (8) ਫਿਰ ਉਸ ਨੂੰ ਫਿਰਔਨ ਦੇ ਘਰ ਵਾਲਿਆਂ ਨੇ ਚੁੱਕ ਲਿਆ ਤਾਂ ਕਿ ਉਹ ਉਨ੍ਹਾਂ ਲਈ ਦੁਸ਼ਮਣ ਅਤੇ ਦੁੱਖ ਦਾ ਕਾਰਨ ਨਾ ਬਣੇ। ਬੇਸ਼ੱਕ ਫਿਰਔਨ, ਹਾਮਾਨ ਅਤੇ ਉਸਦੀਆਂ ਫੌਜਾਂ ਪਾਪੀ ਸਨ। (9) ਅਤੇ ਫਿਰਔਨ ਦੀ ਪਤਨੀ ਨੇ ਕਿਹਾ, ਕਿ ਇਹ ਮੇਰੇ ਲਈ ਅਤੇ ਤੁਹਾਡੇ ਲਈ ਅੱਖ ਦੀ ਠੰਢਕ ਹੈ। ਇਸ ਦੀ ਹੱਤਿਆ ਨਾ ਕਰੋ। ਹੋ ਸਕਦਾ ਇਹ ਸਾਨੂੰ ਲਾਭ ਦੇਵੇ ਜਾਂ ਇਸ ਨੂੰ ਆਪਣਾ ਪੁੱਤਰ ਬਣਾ ਲਈਏ। ਅਤੇ ਉਹ ਸਮਝਦੇ ਨਹੀਂ ਸਨ। (10) ਅਤੇ ਮੂਸਾ ਦੀ ਮਾਂ ਦਾ ਹਿਰਦਾ ਵਿਆਕੁਲ ਹੋ ਉੱਠਿਆ ਹੈ ਜੇਕਰ ਅਸੀਂ ਉਸ ਦੇ ਦਿਲ ਨੂੰ ਨਾ ਸੰਭਾਲਦੇ ਕਿ ਉਹ ਵਿਸ਼ਵਾਸ ਕਰਨ ਵਾਲਿਆਂ ਵਿਚ ਰਹੇ 'ਤਾਂ ਨੇੜੇ ਸੀ ਕਿ ਉਹ ਕਿਸੇ ਨੂੰ ਪ੍ਰਗਟ ਕਰ ਦਿੰਦੀ। (11) ਅਤੇ ਉਸ ਨੇ ਉਸਦੀ ਭੈਣ ਨੂੰ ਆਖਿਆ ਕਿ ਤੂੰ ਇਸ ਦੇ ਪਿਛੇ ਪਿੱਛੇ ਜਾ ਤਾਂ ਉਹ ਉਸ ਨੂੰ ਅਜਨਬੀ ਬਣ ਕੇ ਦੇਖਦੀ ਰਹੇ ਅਤੇ ਉਨ੍ਹਾਂ ਲੋਕਾਂ ਨੂੰ ਪਤਾ ਨਾ ਲੱਗਿਆ। (12) ਅਤੇ ਅਸੀਂ ਪਹਿਲਾਂ ਹੀ ਮੂਸਾ ਤੋਂ ਦਾਈਆਂ ਨੂੰ ਰੋਕ ਰੱਖਿਆ ਸੀ। ਤਾਂ ਲੜਕੀ ਨੇ ਆਖਿਆ, ਕੀ ਮੈਂ ਤੁਹਾਨੂੰ ਅਜਿਹੇ ਘਰ ਵਾਲਿਆਂ ਦਾ ਪਤਾ ਦੇਵਾਂ ਜਿਹੜਾ ਤੁਹਾਡੇ ਲਈ ਇਸ ਦਾ ਪਾਲਣ ਪੋਸ਼ਣ ਕਰਨ ਅਤੇ ਉਹ ਇਸ ਦੇ ਸ਼ੁੱਭਚਿੰਤਕ ਹੋਣ। (13) ਇਸ ਤਰਾਂ ਅਸੀਂ ਉਸ ਨੂੰ ਉਸ ਦੀ ਮਾਂ ਵੱਲ ਵਾਪਿਸ ਮੋੜ ਦਿੱਤਾ ਤਾਂ ਕਿ ਉਸ ਦੀਆਂ ਅੱਖਾਂ ਠੰਢੀਆਂ ਹੋਣ ਅਤੇ ਉਹ ਦੁਖੀ ਨਾ ਹੋਵੇ। ਅਤੇ ਤਾਂ ਕਿ ਉਹ ਜਾਣ ਲਵੇ ਕਿ ਅੱਲਾਹ ਦਾ ਵਾਅਦਾ ਸੱਚਾ ਹੈ। ਪਰੰਤੂ ਜ਼ਿਆਦਾਤਰ ਲੋਕ ਨਹੀਂ ਜਾਣਦੇ। (14) ਜਦੋਂ ਮੂਸਾ ਆਪਣੀ ਜਵਾਨੀ ਦੀ ਅਵੱਸਥਾ ਨੂੰ ਪਹੁੰਚਿਆ ਅਤੇ ਪੂਰਾ ਜਵਾਨ

ਹੋ ਗਿਆ ਤਾਂ ਅਸੀਂ ਉਸਨੂੰ ਬਿਬੇਕ ਤੇ ਗਿਆਨ ਬਖਸ਼ਿਸ਼ ਕੀਤਾ ਅਤੇ ਅਸੀਂ ਨੇਕੀ ਕਰਨ ਵਾਲਿਆਂ ਨੂੰ ਇਸੇ ਤਰ੍ਹਾਂ ਬਦਲਾ ਦਿੰਦੇ ਹਾਂ।

(15) ਅਤੇ ਉਹ ਸ਼ਹਿਰ ਵਿਚ ਅਜਿਹੇ ਸਮੇਂ ਦਾਖਿਲ ਹੋਇਆ ਜਦੋਂ ਸ਼ਹਿਰ ਵਾਸੀ ਬੇਪਰਵਾਹ ਸਨ ਤਾਂ ਉਸ ਨੇ ਉੱਤੇ ਦੋ ਬੰਦਿਆ ਨੂੰ ਲੜਦੇ ਹੋਏ ਵੇਖਿਆ। ਇੱਕ ਉਸ ਦੀ ਆਪਣੀ ਕੌਮ ਵਿੱਚੋਂ ਅਤੇ ਦੂਸਰਾ ਦੁਸ਼ਮਣਾਂ ਵਿਚੋਂ ਸੀ। ਤਾਂ ਜਿਹੜਾ ਉਸ ਦੀ ਕੌਮ ਵਿਚੋਂ ਸੀ ਉਸ ਨੇ ਆਪਣੇ ਦੁਸ਼ਮਣ ਦੇ ਵਿਰੁੱਧ ਮਦਦ ਮੰਗੀ। ਤਾਂ ਮੂਸਾ ਨੇ ਉਸ ਨੂੰ ਮੁੱਕਾ ਮਾਰਿਆ ਅਤੇ ਉਸ ਦਾ ਕੰਮ ਤਮਾਮ ਕਰ ਦਿੱਤਾ। ਮੂਸਾ ਨੇ ਆਖਿਆ ਕਿ ਇਹ ਸ਼ੈਤਾਨ ਦੇ ਕੰਮਾਂ ਵਿਚੋਂ ਹੈ, ਬੇਸ਼ੱਕ ਉਹ ਭਟਕਾਉਣ ਵਾਲਾ ਪੱਕਾ ਦੁਸ਼ਮਣ ਹੈ। (16) ਉਸ ਨੇ ਆਖਿਆ ਹੇ ਮੇਰੇ ਪਾਲਣਹਾਰ! ਮੈਂ ਆਪਣੇ ਆਪ ਉੱਪਰ ਜ਼ੁਲਮ ਕੀਤਾ ਹੈ। ਇਸ ਵਿਚ ਮੈਨੂੰ ਮੁਆਫ਼ੀ ਬਖਸ਼ ਤਾਂ ਅੱਲਾਹ ਨੇ ਉਸ ਨੂੰ ਮੁਆਫ਼ ਕਰ ਦਿੱਤਾ। ਬੇਸ਼ੱਕ ਉਹ ਮੁਆਫ਼ ਕਰਨ ਵਾਲਾ ਅਤੇ ਰਹਿਮ ਕਰਨ ਵਾਲਾ ਹੈ। (17) ਉਸ ਨੇ ਆਖਿਆ ਕਿ ਹੇ ਮੇਰੇ ਪਾਲਣਹਾਰ! ਜਿਵੇਂ ਤੂੰ ਮੇਰੇ ਉੱਪਰ ਕਿਰਪਾ ਕੀਤੀ ਹੈ ਤਾਂ ਹੁਣ ਮੈਂ ਕਦੇ ਵੀ ਅਪਰਾਧੀਆਂ ਦਾ ਸਹਾਇਕ ਨਹੀਂ ਬਣਾਂਗਾ।

(18) ਫਿਰ ਸਵੇਰ ਵੇਲੇ ਉਹ ਸ਼ਹਿਰ ਵਿਚ ਡਰਦਾ ਹੋਇਆ ਟੋਹ ਲੈਂਦਾ ਹੋਇਆ ਉੱਠਿਆ ਤਾਂ ਉਸ ਨੇ ਦੇਖਿਆ ਕਿ ਉਹ ਹੀ ਬੰਦਾ ਜਿਸ ਨੇ ਕੱਲ ਉਸ ਨੇ ਉਸ ਤੋਂ ਮਦਦ ਮੰਗੀ ਸੀ। ਉਹ ਅੱਜ ਫਿਰ ਉਸ ਨੂੰ ਮਦਦ ਲਈ ਪੁਕਾਰ ਰਿਹਾ ਸੀ। ਮੂਸਾ ਨੇ ਉਸ ਨੂੰ ਆਖਿਆ ਬੇਸ਼ੱਕ ਤੂੰ ਸਪੱਸ਼ਟ ਭਟਕਿਆ ਹੋਇਆ ਹੈ। (19) ਫਿਰ ਜਦੋਂ ਉਸ ਨੇ ਚਾਹਿਆ ਕਿ ਉਹ ਉਸ ਨੂੰ ਫੜ੍ਹੇ ਜਿਹੜਾ ਉਨ੍ਹਾਂ ਦੋਵਾਂ ਦਾ ਦੁਸ਼ਮਣ ਸੀ। ਉਸ ਨੇ ਕਿਹਾ ਕਿ ਹੇ, ਮੂਸਾ ਤੂੰ ਮੇਰੀ ਹੱਤਿਆ ਕਰਨਾ ਚਾਹੁੰਦਾ ਹੈ ਜਿਵੇਂ ਤੂੰ ਕੱਲ ਇੱਕ ਵਿਅਕਤੀ ਦੀ ਹੱਤਿਆ ਕੀਤੀ ਸੀ। ਤੁਸੀਂ ਤਾਂ ਧਰਤੀ ਤੇ ਜ਼ਾਲਿਮ ਬਣ ਕੇ ਰਹਿਣਾ ਚਾਹੁੰਦੇ ਹੋ ਤੁਸੀਂ ਸੁਧਾਰ ਕਰਨ ਵਾਲਿਆਂ ਵਿਚ ਨਹੀਂ ਹੋਣਾ ਚਾਹੁੰਦੇ। (20) ਅਤੇ ਇੱਕ ਬੰਦਾ ਸ਼ਹਿਰ ਦੇ ਕਿਨਾਰੇ ਤੋਂ ਦੌੜਦਾ ਹੋਇਆ ਆਇਆ। ਉਸ ਨੇ ਕਿਹਾ ਹੇ ਮੂਸਾ! ਦਰਬਾਰ ਵਾਲੇ ਸਲਾਹ ਕਰ ਰਹੇ ਹਨ ਕਿ ਉਹ ਤੈਨੂੰ ਮਾਰ ਦੇਣ। ਇਸ ਲਈ ਤੁਸੀਂ ਨਿਕਲ ਜਾਉ ਮੈਂ ਤੁਹਾਡੇ ਸ਼ੁੱਭ ਚਿੰਤਕਾਂ ਵਿਚੋਂ ਹਾਂ। (21) ਫਿਰ ਉਹ ਉਥੋਂ ਡਰਦਾ ਹੋਇਆ ਟੋਹ ਲੈਂਦਾ ਹੋਇਆ ਨਿਕਲ ਗਿਆ। ਉਸ ਨੇ ਆਖਿਆ ਹੇ ਮੇਰੇ ਰੱਬ! ਮੈਨੂੰ ਜ਼ਾਲਿਮ ਲੋਕਾਂ ਤੋਂ ਮੁਕਤੀ ਪ੍ਰਦਾਨ ਕਰ।

(22) ਅਤੇ ਜਦੋਂ ਉਸ ਨੇ ਮਦਯਨ ਵੱਲ ਸਫ਼ਰ ਦਾ ਫੈਸਲਾ ਕੀਤਾ ਤਾਂ ਉਸ ਨੇ ਆਖਿਆ, ਕਾਸ਼! ਆਸ ਹੈ ਕਿ ਮੇਰਾ ਰੱਬ ਮੈਨੂੰ ਸਿੱਧਾ ਰਾਹ ਵਿਖਾ ਦੇਵੇ। (23) ਅਤੇ ਜਦੋਂ ਉਹ ਮਦਯਨ ਦੇ ਪਾਣੀ ਤੇ ਪਹੁੰਚਿਆ ਤਾਂ ਉੱਤੇ ਉਸ ਨੇ ਲੋਕਾਂ ਦੇ ਇਕ ਸਮੂਹ ਨੂੰ ਪਾਣੀ ਪਿਲਾਉਂਦੇ ਹੋਏ ਦੇਖਿਆ। ਅਤੇ ਉਸ ਤੋਂ ਵੱਖਰੀਆਂ ਇੱਕ ਪਾਸੇ ਦੋ ਔਰਤਾਂ ਨੂੰ ਦੇਖਿਆ ਕਿ ਉਹ ਆਪਣੀਆਂ ਬੱਕਰੀਆਂ ਨੂੰ ਰੋਕ ਕੇ ਖੜ੍ਹੀਆਂ ਹਨ। ਮੂਸਾ ਨੇ ਉਨ੍ਹਾਂ ਨੂੰ ਪੁੱਛਿਆ ਕਿ ਤੁਹਾਡਾ ਕੀ ਮਸਲਾ ਹੈ। ਉਨ੍ਹਾਂ ਨੇ ਆਖਿਆ ਕਿ ਅਸੀਂ ਪਾਣੀ ਨਹੀਂ ਪਿਲਾਉਂਦੇ ਜਦੋਂ ਤੱਕ ਚਰਾਵਾਹੇ ਆਪਣੀਆਂ ਬੱਕਰੀਆਂ ਇੱਥੋਂ ਨਾ ਹਟਾ ਲੈਣ ਅਤੇ ਸਾਡੇ ਪਿਤਾ ਬਜ਼ੁਰਗ ਹਨ। (24) ਤਾਂ ਉਸ ਨੇ ਉਨ੍ਹਾਂ ਦੇ ਪਸ਼ੂਆਂ ਨੂੰ ਪਾਣੀ ਪਿਲਾਇਆ ਅਤੇ ਫਿਰ ਛਾਂ ਵਿਚ ਚਲਾ ਗਿਆ। ਫਿਰ ਕਿਹਾ ਹੇ ਮੇਰੇ ਪਾਲਣਹਾਰ! ਜਿਹੜੀ ਵੀ ਚੰਗੀ ਚੀਜ਼ ਮੇਰੇ ਲਈ ਉਤਾਰੇ ਮੈਂ ਉਸ ਦਾ ਮੁਹਤਾਜ ਹਾਂ।

(25) ਫਿਰ ਉਨ੍ਹਾਂ ਦੋਵਾਂ ਵਿਚੋਂ ਸ਼ਰਮਿੰਦਗੀ ਨਾਲ ਚੱਲਦੀ ਹੋਈ ਇੱਕ ਲੜਕੀ ਆਈ ਉਸ ਨੇ ਕਿਹਾ ਮੇਰੇ ਪਿਤਾ ਆਪ ਨੂੰ ਬੁਲਾ ਰਹੇ ਹਨ ਤਾਂ ਕਿ ਤੁਸੀਂ ਸਾਡੇ ਲਈ ਜਿਹੜਾ ਪਾਣੀ ਪਿਲਾਇਆ ਉਸ ਦਾ ਤੁਹਾਨੂੰ ਫ਼ਲ ਦੇ ਸਕਣ। ਫਿਰ ਜਦੋਂ ਉਹ ਉਸ ਦੇ ਕੋਲ ਆਇਆ ਤਾਂ ਉਸ ਨੇ ਸਾਰਾ ਹਾਲ ਬਿਆਨ ਕੀਤਾ ਤਾਂ ਉਸ ਨੇ ਕਿਹਾ ਡਰੋ ਨਾ ਤੁਸੀਂ ਜ਼ਾਲਿਮਾਂ ਤੋਂ ਮੁਕਤੀ ਪਾਉਂਦੇ ਹੋ। (26) ਉਨ੍ਹਾਂ ਵਿਚੋਂ ਇੱਕ ਨੇ ਆਖਿਆ, ਹੇ ਪਿਤਾ ਜੀ! ਇਸ ਨੂੰ ਕੰਮ ਤੇ ਰੱਖ ਲਈਏ। ਚੰਗਾ ਬੰਦਾ, ਜਿਸ ਨੂੰ ਤੁਸੀਂ ਕੰਮ ਤੇ ਰੱਖਣਾ ਚਾਹੋ। ਉਹ ਹੀ ਹੈ, ਜਿਹੜਾ ਸ਼ਕਤੀਸ਼ਾਲੀ ਅਤੇ ਅਮਾਨਤਦਾਰ ਹੋਵੇ। (27) ਉਸ ਨੇ (ਮੂਸਾ ਨੂੰ) ਆਖਿਆ ਕਿ ਮੈਂ ਚਾਹੁੰਦਾ ਹਾਂ, ਕਿ ਮੈਂ ਆਪਣੀਆਂ ਇਨ੍ਹਾਂ ਦੋਵਾਂ ਬੇਟੀਆਂ ਵਿਚੋਂ ਇੱਕ ਦਾ ਵਿਆਹ ਤੁਹਾਡੇ ਨਾਲ ਕਰ ਦੇਵਾਂ, ਪਰ ਸ਼ਰਤ ਹੈ ਕਿ ਤੁਸੀਂ ਅੱਠ ਸਾਲ ਤੱਕ ਮੇਰੀ ਨੌਕਰੀ ਕਰੋ। ਫਿਰ ਜੇਕਰ ਤੁਸੀਂ ਦਸ ਸਾਲ ਪੂਰੇ ਕਰ ਦੇਵੋ ਤਾਂ ਉਹ ਤੁਹਾਡੇ ਵੱਲੋਂ ਅਹਿਸਾਨ ਹੋਵੇਗਾ ਅਤੇ ਮੈਂ ਤੁਹਾਨੂੰ ਮੁਸੀਬਤ ਵਿਚ ਨਹੀਂ ਪਾਉਣਾ ਚਾਹੁੰਦਾ। ਜੇਕਰ ਅੱਲਾਹ ਨੇ ਚਾਹਿਆ ਤਾਂ ਤੁਸੀਂ ਮੈਨੂੰ ਚੰਗਾ ਬੰਦਾ ਪਾਉਗੇ। (28) ਮੂਸਾ ਨੇ ਆਖਿਆ, ਕਿ ਇਹ ਗੱਲ ਮੇਰੇ ਅਤੇ ਤੁਹਾਡੇ ਵਿਚਕਾਰ ਤੈਅ ਹੈ। ਇਨ੍ਹਾਂ ਦੋਵਾਂ ਸਮਿਆਂ ਵਿਚੋਂ ਜਿਹੜਾ ਵੀ ਮੈਂ ਪੂਰਾ ਕਰਾਂ ਤਾਂ ਫਿਰ ਮੇਰੇ ਲਈ ਕੋਈ ਰੋਕ ਨਹੀਂ ਹੋਵੇਗੀ ਅਤੇ ਅੱਲਾਹ ਸਾਡੇ ਵਚਨ ਅਤੇ ਸਮਝੌਤੇ ਲਈ ਗਵਾਹ ਹੈ।

(29) ਫਿਰ ਜਦੋਂ ਮੂਸਾ ਨੇ ਸਮਾਂ ਪੂਰਾ ਕਰ ਲਿਆ ਤਾਂ ਉਸ ਨੇ ਆਪਣੇ ਘਰ ਵਾਲਿਆਂ ਦੇ ਨਾਲ ਕੂਚ ਕੀਤਾ ਤਾਂ ਉਸ ਨੇ ਤੂਰ ਦੀ ਪਹਾੜੀ ਵੱਲ ਇੱਕ ਅੱਗ ਦੇਖੀ। ਉਸ ਨੇ ਆਪਣੇ ਘਰ ਵਾਲਿਆਂ ਨੂੰ ਕਿਹਾ, ਕਿ ਤੁਸੀਂ ਰੁਕੋ, ਮੈਂ ਇੱਕ ਅੱਗ ਦੇਖੀ ਹੈ। ਸ਼ਾਇਦ ਮੈਂ ਉਥੋਂ ਕੋਈ ਖ਼ਬਰ ਲੈ ਕੇ ਆਵਾਂ ਜਾਂ ਅੱਗ ਦਾ ਅੰਗਾਰਾਂ ਲੈ ਕੇ ਆਵਾਂ ਤਾਂ ਕਿ ਤੁਸੀਂ ਸੇਕ ਸਕੋ। (30) ਫਿਰ ਜਦੋਂ ਉਹ ਉੱਤੇ ਪਹੁੰਚਿਆਂ ਤਾਂ ਉਸ ਨੂੰ ਘਾਟੀ ਦੇ ਸੱਜੇ ਹੱਥ ਬਰਕਤ ਵਾਲੇ ਖੇਤਰ ਵਿਚ ਰੁੱਖ ਵਿਚੋਂ ਪੁਕਾਰਿਆ ਗਿਆ ਕਿ ਹੇ ਮੂਸਾ! ਮੈ ਅੱਲਾਹ ਹਾਂ ਸਾਰੇ ਸੰਸਾਰ ਦਾ ਮਾਲਕ। (31)ਅਤੇ ਇਹ ਕਿ ਤੁਸੀਂ ਆਪਣੀ ਸੋਟੀ ਸੁੱਟ ਦਿਉ। ਜਦੋਂ ਉਸ ਨੇ (ਸੁੱਟੀ ਹੋਈ ਸੋਟੀ ਨੂੰ) ਹਿਲਦੇ ਦੇਖਿਆ ਜਿਵੇਂ ਸੱਪ ਹੋਵੇ ਤਾਂ ਉਹ ਪਿੱਠ ਘੁੰਮਾ ਕੇ ਭੱਜ ਗਿਆ ਅਤੇ ਉਸ ਨੇ ਮੁੜ ਕੇ ਨਾ ਵੇਖਿਆ। ਫਿਰ ਆਵਾਜ਼ ਆਈ ਹੇ ਮੂਸਾ! ਡਰੋ ਨਾ ਅੱਗੇ ਆਉ ਤੁਸੀਂ ਪੂਰੀ ਤਰ੍ਹਾਂ ਸੁਰੱਖਿਅਤ ਹੋ। (32) ਆਪਣਾ ਹੱਥ ਆਪਣੇ ਗਲਮੇਂ (ਗਿਰੇਬਾਨ) ਵਿਚ ਪਾਉ ਉਹ ਬਿਨ੍ਹਾਂ ਕਿਸੇ ਰੋਗ ਦੇ ਚਮਕਦੇ ਹੋਏ ਨਿਕਲੇਗਾ ਅਤੇ ਡਰੋ ਨਹੀਂ, ਆਪਣੀ ਬਾਹ ਆਪਣੇ ਵੱਲ ਲੈ ਲਉ। ਅਤੇ ਇਹ ਤੁਹਾਡੇ ਰੱਬ ਵੱਲੋਂ ਦੋ ਪ੍ਰਮਾਣ ਹਨ। ਫਿਰਔਨ ਅਤੇ ਉਸਦੇ ਦਰਬਾਰੀਆਂ ਕੋਲ ਜਾਣ ਲਈ। ਬੇਸ਼ੱਕ ਉਹ ਇਨਕਾਰੀ ਲੋਕ ਸਨ।

(33) ਮੂਸਾ ਨੇ ਆਖਿਆ, ਹੇ ਮੇਰੇ ਪਾਲਣਹਾਰ! ਮੈਂ ਉਨ੍ਹਾਂ ਵਿਚੋਂ ਇੱਕ ਬੰਦੇ ਦੀ ਹੱਤਿਆ ਕੀਤੀ ਹੈ ਇਸ ਲਈ ਮੈਂ ਡਰਦਾ ਹਾਂ ਕਿ ਉਹ ਮੈਨੂੰ ਮਾਰ ਦੇਣਗੇ। (34) ਅਤੇ ਮੇਰਾ ਭਾਈ ਹਾਰੂਨ ਮੇਰੇ ਨਾਲੋਂ ਵੱਧ ਚੰਗਾ ਬੋਲਣ ਵਾਲਾ ਹੈ। ਤਾਂ ਤੂੰ ਉਸ ਨੂੰ ਸਹਾਇਕ ਦੀ ਹੈਸੀਅਤ ਵਿਚ ਮੇਰੇ ਨਾਲ ਭੇਜ ਦੇ। ਤਾਂ ਜੋ ਉਹ ਮੇਰਾ ਸਮਰੱਥਨ ਕਰ ਸਕੇ। ਮੈਂ ਡਰਦਾ ਹਾਂ ਕਿ ਉਹ ਲੋਕ ਮੈਨੂੰ ਝੁਠਲਾ ਦੇਣਗੇ। (35) ਫਰਮਾਇਆ ਕਿ ਅਸੀਂ ਤੁਹਾਡੇ ਭਰਾ ਰਾਹੀਂ ਤੁਹਾਡੀ ਬਾਂਹ ਮਜ਼ਬੂਤ ਕਰਾਂਗੇ। ਅਤੇ ਅਸੀਂ ਤੁਹਾਨੂੰ ਦੋਵਾਂ ਨੂੰ ਉਨ੍ਹਾਂ ਤੇ ਭਾਰੀ ਕਰਾਂਗੇ 'ਤਾਂ ਉਹ ਤੁਹਾਡੇ ਤੱਕ ਨਾ ਪਹੁੰਚ ਸਕਣਗੇ। ਸਾਡੀਆਂ ਨਿਸ਼ਾਨੀਆਂ ਦੇ ਨਾਲ ਤੁਸੀਂ ਦੋਵੇਂ ਅਤੇ ਤੁਹਾਡਾ ਪਾਲਣ ਕਰਨ ਵਾਲੇ ਉਨ੍ਹਾਂ ਤੇ ਭਾਰੂ ਰਹਿਣਗੇ।

(36) ਫਿਰ ਜਦੋਂ ਮੂਸਾ ਉਨ੍ਹਾਂ ਲੋਕਾਂ ਕੋਲ ਸਾਡੀਆਂ ਸਪੱਸ਼ਟ ਨਿਸ਼ਾਨੀਆਂ ਦੇ ਨਾਲ ਪਹੁੰਚਿਆਂ ਉਨ੍ਹਾਂ ਨੇ ਕਿਹਾ ਇਹ ਸਿਰਫ਼ ਘੜਿਆ ਹੋਇਆ ਜਾਦੂ ਹੈ ਅਤੇ ਇਹ ਗੱਲ ਅਸੀਂ ਆਪਣੇ ਤੋਂ ਪਹਿਲਾਂ ਹੋ ਚੁੱਕੇ ਮਾਂ ਪਿਉ ਤੋਂ ਨਹੀਂ ਸੁਣੀ। (37) ਅਤੇ

ਮੂਸਾ ਨੇ ਆਖਿਆ, ਮੇਰਾ ਰੱਬ ਚੰਗੀ ਤਰ੍ਹਾਂ ਜਾਣਦਾ ਹੈ ਉਸ ਨੂੰ ਜਿਹੜਾ ਉਸ ਵੱਲੋਂ ਮਾਰਗ ਦਰਸ਼ਨ ਲੈ ਕੇ ਆਇਆ ਹੈ ਅਤੇ ਜਿਸ ਨੂੰ ਪ੍ਰਲੋਕ ਦਾ ਘਰ ਮਿਲੇਗਾ। ਬੇਸ਼ੱਕ ਜ਼ਾਲਿਮ ਸਫ਼ਲ ਨਹੀਂ ਹੋਣਗੇ। (38) ਫਿਰਔਨ ਨੇ ਆਖਿਆ ਹੇ ਦਰਬਾਰ ਵਾਲਿਓ! ਮੈਂ ਤੁਹਾਡੇ ਲਈ ਆਪਣੇ ਤੋਂ ਬਿਨ੍ਹਾਂ ਕਿਸੇ (ਹੋਰ) ਪੂਜਣਯੋਗ ਨੂੰ ਨਹੀਂ ਜਾਣਦਾ। ਤਾਂ ਹੇ ਹਾਮਾਨ! ਮੇਰੇ ਲਈ ਮਿੱਟੀ ਨੂੰ ਅੱਗ ਦੇ ਫਿਰ ਮੇਰੇ ਲਈ ਇੱਕ ਉਚਾ ਭਵਨ ਬਣਾ ਤਾਂ ਕਿ ਮੈਂ ਮੂਸਾ ਦੇ ਰੱਬ ਨੂੰ ਉਸ ਵਿਚ ਝਾਕ ਕੇ ਵੇਖਾਂ। ਅਤੇ ਮੈਂ ਤਾਂ ਇਸ ਨੂੰ ਇੱਕ ਝੂਠਾ ਬੰਦਾ ਸਮਝਦਾ ਹਾਂ।

(39) ਉਸ ਨੇ ਅਤੇ ਉਸ ਦੀਆਂ ਫੌਜਾਂ ਨੇ ਧਰਤੀ ਤੇ ਨਾਹੱਕ ਹੰਕਾਰ ਕੀਤਾ ਅਤੇ ਉਨ੍ਹਾਂ ਨੇ ਸਮਝਿਆ ਕਿ ਉਨ੍ਹਾਂ ਨੇ ਸਾਡੇ ਵੱਲ ਵਾਪਿਸ ਨਹੀਂ ਆਉਣਾ ਹੈ। (40) ਤਾਂ ਅਸੀਂ ਉਸ ਨੂੰ ਅਤੇ ਉਸ ਦੀਆਂ ਫੌਜਾਂ ਨੂੰ ਫੜ ਲਿਆ ਤਾਂ ਦੇਖੋ ਜ਼ਾਲਿਮਾਂ ਦਾ ਕੀ ਸਿੱਟਾ ਨਿਕਲਿਆ। (41) ਅਤੇ ਅਸੀਂ ਉਨ੍ਹਾਂ ਨੂੰ ਸਰਦਾਰ ਬਣਾਇਆ ਜਿਹੜੇ ਅੱਗ ਵੱਲ ਬੁਲਾਉਂਦੇ ਹਨ ਅਤੇ ਕਿਆਮਤ ਦੇ ਦਿਨ ਉਨ੍ਹਾਂ ਨੂੰ ਮਦਦ ਨਹੀਂ ਮਿਲੇਗੀ। (42) ਅਤੇ ਅਸੀਂ ਇਸ ਸੰਸਾਰ ਵਿਚ ਉਨ੍ਹਾਂ ਤੇ ਲਾਹਣਤ ਪਾ ਦਿੱਤੀ। ਅਤੇ ਕਿਆਮਤ ਦੇ ਦਿਨ ਉਹ ਬਦਹਾਲ ਲੋਕਾਂ ਵਿਚ ਹੋਣਗੇ। (43) ਅਤੇ ਅਸੀਂ ਪਿਛਲੀਆਂ ਪੀੜੀਆਂ ਨੂੰ ਨਸ਼ਟ ਕਰਨ ਤੋਂ ਬਾਅਦ ਮੂਸਾ ਨੂੰ ਕਿਤਾਬ ਦਿੱਤੀ। ਲੋਕਾਂ ਲਈ ਬਿਬੇਕ ਦਾ ਸਮਾਨ, ਮਾਰਗ ਦਰਸ਼ਨ ਅਤੇ ਰਹਿਮਤ (ਬਖਸ਼ੀ) ‘ਤਾਂ ਕਿ ਉਹ ਉਪਦੇਸ਼ ਗ੍ਰਹਿਣ ਕਰਨ।

(44) ਅਤੇ ਤੁਸੀਂ ਪਹਾੜ ਦੇ ਪੱਛਮੀ ਕਿਨਾਰੇ ਤੇ ਹਾਜ਼ਿਰ ਨਹੀਂ ਸੀ। ਜਦੋਂ ਅਸੀਂ ਮੂਸਾ ਨੂੰ ਹੁਕਮ ਦਿੱਤੇ ਅਤੇ ਨਾ ਤੁਸੀਂ ਵੇਖਣ ਵਾਲਿਆਂ ਵਿਚ ਸ਼ਾਮਿਲ ਸੀ। (45) ਪਰ ਅਸੀਂ ਬਹੁਤ ਸਾਰੀਆਂ ਪੀੜ੍ਹੀਆਂ ਪੈਦਾ ਕੀਤੀਆਂ ਫਿਰ ਉਨ੍ਹਾਂ ਉੱਪਰ ਬਹੁਤ ਯੁੱਗ ਬੀਤ ਗਏ ਅਤੇ ਤੁਸੀਂ ਮਦਯਨ ਵਾਲਿਆਂ ਵਿਚ ਵੀ ਨਹੀਂ ਰਹਿੰਦੇ ਸਨ ਕਿ ਉਨ੍ਹਾਂ ਨੂੰ ਸਾਡੀਆਂ ਆਇਤਾਂ ਸੁਣਾਉਂਦੇ। ਪਰ ਅਸੀਂ ਪੈਗੰਬਰ ਭੇਜਣ ਵਾਲੇ ਹਾਂ। (46) ਅਤੇ ਤੁਸੀਂ ਤੂਰ ਦੇ ਕਿਨਾਰੇ ਵੀ ਨਹੀਂ ਸੀ ਜਦੋਂ ਅਸੀਂ ਮੂਸਾ ਨੂੰ ਪੁਕਾਰਿਆ, ਪਰ ਇਹ ਤੁਹਾਡੇ ਰੱਬ ਦੀ ਬਖਸ਼ਿਸ਼ ਹੈ, ਤਾਂ ਕਿ ਤੁਸੀਂ ਇੱਕ ਅਜਿਹੀ ਕੌਮ ਨੂੰ ਡਰਾਉ ਜਿਨ੍ਹਾਂ ਦੇ ਕੋਲ ਤੁਹਾਡੇ ਪਹਿਲਾਂ ਕੋਈ ਡਰਾਉਨ ਵਾਲਾ ਨਹੀਂ ਆਇਆ ਤਾਂ ਕਿ ਉਹ ਨਸੀਹਤ ਲੈਣ।

(47) ਅਤੇ (ਅਸੀਂ ਰਸੂਲ ਨਾ ਭੇਜਦੇ) ਜੇਕਰ ਅਜਿਹਾ ਨਾ ਹੁੰਦਾ ਕਿ ਉਨ੍ਹਾਂ ਉੱਪਰ ਉਨ੍ਹਾਂ ਦੇ ਕਰਮਾਂ ਦੇ ਕਾਰਨ ਕੋਈ ਮੁਸੀਬਤ ਆਈ ਤਾਂ ਉਹ ਕਹਿਣਗੇ ਕਿ ਹੇ ਮੇਰਿਆ ਰੱਬਾ! ਤੂੰ ਸਾਡੇ ਵੱਲ ਕੋਈ ਰਸੂਲ ਕਿਉਂ ਨਹੀਂ ਭੇਜਿਆ, ਅਸੀਂ ਤੇਰੀਆਂ ਆਇਤਾਂ ਦਾ ਪਾਲਣ ਕਰਦੇ ਅਤੇ ਈਮਾਨ ਵਾਲਿਆਂ ਵਿਚ ਸ਼ਾਮਿਲ ਹੁੰਦੇ। (48) ਫਿਰ ਜਦੋਂ ਉਨ੍ਹਾਂ ਦੇ ਕੋਲ ਸਾਡੇ ਵਲੋਂ ਸੱਚ ਆਇਆ ਤਾਂ ਉਨ੍ਹਾਂ ਨੇ ਕਿਹਾ ਕਿ ਕਿਉਂ ਨਾ ਇਸ ਨੂੰ ਉਹੋ ਜਿਹਾ ਮਿਲਿਆ ਜਿਹੋ ਜਿਹਾ ਮੂਸਾ ਨੂੰ ਮਿਲਿਆ ਸੀ, ਉਨ੍ਹਾਂ ਨੇ ਆਖਿਆ ਕਿ ਦੋਵੇਂ ਜਾਦੂ ਹਨ। ਇਕ ਦੂਸਰੇ ਦੇ ਸਾਥੀ ਅਤੇ ਉਨ੍ਹਾਂ ਨੇ ਆਖਿਆ ਕਿ ਅਸੀਂ ਦੋਵਾਂ ਤੋਂ ਇਨਕਾਰ ਕਰਦੇ ਹਾਂ।

(49) ਆਖੋ, ਕਿ ਤੁਸੀਂ ਅੱਲਾਹ ਦੇ ਪਾਸੋਂ ਕੋਈ ਕਿਤਾਬ ਲਿਆਉ ਜਿਹੜੀ ਮਾਰਗ ਦਰਸ਼ਨ ਕਰਨ ਵਿਚ ਇਨ੍ਹਾਂ ਦੋਵਾਂ ਤੋਂ ਵਧੀਆ ਹੋਵੇ। ਮੈਂ ਉਸ ਦਾ ਪਾਲਣ ਕਰਾਂਗਾ ਜੇਕਰ ਤੁਸੀਂ ਸੱਚੇ ਹੋ। (50) ਤਾਂ ਜੇਕਰ ਇਹ ਲੋਕ ਤੁਹਾਡੇ ਕਹੇ ਅਨੁਸਾਰ ਨਾ ਕਰ ਸਕਣ ਤਾਂ ਸਮਝ ਲਵੋ ਕਿ ਉਹ ਸਿਰਫ਼ ਆਪਣੀ ਇੱਛਾ ਦਾ ਪਾਲਣ ਕਰ ਰਹੇ ਹਨ। ਅਤੇ ਉਨ੍ਹਾਂ ਤੋਂ ਜ਼ਿਆਦਾ ਰਾਹ ਤੋਂ ਭਟਕਿਆ ਕੌਣ ਹੋਵੇਗਾ ਜਿਹੜਾ ਅੱਲਾਹ ਦੇ ਮਾਰਗ ਦਰਸ਼ਨ ਤੋਂ ਇਲਾਵਾ ਆਪਣੀ ਇੱਛਾ ਦਾ ਪਾਲਣ ਕਰ ਰਹੇ ਹਨ। ਬੇਸ਼ੱਕ ਅੱਲਾਹ ਜ਼ਾਲਿਮ ਲੋਕਾਂ ਨੂੰ ਰਾਹ ਨਹੀਂ ਦਿਖਾਉਂਦਾ। (51) ਅਤੇ ਅਸੀਂ ਉਨ੍ਹਾਂ ਲੋਕਾਂ ਲਈ ਇੱਕ ਤੋਂ ਬਾਅਦ ਇੱਕ ਆਪਣੀ ਬਾਣੀ ਭੇਜੀ ਤਾਂ ਕਿ ਉਹ ਉਪਦੇਸ਼ ਨੂੰ ਗ੍ਰਹਿਣ ਕਰਨ। (52) ਜਿਨ੍ਹਾਂ ਲੋਕਾਂ ਨੂੰ ਅਸੀਂ ਇਸ ਤੋਂ ਪਹਿਲਾਂ ਕਿਤਾਬ ਦਿੱਤੀ ਹੈ ਉਹ ਇਸ (ਕੁਰਆਨ) ਤੇ ਈਮਾਨ ਲਿਆਉਂਦੇ ਹਨ। (53) ਅਤੇ ਜਦੋਂ ਉਹ ਉਨ੍ਹਾਂ ਨੂੰ ਸੁਣਾਇਆ ਜਾਂਦਾ ਹੈ ਤਾਂ ਉਹ ਆਖਦੇ ਹਨ ਕਿ ਅਸੀਂ ਇਸ ਉੱਪਰ ਈਮਾਨ ਲਿਆਏ। ਬੇਸ਼ੱਕ ਇਹ ਸੱਚ ਹੈ ਸਾਡੇ ਰੱਬ ਵੱਲੋਂ ਅਸੀਂ ਤਾਂ ਪਹਿਲਾਂ ਤੋਂ ਇਸ ਨੂੰ ਮੰਨਣ ਵਾਲੇ ਹਾਂ। (54) ਇਹ ਲੋਕ ਹਨ ਕਿ ਇਨ੍ਹਾਂ ਨੂੰ ਇਨ੍ਹਾਂ ਦਾ ਫ਼ਲ ਦੁਗਣਾ ਦਿੱਤਾ ਜਾਵੇਗਾ। ਇਸ ਲਈ ਕਿ ਇਨ੍ਹਾਂ ਨੇ ਧੀਰਜ ਰੱਖਿਆ। ਅਤੇ ਉਹ ਬਦੀ ਨੂੰ ਨੇਕੀ ਨਾਲ ਰੋਕਦੇ ਹਨ ਅਤੇ ਅਸੀਂ ਜੋ ਕੁਝ ਇਨ੍ਹਾਂ ਨੂੰ ਦਿੱਤਾ ਹੈ ਇਹ ਉਸ ਵਿਚੋਂ ਖਰਚ ਕਰਦੇ ਹਨ। (55) ਅਤੇ ਜਦੋਂ ਉਹ ਬੇਕਾਰ ਗੱਲ ਸੁਣਦੇ ਹਨ ਤਾਂ ਉਹ ਉਸ ਤੋਂ ਬਚਦੇ ਹਨ ਅਤੇ ਆਖਦੇ ਹਨ ਕਿ ਸਾਡੇ ਲਈ ਸਾਡੇ ਕਰਮ ਹਨ ਅਤੇ ਤੁਹਾਡੇ ਲਈ ਤੁਹਾਡੇ ਕਰਮ। ਤੁਹਾਨੂੰ ਸਲਾਮ। ਅਸੀਂ ਅਗਿਆਨੀ ਲੋਕਾਂ ਨਾਲ ਉਲਝਣਾ ਨਹੀਂ ਚਾਹੁੰਦੇ। (56) ਤੁਸੀਂ ਜਿਸ ਨੂੰ ਚਾਹੋ ਚੰਗਾ ਰਾਹ ਨਹੀਂ ਦੇ ਸਕਦੇ। ਸਗੋਂ ਅੱਲਾਹ

ਜਿਸ ਨੂੰ ਚਾਹੁੰਦਾ ਹੈ ਚੰਗਾ ਮਾਰਗ ਦਰਸ਼ਨ ਬਖਸ਼ ਦਿੰਦਾ ਹੈ ਅਤੇ ਉਹ ਜਿਹੜੇ ਚੰਗਾ ਰਾਹ ਸਵੀਕਾਰ ਕਰਨ ਵਾਲੇ ਹਨ ਉਨ੍ਹਾਂ ਨੂੰ ਚੰਗੀ ਤਰ੍ਹਾਂ ਜਾਣਦਾ ਹੈ।

(57) ਅਤੇ ਉਹ ਕਹਿੰਦੇ ਹਨ ਕਿ ਜੇਕਰ ਅਸੀਂ ਤੁਹਾਡੇ ਨਾਲ ਹੋ ਕੇ ਇਸ ਉਪਦੇਸ਼ ਤੇ ਚੱਲਣ ਲੱਗੀਏ ਤਾਂ ਅਸੀਂ ਆਪਣੇ ਖੇਤਰ ਵਿੱਚੋਂ ਚੁੱਕ ਲਏ ਜਾਵਾਂਗੇ। ਕੀ ਅਸੀਂ ਇਨ੍ਹਾਂ ਨੂੰ ਸ਼ਾਂਤੀ ਵਾਲੇ ਹਰਮ (ਮੱਕਾ) ਵਿਚ ਜਗ੍ਹਾ ਨਹੀਂ ਦਿੱਤੀ। ਇੱਥੇ ਹਰ ਇੱਕ ਪ੍ਰਕਾਰ ਦੇ ਫ਼ਲ ਸਾਡੇ ਵੱਲੋਂ ਆਪਣੇ ਆਪ ਚੱਲੇ ਆਉਂਦੇ ਹਨ, ਰਿਜ਼ਕ ਦੇ ਰੂਪ ਵਿੱਚ। ਪਰੰਤੂ ਜ਼ਿਆਦਾਤਰ ਲੋਕ ਨਹੀਂ ਜਾਣਦੇ। (58) ਅਤੇ ਅਸੀਂ ਕਿੰਨੇ ਸ਼ਹਿਰ ਨਸ਼ਟ ਕਰ ਦਿੱਤੇ ਜਿਹੜੇ ਆਪਣੇ ਆਰਥਿਕ ਵਸੀਲਿਆਂ ਉੱਪਰ ਹੰਕਾਰ ਕਰਦੇ ਸੀ। ਤਾਂ ਇਹ ਹਨ ਉਨ੍ਹਾਂ ਦੇ ਸ਼ਹਿਰ, ਜੋ ਉਨ੍ਹਾਂ ਤੋਂ ਬਾਅਦ ਆਬਾਦ ਨਹੀਂ ਹੋਏ ਪਰੰਤੂ ਬਹੁਤ ਘੱਟ। ਅਤੇ ਅਸੀਂ ਹੀ ਉਨ੍ਹਾਂ ਦੇ ਵਾਰਿਸ ਹੋਏ। (59) ਅਤੇ ਤੇਰਾ ਰੱਬ ਸ਼ਹਿਰਾਂ ਨੂੰ ਨਸ਼ਟ ਕਰਨ ਵਾਲਾ ਨਹੀਂ ਸੀ। ਜਦੋਂ ਤੱਕ ਉਨ੍ਹਾਂ ਦੇ ਵੱਡੇ ਸ਼ਹਿਰ ਵਿਚ ਕਿਸੇ ਪੈਗ਼ੰਬਰ ਨੂੰ ਨਾ ਭੇਜ ਦੇਵੇ ਜਿਹੜਾ ਉਨ੍ਹਾਂ ਨੂੰ ਸਾਡੀਆਂ ਆਇਤਾਂ ਪੜ੍ਹ ਕੇ ਸੁਣਾਵੇ। ਅਤੇ ਅਸੀਂ ਕਦੇ ਵੀ ਸ਼ਹਿਰਾਂ ਨੂੰ ਨਸ਼ਟ ਕਰਨ ਵਾਲੇ ਨਹੀਂ ਪਰੰਤੂ ਜਦੋਂ ਤੱਕ ਉਥੋਂ ਦੇ ਲੋਕ ਜ਼ਾਲਿਮ ਨਾ ਹੋ ਜਾਣ।

(60) ਅਤੇ ਜਿਹੜੀ ਚੀਜ਼ ਵੀ ਤੁਹਾਨੂੰ ਦਿੱਤੀ ਗਈ ਹੈ ਉਹ ਤਾਂ ਸਿਰਫ਼ ਸੰਸਾਰਿਕ ਜੀਵਨ ਦਾ ਸਾਧਨ ਅਤੇ ਉਸ ਦੀ ਸੰਦਰਤਾ ਹੈ। ਅਤੇ ਜਿਹੜਾ ਕੁਝ ਅੱਲਾਹ ਦੇ ਪਾਸ ਹੈ ਉਹ ਉੱਤਮ ਹੈ ਅਤੇ ਬਾਕੀ ਰਹਿਣ ਵਾਲਾ ਹੈ। ਫਿਰ ਕੀ ਤੁਸੀਂ ਸਮਝਦੇ ਨਹੀਂ। (61) ਚੰਗਾ ਬੰਦਾ ਉਹ ਹੈ ਜਿਸ ਨਾਲ ਅਸੀਂ ਚੰਗਾ ਵਾਅਦਾ ਕੀਤਾ ਹੈ। ਫਿਰ ਉਹ ਉਸ ਨੂੰ ਪ੍ਰਾਪਤ ਕਰਨ ਵਾਲਾ ਹੈ। ਕੀ ਜਿਸ ਨੂੰ ਅਸੀਂ ਸੰਸਾਰਿਕ ਜੀਵਨ ਦਾ ਲਾਭ ਪ੍ਰਦਾਨ ਕੀਤਾ ਹੈ ਉਹ ਇਸ ਬੰਦੇ ਵਰਗਾ ਹੋ ਸਕਦਾ ਹੈ ਫਿਰ ਕਿਆਮਤ ਦੇ ਦਿਨ ਉਹ ਪੇਸ਼ ਕੀਤੇ ਜਾਣ ਵਾਲਿਆਂ ਵਿਚੋਂ ਹੋਣਗੇ।

(62) ਅਤੇ ਜਿਸ ਦਿਨ ਅੱਲਾਹ ਉਨ੍ਹਾਂ ਨੂੰ ਪੁਕਾਰੇਗਾ ਫਿਰ ਕਹੇਗਾ। ਕਿ ਕਿਥੇ ਹੈ ਮੇਰੇ ਉਹ ਸ਼ਰੀਕ ਜਿਨ੍ਹਾਂ ਤੇ ਤੁਸੀਂ ਦਾਅਵਾ ਕਰਦੇ ਸੀ। (63) ਜਿਨ੍ਹਾਂ ਉੱਪਰ ਇਹ ਗੱਲ ਸਿੱਧ ਹੋ ਚੁੱਕੀ ਹੋਵੇਗੀ ਉਹ ਕਹਿਣਗੇ ਕਿ ਹੇ ਸਾਡੇ ਰੱਬ! ਇਹ ਲੋਕ ਹਨ ਜਿਨ੍ਹਾਂ ਨੇ ਸਾਨੂੰ ਭਟਕਾਇਆ। ਅਸੀਂ ਇਨ੍ਹਾਂ ਨੂੰ ਉਸੇ ਤਰ੍ਹਾਂ ਭਟਕਾਇਆ ਜਿਸ ਤਰ੍ਹਾਂ

ਅਸੀਂ ਖੁਦ ਭਟਕੇ ਹੋਏ ਸੀ। ਅਸੀਂ ਇਨ੍ਹਾਂ ਤੋਂ ਨਿਰਲੇਪ ਹੋਣ ਦਾ ਐਲਾਨ ਕਰਦੇ ਹਾਂ। ਇਹ ਲੋਕ ਸਾਡੀ ਬੰਦਗੀ ਨਹੀਂ ਕਰਦੇ ਸੀ।

(64) ਅਤੇ ਆਖਿਆ ਜਾਵੇਗਾ ਕਿ ਆਪਣੇ ਸਾਂਝੀਦਾਰਾਂ ਨੂੰ ਬੁਲਾਓ ਤਾਂ ਉਹ ਉਨ੍ਹਾਂ ਨੂੰ ਪੁਕਾਰਣਗੇ। ਤਾਂ ਉਹ (ਸ਼ਰੀਕ) ਉੱਤਰ ਨਹੀਂ ਦੇਣਗੇ ਅਤੇ ਉਹ ਸਜ਼ਾ ਨੂੰ ਦੇਖਣਗੇ। ਕਾਸ਼! ਉਹ ਚੰਗਾ ਰਾਹ ਅਪਣਾਉਣ ਵਾਲੇ ਹੁੰਦੇ। (65) ਅਤੇ ਜਿਸ ਦਿਨ ਅੱਲਾਹ ਉਨ੍ਹਾਂ ਨੂੰ ਪੁਕਾਰੇਗਾ ਅਤੇ ਫਰਮਾਵੇਗਾ ਕਿ ਤੁਸੀਂ ਸੁਨੇਹਾ ਪਹੁੰਚਾਉਣ ਵਾਲਿਆਂ ਪੈਗ਼ੰਬਰਾਂ ਨੂੰ ਕੀ ਉੱਤਰ ਦਿੱਤਾ ਸੀ। (66) ਫਿਰ ਉਸ ਦਿਨ ਉਨ੍ਹਾਂ ਦੀਆਂ ਸਾਰੀਆਂ ਗੱਲਾਂ ਖ਼ਤਮ ਹੋ ਜਾਣਗੀਆਂ ਫਿਰ ਉਹ ਆਪਿਸ ਵਿਚ ਕੁਝ ਨਾ ਪੁੱਛ ਸਕਣਗੇ। (67) ਹਾਂ ਜਿਸ ਨੇ ਤੋਬਾ ਕੀਤੀ ਅਤੇ ਈਮਾਨ ਲਿਆਇਆ ਅਤੇ ਚੰਗੇ ਕਰਮ ਕੀਤੇ ਤਾਂ ਉਮੀਦ ਹੈ, ਕਿ ਉਹ ਸਫ਼ਲਤਾ ਪਾਉਣ ਵਾਲਿਆਂ ਵਿਚੋਂ ਹੋਵੇਗਾ।

(68) ਅਤੇ ਤੇਰਾ ਰੱਬ ਪੈਦਾ ਕਰਦਾ ਹੈ, ਜਿਹੜਾ ਉਹ ਚਾਹੇ ਅਤੇ ਉਹ ਜਿਸਨੂੰ ਚਾਹੇ ਪਸੰਦ ਕਰਦਾ ਹੈ। ਉਨ੍ਹਾਂ ਦੇ ਹੱਥ ਵਿਚ ਨਹੀਂ ਹੈ ਪਸੰਦ ਕਰਨਾ। ਅੱਲਾਹ ਉਸ ਤੋਂ ਪਵਿੱਤਰ ਅਤੇ ਸ੍ਰੇਸ਼ਟ ਹੈ। ਜਿਸ ਨੂੰ ਉਹ ਸ਼ਰੀਕ ਮੰਨਦੇ ਹਨ। (69) ਅਤੇ ਤੇਰਾ ਰੱਬ ਜਾਣਦਾ ਹੈ। ਜੋ ਕੁਝ ਉਨ੍ਹਾਂ ਦੇ ਦਿਲ ਛੁਪਾਉਂਦੇ ਹਨ ਅਤੇ ਉਹ ਵੀ ਜਿਹੜਾ ਕੁਝ ਉਹ ਪ੍ਰਗਟ ਕਰਦੇ ਹਨ। (70) ਅਤੇ ਉਹ ਹੀ ਅੱਲਾਹ ਹੈ, ਉਸ ਤੋਂ ਬਿਨ੍ਹਾਂ ਕੋਈ ਪੂਜਣਯੋਗ ਨਹੀਂ ਸਾਰੇ ਸੰਸਾਰ ਅਤੇ ਪ੍ਰਲੋਕ ਵਿਚ ਉਸੇ ਲਈ ਪ੍ਰਸੰਸਾ ਹੈ। ਅਤੇ ਫੈਸਲਾ ਵੀ ਉਸੇ ਦਾ ਹੈ ਅਤੇ ਉਸੇ ਵੱਲ ਤੁਸੀਂ ਵਾਪਿਸ ਮੋੜੇ ਜਾਉਂਗੇ।

(71) ਆਖੋ, ਕਿ ਦੱਸੋ ਜੇਕਰ ਅੱਲਾਹ ਕਿਆਮਤ ਦੇ ਦਿਨ ਤੱਕ ਤੁਹਾਡੇ ਲਈ ਹਮੇਸ਼ਾਂ ਰਹਿਣ ਲਈ ਰਾਤ ਬਣਾ ਦੇਵੇ ਤਾਂ ਅੱਲਾਹ ਤੋਂ ਬਿਨ੍ਹਾਂ ਕੌਣ ਪੂਜਣਯੋਗ ਹੈ, ਜਿਹੜਾ ਤੁਹਾਡੇ ਲਈ ਪ੍ਰਕਾਸ਼ ਲੈ ਆਵੇ। ਤਾਂ ਕੀ ਤੁਸੀਂ ਲੋਕ ਸੁਣਦੇ ਨਹੀਂ। (72) ਆਖੋ, ਕਿ ਦੱਸੋ ਜੇਕਰ ਅੱਲਾਹ ਕਿਆਮਤ ਤੱਕ ਤੁਹਾਡੇ ਲਈ ਹਮੇਸ਼ਾ ਵਾਸਤੇ ਦਿਨ ਕਰ ਦੇਵੇ, ਤਾਂ ਅੱਲਾਹ ਤੋਂ ਬਿਨ੍ਹਾਂ ਕੌਣ ਪੂਜਣਯੋਗ ਹੈ ਜਿਹੜਾ ਤੁਹਾਡੇ ਲਈ ਰਾਤ ਨੂੰ ਲਿਆਵੇ, ਜਿਸ ਵਿਚ ਤੁਸੀਂ ਅਰਾਮ ਕਰਦੇ ਹੋ। ਕੀ ਤੁਸੀਂ ਦੇਖਦੇ ਨਹੀਂ। (73) ਅਤੇ ਉਸ ਨੇ ਆਪਣੀ ਰਹਿਮਤ ਨਾਲ ਤੁਹਾਡੇ ਲਈ ਰਾਤ ਅਤੇ ਦਿਨ ਨੂੰ ਬਣਾਇਆ ਤਾਂ ਕਿ ਤੁਸੀਂ ਉਸ ਵਿਚ ਅਰਾਮ ਪ੍ਰਾਪਤ ਕਰੋ ਅਤੇ ਤੁਸੀਂ ਉਸ ਦਾ ਫਜ਼ਲ ਤਲਾਸ਼ ਕਰੋ ਅਤੇ ਤਾਂ ਕਿ ਤੁਸੀਂ ਸ਼ੁਕਰ ਕਰੋ।

(74) ਅਤੇ ਅੱਲਾਹ ਜਿਸ ਦਿਨ ਉਨ੍ਹਾਂ ਨੂੰ ਸੱਦੇਗਾ ਫਿਰ ਆਖੇਗਾ, ਕਿ ਕਿੱਥੇ ਹਨ ਮੇਰੇ ਸ਼ਰੀਕ ਜਿਨ੍ਹਾਂ ਤੇ ਤੁਸੀਂ ਮਾਣ ਕਰਦੇ ਸੀ। (75) ਅਤੇ ਅਸੀਂ ਹਰੇਕ ਸੰਪਰਦਾ ਵਿਚੋਂ ਇੱਕ ਗਵਾਹ ਕੱਢ ਕੇ ਲਿਆਵਾਂਗੇ। ਫਿਰ ਲੋਕਾਂ ਨੂੰ ਆਖਾਂਗੇ ਕਿ ਆਪਣਾ ਪ੍ਰਮਾਣ ਲਿਆਉ। ਤਾਂ ਉਹ ਜਾਣ ਲੈਣਗੇ ਸੱਚ ਅੱਲਾਹ ਵੱਲ ਹੈ। ਅਤੇ ਉਹ ਗੱਲਾਂ ਉਨ੍ਹਾਂ ਤੋਂ ਲੁਪਤ ਹੋ ਜਾਣਗੀਆਂ ਜਿਹੜੀਆਂ ਉਹ ਘੜਦੇ ਸਨ।

(76) ਕਾਰੂਨ, ਮੂਸਾ ਦੀ ਕੌਮ ਵਿੱਚੋਂ ਸੀ। ਫਿਰ ਉਹ ਉਨ੍ਹਾਂ ਦੇ ਖਿਲਾਫ਼ ਹੋ ਗਿਆ। ਅਤੇ ਅਸੀਂ ਉਸ ਨੂੰ ਇੰਨੇ ਖਜ਼ਾਨੇ ਦਿੱਤੇ ਸਨ ਕਿ ਉਨ੍ਹਾਂ ਦੀਆਂ ਚਾਬੀਆਂ ਉਠਾਉਂਦੇ ਅਨੇਕਾਂ ਤਕੜੇ ਆਦਮੀਂ ਥੱਕ ਜਾਂਦੇ ਸੀ। ਜਦੋਂ ਉਸ ਦੀ ਕੌਮ ਨੇ ਉਸ ਨੂੰ ਆਖਿਆ ਕਿ ਹੰਕਾਰ ਨਾ ਕਰੋ, ਅੱਲਾਹ ਹੰਕਾਰ ਕਰਨ ਵਾਲਿਆਂ ਨੂੰ ਪਸੰਦ ਨਹੀਂ ਕਰਦਾ। (77) ਅਤੇ ਜਿਹੜਾ ਕੁਝ ਅੱਲਾਹ ਨੇ ਤੁਹਾਨੂੰ ਦਿੱਤਾ ਹੈ ਉਸ ਵਿਚ ਪ੍ਰਲੋਕ ਦੇ ਇਛੁੱਕ ਬਣੋ ਅਤੇ ਸੰਸਾਰ ਵਿਚੋਂ ਆਪਣੇ ਹਿੱਸੇ ਦਾ ਨਾਂ ਭੁੱਲੋ। ਅਤੇ ਲੋਕਾਂ ਨਾਲ ਨੇਕੀ ਕਰੋ, ਜਿਸ ਤਰ੍ਹਾਂ ਅੱਲਾਹ ਨੇ ਤੁਹਾਡੇ ਨਾਲ ਨੇਕੀ ਕੀਤੀ ਹੈ। ਅਤੇ ਧਰਤੀ ਉੱਪਰ ਵਿਗਾੜ ਦੇ ਇਛੁੱਕ ਨਾ ਬਣੋ। ਅੱਲਾਹ ਵਿਗਾੜ ਕਰਨ ਵਾਲਿਆਂ ਨੂੰ ਪਸੰਦ ਨਹੀਂ ਕਰਦਾ।

(78) ਉਸ ਨੇ ਆਖਿਆ ਇਹ ਜਾਇਦਾਦ ਜਿਹੜੀ ਮੇਰੇ ਕੋਲ ਹੈ, ਮੈਨੂੰ ਇੱਕ ਗਿਆਨ ਦੇ ਅਧਾਰ ਤੇ ਮਿਲੀ ਹੈ। ਕੀ ਉਸ ਨੇ ਇਹ ਨਹੀਂ ਜਾਣਿਆਂ ਕਿ ਅੱਲਾਹ ਉਸ ਤੋਂ ਪਹਿਲਾਂ ਕਿੰਨੇ ਸਮੂਹਾਂ ਨੂੰ ਨਸ਼ਟ ਕਰ ਚੁੱਕਿਆ ਹੈ। ਜਿਹੜੇ ਉਸ ਤੋਂ ਵੀ ਜ਼ਿਆਦਾ ਤਾਕਤ ਅਤੇ ਗਿਣਤੀ ਵਿਚ ਵਧੇਰੇ ਸਨ। ਅਤੇ ਅਪਰਾਧੀਆਂ ਤੋਂ ਉਨ੍ਹਾਂ ਦੇ ਪਾਪ ਪੁੱਛੇ ਨਹੀਂ ਜਾਂਦੇ।

(79) ਸੋ ਉਹ ਆਪਣੀ ਕੌਮ ਦੇ ਸਾਹਮਣੇ ਆਪਣੇ ਪੂਰੇ ਸ਼ਾਨੋ ਸ਼ੌਕਤ ਨਾਲ ਨਿਕਲਿਆ। ਜਿਹੜੇ ਲੋਕ ਸੰਸਾਰਿਕ ਜੀਵਨ ਦੇ ਇਛੁੱਕ ਸਨ ਉਨ੍ਹਾਂ ਨੇ ਆਖਿਆ ਕਿ ਕਾਸ਼! ਸਾਨੂੰ ਵੀ ਉਹ ਮਿਲਦਾ ਜਿਹੜਾ ਕਾਰੂਨ ਨੂੰ ਦਿੱਤਾ ਗਿਆ ਹੈ। ਬੇਸ਼ੱਕ ਉਹ ਚੰਗੀ ਕਿਸਮਤ ਵਾਲਾ ਹੈ। (80) ਅਤੇ ਜਿਨ੍ਹਾਂ ਲੋਕਾਂ ਨੂੰ ਗਿਆਨ ਮਿਲਿਆ ਸੀ। ਉਨ੍ਹਾਂ ਨੇ ਆਖਿਆ ਤੁਹਾਡਾ ਬੁਰਾ ਹੋਵੇ, ਅੱਲਾਹ ਦੀ ਦੇਣ ਬਿਹਤਰ ਹੈ ਉਸ ਬੰਦੇ ਲਈ ਜਿਹੜਾ ਈਮਾਨ ਲਿਆਵੇ ਅਤੇ ਚੰਗੇ ਕੰਮ ਕਰੇ। ਅਤੇ ਇਹ ਉਨ੍ਹਾਂ ਨੂੰ ਹੀ ਮਿਲਦਾ ਹੈ, ਜਿਹੜੇ ਧੀਰਜ ਰੱਖਣ ਵਾਲੇ ਹਨ। (81) ਫਿਰ ਅਸੀਂ ਉਸ ਨੂੰ

ਅਤੇ ਉਸ ਦੇ ਘਰ ਨੂੰ ਧਰਤੀ ਵਿਚ ਧਸਾ ਦਿੱਤਾ। ਫਿਰ ਉਸ ਲਈ ਕੋਈ ਸਮੂਹ ਨਾ ਉਠਿਆ ਜਿਹੜਾ ਅੱਲਾਹ ਦੇ ਮੁਕਾਬਲੇ ਉਸ ਦੀ ਮਦਦ ਕਰਦਾ। ਅਤੇ ਨਾ ਹੀ ਉਹ ਖ਼ੁਦ ਆਪਣੇ ਆਪ ਨੂੰ ਬਚਾ ਸਕਿਆ। (82) ਅਤੇ ਜਿਹੜੇ ਲੋਕ ਕੱਲ ਉਸ ਵਰਗਾ ਬਣਨ ਦੀ ਇੱਛਾ ਕਰਦੇ ਸਨ ਉਹ ਕਹਿਣ ਲੱਗੇ ਕਿ ਅਫਸੋਸ, ਬੇਸ਼ੱਕ ਅੱਲਾਹ ਆਪਣੇ ਬੰਦਿਆਂ ਵਿਚੋਂ ਜਿਸ ਲਈ ਚਾਹੁੰਦਾ ਹੈ ਰਿਜ਼ਕ ਫੈਲਾ ਦਿੰਦਾ ਹੈ ਅਤੇ ਜਿਸ ਲਈ ਚਾਹੁੰਦਾ ਹੈ ਘੱਟ ਕਰ ਦਿੰਦਾ ਹੈ। ਜੇਕਰ ਅੱਲਾਹ ਨੇ ਸਾਡੇ ਉੱਪਰ ਉਪਕਾਰ ਨਾ ਕੀਤਾ ਹੁੰਦਾ ਤਾਂ ਸਾਨੂੰ ਵੀ ਧਰਤੀ ਵਿਚ ਧਸਾ ਦਿੰਦਾ। ਅਫਸੋਸ ਬੇਸ਼ੱਕ ਇਨਕਾਰ ਕਰਨ ਵਾਲੇ ਸਫ਼ਲਤਾ ਨਹੀਂ ਪਾਉਣਗੇ।

(83) ਇਹ ਪ੍ਰਲੋਕ ਦਾ ਘਰ ਅਸੀਂ ਉਨ੍ਹਾਂ ਲੋਕਾਂ ਨੂੰ ਦੇਵਾਂਗੇ ਜਿਹੜੇ ਧਰਤੀ ਉੱਤੇ ਨਾ ਵੱਡਾ ਬਣਨਾ ਚਾਹੁੰਦੇ ਹਨ ਅਤੇ ਨਾ ਵਿਗਾੜ ਕਰਨਾ ਚਾਹੁੰਦੇ ਹਨ। ਅਤੇ ਅੰਤਿਮ ਫੈਸਲਾ ਡਰਨ ਵਾਲਿਆਂ ਲਈ ਹੈ। (84) ਜਿਹੜਾ ਬੰਦਾ ਨੇਕੀ ਲੈ ਕੇ ਆਵੇਗਾ ਉਸ ਲਈ ਉਸ ਤੋਂ ਬਿਹਤਰ ਨੇਕੀ ਹੈ। ਜਿਹੜਾ ਬੰਦਾ ਬੁਰਾਈ ਲੈ ਕੇ ਆਵੇਗਾ ਅਤੇ ਜਿਹੜੇ ਲੋਕ ਬੁਰਾਈ ਕਰਦੇ ਹਨ, ਉਨ੍ਹਾਂ ਨੂੰ ਉਹੀ ਮਿਲੇਗਾ ਜਿਹੜਾ ਉਨ੍ਹਾਂ ਨੇ ਕੀਤਾ।

(85) ਬੇਸ਼ੱਕ ਜਿਸ ਨੇ ਤੁਹਾਡੇ ਉੱਪਰ ਕੁਰਆਨ ਦੀ ਜ਼ਿੰਮੇਵਾਰੀ ਪਾਈ ਹੈ। ਉਹ ਤੁਹਾਨੂੰ ਇੱਕ ਚੰਗੇ ਨਤੀਜੇ ਤੇ ਪਹੁੰਚਾ ਕੇ ਰਹੇਗਾ। ਆਖੋ, ਕਿ ਮੇਰਾ ਰੱਬ ਚੰਗੀ ਤਰ੍ਹਾਂ ਜਾਣਦਾ ਹੈ ਕਿ ਕਿਹੜਾ ਮਾਰਗ ਦਰਸ਼ਨ ਲੈ ਕੇ ਆਇਆ ਹੈ ਅਤੇ ਕਿਹੜਾ ਪ੍ਰਤੱਖ ਕੁਰਾਹੇ ਪਿਆ ਹੈ। (86) ਅਤੇ ਤੁਹਾਨੂੰ ਇਹ ਆਸ਼ਾ ਨਹੀਂ ਸੀ, ਕਿ ਤੁਹਾਡੇ ਉੱਪਰ ਕਿਤਾਬ ਉਤਾਰੀ ਜਾਵੇਗੀ, ਪਰੰਤੂ ਤੁਹਾਡੇ ਰੱਬ ਦੀ ਕਿਰਪਾ ਨਾਲ ਉਤਾਰੀ ਗਈ। ਤਾਂ ਤੁਸੀਂ ਇਨਕਾਰੀਆਂ ਦੇ ਸਾਥੀ ਨਾ ਬਣੋ। (87) ਅਤੇ ਉਹ ਤੁਹਾਨੂੰ ਅੱਲਾਹ ਦੀਆਂ ਆਇਤਾਂ ਤੋਂ ਰੋਕ ਨਾ ਦੇਣ, ਜਦੋਂ ਉਹ ਤੁਹਾਡੇ ਵੱਲ ਉਤਾਰੀਆਂ ਜਾ ਚੁੱਕੀਆਂ ਹਨ। ਅਤੇ ਤੁਸੀਂ ਆਪਣੇ ਰੱਬ ਵੱਲ ਬੁਲਾਉ ਅਤੇ ਸ਼ਰੀਕ ਬਣਾਉਣ ਵਾਲਿਆਂ ਵਿਚ ਸ਼ਾਮਿਲ ਨਾ ਹੋਵੋ। (88) ਅਤੇ ਅੱਲਾਹ ਦੇ ਬਰਾਬਰ ਕਿਸੇ ਦੂਸਰੇ ਸ਼ਰੀਕ ਨੂੰ ਨਾ ਪੁਕਾਰੋ। ਉਸ ਤੋਂ ਬਿਨ੍ਹਾਂ ਕੋਈ ਪੂਜਣਯੋਗ ਨਹੀਂ। ਹਰ ਚੀਜ਼ ਖ਼ਤਮ ਹੋਣ ਵਾਲੀ ਹੈ ਬਿਨ੍ਹਾਂ ਉਸ ਹਸਤੀ ਦੇ। ਫੈਸਲਾ ਉਸੇ ਲਈ ਹੈ ਅਤੇ ਤੁਸੀਂ ਲੋਕ ਉਸੇ ਵੱਲ ਵਾਪਿਸ ਕੀਤੇ ਜਾਵੋਗੇ।

# 29 ਸੂਰਤ ਅਲ-ਅਨਕਬੂਤ

## ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਅਲਿਫ.ਲਾਮ.ਮੀਮ., (2) ਕੀ ਲੋਕ ਇਹ ਸਮਝਦੇ ਹਨ ਕਿ ਉਹ ਸਿਰਫ਼ ਇਹ ਕਹਿਣ ਤੇ ਛੱਡ ਦਿੱਤੇ ਜਾਣਗੇ ਕਿ ਅਸੀਂ ਈਮਾਨ ਲਿਆਏ ਅਤੇ ਉਨ੍ਹਾਂ ਨੂੰ ਪਰਖਿਆ ਨਾ ਜਾਵੇਗਾ। (3) ਅਤੇ ਅਸੀਂ ਉਨ੍ਹਾਂ ਲੋਕਾਂ ਨੂੰ ਪਰਖਿਆ ਹੈ ਜਿਹੜੇ ਇਨ੍ਹਾਂ ਤੋਂ ਪਹਿਲਾ ਸਨ। ਸੋ ਅੱਲਾਹ ਉਨ੍ਹਾਂ ਲੋਕਾਂ ਨੂੰ ਸਮਝ ਕੇ ਰਹੇਗਾ ਜਿਹੜੇ ਸੱਚੇ ਹਨ ਅਤੇ ਉਹ ਝੂਠਿਆ ਨੂੰ ਵੀ ਜ਼ਰੂਰ ਜਾਣ ਲਵੇਗਾ।

(4) ਕੀ ਜਿਹੜੇ ਲੋਕ ਮਾੜੇ ਕਰਮ ਕਰ ਰਹੇ ਹਨ ਉਹ ਸਮਝਦੇ ਹਨ ਕਿ ਉਹ ਇਸ ਤੋਂ ਬਚ ਜਾਣਗੇ। ਬਹੁਤ ਬੁਰਾ ਫੈਸਲਾ ਹੈ ਜਿਹੜਾ ਉਹ ਕਰ ਰਹੇ ਹਨ। (5) ਜਿਹੜਾ ਬੰਦਾ ਅੱਲਾਹ ਨੂੰ ਮਿਲਣ ਦੀ ਉਮੀਦ ਰੱਖਦਾ ਹੈ ਤਾਂ ਅੱਲਾਹ ਦਾ ਵਾਅਦਾ ਜ਼ਰੂਰ ਆਉਣ ਵਾਲਾ ਹੈ। ਅਤੇ ਉਹ ਸੁਣਨ ਵਾਲਾ ਅਤੇ ਜਾਣਨ ਵਾਲਾ ਹੈ। (6) ਅਤੇ ਜਿਹੜਾ ਬੰਦਾ ਮਿਹਨਤ ਕਰਦਾ ਹੈ, ਉਹ ਆਪਣੇ ਲਈ ਹੀ ਕਰਦਾ ਹੈ। ਬੇਸ਼ੱਕ ਅੱਲਾਹ ਸੰਸਾਰ ਵਾਲਿਆਂ ਤੋਂ ਬੇਪਰਵਾਹ ਹੈ। (7) ਅਤੇ ਜਿਹੜੇ ਲੋਕ ਈਮਾਨ ਲਿਆਏ ਅਤੇ ਉਨ੍ਹਾਂ ਨੇ ਭਲੇ ਕਰਮ ਕੀਤੇ ਤਾਂ ਅਸੀਂ ਉਨ੍ਹਾਂ ਦੀਆਂ ਬੁਰਾਈਆਂ ਉਨ੍ਹਾਂ ਤੋਂ ਦੂਰ ਕਰ ਦੇਵਾਂਗੇ ਅਤੇ ਉਨ੍ਹਾਂ ਨੂੰ ਉਨ੍ਹਾਂ ਦੇ ਕਰਮਾਂ ਦਾ ਯੋਗ ਫ਼ਲ ਦੇਵਾਂਗੇ।

(8) ਅਤੇ ਅਸੀਂ ਮਨੁੱਖ ਨੂੰ ਸਾਵਧਾਨ ਕੀਤਾ ਕਿ ਉਹ ਆਪਣੇ ਮਾਤਾ-ਪਿਤਾ ਨਾਲ ਚੰਗਾ ਵਰਤਾਵ ਕਰੇ। ਅਤੇ ਜੇਕਰ ਉਹ ਤੁਹਾਡੇ ਉੱਪਰ ਦਬਾਉ ਪਾਉਣ ਕਿ ਤੂੰ ਅਜਿਹੀ ਚੀਜ਼ ਨੂੰ ਮੇਰਾ (ਅੱਲਾਹ ਦਾ) ਸ਼ਰੀਕ ਠਹਿਰਾ ਜਿਸ ਦਾ ਤੁਹਾਨੂੰ ਕੋਈ ਗਿਆਨ ਨਹੀਂ ਤਾਂ ਉਨ੍ਹਾਂ ਦਾ ਕਿਹਾ ਨਹੀਂ ਮੰਨਣਾ। ਤੁਸੀਂ ਸਾਰਿਆਂ ਨੇ ਮੇਰੇ ਪਾਸ ਵਾਪਿਸ ਆਉਣਾ ਹੈ, ਫਿਰ ਮੈਂ ਤੁਹਾਨੂੰ ਦਸ ਦੇਵਾਂਗਾ ਜੋ ਕੁਝ ਤੁਸੀਂ ਕਰਦੇ ਸੀ। (9) ਅਤੇ ਜਿਹੜੇ ਲੋਕ ਈਮਾਨ ਲਿਆਏ ਅਤੇ ਉਨ੍ਹਾਂ ਨੇ ਚੰਗੇ ਕਰਮ ਕੀਤੇ ਤਾਂ ਅਸੀਂ ਉਨ੍ਹਾਂ ਨੂੰ ਨੇਕ ਬੰਦਿਆਂ ਵਿਚ ਸ਼ਾਮਿਲ ਕਰਾਂਗੇ।

(10) ਅਤੇ ਲੋਕਾਂ ਵਿਚ ਕੋਈ ਅਜਿਹਾ ਹੈ ਜਿਹੜਾ ਕਹਿੰਦਾ ਹੈ ਕਿ ਅਸੀਂ ਅੱਲਾਹ ਤੇ ਈਮਾਨ ਲਿਆਏ ਅਤੇ ਫਿਰ ਜਦੋਂ ਅੱਲਾਹ ਦੇ ਰਾਹ ਵਿਚ ਉਸ ਨੂੰ ਪ੍ਰੇਸ਼ਾਨ

ਕੀਤਾ ਜਾਂਦਾ ਹੈ ਤਾਂ ਉਹ ਲੋਕਾਂ ਦੇ ਪ੍ਰੇਸ਼ਾਨ ਹੋਣ ਨੂੰ ਅੱਲਾਹ ਦੀ ਸਜ਼ਾ ਵਰਗਾ ਸਮਝ ਲੈਂਦਾ ਹੈ ਅਤੇ ਜੇਕਰ ਤੁਹਾਡੇ ਰੱਬ ਵੱਲੋਂ ਕੋਈ ਮਦਦ ਆ ਜਾਵੇ ਤਾਂ ਉਹ ਕਹਿਣਗੇ ਕਿ ਅਸੀਂ ਤਾਂ ਤੁਹਾਡੇ ਨਾਲ ਸੀ। ਕੀ ਅੱਲਾਹ ਉਸ ਤੋਂ ਚੰਗੀ ਤਰ੍ਹਾਂ ਜਾਣੂ ਨਹੀਂ ਜਿਹੜਾ ਲੋਕਾਂ ਦੇ ਦਿਲਾਂ ਵਿਚ ਹੈ। (11) ਅਤੇ ਅੱਲਾਹ ਜ਼ਰੂਰ ਪਤਾ ਕਰੇਗਾ ਉਨ੍ਹਾਂ ਲੋਕਾਂ ਨੂੰ ਜਿਹੜੇ ਈਮਾਨ ਲਿਆਏ ਅਤੇ ਉਹ ਢੋਂਗੀਆਂ ਨੂੰ ਜਾਣ ਲਵੇਗਾ।

(12) ਅਤੇ ਇਨਕਾਰੀ ਲੋਕ ਈਮਾਨ ਲਿਆਉਣ ਵਾਲਿਆਂ ਨੂੰ ਕਹਿੰਦੇ ਹਨ ਕਿ ਤੁਸੀਂ ਸਾਡੇ ਰਾਹ ਉੱਪਰ ਚੱਲੋ ਅਤੇ ਅਸੀਂ ਤੁਹਾਡੇ ਪਾਪ ਨੂੰ ਚੁੱਕ ਲਵਾਂਗੇ। ਅਤੇ ਉਹ ਉਨ੍ਹਾਂ ਦੇ ਪਾਪਾਂ ਵਿੱਚੋਂ ਕੁਝ ਵੀ ਚੁੱਕਣ ਵਾਲੇ ਨਹੀਂ। ਬੇਸ਼ੱਕ ਉਹ ਝੂਠੇ ਹਨ। (13) ਅਤੇ ਉਹ ਆਪਣੇ ਭਾਰ ਉਠਾਉਣਗੇ ਅਤੇ ਆਪਣੇ ਭਾਰ ਦੇ ਨਾਲ ਕੁਝ ਹੋਰ ਭਾਰ ਵੀ। ਅਤੇ ਇਹ ਲੋਕ ਜਿਹੜੀਆਂ ਝੂਠੀਆਂ ਗੱਲਾ ਬਣਾਉਂਦੇ ਹਨ ਕਿਆਮਤ ਦੇ ਦਿਨ ਉਨ੍ਹਾਂ ਬਾਰੇ ਇਨ੍ਹਾਂ ਤੋਂ ਪੁੱਛ ਹੋਵੇਗੀ।

(14) ਅਤੇ ਅਸੀਂ ਨੂਹ ਨੂੰ ਉਸ ਦੀ ਕੌਮ ਵੱਲ ਭੇਜਿਆ ਤਾਂ ਉਹ ਉਨ੍ਹਾਂ ਦੇ ਵਿਚਕਾਰ ਪੰਜਾਹ (50) ਸਾਲ ਘੱਟ ਇੱਕ ਹਜ਼ਾਰ (1000) ਸਾਲ ਰਹੇ। (ਮਤਲਬ 950 ਸਾਲ) ਫਿਰ ਉਨ੍ਹਾਂ ਇਨਕਾਰੀਆਂ ਨੂੰ ਤੂਫਾਨ ਨੇ ਘੇਰ ਲਿਆ ਅਤੇ ਉਹ ਜ਼ੁਲਮ ਕਰਨ ਵਾਲੇ ਸਨ। (15) ਫਿਰ ਅਸੀਂ ਨੂਹ ਨੂੰ ਅਤੇ ਕਿਸ਼ਤੀ ਵਾਲਿਆਂ ਨੂੰ ਬਚਾ ਲਿਆ। ਅਤੇ ਅਸੀਂ ਇਸ ਘਟਨਾ ਨੂੰ ਸੰਸਾਰ ਵਾਲਿਆਂ ਲਈ ਇੱਕ ਨਿਸ਼ਾਨੀ ਬਣਾ ਦਿੱਤਾ।

(16) ਅਤੇ ਇਬਰਾਹੀਮ ਨੂੰ ਜਦੋਂ ਕਿ ਉਸ ਨੇ ਆਪਣੀ ਕੌਮ ਨੂੰ ਆਖਿਆ ਕਿ ਅੱਲਾਹ ਦੀ ਇਬਾਦਤ ਕਰੋ ਅਤੇ ਉਸ ਤੋਂ ਡਰੋ। ਇਹ ਤੁਹਾਡੇ ਲਈ ਵਧੀਆ ਹੈ, ਜੇਕਰ ਤੁਸੀਂ ਸਮਝੋ। (17) ਤੁਸੀਂ ਲੋਕ ਅੱਲਾਹ ਨੂੰ ਛੱਡ ਕੇ ਸਿਰਫ਼ ਮੂਰਤੀਆਂ ਦੀ ਪੂਜਾ ਕਰਦੇ ਹੋ ਅਤੇ ਤੁਸੀਂ ਝੂਠੀਆਂ ਗੱਲਾਂ ਬਣਾਉਂਦੇ ਹੋ। ਅੱਲਾਹ ਤੋਂ ਬਿਨ੍ਹਾਂ ਤੁਸੀਂ ਜਿਨ੍ਹਾਂ ਦੀ ਇਬਾਦਤ ਕਰਦੇ ਹੋ ਉਹ ਤੁਹਾਨੂੰ ਰਿਜ਼ਕ ਦੇਣ ਦਾ ਅਧਿਕਾਰ ਨਹੀਂ ਰੱਖਦੇ, ਸੋ ਤੁਸੀਂ ਅੱਲਾਹ ਦੇ ਕੋਲ ਰੋਜ਼ੀ ਦੀ ਤਲਾਸ਼ ਕਰੋ। ਅਤੇ ਉਸ ਦੀ ਬੰਦਗੀ ਕਰੋ ਅਤੇ ਉਸੇ ਦੇ ਸ਼ੁਕਰ ਗੁਜ਼ਾਰ ਹੋਵੋ। ਉਸ ਵੱਲ ਹੀ ਤੁਸੀਂ ਵਾਪਿਸ ਮੋੜੇ ਜਾਉਂਗੇ। (18) ਅਤੇ ਜੇਕਰ ਤੁਸੀਂ ਝੁਠਲਾਉਗੇ ਤਾਂ ਤੁਹਾਡੇ ਤੋਂ ਪਹਿਲਾਂ ਬਹੁਤ ਸਾਰੀਆਂ ਕੌਮਾਂ

ਝੁਠਲਾ ਚੁੱਕੀਆਂ ਹਨ। ਅਤੇ ਰਸੂਲ ਉੱਪਰ ਸਪੱਸ਼ਟ (ਸੰਦੇਸ਼) ਪਹੁੰਚਾ ਦੇਣ ਤੋਂ ਬਿਨ੍ਹਾਂ ਹੋਰ ਕੋਈ ਜ਼ਿਮੇਵਾਰੀ ਨਹੀਂ।

(19) ਕੀ ਲੋਕਾਂ ਨੇ ਨਹੀਂ ਦੇਖਿਆ ਕਿ ਅੱਲਾਹ ਕਿਸ ਤਰ੍ਹਾਂ ਸ੍ਰਿਸ਼ਟੀ ਦੀ ਸਿਰਜਣਾ ਕਰਦਾ ਹੈ। ਫਿਰ ਉਹ ਉਸ ਨੂੰ ਦੁਹਰਾਏਗਾ। ਬੇਸ਼ੱਕ ਇਹ ਅੱਲਾਹ ਲਈ ਆਸਾਨ ਹੈ। (20) ਆਖੋ, ਕਿ ਧਰਤੀ ਉੱਪਰ ਤੁਰੋ ਫਿਰੋ, ਫਿਰ ਦੇਖੋ ਕਿ ਅੱਲਾਹ ਨੇ ਕਿਸ ਤਰ੍ਹਾਂ ਸ੍ਰਿਸ਼ਟੀ ਦਾ ਆਰੰਭ ਕੀਤਾ, ਫਿਰ ਉਹ ਉਸ ਨੂੰ ਮੁੜ ਉਠਾਏਗਾ। ਬੇਸ਼ੱਕ ਅੱਲਾਹ ਹਰ ਚੀਜ਼ ਦੀ ਸਮੱਰਥਾ ਰੱਖਦਾ ਹੈ। (21) ਉਹ ਜਿਸ ਨੂੰ ਚਾਹੇਗਾ ਸਜ਼ਾ ਦੇਵੇਗਾ ਅਤੇ ਜਿਸ ਤੇ ਚਾਹੇਗਾ ਰਹਿਮਤ ਕਰੇਗਾ। ਅਤੇ ਉਸੇ ਵੱਲ ਤੁਸੀਂ ਵਾਪਿਸ ਮੋੜੇ ਜਾਓਗੇ। (22) ਅਤੇ ਤੁਸੀਂ ਨਾ ਧਰਤੀ ਤੇ ਮਜ਼ਬੂਰ ਕਰਨ ਵਾਲੇ ਹੋ ਨਾ ਆਕਾਸ਼ ਵਿੱਚ। ਅਤੇ ਤੁਹਾਡੇ ਲਈ ਅੱਲਾਹ ਤੋਂ ਬਿਨ੍ਹਾਂ ਨਾ ਕੋਈ ਕੰਮ ਸਵਾਰਣ ਵਾਲਾ ਹੈ ਅਤੇ ਨਾ ਹੀ ਕੋਈ ਮਦਦਗਾਰ ਹੈ। (23) ਅਤੇ ਜਿਨ੍ਹਾਂ ਲੋਕਾਂ ਨੇ ਅੱਲਾਹ ਦੀਆਂ ਆਇਤਾਂ ਦਾ ਅਤੇ ਉਸ ਨਾਲ ਮਿਲਣ ਤੋਂ ਇਨਕਾਰ ਕੀਤਾ ਤਾਂ ਉਹੀ ਮੇਰੀ ਰਹਿਮਤ ਤੋਂ ਵਾਂਝੇ ਰਹੇ ਅਤੇ ਉਨ੍ਹਾਂ ਲਈ ਦਰਦਨਾਕ ਸਜ਼ਾ ਹੈ।

(24) ਫਿਰ ਉਸ ਦੀ ਕੌਮ ਦਾ ਜਵਾਬ ਇਸ ਤੋਂ ਬਿਨ੍ਹਾਂ ਕੁਝ ਵੀ ਨਹੀਂ ਸੀ ਕਿ ਉਨ੍ਹਾਂ ਨੇ ਆਖਿਆ ਇਸ ਦੀ ਹੱਤਿਆ ਕਰ ਦਿਉ ਜਾਂ ਇਸ ਨੂੰ ਸਾੜ ਦਿਉ। ਤਾਂ ਅੱਲਾਹ ਨੇ ਉਸ ਨੂੰ ਅੱਗ ਤੋਂ ਬਚਾ ਲਿਆ। ਬੇਸ਼ੱਕ ਇਸ ਵਿਚ ਨਿਸ਼ਾਨੀਆਂ ਹਨ ਉਨ੍ਹਾਂ ਲੋਕਾਂ ਲਈ ਜਿਹੜੇ ਈਮਾਨ ਲਿਆਏ। (25) ਅਤੇ ਉਸ ਨੇ ਆਖਿਆ ਕਿ ਤੁਸੀਂ ਅੱਲਾਹ ਤੋਂ ਬਿਨ੍ਹਾਂ ਜਿਹੜੀਆਂ ਮੂਰਤੀਆਂ ਬਣਾਈਆਂ ਹਨ ਉਹ ਸਿਰਫ਼ ਤੁਹਾਡੇ ਆਪਸੀ ਸੰਸਾਰਿਕ ਰਿਸ਼ਤਿਆਂ ਦੇ ਕਾਰਨ ਹਨ। ਫਿਰ ਕਿਆਮਤ ਦੇ ਦਿਨ ਤੁਹਾਡੇ ਵਿਚੋਂ ਹਰ ਇੱਕ ਦੂਸਰੇ ਤੋਂ ਇਨਕਾਰ ਕਰੇਗਾ ਅਤੇ ਇੱਕ ਦੂਸਰੇ ਨੂੰ ਲਾਹਣਤ ਪਾਵੇਗਾ। ਅਤੇ ਅੱਗ ਤੁਹਾਡਾ ਟਿਕਾਣਾ ਹੋਵੇਗੀ। ਕੋਈ ਤੁਹਾਡਾ ਸਮਰੱਥਕ ਨਹੀਂ ਹੋਵੇਗਾ। (26) ਫਿਰ ਲੂਤ ਨੇ ਉਸ ਇਬਰਾਹੀਮ ਨੂੰ ਮੰਨਿਆਂ ਅਤੇ ਆਖਿਆ ਕਿ ਮੈਂ ਆਪਣੇ ਰੱਬ ਵੱਲ ਵਾਪਿਸ ਮੁੜਦਾ ਹਾਂ। ਬੇਸ਼ੱਕ ਉਹ ਤਾਕਤਵਰ ਅਤੇ ਤੱਤਵੇਤਾ ਹੈ। (27) ਅਤੇ ਅਸੀਂ ਉਸ ਨੂੰ ਇਸਹਾਕ ਅਤੇ ਯਾਕੂਬ ਬਖਸ਼ੇ ਅਤੇ ਉਸ ਦੀ ਔਲਾਦ ਵਿਚ ਪੈਗੰਬਰੀ ਅਤੇ ਕਿਤਾਬ ਰੱਖ ਦਿੱਤੀ। ਅਤੇ ਅਸੀਂ ਉਸ ਨੂੰ ਸੰਸਾਰ ਅਤੇ ਪ੍ਰਲੋਕ ਵਿਚ ਚੰਗਾ ਬਦਲਾ ਦਿੱਤਾ। ਬੇਸ਼ੱਕ ਉਹ ਚੰਗੇ ਲੋਕਾਂ ਵਿੱਚੋਂ ਹੋਵੇਗਾ।

(28) ਅਤੇ ਲੂਤ ਨੂੰ ਜਦੋਂ ਕਿ ਉਸ ਨੇ ਆਪਣੀ ਕੌਮ ਨੂੰ ਆਖਿਆ ਕਿ ਤੁਸੀਂ ਅਜਿਹੀ ਅਸ਼ਲੀਲਤਾ ਦਾ ਕੰਮ ਕਰਦੇ ਹੋ ਕਿ ਤੁਹਾਡੇ ਤੋਂ ਪਹਿਲਾਂ ਸੰਸਾਰ ਵਾਲਿਆਂ ਵਿਚੋਂ ਕਿਸੇ ਨੇ ਨਹੀਂ ਕੀਤਾ। (29) ਕੀ ਤੁਸੀਂ ਆਦਮੀਆਂ ਦੇ ਕੋਲ ਸਵਾਦ ਦੇ ਇਰਾਦੇ ਨਾਲ ਜਾਂਦੇ ਹੋ, ਮੁਸਾਫਰਾਂ ਨੂੰ ਲੁੱਟਦੇ ਹੋ ਅਤੇ ਆਪਣੀਆਂ ਬੈਠਕਾਂ ਵਿਚ ਬੁਰੇ ਕੰਮ ਕਰਦੇ ਹੋ। ਉਸ ਦੀ ਕੌਮ ਦਾ ਉੱਤਰ ਇਸ ਤੋਂ ਬਿਨ੍ਹਾਂ ਹੋਰ ਕੁਝ ਨਹੀਂ ਸੀ ਕਿ ਉਨ੍ਹਾਂ ਨੇ ਕਿਹਾ ਜੇਕਰ ਤੁਸੀਂ ਸੱਚੇ ਹੋ ਤਾਂ ਸਾਡੇ ਉੱਪਰ ਅੱਲਾਹ ਦਾ ਅਜ਼ਾਬ ਲਿਆਉ। (30) ਲੂਤ ਨੇ ਆਖਿਆ ਹੇ ਮੇਰੇ ਪਾਲਣਹਾਰ! ਵਿਗਾੜ ਕਰਨ ਵਾਲੇ ਲੋਕਾਂ ਦੇ ਮੁਕਾਬਲੇ ਵਿਚ ਮੇਰੀ ਮਦਦ ਕਰ।

(31) ਅਤੇ ਜਦੋਂ ਸਾਡੇ ਭੇਜੇ ਹੋਏ ਇਬਰਾਹੀਮ ਦੇ ਕੋਲ ਖੁਸ਼ਖ਼ਬਰੀ ਲੈ ਕੇ ਪਹੁੰਚੇ। ਉਨ੍ਹਾਂ ਨੇ ਆਖਿਆ ਕਿ ਅਸੀਂ ਸ਼ਹਿਰ ਦੇ ਲੋਕਾਂ ਦਾ ਨਾਸ਼ ਕਰਨ ਵਾਲੇ ਹਾਂ। ਬੇਸ਼ੱਕ ਉਸ ਦੇ ਵਸਨੀਕ ਬੇਹੱਦ ਜ਼ਾਲਿਮ ਹਨ। (32) ਇਬਰਾਹੀਮ ਨੇ ਆਖਿਆ ਕਿ ਉਨ੍ਹਾਂ ਵਿਚ ਤਾ ਲੂਤ ਵੀ ਹੈ। ਉਨ੍ਹਾਂ ਨੇ ਆਖਿਆ ਕਿ ਅਸੀਂ ਚੰਗੀ ਤਰ੍ਹਾਂ ਜਾਣਦੇ ਹਾਂ ਕਿ ਉੱਤੇ ਕੌਣ ਹੈ। ਅਸੀਂ ਉਸ ਨੂੰ ਅਤੇ ਉਸ ਦੇ ਘਰ ਵਾਲਿਆਂ ਨੂੰ ਬਚਾ ਲਵਾਂਗੇ ਪਰ ਉਸ ਦੀ ਘਰਵਾਲੀ ਉਹ ਪਿੱਛੇ ਰਹਿ ਜਾਣ ਵਾਲਿਆਂ ਵਿਚ ਹੋਵੇਗੀ। (33) ਫਿਰ ਜਦੋਂ ਸਾਡੇ ਭੇਜੇ ਹੋਏ ਲੂਤ ਦੇ ਕੋਲ ਆਏ ਤਾਂ ਉਹ ਉਨ੍ਹਾਂ ਤੋਂ ਪ੍ਰੇਸ਼ਾਨ ਹੋਇਆ ਅਤੇ ਦਿਲ ਵਿਚ ਤੰਗੀ ਮਹਿਸੂਸ ਕੀਤੀ। ਅਤੇ ਉਨ੍ਹਾਂ ਨੇ ਕਿਹਾ ਤੁਸੀਂ ਡਰੋ ਨਾ ਅਤੇ ਨਾ ਹੀ ਦੁੱਖ ਕਰੋ। ਅਸੀਂ ਤੁਹਾਨੂੰ ਅਤੇ ਤੁਹਾਡੇ ਘਰ ਵਾਲਿਆਂ ਨੂੰ ਬਚਾ ਲਵਾਂਗੇ ਪਰੰਤੂ ਤੁਹਾਡੀ ਪਤਨੀ। ਉਹ ਪਿੱਛੇ ਰਹਿ ਜਾਣ ਵਾਲਿਆਂ ਵਿਚ ਸ਼ਾਮਿਲ ਹੋਵੇਗੀ। (34) ਅਸੀਂ ਇਸ ਸ਼ਹਿਰ ਦੇ ਵਸਨੀਕਾਂ ਉੱਪਰ ਉਨ੍ਹਾਂ ਦੇ ਬੁਰੇ ਕਰਮਾਂ ਦੇ ਕਾਰਨ ਸਜ਼ਾ ਦੇ ਰੂਪ ਦੇ ਵਿਚ ਇੱਕ ਆਫ਼ਤ ਉਤਾਰਨ ਵਾਲੇ ਹਾਂ। (35) ਅਤੇ ਅਸੀਂ ਇਸ ਸ਼ਹਿਰ ਦੇ ਕੁਝ ਸਪੱਸ਼ਟ ਨਿਸ਼ਾਨ ਬਾਕੀ ਰਹਿਣ ਦਿੱਤੇ ਹਨ। ਉਨ੍ਹਾਂ ਲੋਕਾਂ ਦੀ ਸਿੱਖਿਆ ਲਈ ਜਿਹੜੇ ਬੁੱਧੀ ਰੱਖਦੇ ਹਨ।

(36) ਅਤੇ ਮਦਯਨ ਵੱਲ ਉਸਦੇ ਭਰਾ ਸ਼ੁਐਬ ਨੂੰ ਭੇਜਿਆ। ਉਸ ਨੇ ਆਖਿਆ ਹੇ ਮੇਰੀ ਕੌਮ ਵਾਲਿਓ! ਅੱਲਾਹ ਦੀ ਇਬਾਦਤ ਕਰੋ ਅਤੇ ਪ੍ਰਲੋਕ ਦੇ ਦਿਨ ਦੀ ਉਮੀਦ ਰੱਖੋ ਅਤੇ ਧਰਤੀ ਉੱਤੇ ਫ਼ਸਾਦੀ ਬਣ ਕੇ ਵਧੀਕੀਆਂ ਨਾ ਕਰੋ। (37) ਤਾਂ ਉਨ੍ਹਾਂ ਨੇ

ਉਸ ਨੂੰ ਝੁਠਲਾ ਦਿੱਤਾ। ਸੋ ਭੂਚਾਲ ਨੇ ਉਨ੍ਹਾਂ ਨੂੰ ਆ ਫੜ੍ਹਿਆ। ਫਿਰ ਉਹ ਆਪਣੇ ਘਰਾਂ ਵਿਚ ਮੂਧੇ ਮੂੰਹ ਪਏ ਰਹਿ ਗਏ।

(38) ਅਤੇ ਆਦ ਤੇ ਸਮੂਦ ਨੂੰ (ਅਸੀਂ ਹਲਾਕ ਕੀਤਾ) ਅਤੇ ਉਨ੍ਹਾਂ ਦੇ ਖੰਡਰ ਬਣੇ ਘਰ ਤੁਹਾਡੇ ਸਾਹਮਣੇ ਹਨ ਜਿਥੇ ਉਹ ਰਹਿੰਦੇ ਸਨ। ਅਤੇ ਉਨ੍ਹਾਂ ਦੇ ਬੁਰੇ ਕਰਮਾਂ ਨੂੰ ਸ਼ੈਤਾਨ ਨੇ ਉਨ੍ਹਾਂ ਲਈ ਖ਼ੂਬਸੂਰਤ ਬਣਾ ਦਿੱਤਾ ਸੀ। ਫਿਰ ਉਨ੍ਹਾਂ ਨੂੰ ਰਾਹ ਤੋਂ ਰੋਕ ਦਿੱਤਾ ਜਦੋਂ ਕਿ ਉਹ ਹੁਸ਼ਿਆਰ ਲੋਕ ਸਨ।

(39) ਅਤੇ ਕਾਰੂਨ ਨੂੰ ਫਿਰਔਨ, ਹਾਮਾਨ ਨੂੰ ਵੀ (ਹਲਾਕ ਕਰ ਦਿੱਤਾ) ਅਤੇ ਮੂਸਾ ਉਨ੍ਹਾਂ ਦੇ ਕੋਲ ਖੁੱਲੀਆਂ ਨਿਸ਼ਾਨੀਆਂ ਲੈ ਕੇ ਆਇਆ ਤਾਂ ਉਨ੍ਹਾਂ ਨੇ ਧਰਤੀ ਤੇ ਹੰਕਾਰ ਕੀਤਾ। ਅਤੇ ਉਹ ਸਾਡੇ ਤੋਂ ਭੱਜ ਜਾਣ (ਦੀ ਸਮੱਰਥਾ ਰੱਖਣ) ਵਾਲੇ ਨਹੀਂ ਸਨ। (40) ਤਾਂ ਅਸੀਂ ਹਰੇਕ ਨੂੰ ਉਸ ਦੇ ਪਾਪਾਂ ਲਈ ਫੜ੍ਹਿਆ। ਫਿਰ ਉਨ੍ਹਾਂ ਵਿਚੋਂ ਕੁਝ ਉੱਤੇ ਅਸੀਂ ਪਥਰਾਅ ਕਰਨ ਵਾਲੀ ਹਵਾ ਭੇਜੀ। ਅਤੇ ਉਨ੍ਹਾਂ ਵਿਚੋਂ ਕੁਝ ਨੂੰ ਕੜਕੀ ਨੇ ਆ ਫੜਿਆ। ਅਤੇ ਉਨ੍ਹਾਂ ਵਿਚੋਂ ਕੁਝ ਨੂੰ ਅਸੀਂ ਧਰਤੀ ਵਿਚ ਧਸਾ ਦਿੱਤਾ। ਅਤੇ ਉਨ੍ਹਾਂ ਵਿਚੋਂ ਕੁਝ ਨੂੰ ਅਸੀਂ ਡੋਬ ਦਿੱਤਾ। ਅੱਲਾਹ ਉਨ੍ਹਾਂ ਉੱਪਰ ਜ਼ੁਲਮ ਕਰਨ ਵਾਲਾ ਨਹੀਂ ਸੀ। ਪਰੰਤੂ ਉਹ ਖ਼ੁਦ ਆਪਣੇ ਆਪ ਉੱਪਰ ਜ਼ੁਲਮ ਕਰ ਰਹੇ ਸਨ।

(41) ਜਿਨ੍ਹਾਂ ਲੋਕਾਂ ਨੇ ਅੱਲਾਹ ਤੋਂ ਬਿਨਾ ਦੂਜੇ ਕਾਰਜ ਸਾਧਕ ਬਣਾਏ ਹਨ। ਉਨ੍ਹਾਂ ਦੀ ਮਿਸਾਲ ਤਾਂ ਮੱਕੜੀ ਵਰਗੀ ਹੈ, ਉਸ ਨੇ ਇੱਕ ਘਰ ਬਣਾਇਆ। ਬੇਸ਼ੱਕ ਸਾਰੇ ਘਰਾਂ ਨਾਲੋਂ ਵੱਧ ਕਮਜ਼ੋਰ ਘਰ ਮੱਕੜੀ ਦਾ ਹੈ। ਕਾਸ਼! ਇਹ ਲੋਕ ਜਾਣਦੇ। (42) ਬੇਸ਼ੱਕ ਅੱਲਾਹ ਉਨ੍ਹਾਂ ਚੀਜ਼ਾਂ ਨੂੰ ਜਾਣਦਾ ਹੈ, ਜਿਸ ਨੂੰ ਉਹ ਉਸ (ਅੱਲਾਹ) ਤੋਂ ਬਿਨਾ ਪੁਕਾਰਦੇ ਹਨ। ਅਤੇ ਉਹ ਸ਼ਕਤੀ ਸ਼ਾਲੀ ਅਤੇ ਬਿਬੇਕਸ਼ੀਲ ਹੈ। (43) ਅਤੇ ਇਹ ਮਿਸਾਲ ਹੈ, ਜਿਨ੍ਹਾਂ ਨੂੰ ਅਸੀਂ, ਲੋਕਾਂ ਲਈ ਬਿਆਨ ਕਰਦੇ ਰਹੇ। ਅਤੇ ਉਨ੍ਹਾਂ ਨੂੰ ਉਹ ਲੋਕ ਹੀ ਸਮਝਦੇ ਹਨ ਜਿਹੜੇ ਗਿਆਨ ਵਾਲੇ ਹਨ। (44) ਅੱਲਾਹ ਨੇ ਆਕਾਸ਼ਾਂ ਅਤੇ ਧਰਤੀ ਨੂੰ ਸੱਚ ਦੇ ਆਧਾਰ ਤੇ ਪੈਦਾ ਕੀਤਾ ਹੈ। ਬੇਸ਼ੱਕ ਇਸ ਵਿਚ ਈਮਾਨ ਵਾਲਿਆਂ ਲਈ ਨਿਸ਼ਾਨੀਆਂ ਹਨ। (45) ਤੁਸੀਂ ਇਸ ਕਿਤਾਬ ਨੂੰ ਪੜ੍ਹੋ। ਜਿਹੜੀ ਤੁਹਾਡੇ ਤੇ ਉਤਾਰੀ ਗਈ ਹੈ ਅਤੇ ਨਮਾਜ਼ ਸਥਾਪਿਤ ਕਰੋ। ਬੇਸ਼ੱਕ

ਨਮਾਜ਼ ਨਿਰਲੱਜਤਾ ਤੋਂ ਅਤੇ ਬੁਰੇ ਕਰਮਾਂ ਤੋਂ ਰੋਕਦੀ ਹੈ। ਅਤੇ ਅੱਲਾਹ ਦੀ ਯਾਦ ਬਹੁਤ ਵੱਡੀ ਚੀਜ਼ ਹੈ। ਅਤੇ ਅੱਲਾਹ ਜਾਣਦਾ ਹੈ ਜਿਹੜਾ ਕੁਝ ਤੁਸੀਂ ਕਰਦੇ ਹੋ।

(46) ਅਤੇ ਤੁਸੀਂ ਕਿਤਾਬ ਵਾਲਿਆਂ (ਯਹੂਦੀਆਂ ਅਤੇ ਈਸਾਈਆਂ) ਨਾਲ ਤਰਕ ਵਿਤੱਰਕ ਨਾ ਕਰੋ। ਪਰੰਤੂ ਉਸ ਢੰਗ ਨਾਲ ਕਰੋ ਜਿਹੜਾ ਯੋਗ ਹੈ। ਪਰ ਜਿਹੜੇ ਉਨ੍ਹਾਂ ਵਿਚੋਂ ਬੇ-ਇਨਸਾਫੀ ਹਨ, ਉਹ ਨਹੀਂ ਮੰਨਣਗੇ। ਅਤੇ ਆਖੋ, ਕਿ ਅਸੀਂ ਉਸ ਚੀਜ਼ ਤੇ ਈਮਾਨ ਲਿਆਏ, ਜਿਹੜੀ ਸਾਡੇ ਵੱਲ ਭੇਜੀ ਗਈ ਹੈ। ਅਤੇ ਉਸ ਵੱਲ ਜਿਹੜੀ ਤੁਹਾਡੇ ਵੱਲ ਭੇਜੀ ਗਈ ਹੈ। ਸਾਡਾ ਉਪਾਸ਼ਕ ਅਤੇ ਤਹਾਡਾ ਉਪਾਸ਼ਕ ਇੱਕ ਹੀ ਹੈ। ਅਤੇ ਅਸੀਂ ਉਸ ਦੀ ਹੀ ਅਗਿਆ ਦਾ ਪਾਲਣ ਕਰਨ ਵਾਲੇ ਹਾਂ।

(47) ਅਤੇ ਇਸੇ ਤਰਾਂ ਅਸੀਂ ਤੁਹਾਡੇ ਉੱਪਰ ਕਿਤਾਬ ਉਤਾਰੀ ਹੈ। ਅਤੇ ਜਿਨ੍ਹਾਂ ਲੋਕਾਂ ਨੂੰ ਅਸੀਂ ਕਿਤਾਬ ਦਿੱਤੀ ਹੈ ਉਹ ਇਸ ਤੇ ਈਮਾਨ ਲਿਆਉਂਦੇ ਹਨ। ਅਤੇ ਉਨ੍ਹਾਂ ਲੋਕਾਂ ਵਿਚੋਂ ਕੁਝ ਈਮਾਨ ਲਿਆਉਂਦੇ ਹਨ। ਅਤੇ ਸਾਡੀਆਂ ਆਇਤਾਂ ਤੋਂ ਇਨਕਾਰ ਸਿਰਫ਼ ਅਵੱਗਿਆਕਾਰੀ ਹੀ ਕਰਦੇ ਹਨ। (48) ਅਤੇ ਤੁਸੀਂ ਇਸ ਤੋਂ ਪਹਿਲਾਂ ਕੋਈ ਕਿਤਾਬ ਨਹੀਂ ਪੜਦੇ ਸੀ ਅਤੇ ਨਾ ਆਪਣੇ ਹੱਥਾਂ ਨਾਲ ਉਸ ਨੂੰ ਲਿਖਦੇ ਸੀ। ਅਜਿਹੀ ਹਾਲਤ ਵਿਚ ਝੂਠ ਨੂੰ ਪੂਜਣ ਵਾਲੇ ਲੋਕ ਸ਼ੱਕ ਵਿਚ ਪੈਂਦੇ। (49) ਸਗੋਂ ਇਹ ਸਪੱਸ਼ਟ ਆਇਤਾਂ ਹਨ, ਉਨ੍ਹਾਂ ਲੋਕਾਂ ਦੇ ਦਿਲਾਂ ਵਿਚ, ਜਿਨ੍ਹਾਂ ਨੂੰ ਗਿਆਨ ਪ੍ਰਦਾਨ ਕੀਤਾ ਗਿਆ ਹੈ। ਅਤੇ ਸਾਡੀਆਂ ਆਇਤਾਂ ਨੂੰ ਨਹੀਂ ਝੁਠਲਾਉਂਦੇ। ਪਰ ਸਿਵਾਏ ਉਨ੍ਹਾਂ ਤੋਂ ਜਿਹੜੇ ਜ਼ਾਲਿਮ ਹਨ।

(50) ਅਤੇ ਉਹ ਆਖਦੇ ਹਨ ਕਿ ਇਸ ਤੇ ਇਸ ਦੇ ਰੱਬ ਵੱਲੋਂ ਨਿਸ਼ਾਨੀਆਂ ਕਿਉਂ ਨਹੀਂ ਉਤਾਰੀਆਂ ਗਈਆਂ। ਆਖੋ, ਕਿ ਨਿਸ਼ਾਨੀਆਂ ਤਾਂ ਅੱਲਾਹ ਦੇ ਕੋਲ ਹਨ, ਮੈਂ ਤਾਂ ਸਿਰਫ਼ ਪ੍ਰਤੱਖ ਡਰਾਉਣ (ਨਸੀਹਤ ਕਰਨ) ਵਾਲਾ ਹਾਂ। (51) ਕੀ ਇਨ੍ਹਾਂ ਲਈ ਇਹ ਕਾਫੀ ਨਹੀਂ ਕਿ ਅਸੀਂ ਤੁਹਾਡੇ ਉੱਪਰ ਕਿਤਾਬ ਉਤਾਰੀ ਜਿਹੜੀ ਉਨ੍ਹਾਂ ਨੂੰ ਪੜ੍ਹ ਕੇ ਸੁਣਾਈ ਜਾਂਦੀ ਹੈ। ਨਿਰਸੰਦੇਹ ਈਮਾਨ ਵਾਲਿਆਂ ਲਈ ਇਸ ਵਿਚ ਰਹਿਮਤ ਅਤੇ ਨਸੀਹਤ ਹੈ। (52) ਆਖੋ, ਕਿ ਅੱਲਾਹ ਮੇਰੇ ਅਤੇ ਤੁਹਾਡੇ ਵਿਚਕਾਰ ਗਵਾਹੀ ਲਈ ਕਾਫੀ ਹੈ। ਉਹ ਜਾਣਦਾ ਹੈ ਜਿਹੜਾ ਕੁਝ ਆਕਾਸ਼ਾਂ ਅਤੇ ਧਰਤੀ ਵਿਚ ਹੈ। ਜਿਨ੍ਹਾਂ ਲੋਕਾਂ ਨੇ ਝੂਠ ਤੇ ਭਰੋਸਾ ਕੀਤਾ, ਉਹ ਹੀ ਘਾਟੇ ਵਿਚ ਰਹਿਣ ਵਾਲੇ ਹਨ।

(53) ਅਤੇ ਇਹ ਲੋਕ ਤੁਹਾਡੇ ਤੋਂ ਜਲਦੀ ਸਜ਼ਾ ਦੀ ਮੰਗ ਕਰ ਰਹੇ ਹਨ, ਅਤੇ ਜੇਕਰ ਇੱਕ ਸਮਾਂ ਨਿਰਧਾਰਿਤ ਨਹੀਂ ਹੁੰਦਾ ਤਾਂ ਇਨ੍ਹਾਂ ਤੇ ਆਫ਼ਤ ਆ ਜਾਂਦੀ। ਅਤੇ ਯਕੀਨਨ ਉਹ ਇਨ੍ਹਾਂ ਤੇ ਅਚਾਨਕ ਆਵੇਗੀ ਅਤੇ ਇਨ੍ਹਾਂ ਨੂੰ ਖ਼ਬਰ ਵੀ ਨਹੀਂ ਹੋਵੇਗੀ। (54) ਇਹ ਤੁਹਾਡੇ ਤੋਂ ਜਲਦੀ ਆਫ਼ਤ ਦੀ ਮੰਗ ਕਰ ਰਹੇ ਹਨ। ਅਤੇ ਨਰਕ ਨੇ ਇਨਕਾਰੀਆਂ ਨੂੰ ਘੇਰਿਆ ਹੋਇਆ ਹੈ। (55) ਜਿਸ ਦਿਨ ਆਫ਼ਤ ਇਨ੍ਹਾਂ ਨੂੰ ਉੱਪਰ ਤੋਂ ਅਤੇ ਪੈਰਾਂ ਦੇ ਥੱਲਿਓਂ ਢੱਕ ਲਵੇਗੀ ਅਤੇ (ਅੱਲਾਹ) ਆਖੇਗਾ ਕਿ ਲਓ ਸਵਾਦ। ਜਿਹੜਾ ਤੁਸੀਂ ਕਰਦੇ ਸੀ।

(56) ਹੇ ਮੇਰੇ ਬੰਦਿਓ! ਜਿਹੜੇ ਈਮਾਨ ਲਿਆਏ ਹੋਣ। ਬੇਸ਼ੱਕ ਮੇਰੀ ਧਰਤੀ ਵਿਆਪਕ ਹੈ। ਇਸ ਲਈ ਤੁਸੀਂ ਮੇਰੀ ਹੀ ਇਬਾਦਤ ਕਰੋ। (57) ਹਰੇਕ ਜੀਵ ਨੇ ਮੌਤ ਦਾ ਸਵਾਦ ਚੱਖਣਾ ਹੈ। ਫਿਰ ਤੁਸੀਂ ਸਾਡੇ ਵੱਲ ਵਾਪਿਸ ਪਰਤੋਗੇ। (58) ਅਤੇ ਜਿਹੜੇ ਲੋਕ ਈਮਾਨ ਲਿਆਏ ਤੇ ਨੇਕ ਕਰਮ ਕੀਤੇ, ਅਸੀਂ ਉਨ੍ਹਾਂ ਨੂੰ ਸਵਰਗ ਦੇ ਉੱਚੇ ਮਹਿਲਾਂ ਵਿਚ ਵਾਸਾ ਦੇਵਾਂਗੇ, ਜਿਨ੍ਹਾਂ ਦੇ ਹੇਠਾਂ ਨਹਿਰਾਂ ਵਗਦੀਆਂ ਹੋਣਗੀਆਂ ਅਤੇ ਉਹ ਉਸ ਵਿਚ ਹਮੇਸ਼ਾ ਰਹਿਣਗੇ। (59) ਨੇਕ ਕਰਮ ਕਰਨ ਵਾਲਿਆਂ ਦਾ ਇਹ ਵਧੀਆ ਫ਼ਲ ਹੈ, ਜਿਨ੍ਹਾਂ ਨੇ ਧੀਰਜ ਰੱਖਿਆ ਅਤੇ ਜਿਹੜੇ ਆਪਣੇ ਰੱਬ ਤੇ ਭਰੋਸਾ ਰੱਖਦੇ ਹਨ। (60) ਅਤੇ ਕਿੰਨ੍ਹੇ ਹੀ ਜੀਵਧਾਰੀ ਹਨ, ਜਿਹੜੇ ਆਪਣੇ ਰਿਜ਼ਕ ਨੂੰ ਚੁੱਕੀ ਨਹੀਂ ਫਿਰਦੇ। ਅੱਲਾਹ ਉਨ੍ਹਾਂ ਨੂੰ ਰਿਜ਼ਕ ਦਿੰਦਾ ਹੈ ਅਤੇ ਤੁਹਾਨੂੰ ਵੀ। ਅਤੇ ਉਹ ਸੁਣਨ ਵਾਲਾ ਅਤੇ ਜਾਣਨ ਵਾਲਾ ਹੈ।

(61) ਅਤੇ ਜਦੋਂ ਤੁਸੀਂ ਇਨ੍ਹਾਂ ਤੋਂ ਪੁੱਛੋ ਕਿ ਆਕਾਸ਼ਾਂ ਅਤੇ ਧਰਤੀ ਨੂੰ ਕਿਸ ਨੇ ਪੈਦਾ ਕੀਤਾ ਹੈ। ਸੂਰਜ ਅਤੇ ਚੰਨ ਨੂੰ ਕਿਸ ਨੇ ਤੁਹਾਡੇ ਅਧੀਨ ਕੀਤਾ ਹੈ। ਤਾਂ ਉਹ ਜ਼ਰੂਰ ਆਖਣਗੇ ਕਿ ਅੱਲਾਹ ਨੇ। ਫਿਰ ਉਹ ਕਿਉਂ ਕੁਰਾਹੇ ਪੈ ਜਾਂਦੇ ਹਨ। (62) ਅੱਲਾਹ ਹੀ ਆਪਣੇ ਬੰਦਿਆਂ ਵਿਚੋਂ ਜਿਸ ਦਾ ਚਾਹੁੰਦਾ ਹੈ ਰਿਜ਼ਕ ਵਧਾ ਦਿੰਦਾ ਹੈ। ਜਿਸ ਦਾ ਚਾਹੁੰਦਾ ਹੈ ਘੱਟ ਕਰ ਦਿੰਦਾ ਹੈ। ਬੇਸ਼ੱਕ ਅੱਲਾਹ ਹਰ ਚੀਜ਼ ਦਾ ਜਾਣਨ ਵਾਲਾ ਹੈ। (63) ਅਤੇ ਜੇਕਰ ਤੁਸੀਂ ਇਨ੍ਹਾਂ ਨੂੰ ਪੁੱਛੋ ਕਿ ਕਿਸ ਨੇ ਆਕਾਸ਼ ਵਿਚੋਂ ਪਾਣੀ ਉਤਾਰਿਆ ਅਤੇ ਉਸ ਨਾਲ ਧਰਤੀ ਨੂੰ ਹਰਾ ਕੀਤਾ। ਉਸ ਦੇ ਮ੍ਰਿਤਕ ਹੋ ਜਾਣ ਤੋਂ ਬਾਅਦ ਤਾਂ ਜ਼ਰੂਰ ਉਹ ਆਖਣਗੇ ਕਿ ਅੱਲਾਹ ਨੇ। ਆਖੋ, ਕਿ ਸਪੂੰਰਨ ਪ੍ਰਸੰਸਾ ਅੱਲਾਹ ਲਈ ਹੈ। ਸਗੋਂ ਉਨ੍ਹਾਂ ਵਿਚੋਂ ਜ਼ਿਆਦਾਤਰ ਲੋਕ ਨਹੀਂ ਸਮਝਦੇ।

(64) ਅਤੇ ਇਹ ਕਿ ਸੰਸਾਰਿਕ ਜੀਵਨ ਕੁਝ ਨਹੀਂ ਹੈ। ਪ੍ਰਤੂੰ ਇੱਕ ਖੇਡ ਅਤੇ ਮਨ ਪ੍ਰਚਾਵਾ ਹੈ। ਅਤੇ ਪ੍ਰਲੋਕ ਦਾ ਘਰ ਹੀ ਅਸਲੀਅਤ ਵਿਚ ਜੀਵਨ ਹੈ। ਕਾਸ਼! ਕਿ ਉਹ ਜਾਣਦੇ। (65) ਸੋ ਜਦੋਂ ਉਹ ਕਿਸ਼ਤੀ ਵਿਚ ਸਵਾਰ ਹੁੰਦੇ ਹਨ ਤਾਂ ਅੱਲਾਹ ਨੂੰ ਪੁਕਾਰਦੇ ਹਨ। ਸਿਰਫ਼ ਉਸੇ ਲਈ ਧਰਮ ਨੂੰ ਖਾਲਸ ਕਰਦੇ ਹੋਏ। ਫਿਰ ਜਦੋਂ ਉਹ ਉਨ੍ਹਾਂ ਨੂੰ ਬਚਾ ਕੇ ਕਿਨਾਰਿਆਂ ਤੇ ਲੈ ਜਾਂਦਾ ਹੈ ਤਾਂ ਉਹ ਤੁਰੰਤ (ਅੱਲਾਹ ਦੇ ਬਰਾਬਰ) ਸ਼ਿਰਕ ਕਰਨ ਲੱਗ ਜਾਂਦੇ ਹਨ। (66) ਤਾਂ ਜੋ ਅਸੀਂ ਜਿਹੜਾ ਉਪਕਾਰ ਉਨ੍ਹਾਂ ਤੇ ਕੀਤਾ ਹੈ ਉਸ ਦੀ ਨਾ ਸ਼ੁਕਰੀ ਕਰ ਲੈਣ ਅਤੇ ਕੁਝ ਦਿਨ ਲਾਭ ਉਠਾ ਲੈਣ। ਤਾਂ ਉਹ ਜਲਦੀ ਹੀ ਜਾਣ ਲੈਣਗੇ।

(67) ਕੀ ਉਹ ਦੇਖਦੇ ਨਹੀਂ ਕਿ ਅਸੀਂ ਇੱਕ ਸ਼ਾਂਤੀ ਪੂਰਨ ਹਰਮ (ਕਾਅਬਾ) ਬਣਾਇਆ ਹੈ। ਅਤੇ ਉਸ ਦੇ ਆਸੇ ਪਾਸੇ ਲੋਕ ਚੁੱਕ ਲਏ ਜਾਂਦੇ ਹਨ। ਤਾਂ ਕਿ ਉਹ ਝੂਠ ਨੂੰ ਮੰਨਦੇ ਹਨ ਅਤੇ ਅੱਲਾਹ ਦੀ ਕਿਰਪਾ ਦੀ ਨਾ ਸ਼ੁਕਰੀ ਕਰਦੇ ਹਨੈ(68) ਅਤੇ ਉਨ੍ਹਾਂ ਬੰਦਿਆਂ ਤੋਂ ਵੱਡਾ ਜ਼ਾਲਿਮ ਕੌਣ ਹੈ ਜਿਹੜਾ ਅੱਲਾਹ ਤੇ ਹੀ ਝੂਠਾ (ਦੋਸ਼) ਲਾਵੇ ਜਾਂ ਸੱਚ ਨੂੰ ਝੂਠਾ ਕਹੇ। ਜਦੋਂ ਕਿ ਉਹ (ਹੱਕ) ਉਸ ਦੇ ਕੋਲ ਆ ਚੱਕਿਆ ਹੈ। ਕੀ ਅਵੱਗਿਆਕਾਰੀਆਂ ਦਾ ਟਿਕਾਣਾ ਨਰਕ ਵਿਚ ਨਹੀਂ ਹੋਵੇਗਾ। (69) ਅਤੇ ਜਿਹੜੇ ਲੋਕ ਸਾਡੇ ਲਈ ਹੱਕ ਤੇ ਚਲਦਿਆਂ ਭਾਰੇ ਦੁੱਖ ਉਠਾਉਣਗੇ, ਉਨ੍ਹਾਂ ਨੂੰ ਅਸੀਂ ਆਪਣਾ ਰਾਹ ਦਿਖਾਵਾਂਗੇ ਅਤੇ ਨਿਸ਼ਚਿਤ ਤੌਰ ਤੇ ਅੱਲਾਹ ਨੇਕੀ ਕਰਨ ਵਾਲਿਆਂ ਦੇ ਨਾਲ ਹੈ।

# 30 ਸੂਰਤ ਅਰ-ਰੂਮ

## ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਅਲਿਫ.ਲਾਮ.ਮੀਮ. (2) ਰੋਮ ਦੇ ਲੋਕ ਨੇੜੇ ਦੇ ਖੇਤਰਾਂ ਵਿਚ ਹਾਰ ਗਏ। (3) ਅਤੇ ਉਹ ਆਪਣੀ ਹਾਰ ਤੋਂ ਬਾਅਦ ਜਲਦੀ ਹੀ ਜਿੱਤ ਪ੍ਰਾਪਤ ਕਰਨਗੇ। (4) ਕੁਝ ਸਾਲਾਂ ਵਿਚ, ਅੱਲਾਹ ਦੇ ਹੱਥ ਵਿਚ ਹੀ ਸਾਰੇ ਕਾਰਜ ਹਨ, ਅਗਲੇ ਵੀ ਅਤੇ ਪਿਛਲੇ ਵੀ। ਅਤੇ ਉਸ ਦਿਨ ਈਮਾਨ ਵਾਲੇ ਖੁਸ਼ ਹੋਣਗੇ। (5) ਅੱਲਾਹ ਦੀ ਮਦਦ ਨਾਲ। ਉਹ ਜਿਸਦੀ ਚਾਹੁੰਦਾ ਹੈ ਮਦਦ ਕਰਦਾ ਹੈ। ਅਤੇ ਉਹ ਸ਼ਕਤੀਸ਼ਾਲੀ

ਹੈ।ਅੱਲਾਹ ਦਾ ਵਾਅਦਾ ਹੈ। ਅੱਲਾਹ ਆਪਣੇ ਵਾਅਦੇ ਦੇ ਵਿਰੁੱਧ ਨਹੀਂ ਜਾਂਦਾ। ਪਰੰਤੂ ਜ਼ਿਆਦਾਤਰ ਲੋਕ ਨਹੀਂ ਸਮਝਦੇ। (7) ਉਹ ਸੰਸਾਰਿਕ ਜੀਵਨ ਦੇ ਪੱਖ ਨੂੰ ਜਾਣਦੇ ਹਨ। ਅਤੇ ਉਹ ਪ੍ਰਲੋਕ ਤੋਂ ਅਣਜਾਨ ਹਨ।

(8) ਕੀ ਉਨ੍ਹਾਂ ਨੇ ਆਪਣੇ ਮਨ ਵਿਚ ਵਿਚਾਰ ਨਹੀਂ ਕੀਤਾ। ਅੱਲਾਹ ਨੇ ਅਸਮਾਨਾਂ ਤੇ ਧਰਤੀ ਨੂੰ ਅਤੇ ਜਿਹੜਾ ਇਨ੍ਹਾਂ ਦੇ ਵਿਚਕਾਰ ਹੈ ਸੱਚ ਦੇ ਆਧਾਰ ਤੇ ਪੈਦਾ ਕੀਤਾ ਹੈ। ਅਤੇ ਸਿਰਫ਼ ਇਕ ਨਿਰਧਾਰਿਤ ਸਮੇਂ ਲਈ। ਅਤੇ ਲੋਕਾਂ ਵਿਚੋਂ ਬਹੁਤ ਸਾਰੇ ਅਜਿਹੇ ਹਨ ਜਿਹੜੇ ਆਪਣੇ ਰੱਬ ਦੀ ਮੁਲਾਕਾਤ ਤੋਂ ਇਨਕਾਰ ਕਰਨ ਵਾਲੇ ਹਨ। (9) ਕੀ ਉਹ ਧਰਤੀ ਉੱਤੇ ਤੁਰੇ-ਫਿਰੇ ਨਹੀਂ ਕਿ ਉਹ ਦੇਖਦੇ ਕਿ ਉਨ੍ਹਾਂ ਲੋਕਾਂ ਦਾ ਅੰਤ ਕਿਹੋ ਜਿਹਾ ਹੋਇਆ ਜਿਹੜੇ ਇਨ੍ਹਾਂ ਤੋਂ ਪਹਿਲਾ ਹੋ ਚੁੱਕੇ ਸਨ। ਉਹ ਇਨ੍ਹਾਂ ਤੋਂ ਜ਼ਿਆਦਾ ਸ਼ਕਤੀਸ਼ਾਲੀ ਸਨ ਅਤੇ ਉਨ੍ਹਾਂ ਨੇ ਧਰਤੀ ਨੂੰ ਵਾਹਿਆ ਅਤੇ ਇਸ ਨੂੰ ਇਨ੍ਹਾਂ ਤੋਂ ਜ਼ਿਆਦਾ ਆਬਾਦ ਕੀਤਾ। ਅਤੇ ਇਨ੍ਹਾਂ ਦੇ ਕੋਲ ਇਨ੍ਹਾਂ ਦੇ ਰਸੂਲ ਸਪੱਸ਼ਟ ਨਿਸ਼ਾਨੀਆਂ ਲੈ ਕੇ ਆਏ। ਇਸ ਲਈ ਅੱਲਾਹ ਉਨ੍ਹਾਂ ਉੱਤੇ ਜ਼ੁਲਮ ਕਰਨ ਵਾਲਾ ਨਹੀਂ ਸੀ। ਪਰ ਉਹ ਖੁਦ ਹੀ ਆਪਣੇ ਆਪ ਉੱਤੇ ਅੱਤਿਆਚਾਰ ਕਰ ਰਹੇ ਸਨ। (10) ਫਿਰ ਜਿਨ੍ਹਾਂ ਲੋਕਾਂ ਨੇ ਮਾੜਾ ਕੰਮ ਕੀਤਾ ਸੀ ਉਨ੍ਹਾਂ ਦਾ ਅੰਤ ਬੁਰਾ ਹੋਇਆ ਇਸ ਲਈ ਕਿ ਉਨ੍ਹਾਂ ਨੇ ਅੱਲਾਹ ਦੀਆਂ ਆਇਤਾਂ ਤੋਂ ਇਨਕਾਰ ਕੀਤਾ। ਅਤੇ ਉਹ ਉਨ੍ਹਾਂ ਦਾ ਮਖੌਲ ਉਡਾਉਂਦੇ ਸਨ।

(11) ਅੱਲਾਹ ਸ੍ਰਿਸ਼ਟੀ ਨੂੰ ਪਹਿਲੀ ਵਾਰ ਪੈਦਾ ਕਰਦਾ ਹੈ, ਉਹ ਹੀ ਇਸਨੂੰ ਦੁਬਾਰਾ ਪੈਦਾ ਕਰੇਗਾ। ਫਿਰ ਤੁਸੀਂ ਉਸੇ ਵੱਲ ਵਾਪਿਸ ਮੋੜੇ ਜਾਵੋਗੇ। (12) ਅਤੇ ਕਿਆਮਤ ਦੇ ਦਿਨ ਅਪਰਾਧੀ ਲੋਕ ਹੈਰਾਨ ਰਹਿ ਜਾਣਗੇ। (13) ਅਤੇ ਉਨ੍ਹਾਂ ਦੇ ਸ਼ਰੀਕਾਂ ਵਿਚੋਂ ਉਨ੍ਹਾਂ ਦਾ ਕੋਈ ਸਿਫ਼ਾਰਸ਼ੀ ਨਹੀਂ ਹੋਵੇਗਾ। ਅਤੇ ਉਹ ਆਪਣੇ ਸ਼ਰੀਕਾਂ ਤੋਂ ਇਨਕਾਰ ਕਰਨ ਵਾਲੇ ਹੋ ਜਾਣਗੇ। (14) ਅਤੇ ਜਿਸ ਦਿਨ ਕਿਆਮਤ ਆਵੇਗੀ ਉਸ ਦਿਨ ਸਾਰੇ ਲੋਕ ਵੱਖਰੇ-ਵੱਖਰੇ ਹੋ ਜਾਣਗੇ। (15) ਇਸ ਲਈ ਜਿਹੜੇ ਈਮਾਨ ਲਿਆਏ ਅਤੇ ਭਲੇ ਕਰਮ ਕੀਤੇ ਉਹ ਇਕ ਬਾਗ਼ ਵਿਚ ਖ਼ੁਸ਼ੀ ਨਾਲ ਰਹਿਣਗੇ। (16) ਅਤੇ ਜਿਨ੍ਹਾਂ ਲੋਕਾਂ ਨੇ ਸਾਡੀਆਂ ਆਇਤਾਂ ਨੂੰ ਝੁਠਲਾਇਆ ਅਤੇ ਪਰਲੋਕ ਵਿਚ ਘਟਨ ਵਾਲੀ ਘਟਨਾ ਨੂੰ ਝੁਠਲਾਇਆ ਤਾਂ ਉਹ ਸਜ਼ਾ ਵਿਚ ਡਿੱਗੇ ਪਏ ਹੋਣਗੇ। (17) ਇਸ ਲਈ ਤੁਸੀਂ ਪਵਿਤਰ ਅੱਲਾਹ ਨੂੰ ਯਾਦ ਕਰੋ ਜਦੋਂ ਤੁਸੀਂ

ਸ਼ਾਮ ਅਤੇ ਸਵੇਰ (ਅੱਲਾਹ ਨੂੰ ਯਾਦ) ਕਰਦੇ ਹੋ। ਅਤੇ ਆਕਾਸ਼ਾਂ ਤੇ ਧਰਤੀ ਵਿਚ ਸਾਰੀ ਪ੍ਰਸੰਸਾ ਉਸੇ ਲਈ ਹੀ ਹੈ, ਤੀਸਰੇ ਪਹਿਰ ਅਤੇ ਜਦੋਂ ਤੁਸੀਂ ਜ਼ੁਹਰ (ਦੁਪਹਿਰ) ਯਾਦ ਕਰਦੇ ਹੋ।

(19) ਉਹ ਜੀਵਤ ਨੂੰ ਮ੍ਰਿਤਕ ਵਿਚ ਕੱਢਦਾ ਹੈ ਅਤੇ ਮ੍ਰਿਤਕ ਨੂੰ ਜੀਵਤ ਵਿੱਚੋਂ। ਅਤੇ ਉਹ ਧਰਤੀ ਨੂੰ ਵੀ ਉਸਦੇ ਮ੍ਰਿਤਕ ਹੋ ਜਾਣ ਤੋਂ ਬਾਅਦ ਜੀਵਿਤ ਕਰਦਾ ਹੈ। ਅਤੇ ਇਸ ਤਰ੍ਹਾਂ ਤੁਸੀਂ ਲੋਕ ਕੱਢੇ ਜਾਵੋਗੇ। (20) ਅਤੇ ਨਿਸ਼ਾਨੀਆਂ ਵਿਚੋਂ ਇਕ ਇਹ ਵੀ ਹੈ ਕਿ ਉਸਨੇ ਤੁਹਾਨੂੰ ਮਿੱਟੀ ਤੋਂ ਪੈਦਾ ਕੀਤਾ ਫਿਰ ਇਕ ਦਮ ਤੁਸੀਂ ਮਨੁੱਖ ਬਣਕੇ ਫੈਲ ਜਾਂਦੇ ਹੋ। (21) ਅਤੇ ਉਸਦੀਆਂ ਨਿਸ਼ਾਨੀਆਂ ਵਿਚੋਂ ਇਕ ਇਹ ਵੀ ਹੈ ਕਿ ਉਸਨੇ ਤੁਹਾਡੀ ਹੀ ਸਹਿਜਾਤੀ ਤੋਂ ਤੁਹਾਡੇ ਲਈ ਜੋੜੇ ਪੈਦਾ ਕੀਤੇ। ਤਾਂ ਕਿ ਤੁਸੀਂ ਉਨ੍ਹਾਂ ਤੋਂ ਸੰਤੁਸ਼ਟੀ ਪ੍ਰਾਪਤ ਕਰੋ। ਅਤੇ ਉਸਨੇ ਤੁਹਾਡੇ ਵਿਚ ਪ੍ਰੇਮ ਅਤੇ ਰਹਿਮਤ ਪਾ ਦਿੱਤੀ। ਬੇਸ਼ੱਕ ਇਸ ਵਿਚ ਉਨ੍ਹਾਂ ਲੋਕਾਂ ਲਈ ਬਹੁਤ ਸਾਰੀਆਂ ਨਿਸ਼ਾਨੀਆਂ ਹਨ ਜਿਹੜੇ ਚਿੰਤਨ ਕਰਦੇ ਹਨ।

(22) ਅਤੇ ਉਸਦੀਆਂ ਨਿਸ਼ਾਨੀਆਂ ਵਿਚੋਂ ਆਕਾਸ਼ਾਂ, ਧਰਤੀ ਦੀ ਸਿਰਜਣਾ, ਤੁਹਾਡੀਆਂ ਬੋਲੀਆਂ, ਤੁਹਾਡੇ ਰੰਗਾਂ ਦੀ ਭਿੰਨਤਾ ਵੀ ਹੈ। ਬੇਸ਼ੱਕ ਇਸ ਵਿਚ ਗਿਆਨ ਵਾਲਿਆ ਲਈ ਬਹੁਤ ਸਾਰੀਆਂ ਨਿਸ਼ਾਨੀਆਂ ਹਨ। (23) ਅਤੇ ਉਸਦੀਆਂ ਨਿਸ਼ਾਨੀਆਂ ਵਿੱਚੋਂ ਤੁਹਾਡਾ ਰਾਤ ਅਤੇ ਦਿਨ ਨੂੰ ਸੌਣਾ ਅਤੇ ਤੁਹਾਡਾ ਉਸਦੀ ਕਿਰਪਾ (ਰਿਜ਼ਕ) ਨੂੰ ਤਲਾਸ਼ ਕਰਨਾ ਹੈ। ਬੇਸ਼ੱਕ ਇਸ ਵਿਚ ਬਹੁਤ ਸਾਰੀਆਂ ਨਿਸ਼ਾਨੀਆਂ ਹਨ ਉਨ੍ਹਾਂ ਲੋਕਾਂ ਲਈ ਜਿਹੜੇ ਸੁਣਦੇ ਹਨ। (24) ਅਤੇ ਉਸਦੀਆਂ ਨਿਸ਼ਾਨੀਆਂ ਵਿਚੋਂ ਇਕ ਇਹ ਵੀ ਹੈ ਕਿ ਉਹ ਤੁਹਾਨੂੰ ਡਰ ਅਤੇ ਉਮੀਦ ਦੇ ਨਾਲ ਬਿਜਲੀਆਂ ਦਿਖਾਉਂਦਾ ਹੈ। ਫਿਰ ਉਹ ਅਸਮਾਨ ਤੋਂ ਪਾਣੀ ਵਰ੍ਹਾਉਂਦਾ ਹੈ। ਫਿਰ ਉਸ ਨਾਲ ਧਰਤੀ ਨੂੰ ਉਸਦੇ ਮ੍ਰਿਤਕ ਹੋ ਜਾਣ ਤੋਂ ਬਾਅਦ ਜਿਉਂਦਾ ਕਰਦਾ ਹੈ। ਬੇਸ਼ੱਕ ਇਸ ਵਿਚ ਉਨ੍ਹਾਂ ਲੋਕਾਂ ਲਈ ਨਿਸ਼ਾਨੀਆਂ ਹਨ ਜਿਹੜੇ ਬੁੱਧੀ ਤੋਂ ਕੰਮ ਲੈਂਦੇ ਹਨ।

(25) ਅਤੇ ਉਸਦੀਆਂ ਨਿਸ਼ਾਨੀਆਂ ਵਿਚ ਇਕ ਇਹ ਵੀ ਹੈ ਕਿ ਆਕਾਸ਼ ਅਤੇ ਧਰਤੀ ਉਸਦੇ ਹੁਕਮ ਨਾਲ ਕਾਇਮ ਹਨ। ਅਤੇ ਫਿਰ ਜਦੋਂ ਉਹ ਤੁਹਾਨੂੰ ਇਕ ਵਾਰ ਪੁਕਾਰੇਗਾ ਤਾਂ ਤੁਸੀਂ ਉਸੇ ਵੇਲੇ ਧਰਤੀ ਵਿਚੋਂ ਨਿਕਲ ਕੇ ਚੱਲ ਪਵੋਗੇ। (26) ਅਤੇ ਆਕਾਸ਼ਾਂ ਅਤੇ ਧਰਤੀ ਵਿਚ ਜੋ ਵੀ ਹੈ ਉਸ ਦਾ ਹੀ ਹੈ ਸਭ ਉਸ ਦੇ ਹੀ

ਆਗਿਆਕਾਰੀ ਹਨ। (27) ਅਤੇ ਉਹ ਹੀ ਹੈ ਜਿਹੜਾ ਪਹਿਲੀ ਵਾਰ ਪੈਦਾ ਕਰਦਾ ਹੈ। ਫਿਰ ਉਹੀ ਹੈ ਜੋ ਮੁੜ ਪੈਦਾ ਕਰਦਾ ਹੈ। ਅਤੇ ਇਹ ਉਸ ਲਈ ਬੜ੍ਹਾ ਸੌਖਾ ਹੈ। ਅਤੇ ਆਕਾਸ਼ਾਂ ਤੇ ਧਰਤੀ ਵਿਚ ਉਸ ਲਈ ਸਭ ਤੋਂ ਸ੍ਰੇਸ਼ਟ ਗੁਣ ਹੈ ਕਿ ਉਹ ਸ਼ਕਤੀਸ਼ਾਲੀ ਅਤੇ ਬਿਬੇਕ ਵਾਲਾ ਹੈ।

(28) ਉਹ ਤੁਹਾਡੇ ਲਈ ਖ਼ੁਦ ਤੁਹਾਡੇ ਹੀ ਵਿਅਕਤੀਤਵ ਵਿੱਚੋਂ ਇਕ ਮਿਸਾਲ ਬਿਆਨ ਕਰਦਾ ਹੈ। ਕੀ ਤੁਹਾਡੇ ਗੁਲਾਮਾਂ ਵਿੱਚੋਂ ਕੋਈ ਤੁਹਾਡੀ ਉਸ ਪੂੰਜੀ ਦਾ ਭਾਈਵਾਲ ਹੈ, ਜੋ ਅਸੀਂ ਤੁਹਾਨੂੰ ਬਖ਼ਸ਼ੀ ਹੈ ਕਿ ਤੁਸੀਂ ਅਤੇ ਉਹ ਉਸ ਵਿਚ ਬਰਾਬਰ ਹੋਵੋ। ਅਤੇ ਜਿਸ ਤਰ੍ਹਾਂ ਤੁਸੀਂ ਆਪਣਿਆਂ ਦਾ ਖਿਆਲ ਰਖਦੇ ਹੋ ਉਸੇ ਤਰ੍ਹਾਂ ਉਨ੍ਹਾਂ (ਗੁਲਾਮਾਂ) ਦਾ ਵੀ ਧਿਆਨ ਰੱਖਦੇ ਹੋ। ਇਸ ਤਰ੍ਹਾਂ ਅਸੀਂ ਆਇਤਾਂ ਨੂੰ ਸਪੱਸ਼ਟ ਕਰਕੇ ਬਿਆਨ ਕਰਦੇ ਹਾਂ ਉਨ੍ਹਾਂ ਲੋਕਾਂ ਲਈ ਜਿਹੜੇ ਬੁੱਧੀ ਤੋਂ ਕੰਮ ਲੈਂਦੇ ਹਨ।

(29) ਸਗੋਂ ਆਪਣੀਆਂ ਜ਼ਿੰਦਗੀਆਂ ਉੱਪਰ ਜ਼ੁਲਮ ਕਰਨ ਵਾਲਿਆ ਨੇ ਬਿਨਾਂ ਕਿਸੇ ਦਲੀਲ ਦੇ ਆਪਣੇ (ਨਿਜੀ) ਵਿਚਾਰਾਂ ਦਾ ਪਾਲਣ ਕੀਤਾ ਹੈ ਤਾਂ ਉਨ੍ਹਾਂ ਨੂੰ ਕੌਣ ਮਾਰਗ ਦਰਸ਼ਨ ਪ੍ਰਦਾਨ ਕਰ ਸਕਦਾ ਹੈ। ਜਿਸਨੂੰ ਅੱਲਾਹ ਨੇ ਕੁਰਾਹੇ ਪਾ ਦਿਤਾ ਹੋਵੇ। ਅਤੇ ਕੋਈ ਉਨ੍ਹਾਂ ਦਾ ਸਹਾਇਕ ਨਹੀਂ। (30) ਇਸ ਲਈ ਤੁਸੀਂ ਇਕਾਗਰ ਚਿੱਤ ਹੋ ਕੇ ਆਪਣਾ ਮੁਖ ਇਸ ਧਰਮ ਵੱਲ ਰੱਖੋ। ਅੱਲਾਹ ਦੀ ਇਹ ਪ੍ਰਕ੍ਰਿਤੀ ਜਿਸ ਵਿਚ ਉਸਨੇ ਲੋਕਾਂ ਨੂੰ ਪੈਦਾ ਕੀਤਾ ਹੈ। ਉਸ ਦੇ ਪੈਦਾ ਕੀਤਿਆਂ ਨੂੰ ਬਦਲਣਾ ਨਹੀਂ। ਇਹ ਹੀ ਸਿੱਧਾ ਧਰਮ ਹੈ। ਪਰ ਜ਼ਿਆਦਾਤਰ ਲੋਕ ਨਹੀਂ ਜਾਣਦੇ। (31) ਉਸੇ ਵੱਲ ਇਕਾਗਰ ਹੋ ਕੇ ਉਸੇ ਤੋਂ ਡਰੋਂ ਅਤੇ ਨਮਾਜ਼ ਸਥਾਪਿਤ ਕਰੋ ਅਤੇ ਸ਼ਿਰਕ (ਸ਼ਰੀਕ) ਕਰਨ ਵਾਲਿਆਂ ਵਿਚ ਸ਼ਾਮਿਲ ਨਾ ਹੋਵੋ। (32) ਜਿਨ੍ਹਾਂ ਨੇ ਆਪਣੇ ਧਰਮ ਨੂੰ ਟੁੱਕੜੇ-ਟੁੱਕੜੇ ਕਰ ਲਿਆ ਅਤੇ ਬਹੁਤ ਸਾਰੇ ਵਰਗ ਹੋ ਗਏ। ਹਰੇਕ ਵਰਗ ਆਪਣੇ ਤਰੀਕੇ ਤੇ ਖੁਸ਼ ਹੈ ਜੋ ਉਨ੍ਹਾਂ ਦੇ ਕੋਲ ਹੈ।

(33) ਅਤੇ ਜਦੋਂ ਲੋਕਾਂ ਨੂੰ ਕੋਈ ਦੁੱਖ ਪਹੁੰਚਦਾ ਹੈ ਤਾਂ ਉਹ ਆਪਣੇ ਰੱਬ ਨੂੰ ਇਕਾਗਰ ਚਿਤ ਹੋ ਕੇ ਉਸੇ ਵੱਲ (ਮੂੰਹ ਕਰਕੇ) ਪੁਕਾਰਦੇ ਹਨ। ਫਿਰ ਜਦੋਂ ਉਹ ਆਪਣੇ ਵੱਲੋਂ ਉਨ੍ਹਾਂ ਨੂੰ ਰਹਿਮਤ ਦਾ ਸਵਾਦ ਚਖਾਉਂਦਾ ਹੈ ਤਾਂ ਉਨ੍ਹਾਂ ਵਿਚੋਂ ਇਕ ਵਰਗ ਆਪਣੇ ਰੱਬ ਦਾ ਸ਼ਰੀਕ ਮੰਨਣ ਲੱਗਦਾ ਹੈ। (34) ਜਿਹੜਾ ਕੁਝ ਅਸੀਂ ਉਨ੍ਹਾਂ ਨੂੰ ਬਖ਼ਸ਼ਿਆ ਹੈ ਜੇ ਉਹ ਉਸ ਤੋਂ ਇਨਕਾਰੀ ਹੋ ਜਾਣ। ਤਾਂ ਕੁਝ ਦਿਨ ਲਾਭ

ਲੈ ਲਵੋ ਜਲਦੀ ਹੀ ਤੁਹਾਨੂੰ ਪਤਾ ਲੱਗ ਜਾਵੇਗਾ। (35) ਕੀ ਅਸੀਂ ਉਨ੍ਹਾਂ ਉੱਪਰ ਕੋਈ ਪ੍ਰਮਾਣ ਉਤਾਰਿਆ ਹੈ ਕਿ ਉਹ ਉਨ੍ਹਾਂ ਨੂੰ ਅੱਲਾਹ ਦੇ ਬਰਾਬਰ ਸ਼ਰੀਕ ਮੰਨਣ ਵਾਸਤੇ ਕਹਿ ਰਿਹਾ ਹੈ।

(36) ਅਤੇ ਜਦੋਂ ਅਸੀਂ ਲੋਕਾਂ ਤੇ ਕਿਰਪਾ ਕਰਦੇ ਹਾਂ ਤਾਂ ਉਹ ਉਸ ਨਾਲ ਪ੍ਰਸੰਨ ਹੋ ਜਾਂਦੇ ਹਨ। ਅਤੇ ਜੇਕਰ ਉਨ੍ਹਾਂ ਨੂੰ ਉਨ੍ਹਾਂ ਦੇ ਕਰਮਾਂ ਦੇ ਕਾਰਨ ਦੁੱਖ ਪਹੁੰਚਦਾ ਹੈ, ਤਾਂ ਉਹ ਇੱਕ ਦਮ ਨਿਰਾਸ਼ ਹੋ ਜਾਂਦੇ ਹਨ। (37) ਕੀ ਉਹ ਦੇਖਦੇ ਨਹੀਂ ਕਿ ਅੱਲਾਹ ਜਿਸ ਨੂੰ ਚਾਹੇ, ਜ਼ਿਆਦਾ ਰਿਜ਼ਕ ਦਿੰਦਾ ਹੈ ਅਤੇ ਜਿਸ ਨੂੰ ਚਾਹੇ ਘੱਟ। ਬੇਸ਼ੱਕ ਇਸ ਵਿਚ ਉਨ੍ਹਾਂ ਲੋਕਾਂ ਲਈ ਨਿਸ਼ਾਨੀਆਂ ਹਨ ਜਿਹੜੇ ਭਰੋਸੇ ਰੱਖਦੇ ਹਨ। (38) ਇਸ ਲਈ ਰਿਸ਼ਤੇਦਾਰਾਂ, ਨਿਰਧਨਾਂ ਅਤੇ ਮੁਸਾਫਿਰਾਂ ਨੂੰ ਉਨ੍ਹਾਂ ਦਾ ਅਧਿਕਾਰ ਦਿਓ। ਇਹ ਯੋਗ ਹੈ ਉਨ੍ਹਾਂ ਲੋਕਾਂ ਲਈ ਜਿਹੜੇ ਅੱਲਾਹ ਦੀ ਪ੍ਰਸੰਨਤਾ ਚਾਹੁੰਦੇ ਹਨ। ਅਤੇ ਇਹ ਲੋਕ ਹੀ ਸਫ਼ਲਤਾ ਪਾਉਣ ਵਾਲੇ ਹਨ। (39) ਅਤੇ ਜਿਹੜਾ ਵਿਆਜ ਤੁਸੀਂ ਹਾਸਿਲ ਕਰਦੇ ਹੋ, ਤਾਂ ਕਿ ਲੋਕਾਂ ਦੀ ਪੂੰਜੀ ਵਿਚ ਸ਼ਾਮਿਲ ਹੋ ਕੇ ਉਹ ਵੱਧ ਜਾਵੇ 'ਤਾਂ (ਸਮਝ ਲਵੋ) ਅੱਲਾਹ ਦੇ ਕੋਲ ਉਹ ਨਹੀਂ ਵਧਦਾ। ਅਤੇ ਜਿਹੜੀ ਜ਼ਕਾਤ ਅੱਲਾਹ ਦੀ ਪ੍ਰਸੰਨਤਾ ਪ੍ਰਾਪਤ ਕਰਨ ਲਈ ਤੁਸੀਂ ਦੇਵੋਗੇ 'ਤਾਂ ਇਨ੍ਹਾਂ ਲੋਕਾਂ ਦੀ ਦੌਲਤ ਹੀ ਅੱਲਾਹ ਦੇ ਕੋਲ ਵੱਧੇਗੀ।

(40) ਅੱਲਾਹ ਹੀ ਹੈ, ਜਿਸ ਨੇ ਤੁਹਾਨੂੰ ਪੈਦਾ ਕੀਤਾ ਹੈ, ਫਿਰ ਉਸ ਨੇ ਤੁਹਾਨੂੰ ਰਿਜ਼ਕ ਪ੍ਰਦਾਨ ਕੀਤਾ, ਫਿਰ ਉਹ ਤੁਹਾਨੂੰ ਮੌਤ ਦਿੰਦਾ ਹੈ। ਫਿਰ ਉਹ ਤੁਹਾਨੂੰ ਜੀਵਿਤ ਕਰੇਗਾ, ਕੀ ਤੁਹਾਡੇ (ਘੜੇ) ਸ਼ਰੀਕਾਂ ਵਿਚੋਂ ਵੀ ਕੋਈ ਅਜਿਹਾ ਹੈ, ਜਿਹੜਾ ਇਨ੍ਹਾਂ ਵਿਚੋਂ ਕੋਈ ਕੰਮ ਕਰਦਾ ਹੈ। ਉਹ, ਉਨ੍ਹਾਂ ਦੇ ਕੀਤੇ ਸ਼ਿਰਕ ਤੋਂ ਬਿਹਤਰ ਅਤੇ ਪਵਿੱਤਰ ਹੈ। (41) ਲੋਕਾਂ ਦੇ ਆਪਣੇ ਕੀਤੇ ਮਾੜੇ ਕਰਮਾ ਕਾਰਨ, ਜਲ ਅਤੇ ਥਲ ਵਿਚ ਵਿਗਾੜ ਫੈਲ ਗਿਆ 'ਤਾਂ ਕਿ ਅੱਲਾਹ ਉਨ੍ਹਾਂ ਨੂੰ ਉਨ੍ਹਾਂ ਦੇ ਕੁਝ ਕਰਮਾਂ ਦਾ ਮਜ਼ਾ ਚਖਾਏ। ਹੋ ਸਕਦਾ ਉਹ ਰੁਕ ਜਾਣ। (42) ਆਖੋ ਕਿ ਧਰਤੀ ਤੇ ਤੁਰੋ ਫਿਰੋ, ਫਿਰ ਦੇਖੋ ਕਿ ਉਨ੍ਹਾਂ ਲੋਕਾਂ ਦਾ ਅੰਤ ਕੀ ਹੋਇਆ, ਜਿਹੜੇ ਇਨ੍ਹਾਂ ਤੋਂ ਪਹਿਲਾਂ ਹੋ ਚੁੱਕੇ ਹਨ। ਉਨ੍ਹਾਂ ਵਿਚੋਂ ਜ਼ਿਆਦਾਤਰ ਲੋਕ ਸ਼ਿਰਕ (ਸ਼ਰੀਕ ਬਣਾਉਣ ਵਾਲੇ) ਕਰਨ ਵਾਲੇ ਸਨ।

(43) ਇਸ ਲਈ ਆਪਣਾ ਚਿਹਰਾ ਦੀਨ-ਏ ਕਯੱਮ (ਸੱਚਾ ਧਰਮ) ਵੱਲ ਸਿੱਧਾ ਰੱਖੋ। ਇਸ ਤੋਂ ਪਹਿਲਾਂ ਕਿ ਅੱਲਾਹ ਵੱਲੋਂ ਅਜਿਹਾ ਦਿਨ ਆ ਜਾਵੇ, ਜਿਸ ਲਈ ਵਾਪਸੀ ਨਹੀਂ ਹੈ। ਉਸ ਦਿਨ ਲੋਕ ਵੱਖਰੇ-ਵੱਖਰੇ ਹੋ ਜਾਣਗੇ। (44) ਜਿਸ ਨੇ ਅਵੱਗਿਆ ਕੀਤੀ, ਉਸ ਦੀ ਅਵੱਗਿਆ ਉਸ ਤੇ ਹੀ (ਭਾਰੀ) ਪਵੇਗੀ। ਅਤੇ ਜਿਸ ਨੇ ਭਲਾ ਕਰਮ ਕੀਤਾ ਤਾਂ ਉਹ ਲੋਕ ਆਪਣੇ ਲਈ ਸਾਧਨ ਇਕੱਠੇ ਕਰ ਰਹੇ ਹਨ। (45) ਤਾਂ ਕਿ ਅੱਲਾਹ ਈਮਾਨ ਲਿਆਉਣ ਵਾਲਿਆਂ ਨੂੰ ਅਤੇ ਚੰਗਾ ਕਰਮ ਕਰਨ ਵਾਲਿਆਂ ਨੂੰ ਆਪਣੀ ਕਿਰਪਾ ਨਾਲ ਫ਼ਲ ਦੇਵੇ। ਬੇਸ਼ੱਕ ਅੱਲਾਹ ਇਨਕਾਰੀਆਂ ਨੂੰ ਪਸੰਦ ਨਹੀਂ ਕਰਦਾ।

(46) ਅਤੇ ਉਸ ਦੀਆਂ ਨਿਸ਼ਾਨੀਆਂ ਵਿਚੋਂ ਇੱਕ ਇਹ ਵੀ ਹੈ ਕਿ ਉਹ ਖੁਸ਼ਖ਼ਬਰੀ ਦੇਣ ਲਈ ਹਵਾਵਾਂ ਭੇਜਦਾ ਹੈ ਅਤੇ ਤਾ ਕਿ ਉਹ ਤੁਹਾਨੂੰ ਆਪਣੀ ਰਹਿਮਤ ਦਾ ਅਨੰਦ ਦੇਵੇ ਅਤੇ ਤਾਂ ਕਿ ਕਿਸ਼ਤੀਆਂ ਉਸ ਦੇ ਹੁਕਮ ਨਾਲ ਚੱਲਣ ਅਤੇ ਤੁਸੀਂ ਉਸ ਦੀ ਕਿਰਪਾ ਤਲਾਸ਼ ਕਰੋ। ਅਤੇ ਤਾਂ ਜੋ ਤੁਸੀਂ ਉਸ ਦੇ ਸ਼ੁਕਰ ਗੁਜ਼ਾਰ ਬਣੋ। (47) ਅਤੇ ਅਸੀਂ ਤੁਹਾਡੇ ਤੋਂ ਪਹਿਲਾਂ ਉਸ ਦੀ ਕੌਮ ਵੱਲ ਰਸੂਲਾਂ ਨੂੰ ਭੇਜਿਆ। ਫਿਰ ਉਹ ਉਨ੍ਹਾਂ ਦੇ ਕੋਲ ਸਪੱਸ਼ਟ ਨਿਸ਼ਾਨੀਆਂ ਲੈ ਕੇ ਆਏ ਤਾਂ ਅਸੀਂ ਉਨ੍ਹਾਂ ਲੋਕਾਂ ਤੋਂ ਬਦਲਾ ਲਿਆ, ਜਿਨ੍ਹਾਂ ਨੇ ਅਪਰਾਧ ਕੀਤਾ ਸੀ। ਅਤੇ ਇਹ ਸਾਡੇ ਤੇ ਲਾਜ਼ਮੀ ਸੀ ਕਿ ਅਸੀਂ ਮੋਮਿਨਾਂ ਦੀ ਮਦਦ ਕਰੀਏ।

(48) ਅੱਲਾਹ ਹੀ ਹੈ ਜਿਹੜਾ ਹਵਾਵਾਂ ਨੂੰ ਭੇਜਦਾ ਹੈ। ਇਸ ਲਈ ਉਹ ਬੱਦਲਾਂ ਨੂੰ ਉਡਾਉਂਦੀ ਹੈ। ਫਿਰ ਅੱਲਾਹ ਉਨ੍ਹਾਂ ਨੂੰ ਜਿਸ ਤਰ੍ਹਾਂ ਚਾਹੁੰਦਾ ਹੈ ਆਕਾਸ਼ ਵਿਚ ਫੈਲਾ ਦਿੰਦਾ ਹੈ। ਫਿਰ ਉਹ ਉਨ੍ਹਾਂ ਨੂੰ ਲਪੇਟ ਦਿੰਦਾ ਹੈ। ਫਿਰ ਤੁਸੀਂ ਦੇਖਦੇ ਹੋ, ਉਨ੍ਹਾਂ ਵਿਚੋਂ ਕਣੀਆਂ ਡਿੱਗਣ ਲਗਦੀਆਂ ਹਨ। ਫਿਰ ਉਹ ਆਪਣਿਆਂ ਬੰਦਿਆਂ ਉੱਤੇ ਜਿਸ ਨੂੰ ਚਾਹੁੰਦਾ ਹੈ ਵਰ੍ਹਾ ਦਿੰਦਾ ਹੈ। ਤਾਂ ਅਚਾਨਕ ਉਹ ਪ੍ਰਸੰਨ ਹੋ ਜਾਂਦੇ ਹਨ। (49) ਉਹ ਉਸ ਦੇ ਵਰ੍ਹਣ ਤੋਂ ਪਹਿਲਾਂ ਨਿਰਾ ਹੋ ਰਹੇ ਸਨ। (50) ਇਸ ਲਈ ਅੱਲਾਹ ਦੀ ਕਿਰਪਾ ਦੇ ਇਸ਼ਾਰਿਆਂ ਨੂੰ ਦੇਖੋ ਕਿ ਉਹ ਕਿਸ ਤਰਾਂ ਧਰਤੀ ਨੂੰ ਮ੍ਰਿਤਕ ਕਰ ਦੇਣ ਤੋਂ ਬਾਅਦ, ਜੀਵਿਤ ਕਰ ਦਿੰਦਾ ਹੈ। ਬੇਸ਼ੱਕ ਉਹ ਮ੍ਰਿਤਕਾਂ ਨੂੰ ਜੀਵਿਤ ਕਰਨ ਵਾਲਾ ਹੈ। ਅਤੇ ਉਹ ਹਰ ਚੀਜ਼ ਦੀ ਸਮਰੱਥਾ ਰੱਖਦਾ ਹੈ। (51) ਅਤੇ ਜੇਕਰ ਅਸੀਂ ਇੱਕ ਹਵਾ ਭੇਜ ਦੇਈਏ, ਫਿਰ ਉਹ ਖੇਤੀ ਨੂੰ ਪੀਲਾ ਹੋਇਆ

ਦੇਖਣ ਤਾਂ ਉਹ ਉਸ ਤੋਂ ਬਾਅਦ ਇਨਕਾਰ ਕਰਨ ਲੱਗ ਜਾਣ। (52) ਤਾਂ ਤੁਸੀਂ ਮ੍ਰਿਤਕਾਂ ਨੂੰ ਨਹੀ ਸੁਣਾ ਸਕਦੇ ਅਤੇ ਨਾ ਗੂੰਗਿਆਂ ਨੂੰ ਆਪਣੀ ਪੁਕਾਰ ਸੁਣਾ ਸਕਦੇ ਹੋ, ਜਦੋਂ ਉਹ ਪਿੱਠ ਘੁਮਾ ਕੇ ਜਾ ਰਹੇ ਹੋਣ। (53) ਅਤੇ ਨਾ ਤੁਸੀਂ ਅੰਨ੍ਹਿਆਂ ਨੂੰ ਉਨ੍ਹਾਂ ਦੇ ਗੁੰਮਰਾਹੀ ਵਾਲੇ ਰਾਹ ਵਿਚੋਂ ਕੱਢ ਕੇ ਚੰਗੇ ਰਾਹ ਤੇ ਲਿਆ ਸਕਦੇ ਹੋ। ਤੁਸੀਂ ਸਿਰਫ਼ ਉਨ੍ਹਾਂ ਨੂੰ ਸੁਣਾ ਸਕਦੇ ਹੋ ਜਿਹੜੇ ਸਾਡੀਆਂ ਅਇਤਾਂ ਤੇ ਈਮਾਨ ਲਿਆਉਣ ਵਾਲੇ ਹੋਣ। ਸੋ ਇਹ ਹੀ ਲੋਕ ਹੁਕਮ ਮੰਨਣ ਵਾਲੇ ਹਨ।

(54) ਅੱਲਾਹ ਹੀ ਹੈ, ਜਿਸ ਨੇ ਤੁਹਾਨੂੰ ਕਮਜ਼ੋਰ ਪੈਦਾ ਕੀਤਾ ਹੈ। ਫਿਰ ਕਮਜ਼ੋਰੀ ਤੋਂ ਬਾਅਦ ਤਾਕਤ ਬਖਸ਼ੀ। ਫਿਰ ਤਾਕਤ ਤੋਂ ਬਾਅਦ ਕਮਜ਼ੋਰੀ ਅਤੇ ਬੁਢਾਪੇ ਦੀ ਦਿਸ਼ਾ ਪੈਦਾ ਕਰ ਦਿੱਤੀ। ਉਹ ਜੋ ਕੁਝ ਚਾਹੁੰਦਾ ਹੈ ਪੈਦਾ ਕਰਦਾ ਹੈ। ਅਤੇ ਉਹ ਗਿਆਨ ਵਾਲਾ ਅਤੇ ਸਮਰੱਥਾ ਵਾਲਾ ਹੈ। (55) ਅਤੇ ਜਿਸ ਦਿਨ ਕਿਆਮਤ ਆਵੇਗੀ, ਅਪਰਾਧੀ ਲੋਕ ਸਹੁੰ ਖਾ ਕੇ ਆਖਣਗੇ, ਕਿ ਉਹ ਇੱਕ ਘੜੀ ਤੋਂ ਜ਼ਿਆਦਾ ਨਹੀਂ ਰਹੇ। ਇਸ ਤਰਾ ਉਹ (ਚੰਗੇ ਰਾਹ) ਤੋਂ ਮੁੜ ਜਾਂਦੇ ਸਨ। (56) ਅਤੇ ਜਿਨ੍ਹਾਂ ਲੋਕਾਂ ਨੂੰ ਗਿਆਨ ਅਤੇ ਸ਼ਰਧਾ ਮਿਲੀ ਸੀ, ਉਹ ਆਖਣਗੇ ਕਿ ਅੱਲਾਹ ਦੀ ਕਿਤਾਬ ਅਨੁਸਾਰ ਤਾਂ ਤੁਸੀਂ ਇਕੱਠੇ ਕੀਤੇ ਜਾਣ ਦੇ ਦਿਨ ਤੱਕ ਪਏ ਰਹੇ। ਇਸ ਲਈ ਇਹ ਇਕੱਠੇ ਹੋਣ ਦਾ ਦਿਨ ਹੈ, ਪਰੰਤੂ ਤੁਸੀਂ ਜਾਣਦੇ ਨਹੀਂ ਸੀ। (57) ਸੋ ਉਸ ਦਿਨ ਜ਼ਾਲਿਮਾਂ ਨੂੰ ਉਨ੍ਹਾਂ ਦਾ ਕੋਈ ਬਹਾਨਾ ਕੰਮ ਨਾ ਆਏਗਾ। ਅਤੇ ਨਾ ਉਨ੍ਹਾਂ ਤੋਂ ਮੁਆਫ਼ੀ ਮੰਗਣ ਲਈ ਆਖਿਆ ਜਾਵੇਗਾ।

(58) ਅਤੇ ਅਸੀਂ ਇਸ ਕੁਰਆਨ ਵਿਚ ਲੋਕਾਂ ਲਈ ਹਰੇਕ ਕਿਸਮ ਦੀਆਂ ਮਿਸਾਲਾਂ ਬਿਆਨ ਕੀਤੀਆਂ ਹਨ। ਅਤੇ ਜੇਕਰ ਤੁਸੀਂ ਉਨ੍ਹਾਂ ਦੇ ਕੋਲ ਕੋਈ ਨਿਸ਼ਾਨੀ ਲੈ ਆਉ ਤਾਂ ਜਿਨ੍ਹਾ ਲੋਕਾਂ ਨੇ ਇਨਕਾਰ ਕੀਤਾ ਉਹ ਇਹ ਹੀ ਕਹਿਣਗੇ ਕਿ ਤੁਸੀਂ ਸਾਰੇ ਝੂਠੇ ਹੋ। (59) ਇਸ ਤਰਾਂ ਅੱਲਾਹ ਉਨ੍ਹਾਂ ਦੇ ਦਿਲਾਂ ਤੇ ਮੁਹਰ ਲਗਾ ਦਿੰਦਾ ਹੈ। ਜਿਹੜੇ ਨਹੀਂ ਜਾਣਦੇ। (60) ਸੋ ਤੁਸੀਂ ਧੀਰਜ ਰੱਖੋ। ਬੇਸ਼ੱਕ ਅੱਲਾਹ ਦਾ ਵਾਅਦਾ ਸੱਚਾ ਹੈ। ਉਹ ਲੋਕ ਤੁਹਾਨੂੰ ਅਸਹਿਣਸ਼ੀਲ ਨਾ ਕਰ ਦੇਣ ਜਿਹੜੇ ਵਿਸ਼ਵਾਸ਼ ਨਹੀਂ ਰਖਦੇ।

# 31 ਸੂਰਤ ਲੁਕਮਾਨ

## ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਅਲਿਫ.ਲਾਮ.ਮੀਮ.(2) ਇਹ ਬਿਬੇਕ ਪੂਰਨ ਕਿਤਾਬ ਦੀਆਂ ਆਇਤਾਂ ਹਨ। (3) ਨਸੀਹਤ ਅਤੇ ਰਹਿਮਤ ਨੇਕੀ ਕਰਨ ਵਾਲਿਆਂ ਦੇ ਲਈ। (4) ਜਿਹੜੇ ਨਮਾਜ਼ ਸਥਾਪਿਤ ਕਰਦੇ ਹਨ, ਜ਼ਕਾਤ ਅਦਾ ਕਰਦੇ ਹਨ ਅਤੇ ਪ੍ਰਲੋਕ ਤੇ ਭਰੋਸਾ ਰੱਖਦੇ ਹਨ। (5) ਇਹ ਲੋਕ ਆਪਣੇ ਰੱਬ ਦੇ ਸਿੱਧੇ ਰਾਹ ਤੇ ਹਨ ਅਤੇ ਇਹ ਹੀ ਲੋਕ ਸਫ਼ਲਤਾ ਪ੍ਰਾਪਤ ਕਰਨ ਵਾਲੇ ਹਨ।

(6) ਅਤੇ ਲੋਕਾਂ ਵਿਚ ਕੋਈ ਅਜਿਹਾ ਹੈ ਜਿਹੜਾ ਇਨ੍ਹਾਂ ਗੱਲਾਂ ਦਾ ਖਰੀਦਦਾਰ ਬਣਦਾ ਹੈ। ਜਿਹੜੀਆਂ ਰਾਹ ਤੋਂ ਭਟਕਾਉਣ ਵਾਲੀਆਂ ਹਨ, ਤਾਂ ਕਿ ਉਹ ਬਿਨਾ ਕਿਸੇ ਗਿਆਨ ਦੇ ਅੱਲਾਹ ਦੇ ਰਾਹ ਤੋਂ ਹਟਾ ਦੇਣ ਅਤੇ ਉਹ ਉਨ੍ਹਾਂ ਦਾ ਮਖੌਲ ਉਡਾਉਣ। ਅਜਿਹੇ ਲੋਕਾਂ ਲਈ ਅਪਮਾਨ ਜਨਕ ਸਜ਼ਾ ਹੈ। (7) ਅਤੇ ਜਦੋਂ ਉਨ੍ਹਾਂ ਨੂੰ ਸਾਡੀਆਂ ਆਇਤਾਂ ਸੁਣਾਈਆਂ ਜਾਂਦੀਆਂ ਤਾਂ ਉਹ ਹੰਕਾਰ ਕਰਦੇ ਹੋਏ ਮੁੱਖ ਮੋੜ ਲੈਂਦੇ ਹਨ। ਜਿਵੇਂ ਉਨ੍ਹਾਂ ਨੇ ਸੁਣਿਆ ਹੀ ਨਾ ਹੋਵੇ। ਜਿਵੇਂ ਉਹ ਗੂੰਗੇ ਹੋ ਗਏ ਹੋਣ। ਤਾਂ ਉਨ੍ਹਾਂ ਨੂੰ ਇੱਕ ਕਸ਼ਟ ਦਾਇਕ ਦੰਡ ਦੀ ਖ਼ਬਰ ਦੇ ਦੇਵੋ। (8) ਬੇਸ਼ੱਕ ਜਿਹੜੇ ਲੋਕ ਈਮਾਨ ਲਿਆਏ ਅਤੇ ਉਨ੍ਹਾਂ ਨੇ ਚੰਗੇ ਕਰਮ ਕੀਤੇ, ਉਨ੍ਹਾਂ ਲਈ ਨਿਅਮਤ ਦੇ ਬਾਗ਼ ਹਨ। (9) ਉਹ ਉਨ੍ਹਾਂ ਵਿਚ ਹਮੇਸ਼ਾ ਰਹਿਣਗੇ। ਇਹ ਅੱਲਾਹ ਦਾ ਪੱਕਾ ਵਾਅਦਾ ਹੈ। ਅਤੇ ਉਹ ਤਾਕਤ ਵਾਲਾ ਅਤੇ ਤਤਵੇਤਾ ਹੈ।

(10) ਅੱਲਾਹ ਨੇ ਅਜਿਹੇ ਥੰਮਾਂ ਤੋਂ ਬਿਨਾ ਅਸਮਾਨਾਂ ਨੂੰ ਪੈਦਾ ਕੀਤਾ ਜਿਹੜੇ ਤੁਹਾਨੂੰ ਵਿਖਾਈ ਨਹੀਂ ਦਿੰਦੇ। ਅਤੇ ਉਸ ਨੇ ਧਰਤੀ ਤੇ ਪਹਾੜ ਰੱਖ ਦਿੱਤੇ ਕਿ ਉਹ ਤੁਹਾਨੂੰ ਲੈ ਕੇ ਝੁਕ ਨਾ ਜਾਣ। ਅਤੇ ਉਸ ਨੇ ਹਰ ਤਰਾਂ ਦੇ ਜੀਵਨ ਧਾਰੀ ਫੈਲਾ ਦਿੱਤੇ। ਅਤੇ ਅਸੀਂ ਆਕਾਸ਼ਾਂ ਤੋਂ ਪਾਣੀ ਉਤਾਰਿਆ। ਫਿਰ ਧਰਤੀ ਵਿਚ ਹਰ ਤਰ੍ਹਾਂ ਦੀਆਂ ਚੰਗੀਆਂ ਵਸਤੂਆਂ ਉਗਾਈਆਂ। (11) ਇਹ ਅੱਲਾਹ ਦੀ ਸਿਰਜਣਾ ਹੈ। ਤੁਸੀਂ ਮੈਨੂੰ ਦਿਖਾਉ, ਜਿਹੜਾ ਅੱਲਾਹ ਦਾ ਸ਼ਰੀਕ (ਤੁਸੀਂ ਮੰਨਦੇ ਹੋ) ਹੈ, ਉਸ ਨੇ ਕੀ ਪੈਦਾ ਕੀਤਾ ਹੈ। ਸਗੋਂ ਜ਼ਾਲਿਮ ਲੋਕ ਖੁੱਲ੍ਹੇ-ਆਮ ਮਾੜੇ ਰਾਹ ਤੇ ਹਨ।

(12) ਅਤੇ ਅਸੀਂ ਲੁਕਮਾਨ ਨੂੰ ਬਿਬੇਕ ਬਖਸ਼ਿਆ। ਤਾਂ ਕਿ ਅੱਲਾਹ ਦਾ ਸ਼ੁਕਰ ਗੁਜ਼ਾਰ ਹੋਵੇ। ਜਿਹੜਾ ਬੰਦਾ ਸ਼ੁਕਰ ਅਦਾ ਕਰੇਗਾ ਉਹ ਆਪਣੇ ਲਾਭ ਲਈ ਕਰੇਗਾ ਅਤੇ ਜਿਹੜਾ ਨਾ ਸ਼ੁਕਰਾ ਬਣੇਗਾ ਤਾਂ ਅੱਲਾਹ ਬੇਪਰਵਾਹ ਅਤੇ ਵਿਸ਼ੇਸ਼ਤਾਵਾਂ ਵਾਲਾ ਹੈ। (13) ਅਤੇ ਜਦੋਂ ਲੁਕਮਾਨ ਨੇ ਆਪਣੇ ਪੁੱਤਰ ਨੂੰ ਉਪਦੇਸ਼ ਦਿੰਦੇ ਹੋਏ ਆਖਿਆ ਕਿ ਹੇ ਮੇਰੇ ਪੁੱਤਰ! ਅੱਲਾਹ ਦਾ ਕੋਈ ਸ਼ਰੀਕ ਨਾ ਬਣਾਉ। ਬੇਸ਼ੱਕ ਸ਼ਰੀਕ ਬਣਾਉਣਾ ਬਹੁਤ ਵੱਡਾ ਜ਼ੁਲਮ ਹੈ।

(14) ਅਤੇ ਅਸੀਂ ਮਨੁੱਖ ਨੂੰ ਉਸਦੇ ਮਾਂ-ਬਾਪ ਬਾਰੇ ਸਾਵਧਾਨ ਕੀਤਾ। ਉਸ ਦੀ ਮਾਂ ਨੇ ਤਕਲੀਫ ਤੇ ਤਕਲੀਫ਼ ਸਹਿ ਕੇ ਉਸ ਨੂੰ ਆਪਣੇ ਗਰਭ ਵਿਚ ਰੱਖਿਆ। ਅਤੇ ਦੋ ਸਾਲ ਤੱਕ ਉਸ ਨੇ (ਮਾਂ) ਦਾ ਦੁੱਧ ਪੀਣਾ ਛੱਡਿਆ। ਸੋ ਮੇਰਾ ਅਤੇ ਆਪਣੇ ਮਾਤਾ ਪਿਤਾ ਦਾ ਸ਼ੁਕਰ ਅਦਾ ਕਰ। ਮੇਰੇ ਵੱਲ ਹੀ (ਤੂੰ) ਵਾਪਿਸ ਆਉਣਾ ਹੈ। (15) ਅਤੇ ਜੇਕਰ ਉਹ ਦੋਵੇਂ ਤੇਰੇ ਤੇ ਦਬਾਅ ਪਾਉਣ ਕਿ ਕਿ ਤੂੰ ਮੇਰੇ ਬਰਾਬਰ ਅਜਿਹੀ ਚੀਜ਼ ਨੂੰ ਸ਼ਰੀਕ ਠਹਿਰਾ, ਜਿਸ ਦਾ ਤੈਨੂੰ ਪਤਾ ਨਹੀਂ ਤਾਂ ਤੂੰ ਉਨ੍ਹਾਂ ਦੀ ਗੱਲ ਨਾ ਮੰਨਣਾ। ਅਤੇ ਜਗਤ ਵਿਚ ਉਨ੍ਹਾਂ ਨਾਲ ਭਲਾ ਸਲੂਕ ਕਰਨਾ। ਤੂੰ ਉਸ ਬੰਦੇ ਦੇ (ਹੁਕਮ ਦਾ) ਪਾਲਣ ਕਰਨਾ ਜਿਹੜਾ ਮੇਰੇ ਵੱਲ ਝੁਕਿਆ ਹੈ। ਫਿਰ ਤੁਸੀਂ ਸਾਰਿਆਂ ਨੇ ਮੇਰੇ ਕੋਲ ਆਉਣਾ ਹੈ। ਫਿਰ ਮੈਂ ਤੁਹਾਨੂੰ ਦੱਸ ਦੇਵਾਂਗਾ ਜਿਹੜਾ ਕੁਝ ਤੁਸੀਂ ਕਰਦੇ ਰਹੇ ਹੋ।

(16) ਹੇ ਮੇਰੇ ਪੁੱਤਰ! ਕੋਈ ਚੰਗਾ ਕਰਮ ਜੇਕਰ ਰਾਈ ਦੇ ਦਾਣੇ ਦੇ ਬਰਾਬਰ ਵੀ ਕਿਉਂ ਨਾ ਹੋਵੇ, ਉਹ ਚਾਹੇ ਪੱਥਰ, ਆਕਾਸ਼ ਜਾਂ ਧਰਤੀ ਤੇ ਹੋਵੇ ਅੱਲਾਹ ਉਸ ਨੂੰ ਪ੍ਰਗਟ ਕਰਕੇ ਰਹੇਗਾ। ਬੇਸ਼ੱਕ ਅੱਲਾਹ ਸੂਖਮ ਦਰਸ਼ੀ ਅਤੇ ਜਾਣਕਾਰ ਹੈ। (17) ਹੇ ਮੇਰੇ ਪੁੱਤਰ! ਨਮਾਜ਼ ਸਥਾਪਿਤ ਕਰੋ। ਚੰਗੇ ਕੰਮਾ ਦਾ ਉਪਦੇਸ਼ ਦੇਵੋ। ਅਤੇ ਮਾੜੇ ਕੰਮਾਂ ਤੋਂ ਰੋਕੋ। ਅਤੇ ਜਿਹੜੀ ਮੁਸ਼ਕਿਲ ਤੁਹਾਡੇ ਤੇ ਆਵੇ ਉਸ ਤੇ ਧੀਰਜ ਰੱਖੋ। ਇਹ ਹੌਸਲੇ ਵਾਲੇ ਕੰਮ ਹਨ। (18) ਅਤੇ ਲੋਕਾਂ ਤੋਂ ਆਪਣਾ ਮੂੰਹ ਨਾ ਫੇਰੋ। ਧਰਤੀ ਤੇ ਆਕੜ ਕੇ ਨਾ ਤੁਰੋ। ਬੇਸ਼ੱਕ ਅੱਲਾਹ ਆਕੜਣ ਵਾਲੇ ਅਤੇ ਹੰਕਾਰ ਕਰਨ ਵਾਲੇ ਨੂੰ ਪਸੰਦ ਨਹੀਂ ਕਰਦਾ। (19) ਅਤੇ ਆਪਣੀ ਚਾਲ ਨੂੰ ਦਰਮਿਆਨੀ ਚਾਲ ਬਣਾਉ ਅਤੇ ਆਪਣੀ ਅਵਾਜ਼ ਨੂੰ ਹੌਲੀ ਰੱਖੋ। ਬੇਸ਼ੱਕ ਸਭ ਤੋਂ ਭੈੜੀ ਅਵਾਜ਼ ਗਧੇ ਦੀ ਹੈ।

(20) ਕੀ ਤੁਸੀਂ ਨਹੀਂ ਦੇਖਦੇ ਕਿ ਅੱਲਾਹ ਨੇ ਜਿਹੜਾ ਕੁਝ ਆਕਾਸ਼ਾਂ ਅਤੇ ਧਰਤੀ ਵਿਚ ਹੈ, ਤੁਹਾਡੀ ਸੇਵਾ ਵਿਚ ਲਗਾ ਦਿੱਤਾ ਹੈ। ਅਤੇ ਉਸ ਨੇ ਆਪਣੀਆਂ ਪ੍ਰਤੱਖ ਅਤੇ ਗੁੱਝੀਆਂ ਨਿਆਮਤਾਂ ਤੁਹਾਡੇ ਉੱਪਰ ਪੂਰੀਆਂ ਕਰ ਦਿੱਤੀਆਂ ਹਨ। ਲੋਕਾਂ ਵਿਚ ਅਜਿਹੇ ਵੀ ਹਨ ਜਿਹੜੇ ਬਿਨਾ ਕਿਸੇ ਗਿਆਨ, ਨਸੀਹਤ ਅਤੇ ਪ੍ਰਕਾਸ਼ਮਈ ਕਿਤਾਬ ਤੋਂ ਅੱਲਾਹ ਦੇ ਬਾਰੇ ਝਗੜਾ ਕਰਦੇ ਹਨ। (21) ਅਤੇ ਜਦੋਂ ਇਨ੍ਹਾਂ ਨੂੰ ਆਖਿਆ ਜਾਂਦਾ ਹੈ ਕਿ ਤੁਸੀਂ ਉਸ ਚੀਜ਼ ਦਾ ਪਾਲਣ ਕਰੋ ਜਿਹੜੀ ਅੱਲਾਹ ਨੇ ਉਤਾਰੀ ਹੈ ਤਾਂ ਉਹ ਆਖਦੇ ਹਨ ਕਿ ਨਹੀਂ। ਅਸੀਂ ਉਸ ਚੀਜ਼ ਦਾ ਪਾਲਣ ਕਰਾਂਗੇ ਜਿਸ ਤੇ ਅਸੀਂ ਆਪਣੇ ਪਿਉ-ਦਾਦਿਆਂ ਨੂੰ ਚਲਦੇ ਹੋਏ ਦੇਖਿਆ ਹੈ। ਕੀ ਜੇਕਰ ਉਨ੍ਹਾਂ ਨੂੰ ਸ਼ੈਤਾਨ ਨਰਕ ਦੀ ਅੱਗ ਵੱਲ ਬੁਲਾ ਰਿਹਾ ਹੋਵੇ 'ਤਾਂ ਵੀ।

(22) ਅਤੇ ਜਿਹੜਾ ਬੰਦਾ ਆਪਣਾ ਚਿਹਰਾ ਅੱਲਾਹ ਵੱਲ ਝੁਕਾ ਦੇਵੇ ਅਤੇ ਉਹ ਚੰਗਾ ਕਰਮ ਕਰਨ ਵਾਲਾ ਵੀ ਹੋਵੇ ਤਾਂ ਸਮਝੋ (ਉਸਨੇ) ਮਜਬੂਤ ਰੱਸਾ ਫੜ੍ਹ ਲਿਆ। ਸਾਰੇ ਮਾਮਲਿਆਂ ਦਾ ਅੰਤਿਮ ਸਿੱਟਾ ਅੱਲਾਹ ਦੇ ਕੋਲ ਹੀ ਹੈ। (23) ਅਤੇ ਜਿਸ ਨੇ ਅਵੱਗਿਆ ਕੀਤੀ ਤਾਂ ਉਨ੍ਹਾਂ ਦੀ ਅਵੱਗਿਆ (ਕਾਰਨ) ਤੁਸੀਂ ਦੁਖੀ ਨਾ ਹੋਵੋ। ਸਾਡੇ ਵੱਲ ਹੀ ਹੈ ਉਨ੍ਹਾਂ ਦਾ ਮੁੜਨਾ। ਤਾਂ ਅਸੀਂ ਉਨ੍ਹਾਂ ਨੂੰ ਦੱਸ ਦੇਵਾਂਗੇ ਜਿਹੜਾ ਕੁਝ ਉਨ੍ਹਾਂ ਨੇ ਕੀਤਾ। ਬੇਸ਼ੱਕ ਅੱਲਾਹ ਅੰਤਰਜਾਮੀ (ਦਿਲ ਦੀਆਂ ਗੱਲਾਂ ਨੂੰ ਜਾਨਣ ਵਾਲਾ) ਹੈ। (24) ਇਨ੍ਹਾਂ ਨੂੰ ਅਸੀਂ ਥੋੜ੍ਹੇ ਸਮੇਂ ਤੱਕ ਹੀ ਲਾਭ ਦੇਵਾਂਗੇ। ਫਿਰ ਇਨ੍ਹਾਂ ਨੂੰ ਸਖ਼ਤ ਸਜ਼ਾ ਵੱਲ ਖਿੱਚ ਲਵਾਂਗੇ।

(25) ਅਤੇ ਜੇਕਰ ਤੁਸੀਂ ਇਨ੍ਹਾਂ ਤੋਂ ਪੁੱਛੋ ਕਿ ਅਸਮਾਨਾਂ ਅਤੇ ਧਰਤੀ ਨੂੰ ਕਿਸ ਨੇ ਪੈਦਾ ਕੀਤਾ ਹੈ। ਤਾਂ ਉਹ ਜ਼ਰੂਰ ਕਹਿਣਗੇ ਕਿ ਅੱਲਾਹ ਨੇ। ਆਖੋ, ਕਿ ਸਾਰੀ ਪ੍ਰਸੰਸਾ ਅੱਲਾਹ ਲਈ ਹੀ ਹੈ। ਪਰ ਉਨ੍ਹਾਂ ਵਿਚੋਂ ਜ਼ਿਆਦਾਤਰ (ਲੋਕ) ਨਹੀਂ ਜਾਣਦੇ। (26) ਅੱਲਾਹ ਦਾ ਹੀ ਹੈ ਜਿਹੜਾ ਆਕਾਸ਼ਾਂ ਅਤੇ ਧਰਤੀ ਤੇ ਹੈ। ਬੇਸ਼ੱਕ ਅੱਲਾਹ ਬੇਪਰਵਾਹ ਅਤੇ ਵਿਸ਼ੇਸ਼ਤਾਵਾਂ ਵਾਲਾ ਹੈ। (27) ਅਤੇ ਜੇਕਰ ਧਰਤੀ ਤੇ ਜਿਹੜੇ ਰੁੱਖ ਹਨ, ਉਹ ਕਲਮਾਂ ਬਣ ਜਾਣ ਅਤੇ ਸਮੁੰਦਰ ਅਤੇ ਹੋਰ ਸੱਤ ਸਮੁੰਦਰ ਸਿਆਹੀ ਬਣ ਜਾਣ, ਤਾਂ ਵੀ ਅੱਲਾਹ ਦੀਆਂ ਗੱਲਾਂ (ਸਿਫ਼ਤ ਸਲਾਹ) ਖ਼ਤਮ ਨਾ ਹੋਣਗੀਆਂ। ਬੇਸ਼ੱਕ ਅੱਲਾਹ ਸਰਬਸ਼ਕਤੀ ਮਾਨ ਅਤੇ ਬਿਬੇਕ ਵਾਲਾ ਹੈ।

(28) ਤੁਹਾਡੇ ਸਾਰਿਆਂ ਦਾ ਪੈਦਾ ਕਰਨਾ ਅਤੇ ਜੀਵਿਤ ਕਰਨਾ ਬਸ ਇਉਂ ਹੈ, ਜਿਵੇਂ ਇੱਕ ਬੰਦੇ ਨੂੰ (ਪੈਦਾ ਕਰਨਾ)। ਬੇਸ਼ੱਕ ਅੱਲਾਹ ਸੁਣਨ ਵਾਲਾ ਅਤੇ ਦੇਖਣ ਵਾਲਾ ਹੈ। (29) ਕੀ ਤੁਸੀਂ ਨਹੀਂ ਦੇਖਿਆ ਕਿ ਅੱਲਾਹ ਦਿਨ ਨੂੰ ਰਾਤ ਵਿਚ ਪ੍ਰਵੇਸ਼ ਕਰਦਾ ਹੈ ਅਤੇ ਰਾਤ ਨੂੰ ਦਿਨ ਵਿਚ ਪ੍ਰਵੇਸ਼ ਕਰਦਾ ਹੈ। ਅਤੇ ਉਸ ਨੇ ਸੂਰਜ ਅਤੇ ਚੰਨ ਨੂੰ ਆਹਰੇ (ਕੰਮ ਵਿਚ) ਲਾਇਆ ਹੈ। ਹਰੇਕ ਇੱਕ ਨਿਰਧਾਰਿਤ ਸਮੇਂ ਤੱਕ ਚਲਦਾ ਹੈ। ਅਤੇ ਇਹ ਕਿ ਜਿਹੜਾ ਕੁਝ ਤੁਸੀਂ ਕਰਦੇ ਹੋ, ਅੱਲਾਹ ਉਸ ਤੋਂ ਵਾਕਿਫ਼ ਹੈ। (30) ਇਹ ਇਸ ਲਈ ਕਿ ਅੱਲਾਹ ਹੀ ਸਤਿ ਹੈ ਅਤੇ ਅੱਲਾਹ ਹੀ ਸ੍ਰੇਸ਼ਟ ਅਤੇ ਵੱਡਾ ਹੈ।

(31) ਕੀ ਤੁਸੀਂ ਨਹੀਂ ਦੇਖਿਆ ਕਿ ਬੇੜੀਆਂ ਸਮੁੰਦਰ ਵਿਚ ਅੱਲਾਹ ਦੀ ਕਿਰਪਾ ਨਾਲ ਹੀ ਚੱਲਦੀਆਂ ਹਨ। ਤਾਂ ਕਿ ਉਹ ਤੁਹਾਨੂੰ ਆਪਣੀਆਂ ਨਿਸ਼ਾਨੀਆਂ ਦਿਖਾਵੇ। ਬੇਸ਼ੱਕ ਇਸ ਵਿਚ ਹਰੇਕ ਧੀਰਜ ਰੱਖਣ ਵਾਲੇ ਅਤੇ ਅਹਿਸਾਨ ਮੰਦਾਂ ਲਈ ਨਿਸ਼ਾਨੀਆਂ ਹਨ। (32) ਅਤੇ ਜਦੋਂ ਲਹਿਰਾਂ ਉਨ੍ਹਾਂ ਦੇ ਸਿਰਾਂ ਤੇ ਬੱਦਲਾਂ ਦੀ ਤਰਾਂ ਛਾ ਜਾਂਦੀਆਂ ਹਨ, ਉਹ ਅੱਲਾਹ ਨੂੰ, ਨਿਰੋਲ ਉਸ ਦੀ ਬੰਦਗੀ ਕਰਦੇ ਹੋਏ ਯਾਦ ਕਰਦੇ ਹਨ, ਫਿਰ ਜਦੋਂ ਅੱਲਾਹ ਉਨ੍ਹਾਂ ਨੂੰ ਬਚਾ ਕੇ ਕਿਨਾਰਿਆਂ ਵੱਲ ਲੈ ਆਉਂਦਾ ਹੈ 'ਤਾਂ ਉਸ ਵਿਚੋਂ ਕੁਝ (ਈਮਾਨ ਤੇ) ਟਿਕੇ ਰਹਿੰਦੇ ਹਨ। ਅਤੇ ਸਾਡੀਆਂ ਨਿਸ਼ਾਨੀਆਂ ਨੂੰ ਉਹ ਲੋਕ ਹੀ ਝੁਠਲਾਉਂਦੇ ਹਨ ਜਿਹੜੇ ਵਾਅਦੇ ਦੇ ਖਿਲਾਫ਼ ਕਰਨ ਵਾਲੇ ਅਕ੍ਰਿਤਘਣ ਹਨ।

(33) ਹੇ ਲੋਕੋ! ਆਪਣੇ ਰੱਬ ਤੋਂ ਡਰੋ ਅਤੇ ਉਸ ਦਿਨ ਤੋਂ ਡਰੋ ਜਦੋਂ ਨਾ ਕੋਈ ਪਿਤਾ ਆਪਣੇ ਪੁੱਤਰ ਦੇ ਕੁਝ ਕੰਮ ਆਵੇਗਾ ਅਤੇ ਨਾ ਪੁੱਤਰ, ਪਿਤਾ ਲਈ ਕੁਝ ਕਰਨ ਵਾਲਾ ਹੋਵੇਗਾ। ਬੇਸ਼ੱਕ ਅੱਲਾਹ ਦਾ ਵਾਅਦਾ ਸੱਚਾ ਹੈ। ਇਸ ਲਈ ਸੰਸਾਰਿਕ ਜੀਵਨ ਤੁਹਾਨੂੰ ਗੁੰਮਰਾਹ ਨਾ ਕਰੇ ਅਤੇ ਨਾ ਹੀ (ਕੋਈ) ਧੋਖੇਬਾਜ਼ ਅੱਲਾਹ ਬਾਰੇ ਤੁਹਾਨੂੰ ਧੋਖਾ ਦੇ ਸਕੇ। (34) ਬੇਸ਼ੱਕ ਅੱਲਾਹ ਨੂੰ ਹੀ ਕਿਆਮਤ ਦਾ ਗਿਆਨ ਹੈ ਅਤੇ ਉਹ ਹੀ ਮੀਂਹ ਵਰ੍ਹਾਉਂਦਾ ਹੈ ਅਤੇ ਉਹ ਜਾਣਦਾ ਹੈ, ਜਿਹੜਾ ਕੁਝ ਗਰਭ ਵਿਚ ਹੈ। ਅਤੇ ਕੋਈ ਬੰਦਾ ਇਹ ਨਹੀਂ ਜਾਣਦਾ ਕਿ ਉਹ ਕਲ੍ਹ ਕੀ ਕਮਾਈ ਕਰੇਗਾ ਅਤੇ ਕੋਈ ਬੰਦਾ ਇਹ ਨਹੀਂ ਜਾਣਦਾ ਕਿ ਉਹ ਕਿਹੜੀ ਧਰਤੀ (ਥਾਂ) ਤੇ ਮਰੇਗਾ। ਬੇਸ਼ੱਕ ਅੱਲਾਹ ਜਾਣਨ ਵਾਲਾ ਗਿਆਤਾ ਹੈ।

# 32 ਸੂਰਤ ਅਸ-ਸਜਦਾ

## ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਅਲਿਫ.ਲਾਮ.ਮੀਮ., (2) ਇਹ ਉਤਰੀਆਂ ਹੋਈਆਂ ਕਿਤਾਬਾਂ ਹਨ, ਇਸ ਵਿਚ ਕੋਈ ਸ਼ੱਕ ਨਹੀਂ। (ਇਹ ਕਿਤਾਬਾਂ) ਸੰਸਾਰ ਦੇ ਮਾਲਕ ਅੱਲਾਹ ਵੱਲੋਂ ਹੀ ਹਨ। (3) ਕੀ ਉਹ ਆਖਦੇ ਹਨ ਕਿ ਇਸ ਬੰਦੇ ਨੇ ਇਸ ਨੂੰ ਖ਼ੁਦ ਘੜ ਲਿਆ। ਸਗੋਂ ਇਹ ਤੁਹਾਡੇ ਰੱਬ ਵੱਲੋਂ ਸੱਚ ਹੈ। ਤਾਂ ਕਿ ਤੁਸੀਂ ਉਨ੍ਹਾਂ ਲੋਕਾਂ ਨੂੰ ਡਰਾ ਦਿਉ, ਜਿਨ੍ਹਾਂ ਦੇ ਕੋਲ ਤੁਹਾਡੇ ਤੋਂ ਪਹਿਲਾਂ ਕੋਈ ਡਰਾਉਣ ਵਾਲਾ ਨਹੀਂ ਆਇਆ। ਤਾਂ ਕਿ ਉਹ ਰਾਹ ਤੇ ਆ ਜਾਣ।

(4) ਅੱਲਾਹ ਹੀ ਹੈ ਜਿਸ ਨੇ ਅਕਾਸ਼ਾਂ ਅਤੇ ਧਰਤੀ ਤੇ ਜਿਹੜਾ ਕੁਝ ਇਨ੍ਹਾਂ ਦੇ ਵਿਚਕਾਰ ਹੈ, ਨੂੰ ਛੇ ਦਿਨਾਂ ਵਿਚ ਪੈਦਾ ਕੀਤਾ ਹੈ। ਫਿਰ ਉਹ ਆਸਣ ਤੇ ਬਿਰਾਜਮਾਨ ਹੋਇਆ। ਉਸ ਤੋਂ ਬਿਨਾ ਨਾ ਕੋਈ ਤੁਹਾਡਾ ਸਹਾਇਕ ਹੈ ਅਤੇ ਨਾ ਕੋਈ ਸਿਫ਼ਾਰਸ਼ ਕਰਨ ਵਾਲਾ। ਤਾਂ ਕੀ ਤੁਸੀਂ ਧਿਆਨ ਨਹੀਂ ਕਰਦੇ। (5) ਉਹ ਆਕਾਸ਼ਾਂ ਤੋਂ ਧਰਤੀ ਤੱਕ ਸਾਰੇ ਮਾਮਲਿਆਂ ਨੂੰ ਨਜਿੱਠਦਾ ਹੈ। ਫਿਰ ਉਹ ਉਸ ਵੱਲ ਇੱਕ ਅਜਿਹੇ ਦਿਨ, ਜਿਸ ਦੀ ਲੰਬਾਈ ਤੁਹਾਡੀ ਗਿਣਤੀ ਦੇ ਅਨੁਸਾਰ ਹਜ਼ਾਰ ਸਾਲ ਦੇ ਬਰਾਬਰ ਹੈ, ਵਾਪਿਸ ਜਾਂਦੇ ਹਨ। (6) ਉਹ ਹੀ ਹੈ ਪ੍ਰਗਟ ਅਤੇ ਗੁੱਝੀਆਂ ਨੂੰ ਜਾਣਨ ਵਾਲਾ, ਤਾਕਤਵਰ ਅਤੇ ਰਹਿਮਤ ਵਾਲਾ। (7) ਉਸ ਨੇ ਜਿਹੜੀ ਚੀਜ਼ ਵੀ ਬਣਾਈ ਚੰਗੀ ਤਰਾਂ ਬਣਾਈ। ਅਤੇ ਉਸ ਨੇ ਮਨੁੱਖ ਦੀ ਸਿਰਜਣਾ ਮਿੱਟੀ ਤੋਂ ਆਰੰਭ ਕੀਤੀ। (8) ਫਿਰ ਉਸ ਦੀ ਨਸਲ ਤੁੱਛ ਪਾਣੀ ਦੇ ਸਾਰ ( ਨਿਚੋੜ) ਤੋਂ ਚਲਾਈ। (9) ਫਿਰ ਉਸ ਦੇ ਅੰਗ ਠੀਕ ਕੀਤੇ ਅਤੇ ਉਸ ਵਿਚ ਆਪਣੀ ਰੂਹ (ਆਤਮਾ) ਫੂਕੀ। ਤੁਹਾਡੇ ਲਈ ਕੰਨ, ਅੱਖਾਂ ਅਤੇ ਦਿਲ ਬਣਾਇਆ। ਤੁਸੀਂ ਲੋਕ ਬਹੁਤ ਘੱਟ ਸ਼ੁਕਰ ਗੁਜ਼ਾਰ ਹੁੰਦੇ ਹੋ।

(10) ਅਤੇ ਉਨ੍ਹਾਂ ਨੇ ਆਖਿਆ ਕਿ ਕੀ ਜਦੋਂ ਅਸੀਂ ਧਰਤੀ ਵਿਚ ਲੁਪਤ ਹੋ ਜਾਵਾਂਗੇ। ਤਾਂ ਅਸੀਂ ਫਿਰ ਨਵੇਂ ਸਿਰੇ ਤੋਂ ਪੈਦਾ ਕੀਤੇ ਜਾਵਾਂਗੇ। ਸਗੋਂ ਉਹ ਆਪਣੇ ਰੱਬ ਕੋਲ ਜਾਣ ਤੋਂ ਹੀ ਇਨਕਾਰੀ ਹਨ। (11) ਆਖੋ ਕਿ ਮੌਤ ਦਾ ਫ਼ਰਿਸ਼ਤਾ ਤੁਹਾਡੀ ਜਾਨ ਕੱਢਦਾ ਹੈ, ਜਿਹੜਾ ਤੁਹਾਡੇ ਲਈ ਨਿਯੁਕਤ ਕੀਤਾ ਗਿਆ ਹੈ। ਫਿਰ

ਤੁਸੀਂ ਆਪਣੇ ਰੱਬ ਵੱਲ ਵਾਪਿਸ ਮੋੜੇ ਜਾਉਗੇ। (12) ਅਤੇ ਕਾਸ਼! ਤੁਸੀਂ ਦੇਖੋ ਜਦੋਂ ਇਹ ਅਪਰਾਧੀ ਲੋਕ ਆਪਣੇ ਰੱਬ ਦੇ ਸਾਹਮਣੇ ਸਿਰ ਝੁਕਾ ਕੇ ਖੜੇ ਹੋਣਗੇ। ਹੇ ਸਾਡੇ ਪਾਲਣਹਾਰ! ਅਸੀਂ ਦੇਖ ਲਿਆ ਅਤੇ ਅਸੀਂ ਸੁਣ ਲਿਆ, (ਹੁਣ) ਸਾਨੂੰ ਵਾਪਿਸ ਭੇਜ ਦੇ ਤਾਂ ਕਿ ਅਸੀਂ ਚੰਗੇ ਕਰਮ ਕਰ ਸਕੀਏ। ਅਸੀਂ (ਹੁਣ) ਭਰੋਸਾ ਕਰਨ ਵਾਲੇ ਬਣ ਗਏ। (13) ਅਤੇ ਜੇਕਰ ਅਸੀਂ ਚਾਹੁੰਦੇ ਤਾਂ ਹਰੇਕ ਬੰਦੇ ਨੂੰ ਉਸ ਦਾ ਸਿੱਧਾ ਮਾਰਗ ਦਿੰਦੇ। ਪਰੰਤੂ ਮੇਰੀ ਗੱਲ ਸਿੱਧ ਹੋ ਚੁੱਕੀ ਹੈ ਕਿ ਮੈਂ ਨਰਕਾਂ ਨੂੰ ਜਿੰਨਾਂ ਅਤੇ ਮਨੁੱਖਾਂ ਨਾਲ ਭਰਾਂਗਾ। (14) ਤਾਂ ਹੁਣ ਮਜ਼ਾ ਚੱਖੋ ਇਸ ਗੱਲ ਦਾ ਕਿ ਤੁਸੀਂ ਉਸ ਦਿਨ ਦੇ ਆਉਣ ਨੂੰ ਭੁਲਾ ਦਿੱਤਾ ਸੀ। (ਅੱਜ) ਅਸੀਂ ਤੁਹਾਨੂੰ ਭੁਲਾ ਦਿੱਤਾ। ਅਤੇ ਆਪਣੇ ਕਰਮਾਂ ਦੇ ਕਾਰਨ ਹਮੇਸ਼ਾ ਰਹਿਣ ਵਾਲੇ ਕਸ਼ਟ ਦਾ ਮਜ਼ਾ ਚੱਖੋ।

(15) ਸਾਡੀਆਂ ਆਇਤਾ ਤੇ ਉਹੀ ਲੋਕ ਈਮਾਨ ਲਿਆਉਂਦੇ ਹਨ, ਜਦੋਂ ਉਨ੍ਹਾਂ ਨੂੰ ਉਨ੍ਹਾਂ ਰਾਹੀਂ ਯਾਦ ਕਰਵਾਇਆ ਜਾਂਦਾ ਹੈ। ਤਾਂ ਉਹ ਸਿਜਦੇ ਵਿਚ ਡਿੱਗ ਪੈਂਦੇ ਹਨ। ਅਤੇ ਆਪਣੇ ਰੱਬ ਦੀ ਖੁਸ਼ੀ ਦੇ ਨਾਲ ਸਿਫ਼ਤ ਸਲਾਹ ਕਰਦੇ ਹਨ। ਅਤੇ ਉਹ ਹੰਕਾਰ ਨਹੀਂ ਕਰਦੇ। (16) ਉਨ੍ਹਾਂ ਦੀਆਂ ਪਿੱਠਾਂ (ਪਾਸੇ) ਬਿਸਤਰਿਆਂ ਤੋਂ ਅਲੱਗ ਰਹਿੰਦੇ ਹਨ। ਉਹ ਆਪਣੇ ਰੱਬ ਨੂੰ ਭੈ ਅਤੇ ਆਸ਼ਾ ਨਾਲ ਸਦਦੇ ਹਨ ਅਤੇ ਜਿਹੜਾ ਕੁਝ ਅਸੀਂ ਉਨ੍ਹਾਂ ਨੂੰ ਦਿੱਤਾ, ਉਹ ਉਸ ਵਿਚੋਂ ਖਰਚ ਕਰਦੇ ਹਨ। (17) ਤਾਂ ਕਿਸੇ ਨੂੰ ਨਹੀਂ ਪਤਾ ਕਿ ਇਨ੍ਹਾਂ ਲੋਕਾਂ ਲਈ ਇਨ੍ਹਾਂ ਦੇ ਕਰਮਾਂ ਤੇ ਬਦਲੇ ਵਿਚ ਅੱਖਾਂ ਦੀ ਕਿਹੜੀ ਠੰਡਕ ਲੁਕੋ ਕੇ ਰੱਖੀ ਹੈ।

(18) ਤਾ ਕੀ ਜਿਹੜਾ ਮੋਮਿਨ ਹੈ, ਉਹ ਉਸ ਬੰਦੇ ਵਰਗਾ ਹੋਵੇਗਾ, ਜਿਹੜਾ ਆਗਿਆਕਾਰੀ ਨਹੀਂ ਹੈ। ਦੋਵੇਂ ਬਰਾਬਰ ਨਹੀਂ ਹੋ ਸਕਦੇ। (19) ਜਿਹੜੇ ਲੋਕ ਈਮਾਨ ਲਿਆਏ ਅਤੇ ਉਨ੍ਹਾਂ ਨੇ ਚੰਗੇ ਕਰਮ ਕੀਤੇ। ਉਨ੍ਹਾਂ ਲਈ (ਰਹਿਣ ਵਾਸਤੇ) ਜੰਨਤ ਦੇ ਵਿਸ਼ਰਾਮ ਘਰ ਹਨ। ਇਹ ਇਸ ਲਈ ਕਿ ਉਹ ਚੰਗੇ ਕਰਮ ਕਰਦੇ ਸਨ। (20) ਅਤੇ ਜਿਨ੍ਹਾਂ ਲੋਕਾਂ ਨੇ ਅਵੱਗਿਆ ਕੀਤੀ ਤਾਂ ਉਨ੍ਹਾਂ ਦਾ ਟਿਕਾਣਾ ਅੱਗ ਹੈ। ਇਹ ਲੋਕ ਜਦੋਂ ਇਸ (ਅੱਗ) ਵਿਚੋਂ ਨਿਕਲਣਾ ਚਾਹੁੰਣਗੇ, ਫਿਰ ਉਨ੍ਹਾਂ ਨੂੰ ਇਸ (ਅੱਗ) ਵਿਚ ਧੱਕਾ ਦੇ ਦਿੱਤਾ ਜਾਵੇਗਾ। ਅਤੇ ਇਨ੍ਹਾਂ ਨੂੰ ਆਖਿਆ ਜਾਵੇਗਾ ਕਿ ਅੱਗ ਦੀ ਸਜ਼ਾ ਚੱਖੋ, ਜਿਸ ਨੂੰ ਤੁਸੀਂ ਝੁਠਲਾਉਂਦੇ ਸੀ। (21) ਅਤੇ ਅਸੀਂ ਉਨ੍ਹਾਂ ਨੂੰ ਵੱਡੀ ਸਜ਼ਾ ਤੋਂ ਪਹਿਲਾਂ ਛੋਟੀ ਸਜ਼ਾ ਦੇਵਾਂਗੇ, ਹੋ ਸਕਦਾ ਉਹ ਸੰਭਲ ਜਾਣ।

(22) ਅਤੇ ਉਸ ਬੰਦੇ ਤੋਂ ਵੱਡਾ ਜ਼ਾਲਿਮ ਕੌਣ ਹੋਵੇਗਾ, ਜਿਸ ਨੂੰ ਉਸ ਦੇ ਰੱਬ ਦੀਆਂ ਆਇਤਾਂ ਰਾਹੀਂ ਉਪਦੇਸ਼ ਦਿੱਤਾ ਗਿਆ ਹੋਵੇ। ਅਤੇ ਫਿਰ ਉਸ ਨੇ (ਉਪਦੇਸ਼) ਤੋਂ ਮੂੰਹ ਮੋੜਿਆ ਹੋਵੇ। ਅਸੀਂ ਅਜਿਹੇ ਅਪਰਾਧੀਆਂ ਨੂੰ ਜ਼ਰੂਰ ਫ਼ਲ (ਸਜ਼ਾ) ਦੇਵਾਂਗੇ।

(23) ਅਤੇ ਅਸੀਂ ਮੂਸਾ ਨੂੰ ਕਿਤਾਬ ਦਿੱਤੀ, ਤਾਂ ਤੁਸੀਂ ਉਸ ਨੂੰ ਮਿਲਣ ਤੇ ਸ਼ੱਕ ਨਾ ਕਰੋ। ਅਤੇ ਅਸੀਂ ਉਸ ਨੂੰ ਇਸਰਾਈਲ ਦੇ ਵੰਸ਼ ਲਈ ਰਾਹ ਦਸੇਰਾ ਬਣਾਇਆ। (24) ਅਤੇ ਅਸੀਂ ਉਨ੍ਹਾਂ ਵਿਚ ਨਾਇਕ ਬਣਾਏ, ਜਿਹੜੇ ਸਾਡੇ ਹੁਕਮ ਨਾਲ ਲੋਕਾਂ ਦਾ ਮਾਰਗ ਦਰਸ਼ਨ ਕਰਦੇ ਸਨ। ਹਾਲਾਂਕਿ ਉਨ੍ਹਾਂ ਨੇ ਧੀਰਜ ਰੱਖਿਆ ਅਤੇ ਉਹ ਸਾਡੀਆਂ ਆਇਤਾਂ ਤੇ ਵਿਸ਼ਵਾਸ਼ ਕਰਦੇ ਸਨ। (25) ਬੇਸ਼ੱਕ ਤੇਰਾ ਰੱਬ ਕਿਆਮਤ ਦੇ ਦਿਨ ਉਨ੍ਹਾਂ ਦੇ ਵਿਚਕਾਰ ਮਾਮਲਿਆਂ ਦਾ ਨਿਰਣਾ ਕਰੇਗਾ, ਜਿਨ੍ਹਾਂ ਬਾਰੇ ਉਹ ਆਪਿਸ ਵਿਚ ਮੱਤ ਭੇਦ ਕਰਦੇ ਸਨ। (26) ਕੀ ਉਨ੍ਹਾਂ ਲਈ ਇਹ ਚੀਜ਼ ਨਸੀਹਤ ਵਾਲੀ ਨਾ ਬਣੀ ਕਿ ਉਨ੍ਹਾਂ ਤੋਂ ਪਹਿਲਾਂ ਅਸੀਂ ਕਿੰਨੀਆਂ ਕੌਮਾਂ ਨੂੰ ਨਸ਼ਟ ਕਰ ਦਿੱਤਾ ਹੈ। ਜਿਨ੍ਹਾਂ ਦੀਆਂ ਬਸਤੀਆਂ ਵਿਚ ਇਹ ਲੋਕ ਆਉਂਦੇ ਜਾਂਦੇ ਰਹਿੰਦੇ ਹਨ। ਬੇਸ਼ੱਕ ਇਸ ਵਿਚ ਨਿਸ਼ਾਨੀਆਂ ਹਨ। ਕੀ ਇਹ ਲੋਕ ਸੁਣਦੇ ਨਹੀਂ?

(27) ਕੀ ਇਨ੍ਹਾਂ ਨੇ ਨਹੀਂ ਦੇਖਿਆ ਕਿ ਅਸੀਂ ਜਲ ਨੂੰ ਪੱਧਰੀ (ਬੰਜ਼ਰ) ਜ਼ਮੀਨ ਵੱਲ ਰੋੜ੍ਹ ਕੇ ਲੈ ਜਾਂਦੇ ਹਾਂ। ਫਿਰ ਅਸੀਂ ਉਸ ਵਿਚੋਂ ਫਸਲਾਂ ਪੈਦਾ ਕਰਦੇ ਹਾਂ, ਜਿਸਨੂੰ ਉਹ ਅਤੇ ਇਨ੍ਹਾਂ ਦੇ ਪਸ਼ੂ ਖਾਂਦੇ ਹਨ। ਫਿਰ ਕੀ ਉਹ ਦੇਖਦੇ ਨਹੀਂ। (28) ਅਤੇ ਉਹ ਆਖਦੇ ਹਨ ਕਿ ਇਹ ਫੈਸਲਾ ਕਦੋਂ ਹੋਵੇਗਾ, (ਦੱਸੋ) ਜੇਕਰ ਤੁਸੀਂ ਸੱਚੇ ਹੋ। (29) ਆਖੋ, ਕਿ ਫੈਸਲੇ ਦੇ ਦਿਨ ਉਨ੍ਹਾਂ ਲੋਕਾਂ ਦਾ ਈਮਾਨ ਕੰਮ ਨਹੀਂ ਆਵੇਗਾ, ਜਿਨ੍ਹਾਂ ਨੇ ਅਵੱਗਿਆ ਕੀਤੀ। ਅਤੇ ਨਾ ਹੀ ਉਨ੍ਹਾਂ ਨੂੰ ਮੌਕਾ ਦਿੱਤਾ ਜਾਵੇਗਾ। (30) ਤਾਂ ਉਨ੍ਹਾਂ ਤੋਂ ਮੂੰਹ ਮੋੜ ਲਵੋ ਅਤੇ ਉਡੀਕ ਕਰੋ, ਇਹ ਵੀ ਉਡੀਕ ਕਰ ਰਹੇ ਹਨ।

# 33 ਸੂਰਤ ਅਲ-ਅਹਜ਼ਾਬ

## ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਹੇ ਨਬੀ! ਅੱਲਾਹ ਤੋਂ ਡਰੋ, ਮੁਨਕਰਾਂ ਅਤੇ ਮੁਨਾਫ਼ਿਕਾਂ (ਧੋਖੇਬਾਜ਼ਾਂ) ਦੇ ਹੁਕਮ ਦਾ ਪਾਲਣ ਨਾ ਕਰੋ। ਬੇਸ਼ੱਕ ਅੱਲਾਹ ਜਾਨਣ ਵਾਲਾ ਅਤੇ ਬਿਬੇਕ ਵਾਲਾ

ਹੈ। (2) ਅਤੇ ਉਸ ਦਾ ਪਾਲਣ ਕਰੋ ਉਸ ਚੀਜ਼ ਦਾ ਜਿਹੜਾ ਤੁਹਾਡੇ ਰੱਬ ਵੱਲੋਂ ਉਤਾਰਿਆ ਜਾ ਰਿਹਾ ਹੈ। ਬੇਸ਼ੱਕ ਅੱਲਾਹ ਉਸ ਦਾ ਜਾਣਕਾਰ ਹੈ, ਜਿਹੜੇ ਤੁਸੀਂ ਲੋਕ ਕਰਦੇ ਹੋ। (3) ਅਤੇ ਅੱਲਾਹ ਤੇ ਭਰੋਸਾ ਰੱਖੋ ਅਤੇ ਉਹ ਅੱਲਾਹ ਕਾਰਜ ਕਰਨ ਲਈ ਕਾਫ਼ੀ ਹੈ।

(4) ਅੱਲਾਹ ਨੇ ਕਿਸੇ ਬੰਦੇ ਦੇ ਸੀਨੇ ਵਿਚ ਦੋ ਦਿਲ ਨਹੀਂ ਰੱਖੇ। ਅਤੇ ਨਾ ਤੁਹਾਡੀਆਂ ਪਤਨੀਆਂ ਨੂੰ ਜਿਨ੍ਹਾਂ ਨੂੰ ਤੁਸੀਂ ਜ਼ਿਹਾਰ (ਮਾਂ ਦੀ ਪਿੱਠ ਕਹਿਣਾ) ਕਰਦੇ ਹੋ, ਤੁਹਾਡੀ ਮਾਂ ਬਣਾਇਆ ਅਤੇ ਨਾ ਤੁਹਾਡੇ ਮੂੰਹ ਬੋਲੇ (ਪਾਲਕ) ਪੁੱਤਰ ਨੂੰ ਤੁਹਾਡਾ ਬੇਟਾ ਬਣਾਇਆ ਸੀ। ਇਹ ਸਭ ਤੁਹਾਡੇ ਆਪਣੇ ਕਹਿਣ ਦੀਆਂ ਗੱਲਾਂ ਹਨ। ਅਤੇ ਅੱਲਾਹ ਸੱਚੀ ਗੱਲ ਆਖਦਾ ਹੈ ਅਤੇ ਉਹ ਸਿੱਧਾ ਰਾਹ ਦਿਖਾਉਂਦਾ ਹੈ। (5) ਮੂੰਹ ਬੋਲੇ (ਪਾਲਕ) ਪੁੱਤਰਾਂ ਨੂੰ ਉਨ੍ਹਾਂ ਦੇ ਪਿਤਾ ਦੇ ਨਾਮ ਨਾਲ ਸੱਦੋ। ਇਹ ਅੱਲਾਹ ਦੇ ਨੇੜੇ ਵਧੇਰੇ ਨਿਆਂ ਪੂਰਨ ਗੱਲ ਹੈ। ਫਿਰ ਜੇਕਰ ਤੁਸੀਂ ਉਨ੍ਹਾਂ ਦੇ ਪਿਤਾ ਨੂੰ ਨਾ ਜਾਣੋ, ਤਾਂ ਉਹ ਤੁਹਾਡੇ ਦੀਨੀ ਭਰਾ ਹਨ ਅਤੇ ਤੁਹਾਡੇ ਮਿੱਤਰ ਹਨ। ਅਤੇ ਜਿਸ ਚੀਜ਼ ਵਿਚ ਤੁਹਾਡੇ ਤੋਂ ਗਲਤੀ ਹੋ ਜਾਵੇ ਤਾਂ ਉਸ ਦਾ ਤੁਹਾਡੇ ਉੱਪਰ ਕੋਈ ਭਾਰ ਨਹੀਂ, ਪਰੰਤੂ ਜਿਹੜੀ ਚੀਜ਼ ਤੁਸੀਂ ਦਿਲ ਤੋਂ (ਜਾਣ ਬੁੱਝ ਕੇ) ਕਰੋਂ, (ਉਸ ਦੀ ਪੁੱਛ ਹੋਵੇਗੀ)। ਅਤੇ ਅੱਲਾਹ ਮੁਆਫ਼ ਕਰਨ ਵਾਲਾ ਅਤੇ ਰਹਿਮ ਕਰਨ ਵਾਲਾ ਹੈ।

(6) ਅਤੇ ਨਬੀ ਦਾ ਅਧਿਕਾਰ ਮੋਮਿਨਾਂ ਲਈ ਉਨ੍ਹਾਂ ਦੇ ਆਪਣੇ ਪ੍ਰਾਣਾਂ ਤੋਂ ਵੀ ਵੱਧ ਹੈ। ਅਤੇ ਰਸੂਲ ਦੀਆਂ ਪਤਨੀਆਂ ਉਨ੍ਹਾਂ ਦੀਆਂ ਮਾਵਾਂ ਹਨ। ਅਤੇ ਅੱਲਾਹ ਦੀ ਕਿਤਾਬ ਵਿਚ ਰਿਸ਼ਤੇਦਾਰ, ਦੂਸਰੇ ਮੋਮਿਨਾਂ ਅਤੇ ਮੁਹਾਜਰਾਂ ਦੀ ਤੁਲਨਾ ਵਿਚ, ਇੱਕ ਦੂਜੇ ਤੋਂ ਜ਼ਿਆਦਾ ਸਬੰਧ ਰਖਦੇ ਹਨ। ਪਰੰਤੂ ਇਹ ਕਿ ਤੁਸੀਂ ਆਪਣੇ ਮਿੱਤਰਾਂ ਨਾਲ ਸਦ ਵਿਹਾਰ ਕਰਨਾ ਚਾਹੋ। ਇਹ ਕਿਤਾਬ ਵਿਚ ਲਿਖਿਆ ਹੋਇਆ ਹੈ।

(7) ਅਤੇ ਜਦੋਂ ਅਸੀਂ ਰਸੂਲਾਂ ਤੋਂ ਉਨ੍ਹਾਂ ਦਾ ਇਮਤਿਹਾਨ ਲਿਆ ਅਤੇ ਤੇਰੇ ਤੋਂ, ਨੂਹ ਤੋਂ, ਇਬਰਾਹੀਮ ਤੋਂ, ਮੂਸਾ ਤੋਂ ਅਤੇ ਮਰੀਅਮ ਦੇ ਪੁੱਤਰ ਈਸਾ ਤੋਂ। ਅਤੇ ਅਸੀਂ ਉਨ੍ਹਾਂ ਤੋਂ ਪੱਕਾ ਵਚਨ ਲਿਆ। (8) ਤਾਂ ਜੋ ਅੱਲਾਹ ਸੱਚੇ ਲੋਕਾਂ ਤੋਂ ਉਨ੍ਹਾਂ ਦੀ ਸੱਚਾਈ ਦੇ ਸਬੰਧ ਵਿਚ ਸਵਾਲ ਕਰੇ ਅਤੇ ਇਨਕਾਰੀਆਂ ਲਈ ਉਸ ਨੇ ਦਰਦਨਾਕ ਸਜ਼ਾ ਤਿਆਰ ਕਰ ਰੱਖੀ ਹੈ।

(9) ਹੇ ਲੋਕੋ! ਜਿਹੜੇ ਈਮਾਨ ਲਿਆਏ ਹੋ। ਆਪਣੇ ਉੱਪਰ ਅੱਲਾਹ ਦੇ (ਕੀਤੇ) ਉਪਕਾਰ ਨੂੰ ਯਾਦ ਕਰੋ। ਜਦੋਂ ਤੁਹਾਡੇ ਉੱਪਰ ਫੌਜਾਂ ਚੜ੍ਹ ਆਈਆਂ ਤਾਂ ਅਸੀਂ ਉਨ੍ਹਾਂ ਤੇ ਇੱਕ ਹਨ੍ਹੇਰੀ ਭੇਜੀ ਅਤੇ ਇੱਕ ਅਜਿਹੀ ਫੌਜ ਜਿਹੜੀ ਤੁਹਾਨੂੰ ਦਿਖਾਈ ਨਹੀਂ ਦਿੰਦੀ ਸੀ। ਅਤੇ ਅੱਲਾਹ ਦੇਖਣ ਵਾਲਾ ਹੈ, ਜਿਹੜਾ ਕੁਝ ਤੁਸੀਂ ਕਰਦੇ ਹੋ। (10) ਜਦੋਂ ਉਹ ਤੁਹਾਡੇ ਤੇ ਚੜ੍ਹ ਆਏ, ਤੁਹਾਡੇ ਉੱਪਰ ਵਾਲੇ ਪਾਸਿਓ ਅਤੇ ਤੁਹਾਡੇ ਹੇਠਲੇ ਪਾਸਿਓ ਅਤੇ ਜਦੋਂ (ਤੁਹਾਡੀਆਂ) ਅੱਖਾਂ ਪੱਥਰਾ ਗਈਆਂ ਅਤੇ ਦਿਲ ਗਲ ਤੱਕ ਆ ਗਏ, ਅਤੇ ਤੁਸੀਂ ਅੱਲਾਹ ਦੇ ਨਾਲ ਭਾਂਤ ਭਾਂਤ ਦਾ ਵਿਚਾਰ ਕਰਨ ਲੱਗੇ। (11) ਉਸ ਵੇਲੇ ਈਮਾਨ ਵਾਲੇ ਇਮਤਿਹਾਨ ਵਿਚ ਪਾ ਦਿੱਤੇ ਗਏ ਅਤੇ ਬੁਰੀ ਤਰ੍ਹਾਂ ਹਿਲਾ ਦਿੱਤੇ ਗਏ।

(12) ਅਤੇ ਜਦੋਂ ਧੋਖੇਬਾਜ਼ਾਂ ਅਤੇ ਉਹ ਜਿਨ੍ਹਾਂ ਦੇ ਦਿਲਾਂ ਵਿਚ ਰੋਗ ਹਨ, ਉਹ ਆਖਦੇ ਸਨ ਕਿ ਅੱਲਾਹ ਅਤੇ ਉਸ ਦੇ ਰਸੂਲ ਨੇ ਜਿਹੜਾ ਵਾਅਦਾ ਸਾਡੇ ਨਾਲ ਕੀਤਾ, ਉਹ ਸਿਰਫ਼ ਧੋਖਾ ਸੀ। (13) ਅਤੇ ਜਦੋਂ ਉਨ੍ਹਾਂ ਵਿਚੋਂ ਇੱਕ ਵਰਗ ਨੇ ਆਖਿਆ ਕਿ ਹੇ ਯਸਰਿਬ ਵਾਲਿਓ! ਤੁਹਾਡੇ ਲਈ ਠਹਿਰਣ ਦਾ ਮੌਕਾ ਨਹੀਂ, ਤੁਸੀਂ ਵਾਪਿਸ ਚਲੇ ਜਾਵੋ ਅਤੇ ਉਨ੍ਹਾਂ ਵਿਚੋਂ ਇੱਕ ਵਰਗ ਰਸੂਲ ਤੋਂ ਆਗਿਆ ਮੰਗਦਾ ਸੀ। ਉਹ ਆਖਦਾ ਸੀ ਕਿ ਸਾਡੇ ਘਰ ਅਸੁਰੱਖਿਅਤ ਹਨ ਅਤੇ ਉਹ ਅਸੁਰੱਖਿਅਤ ਨਹੀਂ। (14) ਉਹ ਸਿਰਫ਼ ਭੱਜਣਾ ਚਾਹੁੰਦੇ ਸਨ। ਅਤੇ ਜੇਕਰ ਮਦੀਨੇ ਦੇ ਆਸੇ ਪਾਸੇ ਤੋਂ ਕੋਈ ਵੜ ਆਉਂਦਾ ਅਤੇ ਉਨ੍ਹਾਂ ਨੂੰ (ਫ਼ਿਤਨਾ) ਇਮਤਿਹਾਨ ਦਾ ਸੱਦਾ ਦਿੰਦਾ। ਤਾਂ ਉਹ ਮੰਨ ਲੈਂਦੇ ਹਨ ਅਤੇ ਉਸ ਵਿਚ ਬਹੁਤ ਘੱਟ ਦੇਰ ਕਰਦੇ ਹਨ। (15) ਅਤੇ ਉਨ੍ਹਾਂ ਨੇ ਇਸ ਤੋਂ ਪਹਿਲਾਂ ਅੱਲਾਹ ਨਾਲ ਵਾਅਦਾ ਕੀਤਾ ਸੀ। ਕਿ ਉਹ ਮੂੰਹ ਨਹੀਂ ਮੋੜਣਗੇ। ਅਤੇ ਅੱਲਾਹ ਨਾਲ ਕੀਤੇ ਵਾਅਦੇ ਦੀ ਪੁੱਛ ਪੜਤਾਲ ਹੋਵੇਗੀ। (16) ਆਖੋ, ਕਿ ਜੇਕਰ ਤੁਸੀਂ ਮੌਤ ਤੋਂ ਅਤੇ ਹੱਤਿਆ ਤੋਂ ਭੱਜੋਂ ਤਾਂ ਇਹ ਭੱਜਣਾ ਤੁਹਾਡੇ ਕੁਝ ਕੰਮ ਨਹੀਂ ਆਵੇਗਾ। ਅਤੇ ਉਸ ਸਥਿੱਤੀ ਵਿਚ ਤੁਹਾਨੂੰ ਸਿਰਫ਼ ਥੋੜ੍ਹੇ ਦਿਨਾਂ ਦੇ ਲਾਭ ਦਾ ਮੌਕਾ ਮਿਲੇਗਾ। (17) ਆਖੋ, ਕਿ ਕੌਣ ਹੈ ਜਿਹੜਾ ਤੁਹਾਨੂੰ ਅੱਲਾਹ ਤੋਂ ਬਚਾਵੇ। ਜੇਕਰ ਉਹ ਤੁਹਾਨੂੰ ਹਾਨੀ ਪਹੁੰਚਾਉਣਾ ਚਾਹਵੇ। ਜਾਂ ਉਹ ਤੁਹਾਡੇ ਤੇ ਰਹਿਮਤ ਕਰਨਾ ਚਾਹਵੇ। ਅਤੇ ਉਹ ਆਪਣੇ ਲਈ ਅੱਲਾਹ ਦੀ ਤੁਲਨਾ ਵਿਚ ਕੋਈ ਸਮਰੱਥਕ ਅਤੇ ਸਹਾਇਕ ਨਹੀਂ ਪਾਉਣਗੇ।

(18) ਅੱਲਾਹ ਤੁਹਾਡੇ ਵਿਚੋਂ ਉਨ੍ਹਾਂ ਲੋਕਾਂ ਨੂੰ ਜਾਣਦਾ ਹੈ, ਜਿਹੜੇ ਤੁਹਾਡੇ ਵਿਚੋਂ ਹੀ (ਕਈਆਂ) ਨੂੰ ਰੋਕਣ ਵਾਲੇ ਹਨ। ਅਤੇ ਜਿਹੜੇ ਆਪਣੇ ਭਰਾਵਾਂ ਨੂੰ ਆਖਦੇ ਹਨ ਕਿ ਸਾਡੇ ਕੋਲ ਆ ਜਾਵੋ। ਅਤੇ ਉਹ ਲੜਾਈ ਵਿਚ ਘੱਟ ਹੀ ਆਉਂਦੇ ਹਨ। (19) ਉਹ ਤੁਹਾਡੇ ਨਾਲ ਕੰਜੂਸੀ ਕਰਦੇ ਹਨ। ਅਤੇ ਜਦੋਂ ਡਰ ਨਾਲ ਸਾਹਮਣਾ ਹੁੰਦਾ ਹੈ। ਤਾਂ ਤੁਸੀਂ ਦੇਖਦੇ ਹੋ ਕਿ ਉਹ ਤੁਹਾਡੇ ਵੱਲ ਇਸ ਤਰਾਂ ਦੇਖਣ ਲੱਗਦੇ ਹਨ ਅਤੇ ਉਨ੍ਹਾਂ ਦੀਆਂ ਅੱਖਾਂ ਇਸ ਤਰਾਂ ਘੁੰਮਦੀਆਂ ਹਨ ਜਿਵੇਂ ਉਸ ਬੰਦੇ ਦੀਆਂ, ਜਿਸ ਨੂੰ ਮੌਤ ਦੇ ਭੈ ਨਾਲ ਬੇਹੋਸ਼ੀ ਆ ਰਹੀ ਹੋਵੇ। ਫਿਰ ਜਦੋਂ ਖਤਰਾ ਦੂਰ ਹੋ ਜਾਂਦਾ ਹੈ ਤਾਂ ਉਹ ਧਨ ਦੇ ਲਾਲਚ ਵਿਚ ਤੁਹਾਡੇ ਨਾਲ ਅਟਪਟਾ ਬੋਲਦੇ (ਤੁਹਾਨੂੰ) ਮਿਲਦੇ ਹਨ। ਇਹ ਲੋਕ ਭਰੋਸਾ ਨਹੀਂ ਕਰਦੇ ਤਾਂ ਅੱਲਾਹ ਨੇ ਇਨ੍ਹਾਂ ਦੇ ਕਰਮ ਵਿਅਰਥ ਕਰ ਦਿੱਤੇ। ਅਤੇ ਇਹ ਅੱਲਾਹ ਲਈ ਆਸਾਨ ਹੈ। (20) ਉਹ ਸਮਝਦੇ ਹਨ ਕਿ ਫੌਜਾਂ ਅਜੇ ਗਈਆਂ ਨਹੀਂ ਹਨ। ਅਤੇ ਜੇਕਰ ਫੌਜਾਂ ਆ ਜਾਣ ਤਾਂ ਇਹ ਲੋਕ ਇਹ ਹੀ ਪਸੰਦ ਕਰਨਗੇ ਕਿ ਉਹ ਬਦੂਆਂ ਦੇ ਨਾਲ ਪਿੰਡ ਵਿਚ ਹੋਣ। ਤੁਹਾਡੀਆਂ ਖਬਰਾਂ ਪੁੱਛਦੇ ਰਹਿਣ ਅਤੇ ਜੇਕਰ ਉਹ ਤੁਹਾਡੇ ਨਾਲ ਹੁੰਦੇ ਤਾਂ ਲੜਾਈ ਵਿਚ ਘੱਟ ਹਿੱਸਾ ਲੈਂਦੇ। (21) ਤੁਹਾਡੇ ਲਈ ਅੱਲਾਹ ਦੇ ਰਸੂਲ ਵਿਚ ਉਸ ਬੰਦੇ ਲਈ ਉਤਮ ਆਦਰਸ਼ ਸੀ। ਜਿਹੜਾ ਅੱਲਾਹ ਅਤੇ ਪ੍ਰਲੋਕ ਦੇ ਦਿਨ ਦਾ ਆਸਵੰਦ ਹੋਵੇ। ਅਤੇ ਵੱਧ ਤੋਂ ਵੱਧ ਅੱਲਾਹ ਨੂੰ ਯਾਦ ਕਰੇ। (22) ਅਤੇ ਜਦੋਂ ਈਮਾਨ ਵਾਲਿਆਂ ਨੇ ਫੌਜਾਂ ਨੂੰ ਦੇਖਿਆ, ਉਹ ਕਹਿਣ ਲੱਗੇ ਕਿ ਇਹ ਉਹ ਹੀ ਹੈ, ਜਿਸ ਦਾ ਅੱਲਾਹ ਅਤੇ ਉਸ ਦੇ ਰਸੂਲ ਨੇ ਸਾਡੇ ਨਾਲ ਵਾਅਦਾ ਕੀਤਾ ਸੀ। ਅਤੇ ਅੱਲਾਹ ਅਤੇ ਉਸ ਦੇ ਰਸੂਲ ਨੇ ਸੱਚ ਆਖਿਆ। ਅਤੇ ਉਸ ਨੇ ਉਨ੍ਹਾਂ ਦੇ ਈਮਾਨ ਅਤੇ ਆਗਿਆ ਪਾਲਣ ਵਿਚ ਵਾਧਾ ਕਰ ਦਿੱਤਾ। (23) ਈਮਾਨ ਵਾਲਿਆਂ ਵਿਚ ਅਜਿਹੇ ਲੋਕ ਵੀ ਹਨ, ਜਿਨ੍ਹਾਂ ਨੇ ਅੱਲਾਹ ਨਾਲ ਕੀਤੀ ਹੋਏ ਵਾਅਦੇ ਨੂੰ ਪੂਰਾ ਕਰ ਦਿਖਾਇਆ। ਸੋ ਉਨ੍ਹਾਂ ਵਿਚੋਂ ਕੋਈ ਆਪਣੀ ਜ਼ਿੰਮੇਵਾਰੀ ਪੂਰੀ ਕਰ ਚੁੱਕਿਆ ਅਤੇ ਕੋਈ ਉਨ੍ਹਾਂ ਵਿਚੋਂ ਉਡੀਕ ਵਿਚ ਹੈ। ਅਤੇ ਉਨ੍ਹਾਂ ਨੇ ਭੋਰਾ ਭਰ ਵੀ ਤਬਦੀਲੀ ਨਹੀਂ ਕੀਤੀ। (24) ਤਾਂ ਕਿ ਅੱਲਾਹ ਸੱਚਿਆਂ ਨੂੰ ਉਨ੍ਹਾਂ ਦੀ ਸਚਾਈ ਦਾ ਫ਼ਲ ਦੇਵੇ ਅਤੇ ਜੇਕਰ ਚਾਹੇ ਧੋਖੇਬਾਜ਼ਾਂ ਨੂੰ ਸਜ਼ਾ ਦੇਵੇ। ਜਾਂ ਉਨ੍ਹਾਂ ਦੀ ਤੌਬਾ ਸਵੀਕਾਰ ਕਰੇ। ਬੇਸ਼ੱਕ ਅੱਲਾਹ ਮੁਆਫ਼ ਕਰਨ ਵਾਲਾ ਰਹਿਮਤ ਵਾਲਾ ਹੈ।

(25 ਅਤੇ ਅੱਲਾਹ ਨੇ ਇਨਕਾਰੀਆਂ ਨੂੰ ਉਨ੍ਹਾਂ ਦੇ ਗੁੱਸੇ ਦੇ ਸਹਿਤ ਮੋੜ ਦਿੱਤਾ, ਤੇ ਉਨ੍ਹਾਂ ਦੀ ਥੋੜ੍ਹੀ ਜਿਹੀ ਇੱਛਾ ਵੀ ਪੂਰੀ ਨਹੀਂ ਹੋਈ ਅਤੇ ਮੋਮਿਨਾਂ ਵੱਲੋਂ ਲੜਨ

ਲਈ ਅੱਲਾਹ ਕਾਫ਼ੀ ਹੋ ਗਿਆ। ਅੱਲਾਹ ਸਮਰੱਥਾ ਵਾਲਾ ਅਤੇ ਸ਼ਕਤੀਸ਼ਾਲੀ ਹੈ।
(26) ਅਤੇ ਅੱਲਾਹ ਨੇ ਉਨ੍ਹਾਂ ਕਿਤਾਬਾਂ ਵਾਲਿਆਂ ਨੂੰ ਜਿਨ੍ਹਾਂ ਨੇ ਹਮਲਾਵਰਾਂ ਦਾ ਸਾਥ ਦਿੱਤਾ, ਉਨ੍ਹਾਂ ਨੂੰ, ਉਨ੍ਹਾਂ ਦੇ ਕਿਲਿਆਂ ਤੋਂ ਉਤਾਰਿਆ ਅਤੇ ਉਨ੍ਹਾਂ ਦੇ ਦਿਲਾਂ ਵਿਚ ਖ਼ੌਫ਼ (ਡਰ) ਪਾ ਦਿੱਤਾ। ਤੁਸੀਂ ਉਨ੍ਹਾਂ ਦੇ ਇੱਕ ਵਰਗ ਦੀ ਹੱਤਿਆ ਕਰ ਰਹੇ ਹੋ ਅਤੇ ਇੱਕ ਵਰਗ ਨੂੰ ਕੈਦ ਕਰ ਰਹੇ ਹੋ। (27) ਅਤੇ ਉਸ ਨੇ ਉਨ੍ਹਾਂ ਦੀ ਜ਼ਮੀਨ, ਜਾਇਦਾਦ ਅਤੇ ਉਨ੍ਹਾਂ ਦੇ ਘਰਾਂ ਦਾ ਤੁਹਾਨੂੰ ਵਾਰਿਸ ਬਣਾ ਦਿੱਤਾ। ਅਤੇ ਅਜਿਹੀ ਭੂਮੀ ਦਾ ਜਿਸ ਉੱਤੇ ਤੁਸੀਂ ਕਦਮ ਨਹੀਂ ਰੱਖਿਆ। ਅਤੇ ਅੱਲਾਹ ਹਰੇਕ ਚੀਜ਼ ਦੀ ਤਾਕਤ ਰਖਦਾ ਹੈ।

(28) ਹੇ ਰਸੂਲ! ਆਪਣੀਆਂ ਪਤਨੀਆਂ ਨੂੰ ਆਖੋ ਕਿ ਜੇਕਰ ਤੁਸੀਂ ਸੰਸਾਰਿਕ ਜੀਵਨ ਅਤੇ ਉਸ ਦੀ ਸੁੰਦਰਤਾ ਚਾਹੁੰਦੀਆਂ ਹੋ 'ਤਾਂ ਆਓ, ਮੈਂ ਤੁਹਾਨੂੰ ਸੰਪਤੀ ਅਤੇ ਸਾਧਨ ਬਖਸ਼ ਕੇ ਨੇਕੀ ਦੇ ਨਾਲ ਵਿਦਾ ਕਰ ਦੇਵਾਂ। (29) ਅਤੇ ਜੇਕਰ ਤੁਸੀਂ ਅੱਲਾਹ ਅਤੇ ਉਸ ਦੇ ਰਸੂਲਾਂ ਤੇ ਪ੍ਰਲੋਕ ਦਾ ਘਰ ਚਾਹੁੰਦੀਆਂ ਹੋ ਤਾਂ ਅੱਲਾਹ ਨੇ ਤੁਹਾਡੇ ਵਿਚੋਂ ਚੰਗੇ ਆਚਾਰ ਵਾਲੀਆਂ ਲਈ ਵੱਡਾ ਬਦਲਾ ਤਿਆਰ ਕਰ ਰੱਖਿਆ ਹੈ। ਹੇ ਰਸੂਲ ਦੀ ਪਤਨੀਓ! ਤੁਹਾਡੇ ਵਿਚੋਂ ਜਿਹੜੀ ਪ੍ਰਤੱਖ ਤੌਰ ਤੇ ਅਸ਼ਲੀਲਤਾ ਵਿਚ ਜਕੜੀ ਹੋਵੇਗੀ, ਉਸ ਨੂੰ ਦੂਹਰੀ ਸਜ਼ਾ ਦਿੱਤੀ ਜਾਵੇਗੀ ਅਤੇ ਇਹ ਅੱਲਾਹ ਲਈ ਆਸਾਨ ਹੈ।

(31) ਅਤੇ ਤੁਹਾਡੇ ਵਿਚੋਂ ਜਿਹੜੀ ਅੱਲਾਹ ਅਤੇ ਰਸੂਲ ਦੀ ਆਗਿਆ ਦਾ ਪਾਲਣ ਕਰੇਗੀ ਅਤੇ ਚੰਗਾ ਕਰਮ ਕਰੇਗੀ ਤਾਂ ਅਸੀਂ ਉਸ ਨੂੰ ਦੁਗਣਾ ਬਦਲਾ ਦੇਵਾਂਗੇ। ਅਤੇ ਅਸੀਂ ਉਸ ਲਈ ਇੱਜ਼ਤ ਵਾਲਾ ਰਿਜ਼ਕ ਤਿਆਰ ਕਰ ਰੱਖਿਆ ਹੈ।
(32) ਹੇ ਰਸੂਲ ਦੀ ਪਤਨੀਓ! ਤੁਸੀਂ ਸਾਧਾਰਨ ਇਸਤਰੀਆਂ ਦੀ ਤਰਾਂ ਨਹੀਂ ਹੋ। ਜੇਕਰ ਤੁਸੀਂ ਅੱਲਾਹ ਤੋਂ ਡਰੋ, ਤਾਂ ਤੁਸੀਂ (ਬੇਗਾਨੇ ਮਰਦਾਂ ਨਾਲ) ਮਿੱਠੀਆਂ ਮਿੱਠੀਆਂ ਗੱਲਾਂ ਨਾ ਕਰੋ ਅਤੇ ਜਿਸ ਦੇ ਮਨ ਵਿਚ ਐਬ ਹੈ, ਉਹ ਕਿਸੇ (ਉਮੀਦ) ਦੇ ਲਾਲਚ ਵਿਚ ਨਾ ਪੈਣ, ਸਗੋਂ ਸਾਫ ਅਤੇ ਸਪੱਸ਼ਟ ਗੱਲਾਂ ਕਰੋ।

(33) ਅਤੇ ਤੁਸੀਂ ਆਪਣੇ ਘਰਾਂ ਵਿਚ ਸ਼ਾਂਤੀ ਪੂਰਵਕ ਰਹੋ। ਅਤੇ ਪਹਿਲਾਂ ਵਾਲੀ ਅਗਿਆਨਤਾ ਵਾਂਗ ਦਿਖਾਵਾ ਕਰਦੀਆਂ ਨਾ ਫਿਰੋ। ਨਮਾਜ਼ ਸਥਾਪਿਤ ਕਰੋ ਅਤੇ ਜ਼ਕਾਤ ਅਦਾ ਕਰੋ। ਅੱਲਾਹ ਅਤੇ ਉਸ ਦੇ ਰਸੂਲ ਦੇ ਹੁਕਮ ਦਾ ਪਾਲਣ ਕਰੋ।

ਅੱਲਾਹ ਤਾਂ ਚਾਹੁੰਦਾ ਹੈ ਕਿ ਉਹ ਰਸੂਲ ਦੇ ਘਰ ਵਾਲਿਆਂ ਵਿਚੋਂ ਗੰਦਗੀ ਨੂੰ ਦੂਰ ਕਰੇ ਅਤੇ ਤੁਹਾਨੂੰ ਪੂਰਨ ਤੌਰ ਤੇ ਗੰਦਗੀ ਤੋਂ ਰਹਿਤ ਕਰ ਦੇਵੇ। (34) ਅਤੇ ਤੁਹਾਡੇ ਘਰਾਂ ਵਿਚ ਅੱਲਾਹ ਦੀਆਂ ਆਇਤਾਂ ਅਤੇ ਹਿਕਮਤ ਦੀ ਜਿਹੜੀ ਸਿੱਖਿਆ ਦਿੱਤੀ ਜਾਂਦੀ ਹੈ। ਉਸਨੂੰ ਚੇਤੇ ਰੱਖੋ। ਬੇਸ਼ੱਕ ਅੱਲਾਹ ਸੂਖਮ ਦਰਸ਼ੀ ਅਤੇ ਖ਼ਬਰ ਰੱਖਣ ਵਾਲਾ ਹੈ।

(35) ਬੇਸ਼ੱਕ ਆਗਿਆ ਪਾਲਣ ਕਰਨ ਵਾਲੇ ਆਦਮੀ ਤੇ ਔਰਤਾਂ। ਅਤੇ ਈਮਾਨ ਲਿਆਉਣ ਵਾਲੇ ਆਦਮੀ ਤੇ ਔਰਤਾਂ ਅਤੇ ਚੰਗੇ ਰਾਹ ਤੇ ਚਲਣ ਵਾਲੇ ਆਦਮੀ ਤੇ ਔਰਤਾਂ। ਅਤੇ ਸਬਰ ਕਰਨ ਵਾਲੇ ਆਦਮੀ ਤੇ ਔਰਤਾਂ। ਅਤੇ ਅੱਲਾਹ ਦਾ ਡਰ ਰੱਖਣ ਵਾਲੇ ਆਦਮੀ ਤੇ ਔਰਤਾਂ। ਅਤੇ ਦਾਨ ਦੇਣ ਵਾਲੇ ਆਦਮੀ ਤੇ ਔਰਤਾਂ। ਅਤੇ ਰੋਜ਼ਾ ਰੱਖਣ ਵਾਲੇ ਆਦਮੀ ਤੇ ਔਰਤਾਂ। ਅਤੇ ਆਪਣੇ ਗੁਪਤ ਅੰਗਾਂ ਦੀ ਰੱਖਿਆ ਕਰਨ ਵਾਲੇ ਆਦਮੀ ਤੇ ਔਰਤਾਂ। ਅਤੇ ਅੱਲਾਹ ਨੂੰ ਵੱਧ ਤੋਂ ਵੱਧ ਯਾਦ ਕਰਨ ਵਾਲੇ ਆਦਮੀ ਤੇ ਔਰਤਾਂ। ਇਨ੍ਹਾਂ ਲਈ ਅੱਲਾਹ ਨੇ ਮੁਆਫ਼ੀ ਅਤੇ ਵੱਡਾ ਬਦਲਾ ਤਿਆਰ ਕਰ ਰੱਖਿਆ ਹੈ।

(36) ਕਿਸੇ ਈਮਾਨ ਵਾਲੇ ਆਦਮੀ ਤੇ ਔਰਤ ਦੇ ਲਈ ਇਹ ਗੁੰਜਾਇਜ਼ ਨਹੀਂ ਕਿ ਜਦੋਂ ਅੱਲਾਹ ਅਤੇ ਉਸ ਦਾ ਰਸੂਲ ਕਿਸੇ ਮਾਮਲੇ ਦਾ ਫ਼ੈਸਲਾ ਕਰ ਦੇਣ ਤਾਂ ਫਿਰ ਉਨ੍ਹਾਂ ਲਈ ਉਸ (ਮਾਮਲੇ ਵਿਚ) ਕੋਈ ਅਧਿਕਾਰ ਬਾਕੀ ਰਹੇ। ਅਤੇ ਜਿਹੜਾ ਬੰਦਾ ਅੱਲਾਹ ਅਤੇ ਉਸ ਦੇ ਰਸੂਲ ਦੇ ਹੁਕਮ ਦੀ ਉਲੰਘਣਾ ਕਰੇਗਾ ਤਾਂ ਉਹ ਪ੍ਰਤੱਖ ਕੁਰਾਹੇ ਪੈ ਗਿਆ।

(37) ਅਤੇ ਜਦੋਂ ਤੁਸੀਂ ਉਸ ਬੰਦੇ ਨੂੰ ਆਖ ਰਹੇ ਸੀ। ਕਿ ਜਿਸ ਉੱਤੇ ਅੱਲਾਹ ਨੇ ਉਪਕਾਰ ਕੀਤਾ ਅਤੇ ਤੁਸੀਂ ਉਪਕਾਰ ਕੀਤਾ (ਇਹ ਕਹਿ ਰਹੇ ਸਨ) ਕਿ ਤੁਸੀਂ ਆਪਣੀ ਪਤਨੀ ਨੂੰ (ਆਪਣੇ ਕੋਲ) ਰੋਕ ਕੇ ਰੱਖੋ ਅਤੇ ਅੱਲਾਹ ਤੋਂ ਡਰੋ। ਅਤੇ ਤੁਸੀਂ ਆਪਣੇ ਦਿਲ ਵਿਚ ਇਹ ਗੱਲ ਛੁਪਾ ਰੱਖੀ ਸੀ, ਜਿਸ ਨੂੰ ਅੱਲਾਹ ਪ੍ਰਗਟ ਕਰਨ ਵਾਲਾ ਸੀ। ਅਤੇ ਤੁਸੀਂ ਲੋਕਾਂ ਤੋਂ ਡਰ ਰਹੇ ਸੀ। (ਜਦੋਂ ਕਿ) ਅੱਲਾਹ ਵਧੇਰੇ ਹੱਕਦਾਰ ਹੈ ਕਿ ਤੁਸੀਂ ਉਸ (ਅੱਲਾਹ ਤੋਂ) ਡਰੋ। ਫਿਰ ਜਦੋਂ ਜ਼ੈਦ ਉਸ ਤੋਂ ਆਪਣੀ ਇੱਛਾ ਪੂਰਤੀ ਕਰ ਚੁੱਕਿਆ 'ਤਾਂ ਅਸੀਂ ਤੁਹਾਡੇ ਨਾਲ ਉਸ ਦਾ ਨਿਕਾਹ ਕਰ ਦਿੱਤਾ। ਤਾਂ ਕਿ ਈਮਾਨ ਵਾਲਿਆਂ ਲਈ ਆਪਣੇ ਮੂੰਹ ਬੋਲੇ (ਪਾਲਕ) ਪੁੱਤਰਾਂ ਦੀਆਂ ਪਤਨੀਆਂ

(ਨਾਲ ਨਿਕਾਹ ਕਰਨ) ਦੇ ਬਾਰੇ ਕੋਈ ਸੰਕੋਚ ਨਾ ਰਹੇ। ਜਦੋਂ ਕਿ ਉਹ ਉਨ੍ਹਾਂ ਨਾਲ ਆਪਣੀ ਜ਼ਰੂਰਤ ਪੂਰੀ ਕਰ ਲੈਣ। ਅਤੇ ਅੱਲਾਹ ਦਾ ਹੁਕਮ ਹੋਣ ਵਾਲਾ ਹੀ ਸੀ।

(38) ਰਸੂਲ ਦੇ ਲਈ ਇਸ ਵਿਚ ਕੋਈ ਘਾਟਾ ਨਹੀਂ ਜਿਹੜਾ ਅੱਲਾਹ ਨੇ ਉਸ ਲਈ ਨਿਰਧਾਰਿਤ ਕਰ ਦਿੱਤਾ ਹੋਵੇ। ਇਹ ਹੀ ਅੱਲਾਹ ਦੀ ਸੁੰਨਤ ਦੀ (ਮਰਿਆਦਾ) ਉਨ੍ਹਾਂ ਪੈਗ਼ੰਬਰਾਂ ਦੇ ਮਾਮਲੇ ਵਿਚ ਰਹੀ ਜਿਹੜੇ ਪਹਿਲਾਂ ਹੋ ਚੁੱਕੇ ਹਨ। ਅਤੇ ਅੱਲਾਹ ਦਾ ਹੁਕਮ ਇੱਕ ਅੰਤਮ ਫੈਸਲਾ ਹੁੰਦਾ ਹੈ। (39) ਉਹ ਅੱਲਾਹ ਦੇ ਹੁਕਮਾਂ ਨੂੰ ਪਹੁੰਚਾਉਂਦੇ ਸਨ ਅਤੇ ਉਸ ਤੋਂ ਹੀ ਡਰਦੇ ਸਨ। (ਉਹ) ਅੱਲਾਹ ਤੋਂ ਬਿਨਾਂ ਕਿਸੇ ਤੋਂ ਨਹੀਂ ਡਰਦੇ ਸਨ। ਅਤੇ ਅੱਲਾਹ ਹਿਸਾਬ ਲੈਣ ਲਈ ਕਾਫ਼ੀ ਹੈ। (40) ਮੁਹੰਮਦ ਤੁਹਾਡੇ ਆਦਮੀਆਂ ਵਿਚੋਂ ਕਿਸੇ ਦੇ ਪਿਤਾ ਨਹੀਂ। ਪ੍ਰੰਤੂ ਉਹ ਅੱਲਾਹ ਦੇ ਸੰਦੇਸ਼ ਵਾਹਕ (ਰਸੂਲ) ਅਤੇ ਨਬੀਆਂ ਵਿਚੋਂ ਆਖ਼ਰੀ ਹਨ। ਅਤੇ ਅੱਲਾਹ ਹਰ ਚੀਜ਼ ਦਾ ਗਿਆਨ ਰੱਖਣ ਵਾਲਾ ਹੈ।

(41) ਹੇ ਈਮਾਨ ਵਾਲਿਓ! ਅੱਲਾਹ ਨੂੰ ਵੱਧ ਤੋਂ ਵੱਧ ਚੇਤੇ ਕਰੋ। (42) ਅਤੇ ਸਵੇਰ ਸ਼ਾਮ ਉਸ ਦੀ ਸਿਫਤ ਸਲਾਹ ਕਰੋ। (43) ਉਹ ਹੀ ਹੈ ਜਿਹੜਾ ਤੁਹਾਡੇ ਉੱਪਰ ਰਹਿਮਤ ਭੇਜਦਾ ਹੈ ਅਤੇ ਉਸ ਦੇ ਫ਼ਰਿਸ਼ਤੇ ਵੀ ਤਾਂ ਕਿ ਤੁਹਾਨੂੰ ਹਨ੍ਹੇਰਿਆਂ ਵਿਚੋਂ ਕੱਢ ਕੇ ਪ੍ਰਕਾਸ਼ ਵਿਚ ਲੈ ਆਵੇ। ਅਤੇ ਉਹ ਮੋਮਿਨਾ ਤੇ ਬਹੁਤ ਦਇਆਵਾਨ ਹੈ। (44) ਜਿਸ ਦਿਨ ਉਹ ਉਸ ਨੂੰ ਮਿਲਣਗੇ, ਉਨ੍ਹਾਂ ਦਾ ਸਵਾਗਤ ਸਲਾਮ ਨਾਲ ਹੋਵੇਗਾ ਅਤੇ ਉਸ ਨੇ ਉਨ੍ਹਾਂ ਲਈ ਸਨਮਾਨ ਤਿਆਰ ਕਰ ਰੱਖਿਆ ਹੈ।

(45) ਹੇ ਨਬੀ! ਅਸੀਂ ਤੁਹਾਨੂੰ ਗਵਾਹੀ ਦੇਣ ਵਾਲਾ ਅਤੇ ਖੁਸ਼ਖ਼ਬਰੀ ਦੇਣ ਵਾਲਾ ਅਤੇ ਭੈ-ਭੀਤ ਕਰਨ ਵਾਲਾ ਬਣਾ ਕੇ ਭੇਜਿਆ ਹੈ। (46) ਅਤੇ ਅੱਲਾਹ ਦੇ ਵੱਲ ਉਸਦੇ ਹੁਕਮ ਨਾਲ ਬੁਲਾਉਣ ਵਾਲਾ ਅਤੇ ਰੋਸ਼ਨਮਈ ਦੀਵਾ। (47) ਅਤੇ ਈਮਾਨ ਵਾਲਿਆਂ ਨੂੰ ਖੁਸ਼ਖ਼ਬਰੀ ਦੇ ਦੇਵੋ ਕਿ ਉਨ੍ਹਾਂ ਲਈ ਅੱਲਾਹ ਵੱਲੋਂ ਬਹੁਤ ਵੱਡੀ ਕਿਰਪਾ ਹੈ। (48) ਅਤੇ ਤੁਸੀਂ ਇਨਕਾਰੀਆਂ ਅਤੇ ਧੋਖੇਬਾਜ਼ਾਂ ਦੀ ਗੱਲ ਨਾ ਮੰਨੋ। ਅਤੇ ਉਨ੍ਹਾਂ ਵੱਲੋਂ ਦਿੱਤੇ ਦੁੱਖਾਂ ਨੂੰ ਅਣਡਿੱਠ ਕਰੋ। ਅਤੇ ਅੱਲਾਹ ਤੇ ਭਰੋਸਾ ਰੱਖੋ। ਅੱਲਾਹ ਭਰੋਸੇ ਲਈ ਕਾਫ਼ੀ ਹੈ। (49) ਹੇ ਈਮਾਨ ਵਾਲਿਓ! ਜਦੋਂ ਤੁਸੀਂ ਮੋਮਿਨ ਔਰਤਾਂ ਨਾਲ ਵਿਆਹ ਕਰੋ, ਫਿਰ ਉਨ੍ਹਾਂ ਨੂੰ ਹੱਥ ਲਗਾਉਣ ਤੋਂ ਪਹਿਲਾਂ ਤਲਾਕ ਦੇ ਦੇਵੋ 'ਤਾਂ ਉਨ੍ਹਾਂ ਦੇ ਬਾਰੇ ਤੁਹਾਡੇ ਲਈ ਕੋਈ ਇੱਦਤ ਜ਼ਰੂਰੀ ਨਹੀਂ, ਜਿਸ ਦੀ ਤੁਸੀਂ

ਗਿਣਤੀ ਕਰੋ। ਸੋ ਉਨ੍ਹਾਂ ਨੂੰ ਕੁਝ ਜੀਵਨ (ਜਿਉਣ ਲਈ) ਸਾਧਨ ਦੇ ਦੇਵੋ ਅਤੇ ਨੇਕੀ ਦੇ ਨਾਲ ਉਸ ਨੂੰ ਵਿਦਾ ਕਰ ਦੇਵੋ।

(50) ਹੇ ਨਬੀ! ਅਸੀਂ ਤੁਹਾਡੇ ਲਈ ਤੁਹਾਡੀਆਂ ਉਹ ਪਤਨੀਆਂ ਜਾਇਜ਼ ਕਰ ਦਿੱਤੀਆਂ ਜਿਨ੍ਹਾਂ ਦੇ ਮਹਿਰ ਤੁਸੀਂ ਦੇ ਚੁੱਕੇ ਹੋ। ਅਤੇ ਉਹ ਔਰਤਾਂ ਵੀ ਜਿਹੜੀਆਂ ਤੁਹਾਡੇ ਅਧੀਨ ਹਨ, ਜਿਹੜੀਆਂ ਅੱਲਾਹ ਨੇ ਗ਼ਨੀਮਤ (ਖੁਸ਼ੀ) ਨਾਲ ਤੁਹਾਨੂੰ ਦਿੱਤੀਆਂ ਹਨ ਅਤੇ ਤੁਹਾਡੇ ਚਾਚੇ ਦੀਆਂ ਬੇਟੀਆਂ ਅਤੇ ਤੁਹਾਡੀ ਭੂਆ ਦੀਆਂ ਬੇਟੀਆਂ ਅਤੇ ਤੁਹਾਡੇ ਮਾਮੇ ਦੀਆਂ ਬੇਟੀਆਂ ਅਤੇ ਮਾਸੀ ਦੀਆਂ ਬੇਟੀਆਂ, ਜਿਨ੍ਹਾਂ ਨੇ ਤੁਹਾਡੇ ਨਾਲ ਹਿਜਰਤ ਕੀਤੀ ਹੋਵੇ। ਅਤੇ ਉਸ ਈਮਾਨ ਵਾਲੀ ਔਰਤ ਨੂੰ ਵੀ ਜਿਹੜੀ ਆਪਣੇ ਆਪ ਨੂੰ ਪੈਗ਼ੰਬਰ ਨੂੰ ਦੇ ਦੇਵੇ, ਸ਼ਰਤ ਇਹ ਹੈ ਕਿ ਪੈਗ਼ੰਬਰ ਉਸਨੂੰ ਨਿਕਾਹ ਵਿਚ ਲਿਆਉਣਾ ਚਾਹੁੰਣ। ਇਹ ਮੁਸਲਮਾਨਾਂ ਨਾਲੋਂ ਅਲੱਗ, ਵਿਸ਼ੇਸ਼ ਰੂਪ ਵਿਚ ਤੁਹਾਡੇ ਲਈ ਹੈ। ਸਾਨੂੰ ਪਤਾ ਹੈ ਜਿਹੜਾ ਅਸੀਂ ਉਨ੍ਹਾਂ ਤੇ ਉਨ੍ਹਾਂ ਦੀਆਂ ਪਤਨੀਆਂ ਅਤੇ ਉਨ੍ਹਾਂ ਦੀਆਂ ਦਾਸੀਆਂ ਦੇ ਸਬੰਧ ਵਿਚ ਜ਼ਰੂਰੀ ਕੀਤਾ ਹੈ ਤਾਂ ਕਿ ਤੁਹਾਡੇ ਲਈ ਕੋਈ ਤੰਗੀ ਨਾ ਰਹੇ ਅਤੇ ਅੱਲਾਹ ਮੁਆਫ਼ ਕਰਨ ਵਾਲਾ, ਰਹਿਮਤ ਵਾਲਾ ਹੈ।

(51) ਤੁਸੀਂ ਉਨ੍ਹਾਂ ਵਿਚੋਂ ਜਿਸ ਨੂੰ ਵੀ ਚਾਹੋ ਦੂਰ ਰੱਖੋ ਅਤੇ ਜਿਸ ਨੂੰ ਚਾਹੋ ਕੋਲ ਰੱਖੋ। ਅਤੇ ਜਿਨ੍ਹਾਂ ਨੂੰ ਦੂਰ ਕੀਤਾ ਸੀ। ਉਨ੍ਹਾਂ ਵਿਚੋਂ ਫਿਰ ਕਿਸੇ ਨੂੰ ਸੱਦੋ ਤਾਂ ਵੀ ਤੁਹਾਨੂੰ ਕੋਈ ਪਾਪ ਨਹੀਂ। ਇਸ ਵਿਚ ਜ਼ਿਆਦਾ ਆਸ ਹੈ ਕਿ ਉਨ੍ਹਾਂ ਦੀਆਂ ਅੱਖਾਂ ਠੰਡੀਆਂ ਰਹਿਣਗੀਆਂ ਅਤੇ ਉਹ ਦੁਖੀ ਨਹੀਂ ਹੋਣਗੀਆਂ। ਅਤੇ ਉਹ ਉਸ ਤੇ ਸਤੁੰਸ਼ਟ ਰਹਿਣ ਜਿਹੜਾ ਤੁਸੀਂ ਉਨ੍ਹਾਂ ਸਾਰਿਆਂ ਨੂੰ ਦੇਵੋ। ਅਤੇ ਅੱਲਾਹ ਜਾਣਦਾ ਹੈ, ਜਿਹੜਾ ਤੁਹਾਡੇ ਦਿਲਾਂ ਵਿਚ ਹੈ। ਅਤੇ ਅੱਲਾਹ ਜਾਣਨ ਵਾਲਾ ਅਤੇ ਸਹਿਣਸ਼ੀਲ ਹੈ। (52) ਉਨ੍ਹਾਂ ਤੋਂ ਬਿਨਾਂ ਹੋਰ ਔਰਤਾਂ ਤੁਹਾਡੇ ਲਈ ਜਾਇਜ਼ ਨਹੀਂ। ਅਤੇ ਨਾ ਇਹ ਉਚਿੱਤ ਹੈ, ਕਿ ਤੁਸੀਂ ਉਨ੍ਹਾਂ ਦੇ ਸਥਾਨ ਤੇ ਦੂਸਰੀਆਂ ਪਤਨੀਆਂ ਰੱਖ ਲਵੋ। ਭਾਵੇਂ ਉਨ੍ਹਾਂ ਦਾ ਰੂਪ ਤੁਹਾਨੂੰ ਚੰਗਾ ਲੱਗੇ। ਪਰੰਤੂ (ਉਸ ਦਾ ਅਖਤਿਆਰ ਹੈ) ਜਿਹੜੀ ਤੁਹਾਡੀ ਦਾਸੀ ਹੋਵੇ। ਅਤੇ ਅੱਲਾਹ ਹਰ ਚੀਜ਼ ਉੱਤੇ ਨਿਗਰਾਨ ਹੈ।

(53) ਹੇ ਈਮਾਨ ਵਾਲਿਓ! ਨਬੀ ਦੇ ਘਰਾਂ ਵਿਚ ਨਾ ਜਾਇਆ ਕਰੋ। ਪਰੰਤੂ (ਕੋਈ ਹਰਜ਼ ਨਹੀਂ) ਜਿਸ ਸਮੇਂ ਤੁਹਾਨੂੰ ਖਾਣੇ ਲਈ ਬੁਲਾਇਆ ਜਾਵੇ ਅਤੇ ਉਸ ਦੀ ਤਿਆਰੀ ਦੀ ਉਡੀਕ ਵੀ ਨਾ ਕਰਨ ਪਵੇ। ਪਰ ਜਦੋਂ ਤੁਹਾਨੂੰ ਸੱਦਿਆ ਜਾਵੇ ਤਾਂ

ਜ਼ਰੂਰ ਜਾਵੋ। ਫਿਰ ਜਦੋਂ ਤੁਸੀਂ ਖਾ ਚੁੱਕੋ ਤਾਂ ਉਠ ਕੇ ਚਲੇ ਆਇਆ ਕਰੋ। ਗੱਲਾਂ ਵਿਚ ਬੈਠੇ ਨਾ ਰਿਹਾ ਕਰੋ। ਇਸ ਗੱਲ ਨਾਲ ਰਸੂਲ ਨੂੰ ਤਕਲੀਫ਼ ਹੁੰਦੀ ਹੈ, ਪਰੰਤੂ ਉਹ ਤੁਹਾਡਾ ਲਿਹਾਜ਼ ਕਰਦੇ ਹਨ। ਅਤੇ ਅੱਲਾਹ ਸੱਚੀ ਗੱਲ ਕਹਿਣ ਵਿਚ ਕਿਸੇ ਦਾ ਲਿਹਾਜ਼ ਨਹੀਂ ਕਰਦਾ, ਅਤੇ ਜਦੋਂ ਤੁਸੀਂ ਨਬੀ ਦੀ ਪਤਨੀ ਤੋਂ ਕੋਈ ਵਸਤੂ ਮੰਗੋ ਤਾਂ ਪਰਦੇ ਦੀ ਓਟ ਵਿਚ ਮੰਗੋ। ਇਹ ਤਰੀਕਾ ਤੁਹਾਡੇ ਦਿਲਾਂ ਲਈ ਜ਼ਿਆਦਾ ਪਵਿੱਤਰ ਹੈ ਅਤੇ ਉਨ੍ਹਾਂ ਦੇ ਦਿਲਾਂ ਲਈ ਵੀ। ਅਤੇ ਤੁਹਾਡੇ ਲਈ ਜਾਇਜ਼ ਨਹੀਂ ਕਿ ਤੁਸੀਂ ਅੱਲਾਹ ਦੇ ਰਸੂਲ ਨੂੰ ਕੋਈ ਕਸ਼ਟ ਦੇਵੋ। ਅਤੇ ਨਾ ਇਹ ਜਾਇਜ਼ ਹੈ ਕਿ ਤੁਸੀਂ ਉਨ੍ਹਾਂ ਤੋਂ ਬਾਅਦ ਉਨ੍ਹਾਂ ਦੀਆਂ ਪਤਨੀਆਂ ਨਾਲ ਕਦੇ ਨਿਕਾਹ ਕਰੋ। ਇਹ ਅੱਲਾਹ ਦੇ ਨੇੜੇ ਬੜੀ ਗੰਭੀਰ ਗੱਲ ਹੈ। (54) ਤੁਸੀਂ ਕਿਸੇ ਚੀਜ਼ ਨੂੰ ਪ੍ਰਗਟ ਕਰੋ ਜਾਂ ਗੁਪਤ ਰੱਖੋ, ਤਾਂ ਅੱਲਾਹ ਹਰ ਚੀਜ਼ ਨੂੰ ਜਾਣਨ ਵਾਲਾ ਹੈ।

(55) ਪੈਗ਼ੰਬਰਾਂ ਦੀਆਂ ਪਤਨੀਆਂ ਤੇ ਆਪਣੇ ਪਿਤਾ ਤੋਂ (ਪਰਦਾ ਕਰਨ) ਦੇ ਸਬੰਧ ਵਿਚ ਕੋਈ ਪਾਪ ਨਹੀਂ। ਅਤੇ ਨਾ ਆਪਣੇ ਪੁੱਤਰਾਂ ਦੇ ਸਬੰਧ ਵਿਚ ਅਤੇ ਨਾ ਆਪਣੇ ਭਰਾਵਾਂ ਦੇ ਸਬੰਧ ਵਿਚ ਅਤੇ ਨਾ ਆਪਣੇ ਭਤੀਜਿਆਂ, ਭਾਣਜਿਆਂ, ਆਪਣੇ ਜਿਹੀਆਂ ਔਰਤਾਂ ਅਤੇ ਨਾ ਆਪਣੀਆਂ ਦਾਸੀਆਂ ਤੋਂ (ਪਰਦਾ ਕਰਨ ਦੇ ਸੰਬੰਧ ਵਿਚ ਕੋਈ ਪਾਪ ਹੈ) ਅਤੇ ਤੁਸੀਂ ਅੱਲਾਹ ਤੋਂ ਡਰਦੀਆਂ ਰਹੋ। ਬੇਸ਼ੱਕ ਅੱਲਾਹ ਹਰ ਚੀਜ਼ ਤੇ ਨਜ਼ਰ ਰੱਖਦਾ ਹੈ।

(56) ਅੱਲਾਹ ਅਤੇ ਉਸ ਦੇ ਫ਼ਰਿਸ਼ਤੇ ਨਬੀ ਉੱਤੇ ਰਹਿਮਤ ਭੇਜਦੇ ਹਨ। ਹੇ ਈਮਾਨ ਵਾਲਿਓ! ਤੁਸੀਂ ਵੀ ਉਸ ਤੇ ਦਰੂਦ (ਦਿਆਲਤਾ) ਅਤੇ ਸਲਾਮ ਭੇਜੋ। (57) ਜਿਹੜੇ ਲੋਕ ਅੱਲਾਹ ਅਤੇ ਉਸ ਦੇ ਰਸੂਲ ਨੂੰ ਕਸ਼ਟ ਦਿੰਦੇ ਹਨ, ਅੱਲਾਹ ਨੇ ਉਨ੍ਹਾਂ ਉੱਪਰ ਸੰਸਾਰ ਅਤੇ ਪ੍ਰਲੋਕ ਵਿਚ ਲਾਹਣਤ ਪਾਈ ਅਤੇ ਉਨ੍ਹਾਂ ਲਈ ਬੇਇੱਜ਼ਤ ਕਰਨ ਵਾਲੀ ਸਜ਼ਾ ਤਿਆਰ ਕਰ ਰੱਖੀ ਹੈ। (58) ਅਤੇ ਜਿਹੜੇ ਲੋਕ ਮੋਮਿਨ ਆਦਮੀਆਂ ਅਤੇ ਔਰਤਾਂ ਨੂੰ ਬਿਨਾ ਕਿਸੇ ਕਸੂਰ ਦੇ ਕਸ਼ਟ ਦਿੰਦੇ ਹਨ 'ਤਾਂ ਉਨ੍ਹਾਂ ਨੇ ਦੋਸ਼ ਅਤੇ ਪ੍ਰਤੱਖ ਪਾਪ ਦਾ ਭਾਰ ਚੁੱਕਿਆ।

(59) ਹੇ ਨਬੀ! ਆਪਣੀਆਂ ਪਤਨੀਆਂ, ਬੇਟੀਆਂ ਅਤੇ ਮੁਸਲਮਾਨਾਂ ਦੀਆਂ ਔਰਤਾਂ ਨੂੰ ਕਹੋ ਕਿ ਉਹ ਆਪਣੀਆਂ ਚਾਦਰਾਂ ਥੋੜ੍ਹੀਆਂ ਜਿਹੀਆਂ ਨੀਵੀਂਆਂ ਕਰ ਲਿਆ ਕਰਨ ਤਾਂ ਕਿ ਇਸ ਨਾਲ ਉਨ੍ਹਾਂ ਦੀ ਜਲਦੀ ਪਛਾਣ ਹੋ ਸਕੇ 'ਤਾਂ ਉਹ

ਸਤਾਈਆਂ ਨਹੀਂ ਜਾਣਗੀਆਂ। ਅਤੇ ਅੱਲਾਹ ਮੁਆਫ਼ ਕਰਨ ਵਾਲਾ ਦਇਆ ਵਾਨ ਹੈ। (60) ਮੁਨਾਫ਼ਿਕ (ਧੋਖੇਬਾਜ਼) ਅਤੇ ਉਹ ਲੋਕ ਜਿਨ੍ਹਾਂ ਦੇ ਦਿਲਾਂ ਵਿਚ ਖੋਟ ਹੈ ਅਤੇ ਜਿਹੜੇ ਮਦੀਨੇ ਵਿਚ ਝੂਠੀਆਂ ਅਫਵਾਹਾਂ ਫੈਲਾਉਣ ਵਾਲੇ ਹਨ। ਜੇਕਰ ਉਹ ਨਾ ਮੰਨਣ ਤਾਂ ਅਸੀਂ ਤੁਹਾਨੂੰ ਉਨ੍ਹਾਂ ਦੇ ਪਿੱਛੇ ਲਾ ਦੇਵਾਂਗੇ। ਫਿਰ ਉਹ ਤੁਹਾਡੇ ਨਾਲ ਮਦੀਨੇ ਵਿਚ ਬਹੁਤ ਘੱਟ ਰਹਿ ਸਕਣਗੇ। (61) ਫਿਟਕਾਰੇ ਹੋਏ, ਜਿਥੇ ਵੀ ਮਿਲਣ ਫੜ੍ਹੇ ਜਾਣਗੇ ਅਤੇ ਬੁਰੀ ਤਰ੍ਹਾਂ ਮਾਰੇ ਜਾਣਗੇ। (62) ਇਹ ਉਨ੍ਹਾਂ ਲੋਕਾਂ ਦੇ ਸੰਬੰਧ ਵਿਚ ਅੱਲਾਹ ਦਾ ਵਿਧਾਨ ਹੈ, ਜਿਹੜੇ ਪਹਿਲਾਂ ਹੋ ਚੁੱਕੇ ਹਨ। ਅਤੇ ਤੁਸੀਂ ਅੱਲਾਹ ਦੇ ਵਿਧਾਨ ਵਿਚ ਕੋਈ ਤਬਦੀਲੀ ਨਹੀਂ ਦੇਖੋਗੇ।

(63) ਲੋਕ ਤੁਹਾਡੇ ਤੋਂ ਕਿਆਮਤ ਦੇ ਬਾਰੇ ਵਿਚ ਪੁੱਛਦੇ ਹਨ, ਆਖੋ ਕਿ ਉਸ ਦਾ ਗਿਆਨ ਤਾਂ ਸਿਰਫ਼ ਅੱਲਾਹ ਦੇ ਕੋਲ ਹੈ। ਅਤੇ ਤੁਹਾਨੂੰ ਕੀ ਪਤਾ ਹੋ ਸਕਦਾ ਕਿਆਮਤ ਨੇੜੇ ਆ ਗਈ ਹੋਵੇ। (64) ਬੇਸ਼ੱਕ ਅੱਲਾਹ ਨੇ ਅਵੱਗਿਆਕਾਰੀ ਨੂੰ ਰਹਿਮਤ ਤੋਂ ਦੂਰ ਕਰ ਦਿੱਤਾ ਹੈ। ਅਤੇ ਉਨ੍ਹਾਂ ਲਈ ਭਟਕਦੀ ਹੋਈ ਅੱਗ ਤਿਆਰ ਹੈ। (65) ਉਸ ਵਿਚ ਉਹ ਹਮੇਸ਼ਾ ਰਹਿਣਗੇ। ਉਹ ਨਾ ਤਾਂ ਕੋਈ ਸਮਰੱਥਕ ਪਾਉਣਗੇ ਅਤੇ ਨਾ ਸਹਾਇਕ। (66) ਜਿਸ ਦਿਨ ਉਨ੍ਹਾਂ ਦੇ ਚਿਹਰੇ ਅੱਗ ਵਿਚ ਉਲਟ-ਪੁਲਟ ਕੀਤੇ ਜਾਣਗੇ। ਉਹ ਆਖਣਗੇ ਕਿ ਕਾਸ਼! ਅਸੀਂ ਅੱਲਾਹ ਅਤੇ ਰਸੂਲ ਦੀ ਆਗਿਆ ਦਾ ਪਾਲਣ ਕੀਤਾ ਹੁੰਦਾ। (67) ਅਤੇ ਉਹ ਆਖਣਗੇ ਕਿ ਹੇ ਸਾਡੇ ਰੱਬ! ਅਸੀਂ ਆਪਣੇ ਸਰਦਾਰਾਂ ਅਤੇ ਆਪਣੇ ਵਡੇਰਿਆਂ ਦਾ ਆਖਾ ਮੰਨਿਆ ਤਾਂ ਉਨ੍ਹਾਂ ਨੇ ਸਾਨੂੰ ਰਾਹ ਤੋਂ ਭਟਕਾ ਦਿੱਤਾ। (68) ਹੇ ਸਾਡੇ ਰੱਬ! ਉਨ੍ਹਾਂ ਨੂੰ ਦੂਹਰੀ ਸਜ਼ਾ ਦੇ ਅਤੇ ਉਨ੍ਹਾਂ ਨੂੰ ਭਾਰੀ ਲਾਹਣਤ ਪਾ।

(69) ਹੇ ਈਮਾਨ ਵਾਲਿਓ! ਤੁਸੀਂ ਉਨ੍ਹਾਂ ਲੋਕਾਂ ਦੀ ਤਰ੍ਹਾਂ ਨਾ ਬਣੋ ਜਿਨ੍ਹਾ ਨੇ ਮੂਸਾ ਨੂੰ ਦੁੱਖ ਦਿੱਤਾ। ਫਿਰ ਅੱਲਾਹ ਨੇ ਉਸਨੂੰ ਉਨ੍ਹਾਂ ਲੋਕਾਂ ਦੀਆਂ ਗੱਲਾਂ ਤੋਂ ਨਿਰਲੇਪ ਸਿੱਧ ਕਰ ਦਿੱਤਾ। ਅਤੇ ਉਹ ਅੱਲਾਹ ਦੇ ਨੇੜੇ ਸਨਮਾਨਿਤ ਸੀ। (70) ਹੇ ਈਮਾਨ ਵਾਲਿਓ! ਅੱਲਾਹ ਤੋਂ ਡਰੋ ਅਤੇ ਯੋਗ ਗੱਲ ਕਹੋ। (71) ਉਹ ਤੁਹਾਡੇ ਕਰਮ ਸੁਧਾਰੇਗਾ ਅਤੇ ਤੁਹਾਡੇ ਪਾਪਾਂ ਨੂੰ ਮੁਆਫ਼ ਕਰ ਦੇਵੇਗਾ। ਅਤੇ ਜਿਹੜਾ ਬੰਦਾ ਅੱਲਾਹ ਅਤੇ ਉਸ ਦੇ ਰਸੂਲ ਦੀ ਆਗਿਆ ਦਾ ਪਾਲਣ ਕਰੇ, ਉਸ ਨੇ ਵੱਡੀ ਸਫ਼ਲਤਾ ਪ੍ਰਾਪਤ ਕਰ ਲਈ ਹੈ।

(72) ਅਸੀਂ ਅਮਾਨਤ ਦਾ (ਭਾਰ) ਆਕਾਸ਼ਾਂ, ਧਰਤੀ ਅਤੇ ਪਹਾੜਾਂ ਦੇ ਸਾਹਮਣੇ ਹਾਜ਼ਿਰ ਕੀਤਾ 'ਤਾਂ ਉਨ੍ਹਾਂ ਨੇ ਉਸ ਨੂੰ ਉਠਾਉਣ ਤੋਂ ਇਨਕਾਰ ਕੀਤਾ ਅਤੇ ਉਹ ਉਸ ਤੋਂ ਡਰ ਗਏ। ਅਤੇ ਮਨੁੱਖ ਨੇ ਉਸ ਨੂੰ ਉਠਾ ਲਿਆ। ਬੇਸ਼ੱਕ ਉਹ ਜ਼ਾਲਿਮ ਅਤੇ ਅਗਿਆਨੀ ਸੀ। (73) ਤਾਂ ਕਿ ਅੱਲਾਹ ਮੁਨਾਫ਼ਿਕ (ਧੋਖੇਬਾਜ਼) ਆਦਮੀਆਂ, ਔਰਤਾਂ ਅਤੇ ਮੂਰਤੀ ਪੂਜਾ ਕਰਨ ਵਾਲੇ ਆਦਮੀਆਂ ਅਤੇ ਔਰਤਾਂ ਨੂੰ ਸਜ਼ਾ ਦੇਵੇ। ਅਤੇ ਮੋਮਿਨ ਆਦਮੀਆਂ ਅਤੇ ਔਰਤਾਂ ਤੇ ਧਿਆਨ ਦੇਵੇ। ਅਤੇ ਅੱਲਾਹ ਮੁਆਫ਼ ਕਰਨ ਵਾਲਾ ਅਤੇ ਰਹਿਮਤ ਵਾਲਾ ਹੈ।

# 34 ਸੂਰਤ ਸਬਾ

## ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਪ੍ਰਸੰਸਾ ਅੱਲਾਹ ਲਈ ਹੈ, ਜਿਸ ਦਾ ਉਹ ਸਾਰਾ ਕੁਝ ਹੈ, ਜਿਹੜਾ ਆਕਾਸ਼ਾਂ ਅਤੇ ਧਰਤੀ ਵਿਚ ਹੈ। ਅਤੇ ਉਸ ਦੀ ਹੀ ਪ੍ਰਸੰਸਾ ਹੈ ਪ੍ਰਲੋਕ ਵਿਚ। ਉਹ ਬਿਬੇਕ ਵਾਲਾ ਅਤੇ ਜਾਣਨ ਵਾਲਾ ਹੈ। (2) ਉਹ ਜਾਣਦਾ ਹੈ ਜਿਹੜਾ ਕੁਝ ਧਰਤੀ ਦੇ ਅੰਦਰ ਦਾਖ਼ਿਲ ਹੁੰਦਾ ਹੈ ਅਤੇ ਜਿਹੜਾ ਕੁਝ ਉਸ ਵਿਚੋਂ ਨਿਕਲਦਾ ਹੈ ਅਤੇ ਜਿਹੜਾ ਆਕਾਸ਼ ਵਿਚੋਂ ਉਤਰਦਾ ਹੈ। ਅਤੇ ਜਿਹੜਾ ਉਸ ਤੇ ਚੜ੍ਹਦਾ ਹੈ। ਅਤੇ ਉਹ ਰਹਿਮਤ ਅਤੇ ਮੁਆਫ਼ ਕਰਨ ਵਾਲਾ ਹੈ।

(3) ਅਤੇ ਜਿਨ੍ਹਾਂ ਨੇ ਇਨਕਾਰ ਕੀਤਾ ਉਹ ਆਖਦੇ ਹਨ ਕਿ ਸਾਡੇ ਤੇ ਕਿਆਮਤ ਨਹੀਂ ਆਵੇਗੀ, ਆਖੋ ਕਿ ਕਿਉਂ ਨਹੀਂ?ਸਹੁੰ ਹੈ ਮੇਰੇ ਰੱਬ ਦੀ, ਜਿਹੜਾ ਗੁੱਝੀਆਂ ਨੂੰ ਜਾਣਨ ਵਾਲਾ ਹੈ। ਉਹ (ਕਿਆਮਤ) ਜ਼ਰੂਰ ਤੁਹਾਡੇ ਤੇ ਆਵੇਗੀ। ਉਸ ਤੋਂ ਅਸਮਾਨਾਂ ਅਤੇ ਧਰਤੀ ਤੇ ਕਿਣਕੇ ਸਮਾਨ ਵੀ ਕੋਈ ਚੀਜ਼ ਛੁਪੀ ਨਹੀਂ। ਅਤੇ ਨਾ ਕੋਈ ਚੀਜ਼ ਉਸ (ਕਿਣਕੇ) ਤੋਂ ਛੋਟੀ ਅਤੇ ਵੱਡੀ ਹੈ। ਪਰੰਤੂ ਉਹ ਇੱਕ ਰੋਸ਼ਨ ਕਿਤਾਬ ਵਿਚ ਹੈ। (4) ਤਾਂ ਕਿ ਉਹ ਉਨ੍ਹਾਂ ਲੋਕਾਂ ਨੂੰ ਚੰਗਾ ਬਦਲਾ ਦੇਵੇ, ਜਿਨ੍ਹਾਂ ਨੇ ਈਮਾਨ ਲਿਆਂਦਾ ਅਤੇ ਭਲੇ ਕਰਮ ਕੀਤੇ। ਇਹ ਹੀ ਲੋਕ ਹਨ, ਜਿਨ੍ਹਾਂ ਲਈ ਮੁਆਫ਼ੀ ਅਤੇ ਇੱਜ਼ਤ ਵਾਲੀ ਰੋਜ਼ੀ ਹੈ। (5) ਅਤੇ ਜਿਨ੍ਹਾਂ ਲੋਕਾਂ ਨੇ ਸਾਡੀਆਂ ਆਇਤਾਂ ਨੂੰ (ਨੀਵਾਂ ਦਿਖਾਣ ਲਈ) ਨੀਵਾਂ ਦਿਖਾਉਣ ਦਾ ਯਤਨ ਕੀਤਾ। ਉਸ ਲਈ

ਸਖਤ ਦੁੱਖਦਾਇਕ ਸਜ਼ਾ ਹੈ। (6) ਅਤੇ ਜਿਨ੍ਹਾਂ ਨੂੰ ਗਿਆਨ ਦਿੱਤਾ ਗਿਆ ਹੈ, ਉਹ ਉਸ ਚੀਜ਼ ਨੂੰ ਜਿਹੜੀ ਤੁਹਾਡੇ ਰੱਬ ਵੱਲੋਂ ਤੁਹਾਡੇ ਵੱਲ ਭੇਜੀ ਗਈ ਹੈ, ਸਮਝਦੇ ਹਨ, ਕਿ ਇਹੀ ਹਕੀਕੀ ਸੱਚ ਹੈ। ਅਤੇ ਉਹ ਸ਼ਕਤੀਸ਼ਾਲੀ ਅਤੇ ਸਿਫ਼ਤ ਦੇ ਲਾਇਕ ਅੱਲਾਹ ਦਾ ਰਾਹ ਦਿਖਾਉਂਦਾ ਹੈ।

(7) ਅਤੇ ਜਿਨ੍ਹਾਂ ਨੇ ਅਵੱਗਿਆ ਕੀਤੀ, ਉਹ ਆਖਦੇ ਹਨ ਕੀ ਅਸੀਂ ਤੁਹਾਨੂੰ ਅਜਿਹਾ ਬੰਦਾ ਦੱਸੀਏ, ਜਿਹੜਾ ਤੁਹਾਨੂੰ ਖ਼ਬਰ ਦਿੰਦਾ ਹੈ ਕਿ ਜਦੋਂ ਤੁਸੀਂ ਬਿਲਕੁਲ ਖੇਰੂੰ-ਖੇਰੂੰ ਹੋ ਜਾਵੋਗੇ ਤਾਂ ਫਿਰ ਤੁਹਾਨੂੰ ਨਵੇਂ ਸਿਰੇ ਤੋਂ ਪੈਦਾ ਕੀਤਾ ਜਾਵੇਗਾ। (8) ਕੀ ਉਸ ਨੇ ਅੱਲਾਹ ਤੇ ਝੂਠ ਬੰਨ੍ਹਿਆ ਜਾਂ ਉਸ ਨੂੰ ਕਿਸੇ ਤਰ੍ਹਾਂ ਦੀ ਦੀਵਾਨਗੀ ਹੈ। ਸਗੋਂ ਜਿਹੜੇ ਲੋਕ ਪ੍ਰਲੋਕ ਤੇ ਯਕੀਨ ਨਹੀਂ ਕਰਦੇ, ਉਹ ਹੀ ਸਜ਼ਾ ਵਿਚ ਅਤੇ ਹੱਦੋਂ ਪਾਰ ਦੀ ਗੁੰਮਰਾਹੀ ਵਿਚ ਲਿਪਤ ਹਨ। (9) ਤਾਂ ਕੀ ਉਨ੍ਹਾਂ ਨੇ ਆਕਾਸ਼ ਅਤੇ ਧਰਤੀ ਦੇ ਵੱਲ ਅਤੇ ਜਿਹੜਾ ਉਨ੍ਹਾਂ ਦੇ ਅੱਗੇ ਅਤੇ ਪਿਛੇ ਹੈ, ਤੇ ਦ੍ਰਿਸ਼ਟੀ ਨਹੀਂ ਪਾਈ। ਜੇਕਰ ਅਸੀਂ ਚਾਹੀਏ ਤਾਂ ਉਨ੍ਹਾਂ ਨੂੰ ਧਰਤੀ ਵਿਚ ਧਸਾ ਦੇਈਏ ਜਾਂ ਉਨ੍ਹਾਂ ਤੇ ਅਸਮਾਨ ਤੋਂ ਟੁਕੜੇ ਡੇਗ ਦੇਈਏ। ਬੇਸ਼ੱਕ ਇਸ ਵਿਚ ਨਿਸ਼ਾਨੀਆਂ ਹਨ ਹਰੇਕ ਬੰਦੇ ਲਈ ਜਿਹੜਾ ਧਿਆਨ ਦੇਣ ਵਾਲਾ ਹੋਵੇ।

(10) ਅਤੇ ਅਸੀਂ ਦਾਊਦ ਨੂੰ ਆਪਣੇ ਵਲੋਂ ਬੜੀ ਨਿਅਮਤ ਦਿੱਤੀ। ਹੇ ਪਹਾੜੋ! ਤੁਸੀਂ ਵੀ ਉਸ ਨਾਲ ਸਿਫ਼ਤ ਸਲਾਹ ਵਿਚ ਸ਼ਾਮਿਲ ਹੋਵੋ। ਅਤੇ ਇਸ ਤਰ੍ਹਾਂ ਪੰਛੀਆਂ ਨੂੰ ਵੀ ਹੁਕਮ ਦਿੱਤਾ। ਅਤੇ ਅਸੀਂ ਲੋਹੇ ਨੂੰ ਉਸ ਲਈ ਨਰਮ ਕਰ ਦਿੱਤਾ। (11) ਤਾਂ ਕਿ ਤੁਸੀਂ ਵੱਡੇ ਕਵਚ ਬਣਾਉ ਅਤੇ ਕੜੀਆਂ ਨੂੰ ਮਾਪ ਦੇ ਅਨੁਸਾਰ ਜੋੜੋ ਅਤੇ ਚੰਗੇ ਕੰਮ ਕਰੋ। ਜੋ ਕੁਝ ਤੁਸੀਂ ਕਰਦੇ ਹੋ ਮੈਂ ਉਸ ਨੂੰ ਦੇਖ ਰਿਹਾ ਹਾਂ।

(12) ਅਤੇ ਸੁਲੇਮਾਨ ਦੇ ਲਈ ਹਵਾ ਨੂੰ (ਉਸ ਦੇ) ਵੱਸ ਕਰ ਦਿੱਤਾ। ਉਸ ਦੀ ਸਵੇਰ ਦੀ ਮੰਜ਼ਿਲ ਇੱਕ ਮਹੀਨੇ ਦੀ ਹੁੰਦੀ ਹੈ ਅਤੇ ਸ਼ਾਮ ਦੀ ਮੰਜ਼ਿਲ ਇੱਕ ਮਹੀਨੇ ਦੀ। ਅਤੇ ਅਸੀਂ ਉਸ ਲਈ ਤਾਂਬੇ ਦਾ ਝਰਨਾ ਵਗਾ ਦਿੱਤਾ। ਅਤੇ ਜਿੰਨਾਂ ਵਿਚੋਂ ਕੁਝ ਅਜਿਹੇ ਵੀ ਸਨ ਜਿਹੜੇ ਉਸ ਦੇ ਰੱਬ ਦੇ ਹੁਕਮ ਨਾਲ ਉਸ ਦੇ ਸਾਹਮਣੇ ਕੰਮ ਕਰਦੇ ਸਨ। ਅਤੇ ਉਨ੍ਹਾਂ ਵਿਚੋਂ ਜਿਹੜਾ ਕੋਈ ਸਾਡੇ ਹੁਕਮ ਤੋਂ ਮੁਨਕਰ ਹੋਵੇ ਤਾਂ ਅਸੀਂ ਉਸ ਨੂੰ ਅੱਗ ਦੀ ਸਜ਼ਾ ਦੇਵਾਂਗੇ। (13) ਉਹ ਉਸ ਲਈ ਬਣਾਉਂਦੇ ਜਿਹੜਾ ਕੁਝ ਉਹ ਚਾਹੁੰਦਾ। ਭਵਨ, ਤਸਵੀਰਾਂ ਅਤੇ ਹੌਜ਼ (ਤਲਾਬ), ਜਿਵੇਂ ਪਰਾਂਤਾਂ ਅਤੇ

ਵੱਡੀਆਂ ਦੇਗਾਂ ਜਿਹੜੀਆਂ ਇੱਕੋ ਜਗ੍ਹਾ ਟਿਕੀਆ ਰਹਿਣ। ਹੇ ਦਾਊਦ ਦੀ ਔਲਾਦ! ਮੇਰੇ ਸ਼ੁਕਰਗੁਜ਼ਾਰ ਬਣ ਕੇ ਕੰਮ ਕਰੋ, ਮੇਰੇ ਬੰਦਿਆਂ ਵਿਚੋਂ ਘੱਟ ਹੀ ਸ਼ੁਕਰਗੁਜ਼ਾਰ ਹੁੰਦੇ ਹਨ।

(14) ਫਿਰ ਜਦੋਂ ਅਸੀਂ ਉਸ ਲਈ ਮੌਤ ਦਾ ਫ਼ੈਸਲਾ ਲਾਗੂ ਕੀਤਾ ਤਾਂ ਕਿਸੇ ਚੀਜ਼ ਨੇ ਉਨ੍ਹਾਂ ਨੂੰ ਉਸ ਦੀ ਮੌਤ ਦੀ ਖ਼ਬਰ ਨਹੀਂ ਦਿੱਤੀ। ਪਰੰਤੂ ਧਰਤੀ ਦੇ ਉਸ ਕੀੜੇ (ਸਿਉਂਕ) ਨੇ ਜਿਹੜਾ ਉਸ ਦੀ ਸੋਟੀ ਨੂੰ ਖਾਂਦਾ ਸੀ। ਤਾਂ ਜਦੋਂ ਉਹ ਡਿੱਗ ਪਿਆ ਤਾਂ ਜਿੰਨਾਂ ਨੂੰ ਸਪੱਸ਼ਟ ਹੋਇਆ ਕਿ ਜੇਕਰ ਉਹ ਗੁਪਤ ਨੂੰ ਜਾਣਦੇ ਹੁੰਦੇ ਤਾਂ ਇਸ ਅਪਮਾਨ ਦੀ ਹਾਲਤ ਵਿਚ ਨਾ ਰਹਿੰਦੇ।

(15) ਸਬਾ ਦੇ ਲਈ ਉਨ੍ਹਾਂ ਦੇ ਆਪਣੇ ਘਰ ਵਿਚ ਨਿਸ਼ਾਨੀ ਸੀ। ਦੋ ਬਾਗ਼ ਸੱਜੇ ਅਤੇ ਖੱਬੇ ਪਾਸੇ ਆਪਣੇ ਰੱਬ ਦੇ ਦਿੱਤੇ ਰਿਜ਼ਕ ਵਿਚੋਂ ਖਾਉ ਅਤੇ ਉਸ ਦਾ ਸ਼ੁਕਰ ਕਰੋ। ਚੰਗਾ ਨਗਰ ਅਤੇ ਮੁਆਫ਼ੀ ਦੇਣ ਵਾਲਾ ਰੱਬ ਹੈ। (16) ਸੋ ਉਨ੍ਹਾਂ ਨੇ ਅਵੱਗਿਆ ਕੀਤੀ ਤਾਂ ਅਸੀਂ ਉਨ੍ਹਾਂ ਉੱਪਰ ਹੜ੍ਹ ਦਾ ਵਹਾਅ ਭੇਜ ਦਿੱਤਾ ਅਤੇ ਉਨ੍ਹਾਂ ਦੇ ਬਾਗ਼ਾਂ ਨੂੰ ਦੋ ਅਜਿਹੇ ਬਾਗ਼ਾਂ ਵਿਚ ਬਦਲ ਦਿੱਤਾ ਜਿਨ੍ਹਾਂ ਵਿਚ ਭੈੜੇ ਸਵਾਦ ਵਾਲੇ ਫ਼ਲ, ਕੰਡੇਦਾਰ ਰੁੱਖ ਅਤੇ ਕੁਝ ਬੇਰੀ ਦੇ। (17) ਇਹ ਅਸੀਂ ਉਨ੍ਹਾਂ ਦੀ ਅਕ੍ਰਿਤਘਣਤਾ ਦਾ ਬਦਲਾ ਦਿੱਤਾ ਅਤੇ ਅਜਿਹਾ ਬਦਲਾ ਅਸੀਂ ਉਸ ਨੂੰ ਦਿੰਦੇ ਹਾਂ ਜਿਹੜੇ ਅਕ੍ਰਿਤਘਣ ਹੋਣ।

(18) ਅਤੇ ਅਸੀਂ ਉਨ੍ਹਾਂ ਦੇ ਅਤੇ ਉਨ੍ਹਾਂ ਦੇ ਸ਼ਹਿਰਾਂ ਦੇ ਵਿਚਕਾਰ, ਜਿਥੇ ਅਸੀਂ ਬਰਕਤ ਰੱਖੀ ਸੀ, ਅਜਿਹੇ ਸ਼ਹਿਰ ਵਸਾਏ ਜਿਹੜੇ ਦਿਖਾਈ ਦਿੰਦੇ ਸਨ। ਅਤੇ ਅਸੀਂ ਉਨ੍ਹਾਂ ਦੇ ਵਿਚਕਾਰ ਯਾਤਰਾ ਦੀਆਂ ਮੰਜ਼ਿਲਾਂ ਤੈਅ ਕਰ ਦਿੱਤੀਆਂ। ਉਨ੍ਹਾਂ ਵਿਚ ਦਿਨ-ਰਾਤ ਸ਼ਾਂਤੀ ਨਾਲ ਚੱਲੋ। (19) ਫਿਰ ਉਨ੍ਹਾਂ ਨੇ ਆਖਿਆ ਕਿ ਹੇ ਸਾਡੇ ਪਾਲਣਹਾਰ! ਸਾਡੀਆਂ ਯਾਤਰਾਵਾਂ ਦੇ ਵਿਚ ਦੂਰੀ ਪਾ ਦੇ। ਅਤੇ ਉਨ੍ਹਾਂ ਨੇ ਆਪਣੇ ਆਪ ਉੱਪਰ ਜ਼ੁਲਮ ਕੀਤਾ ਤਾਂ ਅਸੀਂ ਉਨ੍ਹਾਂ ਨੂੰ (ਬੀਤੀਆਂ) ਕਹਾਣੀਆਂ ਬਣਾ ਦਿੱਤਾ ਅਤੇ ਅਸੀਂ ਉਨ੍ਹਾਂ ਨੂੰ ਪੂਰਨ ਤੌਰ ਤੇ ਤਿਤਰ-ਬਿਤਰ ਕਰ ਦਿੱਤਾ। ਬੇਸ਼ੱਕ ਇਸ ਵਿਚ ਨਿਸ਼ਾਨੀਆਂ ਹਨ ਹਰੇਕ ਧੀਰਜ ਰੱਖਣ ਵਾਲੇ ਲਈ ਅਤੇ ਸ਼ੁਕਰ ਕਰਨ ਵਾਲੇ ਲਈ।

(20) ਅਤੇ ਇਬਲੀਸ ਨੇ ਉਨ੍ਹਾਂ ਉੱਪਰ ਆਪਣਾ ਹੰਕਾਰ ਸੱਚ ਕਰ ਦਿਖਾਇਆ। ਸੋ ਈਮਾਨ ਵਾਲਿਆਂ ਦੇ ਇੱਕ ਵਰਗ ਤੋਂ ਇਲਾਵਾ ਉਨ੍ਹਾਂ ਨੇ ਉਸ ਦਾ ਪਾਲਣ ਕੀਤਾ।

(21) ਅਤੇ ਇਬਲੀਸ ਨੂੰ ਉਨ੍ਹਾਂ ਉੱਪਰ ਕੋਈ ਅਧਿਕਾਰ ਨਹੀਂ ਸੀ। ਪਰੰਤੂ ਇਹ ਕਿ ਅਸੀਂ ਉਨ੍ਹਾਂ ਲੋਕਾਂ ਨੂੰ ਜਾਣ ਲੈਂਦੇ ਜਿਹੜੇ ਪ੍ਰਲੋਕ ਉੱਪਰ ਭਰੋਸਾ ਰੱਖਦੇ ਹਨ, ਉਨ੍ਹਾਂ ਲੋਕਾਂ ਤੋਂ (ਅਲੱਗ ਕਰ ਕੇ ਜਿਹੜੇ ਉਸ ਵਲੋਂ ਸ਼ੱਕ ਵਿਚ ਹਨ)। ਅਤੇ ਤੁਹਾਡਾ ਰੱਬ ਹਰ ਚੀਜ਼ ਉੱਪਰ ਨਿਗਰਾਨ ਹੈ।

(22) ਆਖੋ, ਕਿ ਉਸ ਨੂੰ ਪੁਕਾਰੋ ਜਿਨ੍ਹਾਂ ਨੂੰ ਤੁਸੀਂ ਅੱਲਾਹ ਤੋਂ ਬਿਨ੍ਹਾਂ ਪੂਜਣਯੋਗ ਸਮਝ ਰੱਖਿਆ ਹੈ। ਉਹ ਨਾ ਆਕਾਸ਼ਾਂ ਅਤੇ ਨਾ ਧਰਤੀ ਅਤੇ ਨਾ ਇਨ੍ਹਾਂ ਦੋਵਾਂ ਦੇ ਵਿਚਕਾਰ ਇੱਕ (ਧੂੜ ਦੇ) ਕਣ ਬਰਾਬਰ ਵੀ ਅਧਿਕਾਰ ਨਹੀਂ ਰੱਖਦੇ ਅਤੇ ਨਾ ਹੀ ਇਨ੍ਹਾਂ ਵਿਚ ਉਨ੍ਹਾਂ ਦੀ ਕੋਈ ਭਾਈਵਾਲੀ ਹੈ। ਅਤੇ ਨਾ ਇਨ੍ਹਾਂ ਵਿਚ ਉਨ੍ਹਾਂ ਦਾ ਕੋਈ ਸਹਾਇਕ ਹੈ। (23) ਅਤੇ ਉਸ ਦੇ ਸਾਹਮਣੇ ਕੋਈ ਸਿਫ਼ਾਰਸ਼ ਕੰਮ ਨਹੀਂ ਆਉਂਦੀ ਪਰੰਤੂ ਉਸ ਲਈ ਜਿਸ ਲਈ ਉਹ ਆਗਿਆ ਦੇਵੇ, ਇੱਥੋਂ ਤੱਕ ਕਿ ਜਦੋਂ ਉਨ੍ਹਾਂ ਦੇ ਦਿਲਾਂ ਵਿਚੋਂ ਘਬਰਾਹਟ ਦੂਰ ਹੋਵੇਗੀ ਤਾਂ ਉਹ ਪੁੱਛਣਗੇ ਕਿ ਤੁਹਾਡੇ ਰੱਬ ਨੇ ਕੀ ਕਿਹਾ। ਉਹ ਕਹਿਣਗੇ ਕਿ ਸੱਚੀ ਗੱਲ ਦਾ ਹੁਕਮ ਦਿੱਤਾ ਅਤੇ ਉਹ ਸਭ ਤੋਂ ਉੱਪਰ ਅਤੇ ਸਭ ਤੋਂ ਵੱਡਾ ਹੈ।

(24) ਕਹੋ ਕਿ ਕੌਣ ਤੁਹਾਨੂੰ ਆਕਾਸ਼ਾਂ ਅਤੇ ਧਰਤੀ ਵਿੱਚੋਂ ਰਿਜ਼ਕ ਦਿੰਦਾ ਹੈ। ਆਖੋ, ਕਿ ਅੱਲਾਹ (ਰਿਜ਼ਕ ਦਿੰਦਾ ਹੈ।) ਅਤੇ ਸਾਡੇ ਅਤੇ ਤੁਹਾਡੇ ਵਿਚੋਂ ਕੋਈ ਇੱਕ ਚੰਗੇ ਰਾਹ ਤੇ ਹੈ ਜਾਂ ਪੂਰੀ ਤਰ੍ਹਾਂ ਕੁਰਾਹੇ ਪਿਆ ਹੈ। (25) ਆਖੋ, ਕਿ ਜਿਹੜੇ ਅਪਰਾਧ ਅਸੀਂ ਕੀਤੇ ਉਸ ਦੀ ਤੁਹਾਡੇ ਤੋਂ ਕੋਈ ਪੁੱਛ ਨਹੀਂ ਹੋਵੇਗੀ। ਅਤੇ ਜਿਹੜਾ ਕੁਝ ਤੁਸੀਂ ਕਰ ਰਹੇ ਹੋ ਉਸ ਬਾਰੇ ਸਾਥੋਂ ਨਹੀਂ ਪੁੱਛਿਆ ਜਾਵੇਗਾ। (26) ਆਖੋ, ਕਿ ਸਾਡਾ ਰੱਬ ਸਾਨੂੰ ਇਕੱਠਿਆ ਕਰੇਗਾ। ਫਿਰ ਸਾਡੇ ਵਿਚਕਾਰ ਉਹ ਹੱਕ ਦੇ ਅਨੁਸਾਰ ਫ਼ੈਸਲਾ ਕਰੇਗਾ ਅਤੇ ਉਹੀ ਫ਼ੈਸਲਾ ਕਰਨ ਵਾਲਾ ਹੈ। (27) ਆਖੋ, ਮੈਨੂੰ ਉਨ੍ਹਾਂ ਨੂੰ ਦਿਖਾਉ ਜਿਨ੍ਹਾਂ ਨੂੰ ਤੁਸੀਂ ਸ਼ਰੀਕ ਬਣਾ ਕੇ ਅੱਲਾਹ ਦੇ ਬਰਾਬਰ ਕਰ ਰੱਖਿਆ ਹੈ। ਕਦੇ ਨਹੀਂ, ਸਗੋਂ ਉਹ ਅੱਲਾਹ ਅਤਿਅੰਤ ਸ਼ਕਤੀਸ਼ਾਲੀ ਅਤੇ ਬਿਬੇਕ ਵਾਲਾ ਹੈ।

(28) ਅਤੇ ਅਸੀਂ ਤੁਹਾਨੂੰ ਸਾਰੇ ਮਨੁੱਖਾਂ ਲਈ ਖੁਸ਼ਖ਼ਬਰੀ ਅਤੇ ਭੈਅ-ਭੀਤ ਕਰਨ ਵਾਲਾ ਬਣਾ ਕੇ ਭੇਜਿਆ ਹੈ, ਪਰੰਤੂ ਜ਼ਿਆਦਾਤਰ ਲੋਕ ਨਹੀਂ ਜਾਣਦੇ। ਅਤੇ ਉਹ ਕਹਿੰਦੇ ਹਨ ਕਿ ਇਹ ਵਾਅਦਾ ਕਦੋਂ ਪੂਰਾ ਹੋਵੇਗਾ (ਦੱਸੋ) ਜੇ ਤੁਸੀਂ ਸੱਚੇ ਹੋ।

(30) ਆਖੋ, ਕਿ ਤੁਹਾਡੇ ਲਈ ਇੱਕ ਵਿਸ਼ੇਸ਼ ਦਿਨ ਦਾ ਵਾਅਦਾ ਹੈ, ਉਸ ਦਿਨ ਤੋਂ ਨਾ ਇੱਕ ਪਲ ਪਿੱਛੇ ਹੱਟ ਸਕਦੇ ਹੋ ਅਤੇ ਨਾ ਅੱਗੇ ਵੱਧ ਸਕਦੇ ਹੋ।

(31) ਅਤੇ ਜਿਨ੍ਹਾਂ ਲੋਕਾਂ ਨੇ ਅਵੱਗਿਆ ਕੀਤੀ ਉਹ ਆਖਦੇ ਹਨ ਕਿ ਅਸੀਂ ਕਦੇ ਵੀ ਇਸ ਕੁਰਆਨ ਨੂੰ ਨਹੀਂ ਮੰਨਾਂਗੇ ਅਤੇ ਨਾ ਉਸ ਨੂੰ ਜਿਹੜੇ ਉਸ ਤੋਂ ਪਹਿਲਾਂ ਹੋ ਚੁੱਕੀਆਂ ਹਨ। ਅਤੇ ਜੇਕਰ ਤੁਸੀਂ ਉਸ ਸਮੇਂ ਨੂੰ ਦੇਖੋ ਜਦੋਂ ਇਹ ਜ਼ਾਲਿਮ ਆਪਣੇ ਰੱਬ ਦੇ ਸਾਹਮਣੇ ਖੜ੍ਹੇ ਕੀਤੇ ਜਾਣਗੇ। (ਇਹ) ਇੱਕ ਦੂਜੇ ਉੱਤੇ ਗੱਲ ਸੁੱਟਦੇ ਹੋਣਗੇ। ਜਿਹੜੇ ਲੋਕ ਕਮਜ਼ੋਰ ਸਮਝੇ ਜਾਂਦੇ ਸਨ ਉਹ ਵੱਡੇ ਬਣਨ ਵਾਲਿਆਂ ਨੂੰ ਕਹਿਣਗੇ ਕਿ ਜੇਕਰ ਤੁਸੀਂ ਨਾ ਹੁੰਦੇ ਅਸੀਂ ਜ਼ਰੂਰ ਈਮਾਨ ਵਾਲੇ ਹੁੰਦੇ। (32) ਵੱਡੇ ਬਣਨ ਵਾਲੇ ਕਮਜ਼ੋਰ ਲੋਕਾਂ ਨੂੰ ਉੱਤਰ ਦੇਣਗੇ, ਕਿ ਅਸੀਂ ਤੁਹਾਨੂੰ ਕਦੋਂ ਚੰਗੇ ਰਾਹ ਦੇ ਉਪਦੇਸ਼ ਤੋਂ ਰੋਕਿਆ ਸੀ, ਜਦੋਂ ਉਹ ਤੁਹਾਡੇ ਕੋਲ ਪਹੁੰਚਿਆ ਸੀ। (33) ਅਤੇ ਕਮਜ਼ੋਰ ਲੋਕ ਵੱਡੇ ਲੋਕਾਂ ਨੂੰ ਕਹਿਣਗੇ, ਨਹੀਂ, ਸਗੋਂ ਤੁਹਾਡੀਆਂ ਦਿਨ ਰਾਤ ਦੀਆਂ ਹੁੱਜਤਾਂ ਨਾਲ ਜਦੋਂ ਤੁਸੀਂ ਸਾਨੂੰ ਕਹਿੰਦੇ ਸੀ ਕਿ ਅਸੀਂ ਅੱਲਾਹ ਦੀ ਅਵੱਗਿਆ ਕਰੀਏ ਅਤੇ ਉਸ ਦੇ ਬਰਾਬਰ ਸ਼ਰੀਕ ਬਣਾਈਏ। ਅਤੇ ਉਹ ਆਪਣੇ ਪਸ਼ਚਾਤਾਪ ਨੂੰ ਛੁਪਾਉਣਗੇ ਜਦੋਂ ਉਹ ਸਜ਼ਾ ਨੂੰ ਪ੍ਰਾਪਤ ਕਰਨਗੇ। ਅਤੇ ਅਸੀਂ ਇਨਕਾਰ ਕਰਨ ਵਾਲਿਆਂ ਦੇ ਗਲੇ ਵਿਚ ਤੌਂਕ (ਲੋਹੇ ਦੇ ਪਟੇ) ਪਾਵਾਂਗੇ।ਉਹ ਉਹੀ ਫ਼ਲ ਪਾਉਣਗੇ ਜਿਹੜਾ ਉਹ ਕਰਦੇ ਸਨ।

(34) ਅਤੇ ਅਸੀਂ ਜਿਸ ਨਗਰ ਵਿਚ ਵੀ ਕੋਈ ਸਾਵਧਾਨ ਕਰਨ ਵਾਲਾ ਭੇਜਿਆ ਤਾਂ ਉਸ ਦੇ ਸੰਪੰਨ ਲੋਕਾਂ ਨੇ ਇਹੀ ਕਿਹਾ ਕਿ ਅਸੀਂ ਤਾਂ ਉਸ ਤੋਂ ਇਨਕਾਰ ਕਰਨ ਵਾਲੇ ਹਾਂ ਜਿਹੜਾ ਦੇ ਕੇ ਤੁਸੀਂ ਭੇਜੇ ਗਏ ਹੋ। (35) ਅਤੇ ਉਨ੍ਹਾਂ ਨੇ ਕਿਹਾ ਕਿ ਅਸੀਂ ਜਾਇਦਾਦ ਅਤੇ ਔਲਾਦ ਵਿਚ ਵੱਧ ਹਾਂ। ਅਤੇ ਅਸੀਂ ਕਦੇ ਵੀ ਸਜ਼ਾ ਨਹੀਂ ਪਾਵਾਂਗੇ। (36) ਆਖੋ, ਕਿ ਮੇਰਾ ਰੱਬ ਜਿਸ ਨੂੰ ਚਾਹੁੰਦਾ ਹੈ ਵਧੇਰੇ ਰਿਜ਼ਕ ਪ੍ਰਦਾਨ ਕਰਦਾ ਹੈ ਅਤੇ ਜਿਸ ਨੂੰ ਚਾਹੁੰਦਾ ਹੈ ਘੱਟ ਕਰ ਦਿੰਦਾ ਹੈ।ਪ੍ਰੰਤੂ ਜ਼ਿਆਦਾਤਰ ਲੋਕ ਨਹੀਂ ਸਮਝਦੇ। (37) ਅਤੇ ਤੁਹਾਡੀ ਸੰਪਤੀ ਅਤੇ ਤੁਹਾਡੀ ਸੰਤਾਨ ਉਹ ਵਸਤੂ ਨਹੀਂ ਜਿਹੜੀ ਪਦਵੀ ਵਿਚ ਤੁਹਾਨੂੰ ਸਾਡਾ ਨਜ਼ਦੀਕੀ ਬਣਾ ਦੇਵੇ। ਪਰ ਹਾਂ ਜਿਹੜਾ ਈਮਾਨ ਲਿਆਇਆ ਅਤੇ ਜਿਸ ਨੇ ਚੰਗੇ ਕਰਮ ਕੀਤੇ, ਅਜਿਹੇ ਲੋਕਾਂ ਲਈ ਉਨ੍ਹਾਂ ਦੇ ਕਰਮਾਂ ਦਾ ਦੁੱਗਣਾ ਫ਼ਲ ਹੈ। ਅਤੇ ਉਹ ਉੱਚੇ ਘਰਾਂ ਵਿਚ ਸਤੁੰਸ਼ਟ ਹੋ ਕੇ ਰਹਿਣਗੇ। (38)

ਅਤੇ ਜਿਹੜੇ ਲੋਕ ਸਾਡੀਆਂ ਆਇਤਾਂ ਨੂੰ ਨੀਵਾਂ ਦਿਖਾਉਣ ਲਈ ਸਰਗਰਮ ਹਨ, ਉਹ ਸਜ਼ਾ ਦੇ (ਘਰ ਵਿੱਚ) ਦਾਖ਼ਿਲ ਕੀਤੇ ਜਾਣਗੇ। (39) ਆਖੋ, ਕਿ ਮੇਰਾ ਰੱਬ ਆਪਣੇ ਉਪਾਸ਼ਕਾਂ ਵਿਚੋਂ ਜਿਸ ਨੂੰ ਚਾਹੁੰਦਾ ਹੈ ਜ਼ਿਆਦਾ ਰਿਜ਼ਕ ਪ੍ਰਦਾਨ ਕਰਦਾ ਹੈ ਅਤੇ ਜਿਸ ਨੂੰ ਚਾਹੁੰਦਾ ਹੈ ਘੱਟ ਕਰ ਦਿੰਦਾ ਹੈ। ਅਤੇ ਜਿਹੜੀ ਚੀਜ਼ ਵੀ ਤੁਸੀਂ ਖਰਚ ਕਰੋਂਗੇ ਤਾਂ ਉਹ ਉਸ ਦਾ ਫ਼ਲ ਦੇਵੇਗਾ। ਅਤੇ ਉਹ ਚੰਗਾ ਰਿਜ਼ਕ ਦੇਣ ਵਾਲਾ ਹੈ।

(40) ਅਤੇ ਜਿਸ ਦਿਨ ਉਹ ਉਨ੍ਹਾਂ ਸਾਰਿਆਂ ਨੂੰ ਇਕੱਠਾ ਕਰੇਗਾ ਫਿਰ ਉਹ ਫਰਿਸ਼ਤਿਆਂ ਨੂੰ ਪੁੱਛੇਗਾ ਕੀ ਇਹ ਲੋਕ ਤੁਹਾਡੀ ਇਬਾਦਤ ਕਰਦੇ ਸੀ। (41) ਉਹ ਕਹਿਣਗੇ ਤੇਰੀ ਹਸਤੀ ਪਵਿੱਤਰ ਹੈ ਅਤੇ ਸਾਡਾ ਸੰਬੰਧ ਤੇਰੇ ਨਾਲ ਹੈ ਨਾ ਕਿ ਇਨ੍ਹਾਂ ਲੋਕਾਂ ਨਾਲ। ਸਗੋਂ ਇਹ ਜਿੰਨਾਂ ਦੀ ਪੂਜਾ ਕਰਦੇ ਸਨ ਅਤੇ ਇਨ੍ਹਾਂ ਵਿਚੋਂ ਜ਼ਿਆਦਾਤਰ ਲੋਕ ਉਨ੍ਹਾਂ ਤੇ ਹੀ ਸ਼ਰਧਾ ਰੱਖਦੇ ਸਨ। (42) ਸੋ ਅੱਜ ਤੁਹਾਡੇ ਵਿਚੋਂ ਕੋਈ ਇੱਕ ਦੂਸਰੇ ਨੂੰ ਲਾਭ ਨਹੀਂ ਪਹੁੰਚਾ ਸਕਦਾ ਅਤੇ ਨਾ ਨੁਕਸਾਨ। ਅਤੇ ਅਸੀਂ ਜ਼ਾਲਿਮਾਂ ਨੂੰ ਆਖਾਂਗੇ ਕਿ ਅੱਗ ਦੀ ਸਜ਼ਾ ਪਾਉ, (ਇਸ ਲਈ) ਜਿਸ (ਅੱਲਾਹ) ਤੋਂ ਤੁਸੀਂ ਇਨਕਾਰ ਕਰਦੇ ਸੀ।

(43) ਅਤੇ ਜਦੋਂ ਉਨ੍ਹਾਂ ਨੂੰ ਸਾਡੀਆਂ ਰੌਸ਼ਨਮਈ ਆਇਤਾਂ ਸੁਣਾਈਆਂ ਜਾਂਦੀਆਂ ਹਨ ਤਾਂ ਉਹ ਕਹਿੰਦੇ ਹਨ ਕਿ ਇਹ ਤਾਂ ਸਿਰਫ਼ ਇੱਕ ਬੰਦਾ ਹੈ, ਜਿਹੜਾ ਚਾਹੁੰਦਾ ਹੈ ਕਿ ਸਾਨੂੰ ਉਨ੍ਹਾਂ ਤੋਂ ਰੋਕ ਦੇਵੇ ਜਿਨ੍ਹਾਂ ਦੀ ਸਾਡੇ ਬਾਪ ਦਾਦੇ ਪੂਜਾ ਕਰਦੇ ਸਨ। ਅਤੇ ਉਨ੍ਹਾਂ ਨੇ ਆਖਿਆ ਇਹ ਤਾਂ ਸਿਰਫ਼ ਇੱਕ ਘੜਿਆ ਹੋਇਆ ਝੂਠ ਹੈ। ਅਤੇ ਉਨ੍ਹਾਂ ਜ਼ਾਲਿਮਾਂ ਦੇ ਸਾਹਮਣੇ ਜਦੋਂ ਉਹ ਸੱਚ ਆਇਆ ਤਾਂ ਉਨ੍ਹਾਂ ਨੇ ਆਖਿਆ ਕਿ ਇਹ ਤਾਂ ਸਿਰਫ਼ ਇੱਕ ਪ੍ਰਤੱਖ ਜਾਦੂ ਹੈ। (44) ਅਤੇ ਅਸੀਂ ਉਨ੍ਹਾਂ ਨੂੰ ਕਿਤਾਬਾਂ ਨਹੀਂ ਦਿੱਤੀਆਂ ਸੀ ਜਿਨ੍ਹਾਂ ਨੂੰ ਉਹ ਪੜ੍ਹਦੇ ਹੋਣ। ਅਤੇ ਅਸੀਂ ਤੁਹਾਡੇ ਤੋਂ ਪਹਿਲਾਂ ਉਨ੍ਹਾਂ ਦੇ ਕੋਲ ਕੋਈ ਸਾਵਧਾਨ ਕਰਨ ਵਾਲਾ ਨਹੀਂ ਭੇਜਿਆ। (45) ਅਤੇ ਇਨ੍ਹਾਂ ਤੋਂ ਪਹਿਲੇ ਵਾਲਿਆਂ ਨੇ ਵੀ ਝੁਠਲਾਇਆ। ਇਹ ਉਸ ਦੇ ਦੱਸਵੇਂ ਹਿੱਸੇ ਨੂੰ ਵੀ ਨਹੀਂ ਪਹੁੰਚੇ ਜਿਹੜਾ ਅਸੀਂ ਇਨ੍ਹਾਂ ਨੂੰ ਬਖਸ਼ਿਆ ਸੀ। ਉਨ੍ਹਾਂ ਨੇ ਮੇਰੇ ਰਸੂਲਾਂ ਤੋਂ ਇਨਕਾਰ ਕੀਤਾ, ਤਾਂ ਕਿਹੋ ਜਿਹਾ ਸੀ ਉਨ੍ਹਾਂ ਉੱਪਰ ਮੇਰਾ ਦੰਢ।

(46) ਆਖੋ, ਮੈਂ ਤੁਹਾਨੂੰ ਇੱਕ ਗੱਲ ਦਾ ਉਪਦੇਸ਼ ਦਿੰਦਾ ਹਾਂ ਕਿ ਤੁਸੀਂ ਅੱਲਾਹ ਦੇ ਲਈ ਖੜ੍ਹੇ ਹੋ ਜਾਉ, ਦੋ-ਦੋ ਅਤੇ ਇੱਕ-ਇੱਕ ਕਰਕੇ, ਫਿਰ ਵਿਚਾਰ ਕਰੋ ਕਿ

ਤੁਹਾਡੇ ਮਿੱਤਰ ਨੂੰ ਦੀਵਾਨਗੀ ਨਹੀਂ ਹੈ। ਉਹ ਤਾਂ ਤੁਹਾਨੂੰ ਸਿਰਫ਼ ਇੱਕ ਸਖ਼ਤ ਸਜ਼ਾ ਤੋਂ ਪਹਿਲਾਂ ਸਾਵਧਾਨ ਕਰਨ ਵਾਲਾ ਹੈ। (47) ਆਖੋ, ਕਿ ਮੈਂ ਤੁਹਾਡੇ ਤੋਂ ਕੁਝ ਬਦਲਾ ਮੰਗਿਆ ਹੋਵੇ ਤਾਂ ਉਹ ਤੁਹਾਡਾ ਹੀ ਹੈ। ਮੇਰਾ ਬਦਲਾ ਤਾਂ ਸਿਰਫ਼ ਅੱਲਾਹ ਕੋਲ ਹੈ। ਅਤੇ ਉਹ ਹਰ ਚੀਜ਼ ਉੱਤੇ ਗਵਾਹ ਹੈ।

(48) ਆਖੋ, ਕਿ ਮੇਰਾ ਰੱਬ ਸੱਚ ਨੂੰ (ਝੂਠ ਤੇ) ਮਾਰੇਗਾ। ਉਹ ਗੁੱਝੀਆਂ ਚੀਜ਼ਾਂ ਨੂੰ ਜਾਣਨ ਵਾਲਾ ਹੈ। (49) ਆਖੋ, ਕਿ ਸੱਚ ਆ ਗਿਆ ਹੈ। ਝੂਠ ਨਾ ਤਾਂ ਆਰੰਭ ਕਰਦਾ ਹੈ ਅਤੇ ਨਾ ਹੀ ਪੁਨਰ ਸਥਾਪਨਾ। (50) ਆਖੋ, ਕਿ ਜੇਕਰ ਮੈਂ ਕੁਰਾਹੇ ਪਿਆ ਹਾਂ ਤਾਂ ਮੇਰੇ ਕੁਰਾਹੇਪਨ ਦੇ ਕਾਰਨ ਨੁਕਸਾਨ ਮੈਨੂੰ ਹੈ ਅਤੇ ਜੇਕਰ ਮੈਂ ਸ੍ਰੇਸ਼ਟ ਰਾਹ ਤੇ ਹੋਵਾਂ ਤਾਂ ਇਹ ਉਸ ਵਹੀ ਦੀ ਕਿਰਪਾ ਨਾਲ ਹੈ ਜਿਹੜਾ ਮੇਰਾ ਰੱਬ ਮੇਰੇ ਵੱਲ ਭੇਜ ਰਿਹਾ ਹੈ, ਬੇਸ਼ੱਕ ਉਹ ਸੁਣਨ ਵਾਲਾ ਅਤੇ ਨੇੜੇ ਹੈ।

(51) ਅਤੇ ਜੇਕਰ ਤੁਸੀਂ ਦੇਖੋ, ਜਦੋਂ ਇਹ ਘਬਰਾਏ ਹੋਏ ਹੋਣਗੇ। ਸੋ ਉਹ ਭੱਜ ਨਾ ਸਕਣਗੇ ਅਤੇ ਨੇੜਿਓਂ ਹੀ ਫੜ੍ਹ ਲਏ ਜਾਣਗੇ। (52) ਅਤੇ ਉਹ ਕਹਿਣਗੇ ਕਿ ਅਸੀਂ ਉਸ ਉੱਪਰ ਈਮਾਨ ਲਿਆਏ ਅਤੇ ਇੰਨੀ ਦੂਰ ਤੋਂ (ਈਮਾਨ ਲਈ) ਉਨ੍ਹਾਂ ਦਾ (ਹੱਥ) ਪਾਉਣਾ ਕਿੱਥੇ (ਸੰਭਵ ਹੋ ਸਕਦਾ ਹੈ)। (53) ਅਤੇ ਇਸ ਤੋਂ ਪਹਿਲਾਂ ਉਨ੍ਹਾਂ ਨੇ ਇਸ ਨੂੰ ਬਿਨ੍ਹਾਂ ਦੇਖੇ ਝੁਠਲਾਇਆ ਅਤੇ ਦੂਰੋਂ ਹੀ (ਝੂਠੀਆਂ) ਗੱਲਾਂ ਬਣਾਉਂਦੇ ਰਹੇ। (54) ਉਨ੍ਹਾਂ ਦੇ ਅਤੇ ਉਨ੍ਹਾਂ ਦੀ ਇੱਛਾ ਦੇ ਵਿਚਕਾਰ ਕੰਧ ਕਰ ਦਿੱਤੀ ਜਾਵੇਗੀ ਜਿਵੇਂ ਕਿ ਇਨ੍ਹਾਂ ਤੋਂ ਪਹਿਲਾਂ ਇਨ੍ਹਾਂ ਦੇ ਹਮਰਾਹੀਆਂ ਦੇ ਨਾਲ ਕੀਤਾ ਗਿਆ ਹੈ। ਉਹ ਵੱਡੇ ਉਲਝਾਉਣ ਵਾਲੇ ਸ਼ੱਕ ਵਿਚ ਪਏ ਰਹੇ।

# 35 ਸੂਰਤ ਅਲ-ਫ਼ਾਤਿਰ

## ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਪ੍ਰਸੰਸਾ ਅੱਲਾਹ ਲਈ ਹੈ, ਆਕਾਸ਼ਾਂ ਅਤੇ ਧਰਤੀ ਦੀ ਸਿਰਜਣਾ ਕਰਨ ਵਾਲਾ, ਫ਼ਰਿਸ਼ਤਿਆਂ ਨੂੰ ਸੰਦੇਸ਼ਵਾਹਕ ਬਣਾਉਣ ਵਾਲਾ ਜਿਨ੍ਹਾਂ ਦੇ ਪੰਖ ਦੋ-ਦੋ, ਤਿੰਨ-ਤਿੰਨ ਅਤੇ ਚਾਰ-ਚਾਰ ਹਨ। ਉਹ ਸਿਰਜਣਾ ਵਿਚ ਜੋ ਚਾਹੇ ਜ਼ਿਆਦਾ ਕਰ ਦਿੰਦਾ ਹੈ ਬੇਸ਼ੱਕ ਅੱਲਾਹ ਹਰ ਚੀਜ਼ ਦੀ ਸਮਰੱਥਾ ਰੱਖਦਾ ਹੈ। (2) ਅੱਲਾਹ ਜੋ ਰਹਿਮਤ

ਦਾ ਦਰ ਲੋਕਾਂ ਲਈ ਖੋਲ੍ਹੇ ਤਾਂ ਉਸ ਨੂੰ ਕੋਈ ਰੋਕਣ ਵਾਲਾ ਨਹੀਂ। ਅਤੇ ਜਿਸ ਨੂੰ ਉਹ ਰੋਕ ਲਵੇ ਤਾਂ ਕੋਈ ਉਸ (ਦਰ) ਨੂੰ ਕੋਈ ਖੋਲ੍ਹਣ ਵਾਲਾ ਨਹੀਂ। ਅਤੇ ਉਹ ਸ਼ਕਤੀਸ਼ਾਲੀ ਬਿਬੇਕ ਵਾਲਾ ਹੈ।

(3) ਹੇ ਲੋਕੋ! ਆਪਣੇ ਲਈ ਅੱਲਾਹ ਦੇ ਕੀਤੇ ਉਪਕਾਰ ਨੂੰ ਯਾਦ ਕਰੋ, ਕੀ ਅੱਲਾਹ ਤੋਂ ਬਿਨ੍ਹਾਂ ਕੋਈ ਹੋਰ ਸਿਰਜਣਹਾਰ ਹੈ ਜਿਹੜਾ ਤੁਹਾਨੂੰ ਆਕਾਸ਼ਾਂ ਅਤੇ ਧਰਤੀ ਵਿੱਚੋਂ ਰਿਜ਼ਕ ਦਿੰਦਾ ਹੈ। ਉਸ ਤੋਂ ਬਿਨ੍ਹਾਂ ਕੋਈ ਪੂਜਣਯੋਗ ਨਹੀਂ। ਤਾਂ ਤੁਸੀਂ ਧੋਖਾ ਕਿੱਥੋਂ ਖਾ ਰਹੇ ਹੋ? (4) ਅਤੇ ਜੇਕਰ ਇਹ ਲੋਕ ਤੁਹਾਨੂੰ ਝੁਠਲਾਉਣ ਤਾਂ ਤੁਹਾਡੇ ਤੋਂ ਪਹਿਲਾਂ ਵੀ ਬਹੁਤ ਸਾਰੇ ਰਸੂਲ ਝੁਠਲਾਏ ਜਾ ਚੁੱਕੇ ਹਨ। ਅਤੇ ਸਾਰੇ ਮਾਮਲੇ ਅੱਲਾਹ ਵੱਲ ਹੀ ਵਾਪਿਸ ਮੁੜਣ ਵਾਲੇ ਹਨ।

(5) ਹੇ ਲੋਕੋ! ਬੇਸ਼ੱਕ ਅੱਲਾਹ ਦਾ ਵਾਅਦਾ ਸੱਚਾ ਹੈ। ਤਾਂ ਸੰਸਾਰ ਦਾ ਜੀਵਨ ਤੁਹਾਨੂੰ ਧੋਖੇ ਵਿਚ ਨਾ ਪਾਵੇ। ਅਤੇ ਨਾ ਉਹ ਵੱਡਾ ਧੋਖੇਬਾਜ਼ ਤੁਹਾਨੂੰ ਅੱਲਾਹ ਦੇ ਸਬੰਧ ਵਿਚ ਧੋਖਾ ਦੇ ਸਕੇ। (6) ਬੇਸ਼ੱਕ ਸ਼ੈਤਾਨ ਤੁਹਾਡਾ ਦੁਸ਼ਮਣ ਹੈ ਤਾਂ ਤੁਸੀਂ ਉਸ ਨੂੰ ਦੁਸ਼ਮਣ ਹੀ ਸਮਝੋ। ਉਹ ਤਾਂ ਆਪਣੇ ਸਮੂਹ ਨੂੰ ਇਸ ਲਈ ਬੁਲਾਉਂਦਾ ਹੈ ਤਾਂ ਕਿ ਉਹ ਨਰਕ ਵਾਲਿਆਂ ਵਿਚ ਸ਼ਾਮਿਲ ਹੋ ਜਾਣ। (7) ਜਿਨ੍ਹਾਂ ਲੋਕਾਂ ਨੇ ਅਵੱਗਿਆ ਕੀਤੀ ਉਨ੍ਹਾਂ ਲਈ ਸਖ਼ਤ ਸਜ਼ਾ ਹੈ। ਅਤੇ ਜਿਹੜੇ ਈਮਾਨ ਲਿਆਏ ਅਤੇ ਜਿਨ੍ਹਾਂ ਨੇ ਚੰਗੇ ਕਰਮ ਕੀਤੇ ਉਨ੍ਹਾਂ ਲਈ ਮੁਆਫ਼ੀ ਅਤੇ ਵੱਡਾ ਬਦਲਾ ਹੈ।

(8) ਕੀ ਅਜਿਹਾ ਬੰਦਾ ਜਿਸ ਨੂੰ ਉਸ ਦਾ ਮਾੜਾ ਕਰਮ ਚੰਗਾਂ ਕਰਕੇ ਦਿਖਾਇਆ ਗਿਆ ਫਿਰ ਉਹ ਉਸ ਨੂੰ ਚੰਗਾ ਸਮਝਣ ਲੱਗਾ ਤਾਂ ਅੱਲਾਹ ਜਿਸ ਨੂੰ ਚਾਹੁੰਦਾ ਹੈ ਭਟਕਾ ਦਿੰਦਾ ਹੈ ਅਤੇ ਜਿਸ ਨੂੰ ਚਾਹੁੰਦਾ ਹੈ ਸਮਝ ਦਿੰਦਾ ਹੈ। ਸੋ ਉਨ੍ਹਾਂ ਲਈ ਦੁਖੀ ਹੋ ਕੇ ਤੁਸੀਂ ਆਪਣੇ ਆਪ ਨੂੰ ਸੋਗ ਵਿਚ ਨਾ ਪਾਉ, ਅੱਲਾਹ ਨੂੰ ਪਤਾ ਹੈ ਜਿਹੜਾ ਕੁਝ ਉਹ ਕਰਦੇ ਹਨ।

(9) ਅਤੇ ਅੱਲਾਹ ਹੀ ਹੈ ਜਿਹੜਾ ਹਵਾਵਾਂ ਨੂੰ ਭੇਜਦਾ ਹੈ ਫਿਰ ਉਹ ਬੱਦਲਾਂ ਨੂੰ ਉਠਾਉਂਦੀਆਂ ਹਨ। ਫਿਰ ਅਸੀਂ ਉਸ ਨੂੰ ਇੱਕ ਬੇਜਾਨ ਦੇਸ਼ ਵੱਲ ਲੈ ਜਾਂਦੇ ਹਾਂ। ਸੋ ਅਸੀਂ ਉਸ ਨਾਲ ਧਰਤੀ ਨੂੰ ਉਸ ਦੇ ਮ੍ਰਿਤਕ ਹੋ ਜਾਣ ਤੋਂ ਬਾਅਦ ਫਿਰ ਜੀਵਿਤ ਕਰ ਦਿੱਤਾ। ਇਸ ਤਰ੍ਹਾਂ ਹੋਵੇਗਾ ਦੂਜੀ ਵਾਰ ਜੀਅ ਉੱਠਣਾ। (10) ਜਿਹੜਾ ਬੰਦਾ ਸਨਮਾਨ ਚਾਹੁੰਦਾ ਹੋਵੇ ਤਾਂ ਸੰਪੂਰਨ ਸਨਮਾਨ ਅੱਲਾਹ ਲਈ ਹੀ ਹੈ। ਉਸ ਵੱਲ

ਪਵਿੱਤਰ ਕਲਾਮ ਚੜ੍ਹਦਾ ਹੈ ਅਤੇ ਚੰਗਾ ਕਰਮ ਉਸ ਨੂੰ ਉੱਪਰ ਚੁੱਕਦਾ ਹੈ ਅਤੇ ਜਿਹੜੇ ਲੋਕ ਭੈੜੀਆਂ ਹੁੱਜਤਾਂ ਕਰ ਰਹੇ ਹਨ, ਉਨ੍ਹਾਂ ਲਈ ਕਠੋਰ ਸਜ਼ਾ ਹੈ ਅਤੇ ਉਨ੍ਹਾਂ ਦੀਆਂ ਹੁੱਜਤਾਂ ਬੇਕਾਰ ਹੋ ਕੇ ਰਹਿਣਗੀਆਂ।

(11) ਅਤੇ ਅੱਲਾਹ ਨੇ ਤੁਹਾਨੂੰ ਮਿੱਟੀ ਤੋਂ ਪੈਦਾ ਕੀਤਾ ਫਿਰ ਪਾਣੀ ਦੀ ਬੂੰਦ ਤੋਂ, ਫਿਰ ਤੁਹਾਨੂੰ ਜੋੜੇ-ਜੋੜੇ ਬਣਾਇਆ। ਨਾ ਕੋਈ ਮਹਿਲਾ ਗਰਭਵਤੀ ਹੁੰਦੀ ਹੈ ਅਤੇ ਨਾ ਜਨਮ ਦਿੰਦੀ ਹੈ ਪਰੰਤੂ ਉਸ ਦੇ ਗਿਆਨ ਦੇ ਨਾਲ। ਅਤੇ ਨਾ ਕੋਈ ਉਮਰ ਵਾਲਾ ਵੱਡੀ ਉਮਰ ਪ੍ਰਾਪਤ ਕਰਦਾ ਹੈ ਅਤੇ ਨਾ ਹੀ ਕਿਸੇ ਦੀ ਉਮਰ ਘੱਟਦੀ ਹੈ। ਪਰੰਤੂ ਉਹ ਇੱਕ ਕਿਤਾਬ ਵਿਚ ਦਰਜ ਹੈ। ਬੇਸ਼ੱਕ ਇਹ ਅੱਲਾਹ ਲਈ ਸੌਖਾ ਹੈ।

(12) ਅਤੇ ਦੋਵੇਂ ਸਮੁੰਦਰ ਇੱਕ ਸਮਾਨ ਨਹੀਂ ਹਨ, ਇੱਕ ਮਿੱਠਾ ਹੈ ਪਿਆਸ ਬੁਝਾਉਣ ਵਾਲਾ, ਪੀਣ ਵਿਚ ਚੰਗਾ ਲੱਗਣ ਵਾਲਾ ਅਤੇ ਦੂਜਾ ਖਾਰਾ ਕਿ ਸੰਘ ਛਿੱਲ ਦੇਵੇ। ਅਤੇ ਤੁਸੀਂ ਦੋਵਾਂ ਵਿਚੋਂ ਤਾਜ਼ਾ ਮਾਸ ਮੱਛੀ ਖਾਂਦੇ ਹੋ ਅਤੇ ਸੁੰਦਰਤਾਂ ਦੀਆਂ ਵਸਤੂਆਂ ਕੱਢਦੇ ਹੋ ਅਤੇ ਜਿਨ੍ਹਾਂ ਨੂੰ ਤੁਸੀਂ ਪਹਿਨਦੇ ਹੋ। ਅਤੇ ਤੁਸੀਂ ਦੇਖਦੇ ਹੋ ਜਹਾਜ਼ਾਂ ਨੂੰ ਕਿ ਉਹ ਉਸ ਵਿਚ (ਲਹਿਰਾਂ) ਨੂੰ ਚੀਰਦੇ ਹੋਏ ਚੱਲਦੇ ਹਨ ਤਾਂ ਕਿ ਤੁਸੀਂ ਉਸ ਦੀ ਕਿਰਪਾ ਤਲਾਸ਼ ਕਰੋਂ ਅਤੇ ਉਸਦੇ ਸ਼ੁਕਰਗੁਜ਼ਾਰ ਹੋਵੋ। (13) ਉਹ ਦਾਖ਼ਿਲ ਕਰਦਾ ਹੈ ਰਾਤ ਨੂੰ ਦਿਨ ਵਿਚ ਅਤੇ ਦਿਨ ਨੂੰ ਰਾਤ ਵਿਚ ਅਤੇ ਉਸ ਨੇ ਸੂਰਜ ਅਤੇ ਚੰਨ ਨੂੰ ਵੱਸ ਕਰ ਦਿੱਤਾ ਹੈ। ਹਰ ਇੱਕ, ਇੱਕ ਨਿਰਧਾਰਿਤ ਸਮੇਂ ਲਈ ਚੱਲਦਾ ਹੈ। ਇਹ ਅੱਲਾਹ ਹੀ ਤੁਹਾਡਾ ਰੱਬ ਹੈ ਉਸੇ ਲਈ (ਸੰਸਾਰ ਦੀ) ਬਾਦਸ਼ਾਹੀ ਹੈ ਅਤੇ ਉਸ ਤੋਂ ਬਿਨ੍ਹਾਂ ਤੁਸੀਂ ਜਿਨ੍ਹਾਂ ਨੂੰ ਪੁਕਾਰਦੇ ਹੋ ਉਹ ਖਜੂਰ ਦੀ ਗਿਟਕ ਦੇ ਇੱਕ ਛਿਲਕੇ ਦੇ ਵੀ ਮਾਲਕ ਨਹੀਂ। (14) ਜੇਕਰ ਤੁਸੀਂ ਉਨ੍ਹਾਂ ਨੂੰ ਪੁਕਾਰੋਂ ਤਾਂ ਉਹ ਤੁਹਾਡੀ ਪੁਕਾਰ ਨਹੀਂ ਸੁਣਨਗੇ। ਅਤੇ ਜੇਕਰ ਉਹ ਸੁਣਨ ਤਾਂ ਉਹ ਤੁਹਾਡੀ ਫਰਿਆਦ ਦੇ ਉੱਤਰ ਵਿਚ ਕੁਝ ਨਹੀਂ ਕਰ ਸਕਣਗੇ। ਅਤੇ ਉਹ ਕਿਆਮਤ ਦੇ ਦਿਨ ਤੁਹਾਡੇ ਸ਼ਿਰਕ (ਸ਼ਰੀਕ ਬਣਾਉਣ ਤੋਂ) ਇਨਕਾਰ ਕਰਨਗੇ ਅਤੇ ਇੱਕ ਗਿਆਤਾ ਦੀ ਤਰ੍ਹਾਂ ਕੋਈ ਤੁਹਾਨੂੰ ਨਹੀਂ ਦੱਸ ਸਕਦਾ।

(15) ਹੇ ਲੋਕੋ! ਤੁਸੀਂ ਅੱਲਾਹ ਦੇ ਮੁਹਤਾਜ ਹੋ ਅਤੇ ਅੱਲਾਹ ਬੇਮੁਹਤਾਜ ਹੈ ਅਤੇ ਪ੍ਰਸੰਸਾ ਵਾਲਾ ਹੈ। (16) ਜੇਕਰ ਉਹ ਚਾਹੇ ਤੁਹਾਨੂੰ ਲੈ ਜਾਵੇ ਅਤੇ ਇੱਕ ਨਵੀਂ ਸਿਰਜਣਾ ਲੈ ਆਵੇ। (17) ਅਤੇ ਇਹ ਅੱਲਾਹ ਦੇ ਲਈ ਕੋਈ ਔਖਾ ਨਹੀਂ।

(18) ਅਤੇ ਕੋਈ ਚੁੱਕਣ ਵਾਲਾ ਕਿਸੇ ਦੂਸਰੇ ਦਾ ਭਾਰ ਨਹੀਂ ਚੁੱਕੇਗਾ ਅਤੇ ਜੇ ਕੋਈ ਭਾਰੀ ਬੋਝ ਵਾਲਾ ਆਪਣਾ ਬੋਝ ਉਠਾਉਣ ਲਈ ਪੁਕਾਰੇ ਤਾਂ ਉਸ ਦਾ ਭੋਰਾ ਵੀ ਬੋਝ ਨਹੀਂ ਉਠਾਇਆ ਜਾਵੇਗਾ, ਚਾਹੇ ਉਹ ਕਿਸੇ ਨਿਕਟ ਸਬੰਧੀ ਹੀ ਕਿਉਂ ਨਾ ਹੋਵੇ। ਤੁਸੀਂ ਸਿਰਫ਼ ਉਨ੍ਹਾਂ ਲੋਕਾਂ ਨੂੰ ਡਰਾ (ਸਾਵਧਾਨ ਕਰ) ਸਕਦੇ ਹੋ। ਜਿਹੜੇ ਬਿਨ੍ਹਾਂ ਦੇਖੇ ਆਪਣੇ ਰੱਬ ਤੋਂ ਡਰਦੇ ਹਨ ਅਤੇ ਨਮਾਜ਼ ਸਥਾਪਿਤ ਕਰਦੇ ਹਨ ਅਤੇ ਜਿਹੜਾ ਬੰਦਾ ਪਵਿੱਤਰ ਹੁੰਦਾ ਹੈ ਉਹ ਆਪਣੇ ਲਈ ਹੀ ਪਵਿੱਤਰ ਹੁੰਦਾ ਹੈ। ਅਤੇ ਅੱਲਾਹ ਵੱਲ ਹੀ ਵਾਪਿਸ ਮੁੜ ਕੇ ਜਾਣਾ ਹੈ।

(19) ਅਤੇ ਅੰਨ੍ਹਾ ਅਤੇ ਸੁਜ਼ਾਖਾ ਇਕ ਬਰਾਬਰ ਨਹੀਂ ਹਨ। (20) ਅਤੇ ਨਾ ਹਨੇਰਾ ਅਤੇ ਨਾ ਪ੍ਰਕਾਸ਼। (21) ਅਤੇ ਨਾ ਛਾਂ ਅਤੇ ਧੁੱਪ (ਇੱਕ ਬਰਾਬਰ ਹਨ। (22) ਅਤੇ ਜੀਵਤ ਅਤੇ ਮ੍ਰਿਤਕ ਬਰਾਬਰ ਨਹੀਂ ਹੋ ਸਕਦੇ। ਬੇਸ਼ੱਕ ਅੱਲਾਹ ਸੁਣਾਉਂਦਾ ਹੈ ਉਸ ਨੂੰ ਜਿਸ ਨੂੰ ਉਹ ਚਾਹੁੰਦਾ ਹੈ। ਅਤੇ ਤੁਸੀਂ ਉਸ ਨੂੰ ਸੁਣਾਉਣ ਵਾਲੇ ਨਹੀਂ ਬਣ ਸਕਦੇ ਜਿਹੜੇ ਕਬਰਾਂ ਵਿਚ ਹਨ। (23) ਤੁਸੀਂ ਤਾਂ ਸਿਰਫ਼ ਇੱਕ ਚਿਤਾਵਨੀ ਦੇਣ ਵਾਲੇ ਹੋ। (24) ਅਸੀਂ ਤੁਹਾਨੂੰ ਸੱਚ ਦੇ ਨਾਲ ਭੇਜਿਆ ਹੈ, ਖੁਸ਼ਖ਼ਬਰੀ ਦੇਣ ਵਾਲਾ ਅਤੇ ਸਾਵਧਾਨ ਕਰਨ ਵਾਲਾ ਬਣਾ ਕੇ ਅਤੇ ਕੋਈ ਕੌਮ ਅਜਿਹੀ ਨਹੀਂ ਜਿਸ ਵਿਚ ਕੋਈ ਸਾਵਧਾਨ ਕਰਨ ਵਾਲਾ ਨਾ ਆਇਆ ਹੋਵੇ। (25) ਅਤੇ ਜੇਕਰ ਇਹ ਲੋਕ ਤੁਹਾਨੂੰ ਝੁਠਲਾਉਂਦੇ ਹਨ ਤਾਂ ਇਨ੍ਹਾਂ ਤੋਂ ਪਹਿਲਾਂ ਜੋ ਲੋਕ ਹੋਏ ਹਨ, ਉਨ੍ਹਾਂ ਨੇ ਵੀ ਝੁਠਲਾਇਆ। ਉਨ੍ਹਾਂ ਦੇ ਕੋਲ ਉਨ੍ਹਾਂ ਦੇ ਰਸੂਲ ਸਪੱਸ਼ਟ ਪ੍ਰਮਾਣ, ਸਹੀਫ਼ੇ (ਹੁਕਮਨਾਮੇ) ਅਤੇ ਪ੍ਰਕਾਸ਼ਮਈ ਪੁਸਤਕਾਂ ਲੈ ਕੇ ਆਏ। (26) ਫਿਰ ਜਿਨ੍ਹਾਂ ਲੋਕਾਂ ਨੇ ਨਾ ਮੰਨਿਆ ਉਨ੍ਹਾਂ ਨੂੰ ਮੈਂ ਫੜ੍ਹ ਲਿਆ, ਤਾਂ ਦੇਖੋ ਉਨ੍ਹਾਂ ਉੱਪਰ ਮੇਰੀ ਸਜ਼ਾ ਕਿਹੋ ਜਿਹੀ ਹੋਈ।

(27) ਕੀ ਤੁਸੀਂ ਨਹੀਂ ਦੇਖਦੇ ਕਿ ਅੱਲਾਹ ਨੇ ਅਸਮਾਨ ਤੋਂ ਪਾਣੀ ਉਤਾਰਿਆ ਫਿਰ ਅਸੀਂ ਉਸ ਤੋਂ ਵੱਖਰੇ-ਵੱਖਰੇ ਰੰਗਾਂ ਦੇ ਫ਼ਲ ਪੈਦਾ ਕਰ ਦਿੱਤੇ। ਅਤੇ ਪਹਾੜਾਂ ਵਿਚ ਵੀ ਚਿੱਟੇ ਅਤੇ ਲਾਲ ਅਲੱਗ-ਅਲੱਗ ਰੰਗਾਂ ਦੇ ਟੁੱਕੜੇ ਹਨ ਅਤੇ ਗਹਿਰੇ ਕਾਲੇ ਵੀ। (28) ਅਤੇ ਇਸ ਤਰ੍ਹਾਂ ਮਨੁੱਖਾਂ, ਜੀਵਨਧਾਰੀਆਂ ਅਤੇ ਪਸ਼ੂਆਂ ਵਿਚ ਵੀ ਅਲੱਗ-ਅਲੱਗ ਰੰਗਾਂ ਦੇ ਹਨ। ਅੱਲਾਹ ਤੋਂ ਉਸ ਦੇ ਬੰਦਿਆਂ ਵਿਚੋਂ ਸਿਰਫ਼ ਉਹੀ

ਲੋਕ ਭੈਅ ਰੱਖਦੇ ਹਨ ਜਿਹੜੇ ਗਿਆਨ ਵਾਲੇ ਹਨ। ਬੇਸ਼ੱਕ ਅੱਲਾਹ ਸ਼ਕਤੀਸ਼ਾਲੀ ਅਤੇ ਮੁਆਫ਼ ਕਰਨ ਵਾਲਾ ਹੈ।

(29) ਜਿਹੜੇ ਲੋਕ ਅੱਲਾਹ ਦੀ ਕਿਤਾਬ ਪੜ੍ਹਦੇ ਹਨ ਅਤੇ ਨਮਾਜ਼ ਸਥਾਪਿਤ ਕਰਦੇ ਹਨ ਅਤੇ ਜਿਹੜਾ ਕੁਝ ਅਸੀਂ ਉਨ੍ਹਾਂ ਨੂੰ ਬਖਸ਼ਿਆ ਹੈ, ਉਸ ਵਿਚੋਂ ਪ੍ਰਤੱਖ ਅਤੇ ਅਪ੍ਰਤੱਖ ਖਰਚ ਕਰਦੇ ਹਨ। ਉਹ ਅਜਿਹੇ ਵਪਾਰ ਦੇ ਇੱਛੁਕ ਹਨ ਜਿਸ ਵਿਚ ਕਦੇ ਵੀ ਮੰਦਾ ਨਹੀਂ ਆਵੇਗਾ। (30) ਤਾਂ ਕਿ ਅੱਲਾਹ ਉਨ੍ਹਾਂ ਨੂੰ ਉਨ੍ਹਾਂ ਦਾ ਪੂਰਾ ਬਦਲਾ ਦੇਵੇ। ਅਤੇ ਉਨ੍ਹਾਂ ਲਈ ਆਪਣੀ ਕਿਰਪਾ ਨਾਲ ਹੋਰ ਜ਼ਿਆਦਾ ਬਖਸ਼ਿਸ਼ ਕਰੇ। ਬੇਸ਼ੱਕ ਉਹ ਮੁਆਫ਼ ਕਰਨ ਵਾਲਾ ਅਤੇ ਗੁਣਾਂ ਦਾ ਕਦਰਦਾਨ ਹੈ। (31) ਅਤੇ ਅਸੀਂ ਤੁਹਾਡੇ ਵੱਲ ਜਿਹੜੀ ਪੁਸਤਕ ਵਹੀ (ਭੇਜੀ) ਦਿੱਤੀ ਹੈ। ਉਹ, ਉਸ ਦੀ ਗਵਾਹੀ ਦੇਣ ਵਾਲੀ ਹੈ ਜਿਹੜੀ ਇਸ ਤੋਂ ਪਹਿਲਾਂ ਤੋਂ ਮੌਜੂਦ ਹੈ। ਬੇਸ਼ੱਕ ਅੱਲਾਹ ਆਪਣੇ ਬੰਦਿਆਂ ਦੀ ਖ਼ਬਰ ਰੱਖਣ ਵਾਲੇ ਅਤੇ ਦੇਖਣ ਵਾਲਾ ਹੈ।

(32) ਫਿਰ ਅਸੀਂ ਉਨ੍ਹਾਂ ਲੋਕਾਂ ਨੂੰ ਕਿਤਾਬ ਦਾ ਵਾਰਿਸ ਬਣਾਇਆ ਜਿਨ੍ਹਾਂ ਨੂੰ ਅਸੀਂ ਆਪਣੇ ਬੰਦਿਆਂ ਵਿਚੋਂ ਚੁਣ ਲਿਆ ਸੀ। ਸੋ ਉਨ੍ਹਾਂ ਵਿਚੋਂ ਕੁਝ ਆਪਣੇ ਆਪ ਉੱਪਰ ਜ਼ੁਲਮ ਕਰਨ ਵਾਲੇ ਹਨ ਅਤੇ ਉਨ੍ਹਾਂ ਵਿਚੋਂ ਹੀਂ ਕੁਝ ਵਿਚਕਾਰਲੇ ਰਾਹ ਤੇ ਹਨ। ਅਤੇ ਉਨ੍ਹਾਂ ਵਿਚੋਂ ਕੁਝ ਅੱਲਾਹ ਦੀ ਕਿਰਪਾ ਨਾਲ ਚੰਗੇ ਕੰਮਾਂ ਵਿਚ ਅੱਗੇ ਜਾਣ ਵਾਲੇ ਹਨ। ਇਹ ਸਭ ਤੋਂ ਵੱਡੀ ਕਿਰਪਾ ਹੈ। (33) ਹਮੇਸ਼ਾ ਰਹਿਣ ਵਾਲੇ ਬਾਗ਼ ਹਨ ਜਿਨ੍ਹਾਂ ਵਿਚ ਇਹ ਲੋਕ ਪ੍ਰਵੇਸ਼ ਕਰਨਗੇ, ਉੱਤੇ ਇਨ੍ਹਾਂ ਨੂੰ ਸੋਨੇ ਦੇ ਕੜੇ ਅਤੇ ਮੋਤੀਆਂ (ਦੇ ਹਾਰ) ਪਹਿਨਾਏ ਜਾਣਗੇ। ਉੱਤੇ ਇਨ੍ਹਾਂ ਦਾ ਲਿਬਾਸ ਰੇਸ਼ਮ ਦਾ ਹੋਵੇਗਾ। (34) ਅਤੇ ਉਹ ਕਹਿਣਗੇ ਕਿ ਅੱਲਾਹ ਦਾ ਸ਼ੁਕਰ ਹੈ, ਉਸ ਨੇ ਸਾਨੂੰ ਦੁੱਖਾਂ ਤੋਂ ਬਚਾਇਆ। ਬੇਸ਼ੱਕ ਸਾਡਾ ਰੱਬ ਮੁਆਫ਼ ਕਰਨ ਵਾਲਾ ਅਤੇ ਗੁਣਾਂ ਦਾ ਕਦਰਦਾਨ ਹੈ। (35) ਜਿਸ ਨੇ ਸਾਨੂੰ ਆਪਣੀ ਕਿਰਪਾ ਨਾਲ ਵਸਣ ਲਈ ਘਰ ਵਿਚ ਟਿਕਾਇਆ, ਉਸ ਵਿਚ ਸਾਨੂੰ ਨਾ ਕੋਈ ਦੁੱਖ ਪਹੁੰਚੇਗਾ ਅਤੇ ਨਾ ਅਸੀਂ ਕਦੇ ਥੱਕਾਂਗੇ।

(36) ਅਤੇ ਜਿਨ੍ਹਾਂ ਨੇ ਅਵੱਗਿਆ ਕੀਤੀ ਉਨ੍ਹਾਂ ਲਈ ਨਰਕ ਦੀ ਅੱਗ ਹੈ। ਨਾ ਉਨ੍ਹਾਂ ਨੂੰ ਮੌਤ ਆਵੇਗੀ, ਨਾ ਉਨ੍ਹਾਂ ਦਾ ਅੰਤ ਹੋਵੇਗਾ ਅਤੇ ਨਾ ਹੀ ਨਰਕ ਦੀ ਸਜ਼ਾ ਉਨ੍ਹਾਂ ਲਈ ਹਲਕੀ ਹੋਵੇਗੀ। ਅਸੀਂ ਹਰੇਕ ਅਵੱਗਿਆਕਾਰੀ ਨੂੰ ਅਜਿਹੀ ਹੀ ਸਜ਼ਾ ਦਿੰਦੇ ਹਾਂ। (37) ਅਤੇ ਉਹ ਲੋਕ ਉਸ ਵਿਚ ਚੀਕਣਗੇ, ਕਿ ਹੇ ਸਾਡੇ ਪਾਲਣਹਾਰ!

ਸਾਨੂੰ ਇਸ ਵਿਚੋਂ ਕੱਢ ਲੈ ਹੁਣ ਅਸੀਂ ਚੰਗੇ ਕਰਮ ਕਰਾਂਗੇ। ਉਸ ਨਾਲੋਂ ਵੱਖਰੇ ਜਿਹੜੇ ਅਸੀਂ ਕਰਦੇ ਰਹੇ ਹਾਂ। ਕੀ ਅਸੀਂ ਤੁਹਾਨੂੰ ਇੰਨੀ ਉਮਰ ਨਹੀਂ ਦਿੱਤੀ ਕਿ ਜੇ ਸਮਝਣਾ ਹੁੰਦਾ ਤਾਂ ਤੁਸੀਂ ਸਮਝ ਲੈਂਦੇ ਅਤੇ ਤੁਹਾਡੇ ਕੋਲ ਸਾਵਧਾਨ ਕਰਨ ਵਾਲਾ ਆਇਆ। ਹੁਣ ਭੁਗਤੋ, ਜ਼ਾਲਿਮਾਂ ਦਾ ਕੋਈ ਸਾਥੀ ਨਹੀਂ।

(38) ਅੱਲਾਹ ਆਕਾਸ਼ਾਂ ਅਤੇ ਧਰਤੀ ਦੀਆਂ ਗੁੱਝੀਆਂ ਗੱਲਾਂ ਨੂੰ ਜਾਣਨ ਵਾਲਾ ਹੈ। ਬੇਸ਼ੱਕ ਉਹ ਹਿਰਦੇ ਦੀਆਂ ਗੱਲਾਂ ਤੋਂ ਵੀ ਜਾਣੂ ਹੈ। (39) ਉਹ ਹੀ ਹੈ ਜਿਸ ਨੇ ਤੁਹਾਨੂੰ ਧਰਤੀ ਤੇ ਅਬਾਦ ਕੀਤਾ। ਤਾਂ ਜਿਹੜਾ ਬੰਦਾ ਇਨਕਾਰ ਕਰੇਗਾ। ਉਸ ਦੇ ਇਨਕਾਰ (ਦਾ ਭਾਰ) ਉਸ ਤੇ ਹੀ ਆ ਡਿੱਗੇਗਾ। ਅਤੇ ਅਵੱਗਿਆਕਾਰੀਆਂ ਲਈ ਉਨ੍ਹਾਂ ਦਾ ਇਨਕਾਰ ਉਨ੍ਹਾਂ ਦੇ ਰੱਬ ਦੇ ਕੋਲ ਗੁੱਸੇ ਨੂੰ ਵਧਾਉਣ ਦਾ ਕਾਰਨ ਹੁੰਦਾ ਹੈ। ਅਤੇ ਅਵੱਗਿਆਕਾਰੀਆਂ ਲਈ ਉਨ੍ਹਾਂ ਦਾ ਇਨਕਾਰ ਉਨ੍ਹਾਂ ਦੇ ਨੁਕਸਾਨ ਵਿਚ ਹੀ ਵਾਧਾ ਕਰੇਗਾ। (40) ਆਖੋ, ਤੁਸੀਂ ਥੋੜ੍ਹਾ ਦੇਖੋ ਆਪਣੇ ਉਨ੍ਹਾਂ ਸ਼ਰੀਕਾਂ ਨੂੰ ਜਿਨ੍ਹਾਂ ਨੂੰ ਤੁਸੀਂ ਅੱਲਾਹ ਤੋਂ ਬਿਨ੍ਹਾਂ ਬੁਲਾਉਂਦੇ ਹੋ, ਮੈਨੂੰ ਦਿਖਾਉ ਕਿ ਉਨ੍ਹਾਂ ਨੇ ਧਰਤੀ ਤੇ ਕੀ-ਕੀ ਬਣਾਇਆ ਹੈ ਜਾਂ ਉਨ੍ਹਾਂ ਦੀ ਆਕਾਸ਼ ਵਿਚ ਕੋਈ ਹਿੱਸੇਦਾਰੀ ਹੈ ਜਾਂ ਅਸੀਂ ਉਨ੍ਹਾਂ ਨੂੰ ਕੋਈ ਪੁਸਤਕ ਦਿੱਤੀ ਹੈ ਤਾਂ ਉਹ ਉਸ ਦੇ ਕਿਸੇ ਪ੍ਰਮਾਣ ਤੇ ਹਨ। ਸਗੋਂ ਇਹ ਜ਼ਾਲਿਮ ਇੱਕ ਦੂਸਰੇ ਨੂੰ ਸਿਰਫ਼ ਫਰੇਬ ਦੀਆਂ ਗੱਲਾਂ ਦਾ ਵਾਅਦਾ ਕਰ ਰਹੇ ਹਨ। (41) ਬੇਸ਼ੱਕ ਅੱਲਾਹ ਹੀ ਆਕਾਸ਼ਾਂ ਅਤੇ ਧਰਤੀ ਨੂੰ ਟਿਕਾ ਕੇ ਬੈਠਾ ਹੈ ਕਿ ਉਹ ਖਿਸਕ ਨਾ ਜਾਣ ਅਤੇ ਜੇਕਰ ਖਿਸਕ ਜਾਣ ਤਾਂ ਉਸ ਤੋਂ ਬਿਨ੍ਹਾਂ ਹੋਰ ਕੋਈ ਉਨ੍ਹਾਂ ਨੂੰ ਥੰਮ ਨਹੀਂ ਸਕਦਾ। ਬੇਸ਼ੱਕ ਉਹ ਸਹਿਣਸ਼ੀਲ ਅਤੇ ਮੁਆਫ਼ ਕਰਨ ਵਾਲਾ ਹੈ।

(42) ਅਤੇ ਉਨ੍ਹਾਂ ਨੇ ਅੱਲਾਹ ਦੀਆਂ ਪੱਕੀਆਂ ਸਹੁੰਆਂ ਖਾਧੀਆਂ ਸੀ ਕਿ ਜੇਕਰ ਉਨ੍ਹਾਂ ਦੇ ਕੋਲ ਕੋਈ ਸਾਵਧਾਨ ਕਰਨ ਵਾਲਾ ਆਇਆ ਤਾਂ ਉਹ ਹਰੇਕ ਕੌਮ ਤੋਂ ਜ਼ਿਆਦਾ ਉਪਦੇਸ਼ ਨੂੰ ਸਵੀਕਾਰ ਕਰਨ ਵਾਲੇ ਹੋਣਗੇ। ਫਿਰ ਜਦੋਂ ਉਨ੍ਹਾਂ ਦੇ ਕੋਲ ਨਸੀਹਤ ਕਰਨ ਵਾਲਾ ਆਇਆ ਤਾਂ ਸਿਰਫ਼ ਉਨ੍ਹਾਂ ਦੀ ਦੂਰੀ ਵਿਚ ਹੀ ਵਾਧਾ ਹੋਇਆ। (43) ਧਰਤੀ ਉੱਤੇ ਆਪਣੇ ਆਪ ਨੂੰ ਵੱਡਾ ਸਮਝਣਾ ਅਤੇ ਬੁਰੀਆਂ ਹੁੱਜਤਾਂ ਕਰਨਾ। ਅਤੇ ਬੁਰੀਆਂ ਹੁੱਜਤਾਂ ਦੀ ਮੁਸੀਬਤ ਤਾਂ ਬੁਰੀਆਂ ਹੁੱਜਤਾਂ ਕਰਨ ਵਾਲਿਆਂ ਉੱਪਰ ਹੀ ਆਉਂਦੀ ਹੈ। ਤਾਂ ਕੀ ਇਹ ਉਸ ਵਿਧਾਨ ਦੀ ਉਡੀਕ ਵਿਚ ਹਨ ਜਿਹੜਾ ਪਿੱਛਲੇ ਹੋ ਚੁੱਕੇ ਲੋਕਾਂ ਦੇ ਸਬੰਧ ਵਿਚ ਪ੍ਰਗਟ ਹੋਇਆ ਹੈ। ਸੋ ਤੁਸੀਂ

ਅੱਲਾਹ ਦੇ ਵਿਧਾਨ ਵਿਚ ਨਾ ਕੋਈ ਤਬਦੀਲੀ ਦੇਖੋਗੇ ਅਤੇ ਨਾ ਹੀ ਅੱਲਾਹ ਦੇ ਵਿਧਾਨ ਨੂੰ ਟਲਦਾ ਹੋਇਆ ਦੇਖੋਗੇ। (44) ਕੀ ਇਹ ਲੋਕ ਧਰਤੀ ਉੱਪਰ ਤੁਰੇ ਫਿਰੇ ਨਹੀਂ ਕਿ ਇਹ ਦੇਖਦੇ ਕਿ ਉਨ੍ਹਾਂ ਲੋਕਾਂ ਦਾ ਅੰਤ ਕਿਹੋ ਜਿਹਾ ਹੋਇਆ ਜਿਹੜੇ ਇਨ੍ਹਾਂ ਤੋਂ ਪਹਿਲਾਂ ਹੋ ਚੁੱਕੇ ਹਨ ਅਤੇ ਉਹ ਤਾਕਤ ਵਿਚ ਵੀ ਇਨ੍ਹਾਂ ਨਾਲੋਂ ਜ਼ਿਆਦਾ ਸਨ। ਅਤੇ ਅੱਲਾਹ ਅਜਿਹਾ ਨਹੀਂ ਕਿ ਕੋਈ ਚੀਜ਼ ਉਸ ਨੂੰ ਮਜ਼ਬੂਰ ਕਰ ਦੇਵੇ, ਨਾ ਧਰਤੀ ਵਿਚ ਅਤੇ ਨਾ ਅਸਮਾਨਾਂ ਵਿੱਚ। ਬੇਸ਼ੱਕ ਉਹ ਗਿਆਨ ਵਾਲਾ ਅਤੇ ਸਮਰੱਥਾ ਰੱਖਣ ਵਾਲਾ ਹੈ। (45) ਅਤੇ ਜੇਕਰ ਲੋਕਾਂ ਦੇ ਕਰਮਾਂ ਲਈ ਅੱਲਾਹ ਉਨ੍ਹਾਂ ਨੂੰ ਫੜਦਾ ਤਾਂ ਧਰਤੀ ਉੱਤੇ ਉਹ ਇੱਕ ਵੀ ਜੀਵਨਧਾਰੀ ਨੂੰ ਨਾ ਛੱਡਦਾ। ਪਰੰਤੂ ਉਹ ਇਨ੍ਹਾਂ ਨੂੰ ਇੱਕ ਮਿੱਥੇ ਹੋਏ ਸਮੇਂ ਤੱਕ ਮੌਕਾ ਦਿੰਦਾ ਹੈ। ਫਿਰ ਜਦੋਂ ਉਨ੍ਹਾਂ ਦਾ ਸਮਾਂ ਪੂਰਾ ਹੋ ਜਾਵੇਗਾ ਤਾਂ ਅੱਲਾਹ ਆਪਣੇ ਬੰਦਿਆਂ ਨੂੰ ਖੁਦ ਦੇਖਣ ਵਾਲਾ ਹੈ।

# 36 ਸੂਰਤ ਯਾ.ਸੀਨ

## ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਯਾ.ਸੀਨ. (2) ਸਹੁੰ ਹੈ ਬਿਬੇਕ ਪੂਰਨ ਕਿਤਾਬ ਦੀ। (3) ਬੇਸ਼ੱਕ ਤੁਸੀਂ ਰਸੂਲਾਂ ਵਿਚੋਂ ਹੀ ਹੋ। (4) ਬੇਹੱਦ ਸਿੱਧੇ ਰਾਹ ਤੇ। (5) ਇਹ ਸਰਵਸ਼ਕਤੀਮਾਨ ਅਤੇ ਰਹਿਮਤ ਵਾਲੇ ਅੱਲਾਹ ਵੱਲੋਂ ਉਤਾਰਿਆ ਗਿਆ ਹੈ। (6) ਤਾਂ ਕਿ ਤੁਸੀਂ ਉਨ੍ਹਾਂ ਲੋਕਾਂ ਨੂੰ ਸਾਵਧਾਨ ਕਰ ਦੇਵੋ ਜਿਨ੍ਹਾਂ ਦੇ ਵਡੇਰਿਆਂ ਨੂੰ ਨਸੀਹਤ ਨਹੀਂ ਦਿੱਤੀ ਗਈ, ਸੋ ਉਹ ਅਗਿਆਨੀ ਹਨ।

(7) ਉਨ੍ਹਾਂ ਵਿਚੋਂ ਜ਼ਿਆਦਾਤਰ ਲੋਕਾਂ ਤੇ ਗੱਲ ਸਿੱਧ ਹੋ ਚੁੱਕੀ ਹੈ ਤਾਂ ਉਹ ਈਮਾਨ ਨਹੀਂ ਲਿਆਉਣਗੇ। (8) ਅਸੀਂ ਉਨ੍ਹਾਂ ਦੇ ਗਲਾਂ ਵਿਚ ਤੌਕ (ਪਟੇ) ਪਾ ਦਿੱਤੇ ਹਨ, ਜਿਹੜੇ ਠੋਡੀਆਂ ਤੱਕ ਸਨ। ਸੋ ਉਨ੍ਹਾਂ ਦੇ ਸਿਰ ਉਚੇ ਹੋ ਰਹੇ ਹਨ। (9) ਅਤੇ ਅਸੀਂ ਉਨ੍ਹਾਂ ਦੇ ਸਾਹਮਣੇ ਇੱਕ ਓਟ (ਕੰਧ) ਕਰ ਦਿੱਤੀ ਹੈ ਅਤੇ ਇੱਕ ਓਟ (ਕੰਧ) ਉਨ੍ਹਾਂ ਦੇ ਪਿੱਛੇ ਕਰ ਦਿੱਤੀ ਹੈ, ਫਿਰ ਅਸੀਂ ਉਨ੍ਹਾਂ ਨੂੰ ਢੱਕ ਦਿੱਤਾ ਹੁਣ ਉਨ੍ਹਾਂ ਨੂੰ ਦਿਖਾਈ ਨਹੀਂ ਦਿੰਦਾ। (10) ਤੁਸੀਂ ਉਨ੍ਹਾਂ ਨੂੰ ਡਰਾਉ ਜਾਂ ਨਾ ਡਰਾਉ, ਉਨ੍ਹਾਂ ਲਈ ਇੱਕ ਬਰਾਬਰ ਹੈ। ਉਹ ਈਮਾਨ ਨਹੀਂ ਲਿਆਉਣਗੇ। (11) ਤੁਸੀਂ ਤਾਂ ਸਿਰਫ਼ ਉਸ

ਬੰਦੇ ਨੂੰ ਨਸੀਹਤ ਕਰ ਸਕਦੇ ਹੋ ਜਿਹੜਾ ਉਪਦੇਸ਼ ਤੇ ਚੱਲੇ ਅਤੇ ਅੱਲਾਹ ਤੋਂ ਡਰੇ ਬਿਨਾਂ ਦੇਖੇ ਤਾਂ ਅਜਿਹੇ ਬੰਦੇ ਨੂੰ ਮੁਆਫ਼ੀ ਅਤੇ ਸਨਮਾਨ ਜਨਕ ਖੁਸ਼ਖ਼ਬਰੀ ਦੇਵੇ।

(12) ਯਕੀਨਨ ਹੀ ਅਸੀਂ ਮੁਰਦਿਆਂ ਨੂੰ ਜੀਵਤ ਕਰਾਂਗੇ ਅਤੇ ਅਸੀਂ ਲਿਖ ਰਹੇ ਹਾਂ, ਜਿਹੜਾ ਉਨ੍ਹਾਂ ਨੇ ਅੱਗੇ ਭੇਜਿਆ ਅਤੇ ਪਿੱਛੇ ਛੱਡਿਆ। ਅਤੇ ਅਸੀਂ ਹਰ ਚੀਜ਼ ਦਰਜ ਕਰ ਲਈ ਹੈ ਇੱਕ ਖੁੱਲ੍ਹੀ ਹੋਈ ਕਿਤਾਬ ਵਿੱਚ। (13) ਅਤੇ ਮਿਸਾਲ ਦੇ ਰੂਪ ਵਿਚ ਉਨ੍ਹਾਂ ਨੂੰ ਬਸਤੀ ਵਾਲਿਆਂ ਦਾ ਹਾਲ ਸੁਣਾਉ ਜਦੋਂ ਉਨ੍ਹਾਂ ਵਿਚ ਰਸੂਲ ਆਏ। (14) ਜਦੋਂ ਅਸੀਂ ਉਨ੍ਹਾਂ ਕੋਲ ਦੋ ਰਸੂਲ ਭੇਜੇ ਤਾਂ ਉਨ੍ਹਾਂ ਨੇ ਦੋਵਾਂ ਤੋਂ ਇਨਕਾਰ ਕੀਤਾ। ਫਿਰ ਅਸੀਂ ਤੀਸਰੇ ਨਾਲ ਉਨ੍ਹਾਂ ਦੀ ਸਹਾਇਤਾ ਕੀਤੀ ਉਨ੍ਹਾਂ ਨੇ ਆਖਿਆ ਕਿ ਅਸੀਂ ਤੁਹਾਡੇ ਕੋਲ ਭੇਜੇ ਗਏ ਹਾਂ। (15) ਲੋਕਾਂ ਨੇ ਕਿਹਾ ਕਿ ਤੁਸੀਂ ਤਾਂ ਸਿਰਫ਼ ਸਾਡੇ ਵਰਗੇ ਮਨੁੱਖ ਹੋ, ਰਹਿਮਾਨ ਨੇ ਕੋਈ ਚੀਜ਼ ਨਹੀਂ ਉਤਾਰੀ ਤੁਸੀਂ ਸਿਰਫ਼ ਝੂਠ ਬੋਲਦੇ ਹੋ। (16) ਉਨ੍ਹਾਂ ਨੇ ਕਿਹਾ ਕਿ ਸਾਡਾ ਰੱਬ ਜਾਣਦਾ ਹੈ ਕਿ ਅਸੀਂ ਬੇਸ਼ੱਕ ਤੁਹਾਡੇ ਕੋਲ ਭੇਜੇ ਗਏ ਹਾਂ। (17) ਅਤੇ ਸਾਡੇ ਜ਼ਿੰਮੇ ਤਾਂ ਕੇਵਲ ਸਪੱਸ਼ਟ ਰੂਪ ਵਿਚ (ਸੁਨੇਹਾ) ਪਹੁੰਚਾ ਦੇਣਾ ਹੈ। (18) ਲੋਕਾਂ ਨੇ ਆਖਿਆ ਕਿ ਅਸੀਂ ਤਾਂ ਤੁਹਾਨੂੰ ਅਸ਼ੁੱਭ ਸਮਝਦੇ ਹਾਂ। ਜੇਕਰ ਤੁਸੀਂ ਲੋਕ ਨਹੀਂ ਮੰਨੇ ਤਾਂ ਅਸੀਂ ਤੁਹਾਨੂੰ ਪੱਥਰਾਂ ਨਾਲ ਮਾਰ ਦੇਵਾਂਗੇ ਅਤੇ ਤੁਹਾਨੂੰ ਸਾਡੇ ਵਲੋਂ ਸਖ਼ਤ ਪੀੜ ਪਹੁੰਚੇਗੀ। (19) ਉਨ੍ਹਾਂ ਨੇ ਆਖਿਆ ਕਿ ਤੁਹਾਡੀ ਬਦਸ਼ਗਨੀ ਤੁਹਾਡੇ ਨਾਲ ਹੈ। ਕੀ ਇੰਨੀ ਗੱਲ ਨਹੀਂ ਕਿ ਤੁਹਾਨੂੰ ਉਪਦੇਸ਼ ਦਿੱਤਾ ਗਿਆ ਹੈ। ਸਗੋਂ ਤੁਸੀਂ ਹੱਦਾਂ ਤੋਂ ਪਾਰ ਜਾਣ ਵਾਲੇ ਲੋਕ ਹੋ।

(20) ਅਤੇ ਸ਼ਹਿਰ ਦੇ ਦੂਰ ਦੇ ਸਥਾਨ ਤੋਂ ਇੱਕ ਬੰਦਾ ਭੱਜਿਆ-ਭੱਜਿਆ ਆਇਆ ਉਸ ਨੇ ਆਖਿਆ ਹੇ ਮੇਰੀ ਕੌਮ! ਨਬੀਆਂ ਦਾ ਪਾਲਣ ਕਰੋ। (21) ਇਨ੍ਹਾਂ ਲੋਕਾਂ ਦਾ ਪਾਲਣ ਕਰੋ ਜਿਹੜੇ ਤੁਹਾਡੇ ਤੋਂ ਕੋਈ ਬਦਲਾ ਵੀ ਨਹੀਂ ਮੰਗਦੇ ਅਤੇ ਇਹ ਯੋਗ ਰਾਹ ਤੇ ਹਨ।

(22) ਅਤੇ ਮੈਂ ਕਿਉਂ ਨਾ ਇਬਾਦਤ ਕਰਾਂ ਉਸ ਹਸਤੀ ਦੀ ਜਿਸ ਨੇ ਮੈਨੂੰ ਪੈਦਾ ਕੀਤਾ ਹੈ। ਅਤੇ ਉਸੇ ਵੱਲ ਤੁਸੀਂ ਵਾਪਸ ਮੋੜੇ ਜਾਉਗੇ। (23) ਕੀ ਮੈਂ ਉਸ ਤੋਂ ਬਿਨ੍ਹਾਂ ਦੂਸਰਿਆਂ ਨੂੰ ਆਪਣਾ ਪੂਜਣਯੋਗ ਬਣਾਵਾਂ। ਜੇਕਰ ਰਹਿਮਾਨ ਮੈਨੂੰ ਕੋਈ ਦੁੱਖ ਪਹੁੰਚਾਉਣਾ ਚਾਹੇ ਤਾਂ ਉਨ੍ਹਾਂ ਦੀ ਸਿਫ਼ਾਰਸ਼ ਮੇਰੇ ਕੁਝ ਕੰਮ ਨਾ ਆਏਗੀ ਅਤੇ ਨਾ ਉਹ ਮੈਨੂੰ ਛੜਾ ਸਕਣਗੇ। (24) ਬੇਸ਼ੱਕ ਉਸ ਵੇਲੇ ਮੈਂ ਇੱਕ ਖੁੱਲ੍ਹਾ ਕੁਰਾਹੇ ਪਿਆ

ਹੋਵਾਂਗਾ। (25) ਮੈਂ ਤੁਹਾਡੇ ਰੱਬ ਤੇ ਈਮਾਨ ਲਿਆਇਆ ਤਾਂ ਤੁਸੀਂ ਮੇਰੀ ਵੀ ਗੱਲ ਸੁਣ ਲਵੋ। (26) ਇਰਸ਼ਾਦ ਹੋਇਆ ਕਿ ਜੰਨਤ ਵਿਚ ਪ੍ਰਵੇਸ਼ ਹੋ ਜਾਉ। ਉਸ ਨੇ ਆਖਿਆ ਕਿ ਕਾਸ਼! ਮੇਰੀ ਕੌਮ ਸਮਝਦੀ ਹੁੰਦੀ। (27) ਕਿ ਮੇਰੇ ਰੱਬ ਨੇ ਮੁਆਫ਼ੀ ਬਖਸ਼ੀ ਅਤੇ ਮੈਨੂੰ ਇੱਜ਼ਤ ਵਾਲੇ ਲੋਕਾਂ ਵਿਚ ਸ਼ਾਮਿਲ ਕਰ ਦਿੱਤਾ।

(28) ਅਤੇ ਉਸ ਤੋਂ ਬਾਅਦ ਉਸ ਦੀ ਕੌਮ ਤੇ ਅਸੀਂ ਆਕਾਸ਼ ਵਿਚੋਂ ਕੋਈ ਫੌਜ ਨਹੀਂ ਭੇਜੀ ਅਤੇ ਨਾ ਹੀਂ ਅਸੀਂ ਫੌਜਾਂ ਉਤਾਰਿਆ ਕਰਦੇ ਹਾਂ। (29) ਬਸ ਇੱਕ ਧਮਾਕਾ ਹੋਇਆ ਤਾਂ ਅਚਾਨਕ ਉਹ ਸਾਰੇ ਬੁਝ ਕੇ ਰਹਿ ਗਏ। (30) ਅਫਸੋਸ ਹੈ ਉਨ੍ਹਾਂ ਬੰਦਿਆਂ ਦੇ ਉੱਪਰ ਜਿਹੜਾ ਵੀ ਉਨ੍ਹਾਂ ਕੋਲੇ ਨਬੀ ਆਇਆ ਉਹ ਉਸ ਦਾ ਮਜ਼ਾਕ ਹੀ ਉਡਾਉਂਦੇ ਰਹੇ। (31) ਕੀ ਉਨ੍ਹਾਂ ਨੇ ਨਹੀਂ ਦੇਖਿਆ ਕਿ ਅਸੀਂ ਉਨ੍ਹਾਂ ਤੋਂ ਪਹਿਲਾਂ ਕਿੰਨੀਆਂ ਹੀਂ ਕੌਮਾਂ ਬਰਬਾਦ ਕਰ ਦਿੱਤੀਆਂ ਹਨ। ਹੁਣ ਉਹ ਉਨ੍ਹਾਂ ਵੱਲ ਵਾਪਿਸ ਆਉਣ ਵਾਲੇ ਨਹੀਂ। (32) ਅਤੇ ਉਨ੍ਹਾਂ ਵਿਚ ਕੋਈ ਅਜਿਹਾ ਨਹੀਂ ਜਿਹੜਾ ਇਕੱਠਾ ਹੋ ਕੇ ਸਾਡੇ ਵਿਚ ਹਾਜ਼ਿਰ ਨਾ ਕੀਤਾ ਜਾਵੇਗਾ।

(33) ਅਤੇ ਇੱਕ ਨਿਸ਼ਾਨੀ ਉਨ੍ਹਾਂ ਲਈ ਮੁਰਦਾ ਜ਼ਮੀਨ ਹੈ। ਉਸ ਨੂੰ ਅਸੀਂ ਜੀਵਤ ਕੀਤਾ ਅਤੇ ਉਸ ਵਿਚੋਂ ਅਸੀਂ ਅਨਾਜ ਪੈਦਾ ਕੀਤਾ, ਸੋ ਉਹ ਉਸ ਵਿਚੋਂ ਖਾਂਦੇ ਹਨ। (34) ਅਤੇ ਅਸੀਂ ਉਸ ਵਿਚ ਖਜ਼ੂਰ ਅਤੇ ਅੰਗੂਰ ਦੇ ਬਾਗ਼ ਬਣਾਏ ਅਤੇ ਉਸ ਵਿਚ ਅਸੀਂ ਝਰਨੇ ਵਗਾਏ। (35) ਤਾਂ ਕਿ ਲੋਕ ਉਸ ਦੇ ਫ਼ਲ ਖਾਣ। ਅਤੇ ਉਸਨੂੰ ਉਨ੍ਹਾਂ ਦੇ ਹੱਥਾਂ ਨੇ ਨਹੀਂ ਬਣਾਇਆ ਤਾਂ ਕਿਉਂ ਉਹ ਸ਼ੁਕਰ ਅਦਾ ਨਹੀਂ ਕਰਦੇ। (36) ਉਹ ਹਸਤੀ ਪਵਿੱਤਰ ਹੈ ਜਿਸ ਨੇ ਸਾਰੀਆਂ ਚੀਜ਼ਾਂ ਦੇ ਜੋੜੇ ਬਣਾਏ। ਉਨ੍ਹਾਂ ਵਿਚੋਂ ਵੀ ਜਿਨ੍ਹਾਂ ਨੂੰ ਧਰਤੀ ਪੈਦਾ ਕਰਦੀ ਹੈ ਅਤੇ ਖ਼ੁਦ ਉਨ੍ਹਾਂ ਦੇ ਅੰਦਰ ਤੋਂ ਵੀ। ਅਤੇ ਉਨ੍ਹਾਂ ਵਿਚੋਂ ਵੀ ਜਿਨ੍ਹਾਂ ਨੂੰ ਉਹ ਨਹੀਂ ਜਾਣਦੇ।

(37) ਅਤੇ ਇੱਕ ਨਿਸ਼ਾਨੀ ਉਨ੍ਹਾਂ ਲਈ ਰਾਤ ਹੈ ਅਸੀਂ ਉਸ ਵਿਚੋਂ ਦਿਨ ਨੂੰ ਖਿੱਚ ਲੈਂਦੇ ਹਾਂ ਤਾਂ ਉਹ ਹਨੇਰੇ ਵਿਚ ਰਹਿ ਜਾਂਦੇ ਹਨ। (38) ਅਤੇ ਸੂਰਜ ਉਹ ਮਿੱਥੇ ਹੋਏ ਰਾਹ ਉੱਤੇ ਚੱਲਦਾ ਹੈ। ਇਹ ਸਰਵਸ਼ਕਤੀਮਾਨ ਅਤੇ ਸਰਵਗਿਆਤਾ ਦਾ ਬੰਨ੍ਹਿਆ ਹੋਇਆ ਪੈਮਾਨਾ ਹੈ। (39) ਅਤੇ ਅਸੀਂ ਚੰਨ ਲਈ ਵੀ ਉਸਦੀਆਂ ਮੰਜ਼ਿਲਾਂ ਤੈਅ ਕਰ ਦਿੱਤੀਆਂ ਹਨ, ਇੱਥੋਂ ਤੱਕ ਕਿ ਉਹ ਅਜਿਹਾ ਬਣ ਜਾਂਦਾ ਹੈ ਜਿਵੇਂ ਖਜੂਰ ਦੀ ਪੁਰਾਣੀ ਸ਼ਾਖ। (40) ਨਾ ਸੂਰਜ ਦੇ ਵੱਸ ਵਿਚ ਹੈ ਕਿ ਉਹ ਚੰਨ

ਨੂੰ ਫੜ੍ਹ ਲਵੇ ਅਤੇ ਨਾ ਰਾਤ ਦਿਨ ਤੋਂ ਪਹਿਲਾਂ ਆ ਸਕਦੀ ਹੈ। ਅਤੇ ਸਾਰੇ ਇੱਕ ਇੱਕ ਦਾਇਰੇ ਵਿਚ ਤੈਰ ਰਹੇ ਹਨ।

(41) ਅਤੇ ਇੱਕ ਨਿਸ਼ਾਨੀ ਇਨ੍ਹਾਂ ਲਈ ਇਹ ਵੀ ਹੈ ਕਿ ਅਸੀਂ ਇਨ੍ਹਾਂ ਦੀ ਨਸਲ ਨੂੰ ਭਰੀ ਹੋਈ ਬੇੜੀ ਵਿਚ ਸਵਾਰ ਕੀਤਾ। (42) ਅਤੇ ਅਸੀਂ ਉਨ੍ਹਾਂ ਲਈ ਉਨ੍ਹਾਂ ਵਰਗੀਆਂ ਹੋਰ ਚੀਜ਼ਾਂ ਪੈਦਾ ਕੀਤੀਆਂ ਜਿਨ੍ਹਾਂ ਤੇ ਇਹ ਸਵਾਰ ਹੁੰਦੇ ਹਨ। (43) ਅਤੇ ਜੇਕਰ ਅਸੀਂ ਚਾਹੀਏ ਤਾਂ ਅਸੀਂ ਇਨ੍ਹਾਂ ਨੂੰ ਡੋਬ ਦੇਈਏ, ਫਿਰ ਨਾ ਕੋਈ ਇਨ੍ਹਾਂ ਦੀ ਪੁਕਾਰ ਸੁਣਨ ਵਾਲਾ ਹੋਵੇਗਾ ਅਤੇ ਨਾ ਹੀ ਇਹ ਬਚਾਏ ਜਾ ਸਕਣਗੇ। (44) ਪਰੰਤੂ ਇਹ ਸਾਡੀ ਰਹਿਮਤ ਹੈ, ਉਨ੍ਹਾਂ ਨੂੰ ਇੱਕ ਮਿੱਥੇ ਸਮੇਂ ਤੱਕ ਲਾਭ ਦੇਣਾ।

(45) ਅਤੇ ਜਦੋਂ ਉਨ੍ਹਾਂ ਨੂੰ ਕਿਹਾ ਜਾਂਦਾ ਹੈ ਕਿ ਉਸ ਤੋਂ ਡਰੋ ਜਿਹੜੇ ਤੁਹਾਡੇ ਅੱਗੇ ਅਤੇ ਤੁਹਾਡੇ ਪਿੱਛੇ ਹਨ ਤਾਂ ਕਿ ਤੁਹਾਡੇ ਉੱਪਰ ਰਹਿਮਤ ਕੀਤੀ ਜਾਵੇ। (46) ਅਤੇ ਉਨ੍ਹਾਂ ਦੇ ਰੱਬ ਦੀਆਂ ਨਿਸ਼ਾਨੀਆਂ ਵਿੱਚੋਂ ਕੋਈ ਨਿਸ਼ਾਨੀ ਵੀ ਉਨ੍ਹਾਂ ਦੇ ਪਾਸ ਅਜਿਹੀ ਨਹੀਂ ਆਉਂਦੀ ਜਿਸ ਤੋਂ ਉਹ ਮੂੰਹ ਨਾ ਮੋੜਦੇ ਹੋਣ। (47) ਅਤੇ ਜਦੋਂ ਉਨ੍ਹਾਂ ਨੂੰ ਕਿਹਾ ਜਾਂਦਾ ਹੈ ਕਿ ਅੱਲਾਹ ਨੇ ਜਿਹੜਾ ਕੁਝ ਤੁਹਾਨੂੰ ਦਿੱਤਾ ਹੈ ਤੁਸੀਂ ਉਸ ਵਿਚੋਂ ਖਰਚ ਕਰੋ ਤਾਂ ਜਿਨ੍ਹਾਂ ਲੋਕਾਂ ਨੇ ਇਨਕਾਰ ਕੀਤਾ ਉਹ ਈਮਾਨ ਵਾਲਿਆਂ ਨੂੰ ਆਖਦੇ ਹਨ ਕਿ ਅਸੀਂ ਅਜਿਹੇ ਲੋਕਾਂ ਨੂੰ ਖੁਆਈਏ ਜਿਨ੍ਹਾਂ ਨੂੰ ਅੱਲਾਹ ਚਾਹੁੰਦਾ ਹੋਵੇ ਤਾਂ ਉਹ ਉਨ੍ਹਾਂ ਨੂੰ ਖੁਆ ਦਿੰਦਾ। ਤੁਸੀਂ ਲੋਕ ਤਾਂ ਸਪੱਸ਼ਟ ਕੁਰਾਹੇ ਪਏ ਹੋ। (48) ਅਤੇ ਉਹ ਕਹਿੰਦੇ ਹਨ ਕਿ ਇਹ ਵਾਅਦਾ ਕਦੋਂ (ਪੂਰਾ) ਹੋਵੇਗਾ। (ਦੱਸੋ) ਜੇਕਰ ਤੁਸੀਂ ਸੱਚੇ ਹੋ। (49) ਇਹ ਲੋਕ ਸਿਰਫ਼ ਇੱਕ ਚੰਘਿਆੜ ਦਾ ਰਾਹ ਦੇਖ ਰਹੇ ਹਨ, ਜਿਹੜੀ ਇਨ੍ਹਾਂ ਨੂੰ ਆ ਫੜ੍ਹੇਗੀ ਅਤੇ ਇਹ ਲੜਦੇ ਹੀ ਰਹਿ ਜਾਣਗੇ। (50) ਫਿਰ ਉਹ ਨਾ ਕੋਈ ਵਸੀਅਤ ਕਰ ਸਕਣਗੇ ਅਤੇ ਨਾ ਆਪਣੇ ਲੋਕਾਂ ਵੱਲ ਵਾਪਿਸ ਜਾ ਸਕਣਗੇ। (51) ਅਤੇ ਬਿਗਲ ਵਜਾਇਆ ਜਾਵੇਗਾ ਤਾਂ ਅਚਾਨਕ ਉਹ ਕਬਰਾਂ ਵਿਚੋਂ ਉਠ ਕੇ ਆਪਣੇ ਰੱਬ ਵੱਲ ਚੱਲ ਪੈਣਗੇ। (52) ਉਹ ਕਹਿਣਗੇ, ਹਾਏ! ਸਾਡੀ ਮਾੜੀ ਕਿਸਮਤ ਸਾਨੂੰ ਸਾਡੀਆਂ ਕਬਰਾਂ ਵਿਚੋਂ ਕਿਸ ਨੇ ਉਠਾਇਆ। ਇਹ ਉਹ ਹੀ ਹੈ ਜਿਸ ਦਾ ਰਹਿਮਾਨ ਨੇ ਵਾਅਦਾ ਕੀਤਾ ਸੀ ਅਤੇ ਪੈਗ਼ੰਬਰਾਂ ਨੇ ਸੱਚ ਕਿਹਾ ਸੀ। (53) ਬੱਸ ਉਹ ਇੱਕ ਚੰਘਿਆੜ ਹੋਵੇਗੀ ਫਿਰ ਅਚਾਨਕ ਸਾਰੇ ਇਕੱਠੇ ਹੋ ਕੇ ਸਾਡੇ ਪਾਸ ਹਾਜ਼ਿਰ ਕਰ ਦਿੱਤੇ ਜਾਣਗੇ।

(54) ਸੋ ਅੱਜ ਦੇ ਦਿਨ ਕਿਸੇ ਬੰਦੇ ਤੇ ਕੋਈ ਜ਼ੁਲਮ ਨਹੀਂ ਹੋਵੇਗਾ ਅਤੇ ਤੁਹਾਨੂੰ ਉਹ ਫ਼ਲ ਹੀ ਮਿਲੇਗਾ ਜਿਹੜਾ ਤੁਸੀਂ ਕਰਦੇ ਸੀ। (55) ਬੇਸ਼ੱਕ ਜੰਨਤ ਦੇ ਲੋਕ ਅੱਜ ਆਪਣੀਆਂ (ਗਤੀਵਿਧੀਆਂ ਨਾਲ ਪ੍ਰਸੰਨ ਹੋਣਗੇ। (56) ਉਹ ਅਤੇ ਉਨ੍ਹਾਂ ਦੀਆਂ ਪਤਨੀਆਂ ਛਾਂ ਵਿਚ ਤਖ਼ਤਾਂ ਦੇ ਉੱਪਰ ਸਿਰ੍ਹਾਣਾ ਲਾ ਕੇ ਬੈਠੇ ਹੋਣਗੇ। (57) ਉਨ੍ਹਾਂ ਲਈ ਵੱਡੇ ਫ਼ਲ (ਮੇਵੇ) ਹੋਣਗੇ ਅਤੇ ਉਨ੍ਹਾਂ ਲਈ ਉਹ ਸਾਰਾ ਕੁਝ ਹੋਵੇਗਾ ਜਿਹੜਾ ਉਹ ਮੰਗਣਗੇ। (58) ਉਨ੍ਹਾਂ ਨੂੰ ਰਹਿਮਤ ਵਾਲੇ ਰੱਬ ਵੱਲੋਂ ਸਲਾਮ ਕਹਾਇਆ ਜਾਵੇਗਾ।

(59) ਅਤੇ ਹੇ ਅਪਰਾਧੀਓ! ਅੱਜ ਤੁਸੀਂ ਵੱਖਰੇ ਹੋ ਜਾਵੋ। (60) ਹੇ ਆਦਮ ਦੀ ਸੰਤਾਨ! ਕੀ ਮੈਂ ਤੁਹਾਨੂੰ ਤਾਕੀਦ ਨਹੀਂ ਕੀਤੀ ਸੀ ਕਿ ਤੁਸੀਂ ਸ਼ੈਤਾਨ ਦੀ ਇਬਾਦਤ ਨਾ ਕਰਿਓ। ਬੇਸ਼ੱਕ ਉਹ ਤੁਹਾਡਾ ਸ਼ਰ੍ਹੇਆਮ ਦੁਸ਼ਮਣ ਹੈ। (61) ਅਤੇ ਇਹ ਕਿ ਤੁਸੀਂ ਮੇਰੀ ਹੀ ਬੰਦਗੀ ਕਰਨਾ ਇਹ ਹੀ ਸਿੱਧਾ ਰਾਹ ਹੈ। (62) ਅਤੇ ਉਸ ਨੇ ਤੁਹਾਡੇ ਵਿੱਚੋਂ ਇੱਕ ਵੱਡੇ ਸਮੂਹ ਨੂੰ ਭਟਕਾ ਦਿੱਤਾ ਤਾਂ ਕੀ ਤੁਸੀਂ ਸਮਝਦੇ ਨਹੀਂ ਸੀ। (63) ਇਹ ਨਰਕ ਹੈ ਜਿਸ ਦਾ ਤੁਹਾਡੇ ਨਾਲ ਵਾਅਦਾ ਕੀਤਾ ਜਾਂਦਾ ਸੀ। (64) ਹੁਣ ਆਪਣੀ ਅਵੱਗਿਆ ਦੇ ਬਦਲੇ ਇਸ ਵਿਚ ਦਾਖ਼ਿਲ ਹੋ ਜਾਉ। (65) ਅੱਜ ਅਸੀਂ ਇਨ੍ਹਾਂ ਦੇ ਮੂੰਹ ਉੱਤੇ ਮੋਹਰ ਲਗਾ ਦੇਵਾਂਗੇ ਅਤੇ ਇਨ੍ਹਾਂ ਦੇ ਹੱਥ ਸਾਨੂੰ ਕਹਿਣਗੇ ਅਤੇ ਇਨ੍ਹਾਂ ਦੇ ਪੈਰ ਗਵਾਹੀ ਦੇਣਗੇ ਜਿਹੜਾ ਕੁਝ ਇਹ ਲੋਕ ਕਰਦੇ ਰਹੇ ਸਨ। (66) ਅਤੇ ਜੇਕਰ ਅਸੀਂ ਚਾਹੁੰਦੇ ਤਾਂ ਇਨ੍ਹਾਂ ਦੀਆਂ ਅੱਖਾਂ ਨੂੰ ਮਿਟਾ ਦਿੰਦੇ। ਫਿਰ ਉਹ ਰਾਹ ਵੱਲ ਦੋੜਦੇ ਤਾਂ ਇਨ੍ਹਾਂ ਨੂੰ ਕਿੱਥੇ ਦਿਖਦਾ? (67) ਅਤੇ ਜੇਕਰ ਅਸੀਂ ਚਾਹੁੰਦੇ ਤਾਂ ਇਨ੍ਹਾਂ ਦੀ ਜਗ੍ਹਾ ਤੇ ਇਨ੍ਹਾਂ ਦੇ ਰੂਪ ਤਬਦੀਲ ਕਰ ਦਿੰਦੇ ਤੇ ਨਾ ਉਹ ਅੱਗੇ ਵੱਧ ਸਕਦੇ ਤੇ ਨਾ ਪਿੱਛੇ ਵਾਪਿਸ ਮੁੜ ਸਕਦੇ। (68) ਅਤੇ ਅਸੀਂ ਜਿਸ ਦੀ ਉਮਰ ਵੱਧ ਕਰ ਦਿੰਦੇ ਹਾਂ ਤਾਂ ਉਸ ਨੂੰ ਉਸ ਦੀ ਲੁਕਾਈ ਵਿਚ ਪਿੱਛੇ ਮੋੜ ਦਿੰਦੇ ਹਾਂ ਤਾਂ ਕੀ ਇਹ ਸਮਝਦੇ ਨਹੀਂ।

(69) ਅਤੇ ਅਸੀਂ ਇਨ੍ਹਾਂ ਨੂੰ ਸ਼ੇਅਰ (ਕਵਿਤਾ) ਨਹੀਂ ਸਿਖਾਏ ਅਤੇ ਨਾ ਹੀ ਇਹ ਇਸ ਦੇ ਲਾਇਕ ਹਨ ਇਹ ਤਾਂ ਸਿਰਫ਼ ਇੱਕ ਖੁੱਲ੍ਹੀ ਕੁਰਆਨ ਦਾ ਉਪਦੇਸ਼ ਹੈ। (70) ਤਾਂ ਕਿ ਉਹ ਉਸ ਬੰਦੇ ਨੂੰ ਸਾਵਧਾਨ ਕਰ ਦੇਣ ਜਿਹੜਾ ਜੀਵਿਤ ਹੋਵੇ ਅਤੇ ਇਨਕਾਰੀਆਂ ਉੱਪਰ ਤਰਕ ਸਥਾਪਿਤ ਹੋ ਜਾਵੇ।

(71) ਕੀ ਉਨ੍ਹਾਂ ਨੇ ਨਹੀਂ ਦੇਖਿਆ ਕਿ ਅਸੀਂ ਆਪਣੇ ਹੱਥਾਂ ਦੀਆਂ ਬਣਾਈਆਂ ਚੀਜ਼ਾਂ ਵਿਚੋਂ ਉਨ੍ਹਾਂ ਲਈ ਪਸ਼ੂ ਪੈਦਾ ਕੀਤੇ ਤਾਂ ਇਹ ਹੁਣ ਉਨ੍ਹਾਂ (ਪਸ਼ੂਆਂ) ਦੇ ਮਾਲਕ ਹਨ। (72) ਅਤੇ ਅਸੀਂ ਉਨ੍ਹਾਂ ਨੂੰ ਉਨ੍ਹਾਂ ਦੇ ਅਧੀਨ ਕਰ ਦਿੱਤਾ, ਹੁਣ ਉਨ੍ਹਾਂ ਵਿਚੋਂ ਕੁਝ ਉਨ੍ਹਾਂ ਦੀ ਸਵਾਰੀ ਹੈ ਅਤੇ ਕੁਝ ਨੂੰ ਇਹ ਖਾਂਦੇ ਹਨ। (73) ਅਤੇ ਉਨ੍ਹਾਂ ਲਈ ਉਨ੍ਹਾਂ ਵਿਚ ਲਾਭ ਹਨ ਅਤੇ ਪੀਣ ਦੀਆਂ ਚੀਜ਼ਾਂ ਵੀ। ਤਾਂ ਕੀ ਹੁਣ ਉਹ ਸ਼ੁਕਰ ਨਹੀਂ ਕਰਦੇ? (74) ਅਤੇ ਉਨ੍ਹਾਂ ਨੇ ਅੱਲਾਹ ਤੋਂ ਬਿਨ੍ਹਾਂ ਦੂਸਰੇ ਪੂਜਣਯੋਗ ਬਣਾਏ ਕਿ ਸ਼ਾਇਦ ਉਨ੍ਹਾਂ ਦੀ ਸਹਾਇਤਾ ਕੀਤੀ ਜਾ ਸਕੇ। (75) ਉਹ ਉਨ੍ਹਾਂ ਦੀ ਸਹਾਇਤਾ ਨਾ ਕਰ ਸਕਣਗੇ ਅਤੇ ਉਹ ਉਨ੍ਹਾਂ ਦੀ ਫੌਜ ਬਣਾ ਕੇ ਹਾਜ਼ਿਰ ਕੀਤੇ ਜਾਣਗੇ। (76) ਹੁਣ ਉਨ੍ਹਾਂ ਦੀ ਗੱਲ ਤੁਹਾਨੂੰ ਦੁਖੀ ਨਾ ਕਰੇ ਅਸੀਂ ਜਾਣਦੇ ਹਾਂ ਜਿਹੜਾ ਕੁਝ ਉਹ ਛੁਪਾਉਂਦੇ ਹਨ ਜਾਂ ਜੋ ਕੁਝ ਪ੍ਰਗਟ ਕਰਦੇ ਹਨ।

(77) ਕੀ ਮਨੁੱਖ ਨੇ ਨਹੀਂ ਦੇਖਿਆ ਕਿ ਅਸੀਂ ਉਨ੍ਹਾਂ ਨੂੰ ਇੱਕ ਬੂੰਦ (ਵੀਰਜ) ਤੋਂ ਪੈਦਾ ਕੀਤਾ। ਫਿਰ ਉਹ ਪ੍ਰਤੱਖ ਝਗੜਾਲੂ ਬਣ ਗਿਆ। (78) ਅਤੇ ਉਹ ਸਾਡੇ ਲਈ ਮਿਸਾਲਾਂ ਬਿਆਨ ਕਰਦਾ ਹੈ ਅਤੇ ਉਹ ਆਪਣੀ ਰਚਨਾਂ ਨੂੰ ਭੁੱਲ ਗਿਆ। ਉਹ ਕਹਿੰਦਾ ਹੈ ਕਿ ਹੱਡੀਆਂ ਨੂੰ ਕੌਣ ਜਿਊਂਦਾ ਕਰੇਗਾ ਜਦੋਂ ਕਿ ਉਹ ਚੂਰ-ਚੂਰ ਹੋ ਗਈਆਂ ਹਨ। (79) ਆਖੋ, ਉਹ ਹੀ ਜੀਵਿਤ ਕਰੇਗਾ, ਜਿਸ ਨੇ ਇਨ੍ਹਾਂ ਨੂੰ ਪਹਿਲੀ ਵਾਰ ਪੈਦਾ ਕੀਤਾ ਸੀ ਅਤੇ ਉਹ ਹਰ ਪ੍ਰਕਾਰ ਨਾਲ ਪੈਦਾ ਕਰਨਾ ਜਾਣਦਾ ਹੈ। (80) ਉਹ ਹੀ ਹੈ ਜਿਸ ਨੇ ਤੁਹਾਡੇ ਲਈ ਹਰੇ ਭਰੇ ਦਰਖ਼ਤਾਂ ਵਿਚ ਅੱਗ ਪੈਦਾ ਕਰ ਦਿੱਤੀ। ਫਿਰ ਤੁਸੀਂ ਉਸ ਨਾਲ ਅੱਗ ਬਾਲਦੇ ਹੋ। (81) ਕੀ ਜਿਸ ਨੇ ਆਕਾਸ਼ਾਂ ਅਤੇ ਧਰਤੀ ਨੂੰ ਪੈਦਾ ਕੀਤਾ ਉਹ ਇਸ ਦੀ ਸਮਰੱਥਾ ਨਹੀਂ ਰੱਖਦਾ ਕਿ ਇਨ੍ਹਾਂ ਵਰਗਿਆਂ ਨੂੰ ਪੈਦਾ ਕਰ ਦੇਵੇ। ਹਾਂ, ਉਸ ਸਮਰੱਥਾ ਰੱਖਦਾ ਹੈ ਅਤੇ ਅਸਲ ਵਿਚ ਉਹੀ ਪੈਦਾ ਕਰਨ ਵਾਲਾ ਅਤੇ ਜਾਣਨ ਵਾਲਾ ਹੈ। (82) ਉਸ ਦਾ ਮਸਲਾ ਤਾਂ ਬੱਸ ਇਹ ਹੈ ਕਿ ਜਦੋਂ ਕਿਸੇ ਚੀਜ਼ ਦਾ ਨਿਸ਼ਚਾ ਕਰ ਲੈਂਦਾ ਹੈ ਤਾਂ ਕਹਿੰਦਾ ਹੈ ਕਿ ਹੋ ਜਾ ਅਤੇ ਉਹ ਜਾਂਦੀ ਹੈ। (83) ਸੋ ਉਹ ਹਸਤੀ ਪਵਿੱਤਰ ਹੈ ਜਿਸ ਦੇ ਹੱਥਾਂ ਵਿਚ ਹਰੇਕ ਚੀਜ਼ ਦਾ ਅਧਿਕਾਰ ਹੈ ਅਤੇ ਉਸੇ ਵੱਲ ਤੁਸੀਂ ਵਾਪਿਸ ਮੋੜੇ ਜਾਵੋਗੇ।

# 37 ਸੂਰਤ ਅਸ-ਸੱਫ਼ਾਤ

## ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਸਹੁੰ ਹੈ ਸਿੱਧੀਆਂ ਕਤਾਰਾਂ ਵਿਚ ਖੜ੍ਹੇ ਫਰਿਸ਼ਤਿਆਂ ਦੀ। (2) ਫਿਰ ਝਾੜ ਝੰਬ ਕਰਨ ਵਾਲਿਆਂ ਦੀ ਝਿੜਕ ਦੀ। (3) ਫਿਰ ਉਨ੍ਹਾਂ ਦੀ ਜਿਹੜੇ ਉਪਦੇਸ਼ ਸੁਣਾਉਣ ਵਾਲੇ ਹਨ। (4) ਕਿ ਤੁਹਾਡਾ ਪੂਜਣਯੋਗ ਇੱਕ ਹੀ ਹੈ। (5) ਆਕਾਸ਼ਾਂ ਅਤੇ ਧਰਤੀ ਦਾ ਪਾਲਣਹਾਰ ਅਤੇ ਜਿਹੜਾ ਕੁਝ ਇਨ੍ਹਾਂ ਦੇ ਵਿਚ ਹੈ ਅਤੇ ਸਾਰੀਆਂ ਦਿਸ਼ਾਵਾਂ ਅਤੇ ਪੂਰਬ (ਜਿੱਥੋਂ ਸੂਰਜ ਨਿਕਲਦਾ ਹੈ) ਦਾ ਰੱਬ। (6) ਅਸੀਂ ਸੰਸਾਰ ਤੇ ਆਕਾਸ਼ ਨੂੰ ਤਾਰਿਆਂ ਨਾਲ ਸਜਾਇਆ ਹੈ। (7) ਅਤੇ ਹਰੇਕ ਵਿਦਰੋਹੀ ਸ਼ੈਤਾਨ ਤੋਂ ਉਸ ਨੂੰ ਸੁਰੱਖਿਅਤ ਕੀਤਾ ਹੈ।

(8) ਉਹ ਸਰਵ ਉਚ ਦਰਬਾਰ ਵੱਲ ਕੰਨ ਨਹੀਂ ਲਗਾ ਸਕਦੇ ਅਤੇ ਉਹ ਹਰੇਕ ਦਿਸ਼ਾ ਵਿਚ ਮਾਰੇ ਜਾਂਦੇ ਹਨ। (9) ਭਜਾਉਣ ਲਈ ਅਤੇ ਉਨ੍ਹਾਂ ਲਈ ਇਕ ਅੱਤ ਦੀ ਸਜ਼ਾ ਹੈ। (10) ਪ੍ਰੰਤੂ ਜੇ ਕੋਈ ਸ਼ੈਤਾਨ ਕਿਸੇ ਗੱਲ ਨੂੰ ਚੁੱਕ ਲਵੇ ਤਾਂ ਇੱਕ ਦਹਿਕਦਾ ਹੋਇਆ ਅੰਗਾਰਾ ਉਸ ਦਾ ਪਿੱਛਾ ਕਰਦਾ ਹੈ।

(11) ਇਸ ਲਈ ਇਨ੍ਹਾਂ ਤੋਂ ਪੁੱਛੋ ਕਿ ਇਨ੍ਹਾਂ ਦੀ ਰਚਨਾ ਜ਼ਿਆਦਾ ਕਠਨ ਹੈ ਜਾਂ ਜਿਨ੍ਹਾਂ ਚੀਜ਼ਾਂ ਦੀ ਸਿਰਜਣਾ ਅਸੀਂ ਕੀਤੀ ਹੈ। ਅਸੀਂ ਉਨ੍ਹਾਂ ਨੂੰ ਚੀਕਣੀ ਮਿੱਟੀ ਤੋਂ ਰਚਿਆ ਹੈ। (12) ਸਗੋਂ ਤੁਸੀਂ ਹੈਰਾਨੀ ਪ੍ਰਗਟ ਕਰਦੇ ਹੋ ਅਤੇ ਉਡਾ ਮਜ਼ਾਕ ਕਰ ਰਹੇ ਹਨ। (13) ਅਤੇ ਜਦੋਂ ਉਨ੍ਹਾਂ ਨੂੰ ਸਮਝਾਇਆ ਜਾਂਦਾ ਹੈ ਤਾਂ ਉਹ ਸਮਝਦੇ ਨਹੀਂ। (14) ਅਤੇ ਜਦੋਂ ਉਹ ਕੋਈ ਨਿਸ਼ਾਨੀ ਦੇਖਦੇ ਹਨ ਤਾਂ ਉਹ ਉਸ ਨੂੰ ਮਜ਼ਾਕ ਵਿਚ ਟਾਲ ਦਿੰਦੇ ਹਨ। (15) ਅਤੇ ਕਹਿੰਦੇ ਹਨ ਕਿ ਇਹ ਤਾਂ ਸਿਰਫ਼ ਇੱਕ ਖੁੱਲ੍ਹਾ ਜਾਦੂ ਹੈ। (16) ਕੀ ਜਦੋਂ ਅਸੀਂ ਮਰ ਜਾਵਾਂਗੇ ਅਤੇ ਮਿੱਟੀ ਅਤੇ ਹੱਡੀਆਂ ਬਣ ਜਾਵਾਂਗੇ ਤਾਂ ਫਿਰ ਅਸੀਂ ਚੁੱਕੇ ਜਾਵਾਂਗੇ। (17) ਅਤੇ ਕੀ ਸਾਡੇ ਪਿਛਲੇ ਪਿਉ ਦਾਦੇ ਵੀ। (18) ਆਖੋ ਕਿ ਹਾਂ, ਅਤੇ ਤੁਸੀਂ ਬੇਇੱਜ਼ਤ ਵੀ ਹੋਵੋਗੇ।

(19) ਤਾਂ, ਇਹ ਤਾਂ ਇੱਕ ਝਿੜਕ ਹੋਵੇਗੀ, ਫਿਰ ਉਸ ਸਮੇਂ ਹੀ ਉਹ ਦੇਖਣ ਲੱਗਣਗੇ। (20) ਅਤੇ ਉਹ ਕਹਿਣਗੇ ਕਿ ਹਾਏ! ਸਾਡੀ ਮਾੜੀ ਕਿਸਮਤ।

ਇਹ ਤਾਂ ਬਦਲੇ ਦਾ ਦਿਨ ਹੈ। (21) ਇਹ ਉਹੀ ਨਿਰਣੇ ਦਾ ਦਿਨ ਹੈ ਜਿਸ ਤੋਂ ਤੁਸੀਂ ਇਨਕਾਰ ਕਰਦੇ ਸੀ। (22) ਉਨ੍ਹਾਂ ਨੂੰ, ਉਨ੍ਹਾਂ ਦੇ ਸਾਥੀਆਂ ਅਤੇ ਉਨ੍ਹਾਂ ਦੇ ਪੂਜਣਯੋਗਾਂ ਨੂੰ ਇਕੱਠੇ ਕਰੋ, ਜਿਨ੍ਹਾਂ ਨੇ ਇਹ ਜ਼ੁਲਮ ਕੀਤਾ। (23) ਜਿਨ੍ਹਾਂ ਦੀ ਉਹ ਅੱਲਾਹ ਤੋਂ ਬਿਨ੍ਹਾਂ ਇਬਾਦਤ ਕਰਦੇ ਸਨ। ਫਿਰ ਉਨ੍ਹਾਂ ਸਾਰਿਆਂ ਨੂੰ ਨਰਕ ਦਾ ਰਾਹ ਦਿਖਾਉ। (24) ਅਤੇ ਉਨ੍ਹਾਂ ਨੂੰ ਰੋਕੋ, ਉਨ੍ਹਾਂ ਤੋਂ ਕੁਝ ਪੁੱਛਣਾ ਹੈ। (25) ਤੁਹਾਨੂੰ ਕੀ ਹੋਇਆ ਕਿ ਤੁਸੀਂ ਇੱਕ ਦੂਸਰੇ ਦੀ ਮਦਦ ਨਹੀਂ ਕਰਦੇ। (26) ਸਗੋਂ ਅੱਜ ਤਾਂ ਉਹ ਆਗਿਆਕਾਰੀ ਹਨ।

(27) ਅਤੇ ਉਹ ਇੱਕ ਦੂਜੇ ਨੂੰ ਸੰਬੋਧਨ ਕਰਕੇ ਪ੍ਰਸ਼ਨ ਉਤਰ ਕਰਨਗੇ। (28) ਕਹਿਣਗੇ ਤੁਸੀਂ ਸਾਡੇ ਕੋਲ ਸੱਜੇ ਪਾਸਿਉਂ ਆਉਂਦੇ ਸੀ। (29) ਉਹ ਉਤਰ ਦੇਣਗੇ ਸਗੋਂ ਤੁਸੀਂ ਖੁਦ ਈਮਾਨ ਲਿਆਉਣ ਵਾਲੇ ਨਹੀਂ ਸੀ। (30) ਅਤੇ ਸਾਡਾ ਤੁਹਾਡੇ ਉੱਪਰ ਕੋਈ ਵੱਸ ਨਹੀਂ ਸੀ, ਸਗੋਂ ਤੁਸੀਂ ਹੀਂ ਵਿਦਰੋਹੀ ਲੋਕ ਸੀ। (31) ਇਸ ਲਈ ਸਾਡੇ ਸਾਰਿਆਂ ਉੱਤੇ ਰੱਬ ਦੀ ਗੱਲ ਪੂਰੀ ਹੋ ਕੇ ਰਹੀ। ਅਸੀਂ ਇਸ ਦਾ ਮਜ਼ਾ ਚਖਣਾ ਹੀ ਹੈ। (32) ਅਸੀਂ ਤੁਹਾਨੂੰ ਭਟਕਾਇਆ, ਅਸੀਂ ਖ਼ੁਦ ਵੀ ਭਟਕੇ ਹੋਏ ਸੀ। (33) ਸੋ ਉਹ ਸਾਰੇ ਉਸ ਦਿਨ ਸਜ਼ਾ ਵਿਚ ਇੱਕ ਦੂਸਰੇ ਦੇ ਸਹਿਭਾਗੀ ਹੋਣਗੇ।

(34) ਅਸੀਂ ਅਪਰਾਧੀਆਂ ਦੇ ਨਾਲ ਅਜਿਹਾ ਹੀ ਕਰਦੇ ਹਾਂ। (35) ਇਹ ਉਹ ਲੋਕ ਸੀ ਜਦੋਂ ਇਨ੍ਹਾਂ ਨੂੰ ਕਿਹਾ ਜਾਂਦਾ ਕਿ ਅੱਲਾਹ ਤੋਂ ਬਿਨ੍ਹਾਂ ਕੋਈ ਪੂਜਣਯੋਗ ਨਹੀਂ ਤਾਂ ਇਹ ਹੰਕਾਰ ਕਰਦੇ ਸਨ। (36) ਅਤੇ ਇਹ ਕਹਿੰਦੇ ਸਨ ਕਿ ਕੀ ਅਸੀਂ ਇੱਕ ਪਾਗਲ ਕਵੀ ਦੇ ਕਹਿਣ ਤੇ ਆਪਣੇ ਪੂਜਣਯੋਗਾਂ ਨੂੰ ਛੱਡ ਦੇਈਏ। (37) ਸਗੋਂ ਉਹ ਸੱਚ ਲੈ ਕੇ ਆਇਆ ਹੈ ਅਤੇ ਇਹ ਰਸੂਲਾਂ ਦੀ ਭਵਿੱਖ ਬਾਣੀ ਦੀ ਪੁਸ਼ਟੀ ਹੈ। (38) ਬੇਸ਼ੱਕ ਤੁਹਾਨੂੰ ਦਰਦਨਾਕ ਸਜ਼ਾ ਦਾ ਮਜ਼ਾ ਚੱਖਣਾ ਹੋਵੇਗਾ। (39) ਤੁਹਾਨੂੰ ਉਸੇ ਦਾ ਬਦਲਾ ਦਿੱਤਾ ਜਾ ਰਿਹਾ ਹੈ, ਜੋ ਤੁਸੀਂ ਕਰਦੇ ਸੀ।

(40) ਪਰੰਤੂ ਜਿਹੜੇ ਅੱਲਾਹ ਦੇ ਚੁਣੇ ਹੋਏ ਬੰਦੇ ਹਨ। (41) ਉਨ੍ਹਾਂ ਲਈ ਤੈਅ ਕੀਤਾ ਰਿਜ਼ਕ ਹੋਵੇਗਾ। (42) ਮੇਵੇ ਅਤੇ ਉਹ ਬਹੁਤ ਇੱਜ਼ਤ ਨਾਲ ਰਹਿਣਗੇ। (43) ਸੁਖਮਈ ਬਾਗ਼ਾਂ ਵਿੱਚ। (44) ਤਖ਼ਤਿਆਂ ਉੱਤੇ ਆਹਮਣੇ ਸਾਹਮਣੇ ਬੈਠੇ ਹੋਣਗੇ।

(45) ਉਨ੍ਹਾਂ ਦੇ ਕੋਲ ਅਜਿਹਾ ਪਿਆਲਾ ਲਿਆਂਦਾ ਜਾਵੇਗਾ ਜਿਹੜਾ ਵਗਦੀ ਹੋਈ ਸ਼ਰਾਬ ਨਾਲ ਭਰਿਆ ਜਾਵੇਗਾ। (46) ਸ਼ੁੱਧ ਪਾਰਦਰਸ਼ੀ ਪੀਣ ਵਾਲਿਆਂ ਲਈ ਸਵਾਦ ਦਾਇਕ। (47) ਨਾ ਉਸ ਨਾਲ ਕੋਈ ਹਾਨੀ ਹੋਵੇਗੀ ਅਤੇ ਨਾ ਹੀ ਬੁੱਧੀ ਭ੍ਰਿਸ਼ਟ ਹੋਵੇਗੀ। (48) ਅਤੇ ਉਨ੍ਹਾਂ ਦੇ ਕੋਲ ਨਜ਼ਰ ਨੀਵੀਂ ਰੱਖਣ ਵਾਲੀਆਂ ਅਤੇ ਵੱਡੀਆਂ ਅੱਖਾਂ ਵਾਲੀਆਂ ਔਰਤਾਂ ਹੋਣਗੀਆਂ। (49) ਅੱਖਾਂ ਇਉਂ ਹੋਣਗੀਆਂ ਸਮਝੋ, ਉਹ ਆਂਡੇ ਹਨ ਜਿਹੜੇ ਲੁਕੋ ਕੇ ਰੱਖੇ ਹੋਣ।

(50) ਫਿਰ ਉਹ ਇੱਕ ਦੂਸਰੇ ਵੱਲ ਸੰਬੋਧਨ ਹੋ ਕੇ ਗੱਲ ਕਰਨਗੇ। (51) ਉਨ੍ਹਾਂ ਵਿਚੋਂ ਇੱਕ ਕਹਿਣ ਵਾਲਾ ਕਹੇਗਾ ਕਿ ਮੇਰਾ ਇੱਕ ਜਾਣੂ ਸੀ। (52) ਉਹ ਕਿਹਾ ਕਰਦਾ ਸੀ ਕਿ ਕੀ ਤੁਸੀਂ ਪੁਸ਼ਟੀ ਕਰਨ ਵਾਲਿਆਂ ਵਿਚੋਂ ਹੋ। (53) ਕੀ ਜਦੋਂ ਅਸੀਂ ਮਰ ਜਾਵਾਂਗੇ, ਮਿੱਟੀ ਅਤੇ ਹੱਡੀਆਂ ਹੋ ਜਾਵਾਂਗੇ ਤਾਂ ਕੀ ਸਾਨੂੰ (ਕੀਤੇ ਹੋਏ ਦਾ) ਫ਼ਲ ਮਿਲੇਗਾ। (54) ਆਖੇਗਾ ਕੀ ਤੁਸੀਂ ਝਾਕ ਕੇ ਦੇਖੋਗੇ। (55) ਤਾਂ ਉਹ ਝਾਕੇਗਾ ਅਤੇ ਉਸ ਨੂੰ ਨਰਕ ਦੇ ਵਿਚਕਾਰ ਦੇਖੇਗਾ। (56) ਆਖੇਗਾ ਕਿ ਅੱਲਾਹ ਦੀ ਸਹੁੰ ਤੁਸੀਂ ਤਾਂ ਮੈਨੂੰ ਖ਼ਤਮ ਕਰ ਦੇਣ ਵਾਲੇ ਸੀ। (57) ਅਤੇ ਜੇਕਰ ਮੇਰੇ ਰੱਬ ਦੀ ਕਿਰਪਾ ਨਾ ਹੁੰਦੀ ਤਾਂ ਮੈਂ ਉਨ੍ਹਾਂ ਲੋਕਾਂ ਵਿਚ ਸ਼ਾਮਲ ਹੁੰਦਾ ਜਿਹੜੇ ਫੜ੍ਹ ਕੇ ਲਿਆਂਦੇ ਹਨ। (58) ਕੀ ਹੁਣ ਅਸੀਂ ਮਰਨਾ ਨਹੀਂ ਹੈ। (59) ਪਰੰਤੂ ਪਹਿਲੀ ਵਾਰ ਜਿਹੜਾ ਅਸੀਂ ਮਰ ਚੁੱਕੇ ਅਤੇ ਸਾਨੂੰ ਸਜ਼ਾ ਨਹੀਂ ਹੋਵੇਗੀ। (60) ਬੇਸ਼ੱਕ ਇਹ ਹੀ ਵੱਡੀ ਸਫ਼ਲਤਾ ਹੈ। (61) ਅਜਿਹੀ ਹੀ ਸਫ਼ਲਤਾ ਲਈ ਕਰਮ ਕਰਨ ਵਾਲਿਆਂ ਨੂੰ ਕਰਮ ਕਰਨੇ ਚਾਹੀਦੇ ਹਨ।

(62) ਇਹ ਮਹਿਮਾਨ ਨਿਵਾਜ਼ੀ ਚੰਗੀ ਹੈ ਜਾਂ ਜ਼ਕੂਮ (ਥੋਹਰ) ਦਾ ਰੁੱਖ। (63) ਅਸੀਂ ਉਸ ਨੂੰ ਜ਼ਾਲਿਮਾਂ ਲਈ ਇਮਤਿਹਾਨ ਬਣਾਇਆ ਹੈ। (64) ਇਹ ਇਕ ਰੁੱਖ ਹੈ, ਜਿਹੜਾ ਨਰਕ ਦੀਆਂ ਜੜ੍ਹਾਂ ਵਿਚੋਂ ਨਿਕਲਦਾ ਹੈ। (65) ਉਸ ਦਾ ਬਦਲਾ ਇਸ ਤਰ੍ਹਾਂ ਦਾ ਹੈ ਜਿਵੇਂ ਸ਼ੈਤਾਨ ਦਾ ਸਿਰ। (66) ਤਾਂ ਉਹ ਲੋਕ ਉਸ ਨੂੰ ਖਾਣਗੇ। ਫਿਰ ਉਸ ਦੇ ਨਾਲ ਪੇਟ ਭਰਣਗੇ। (67) ਫਿਰ ਉਨ੍ਹਾਂ ਨੂੰ ਖੌਲ੍ਹਦਾ ਹੋਇਆ ਪਾਣੀ ਮਿਲਾ ਕੇ ਦਿੱਤਾ ਜਾਵੇਗਾ। (68) ਫਿਰ ਉਨ੍ਹਾਂ ਦੀ ਵਾਪਸੀ ਨਰਕ ਵੱਲ ਹੀ ਹੋਵੇਗੀ। (69) ਉਨ੍ਹਾਂ ਨੇ ਆਪਣੇ ਪਿਉ ਦਾਦਿਆਂ ਨੂੰ ਕੁਰਾਹੇ ਪਿਆ ਹੀ ਵੇਖਿਆ। (70) ਫਿਰ ਉਹ ਵੀ ਉਨ੍ਹਾਂ ਦੇ ਨਕਸ਼ੇ ਕਦਮਾਂ ਤੇ ਚੱਲਦੇ ਰਹੇ। (71) ਅਤੇ ਉਹਨਾਂ ਤੋਂ ਪਿਛਲੇ ਅਤੇ

ਅਗਲੇ ਲੋਕਾਂ ਵਿਚੋਂ ਜ਼ਿਆਦਾਤਰ ਕੁਰਾਹੇ ਪਏ ਹਨ। (72) ਅਤੇ ਅਸੀਂ ਉਨ੍ਹਾਂ ਵਿਚ ਵੀ ਡਰਾਉਣ ਵਾਲੇ (ਸਾਵਧਾਨ ਕਰਨ ਵਾਲੇ) ਭੇਜੇ। (73) ਤਾਂ ਵੇਖੋ ਉਨ੍ਹਾਂ ਲੋਕਾਂ ਦਾ ਅੰਤ ਕਿਹੋ ਜਿਹਾ ਹੋਇਆ, ਜਿਨ੍ਹਾਂ ਨੂੰ ਸਾਵਧਾਨ ਕੀਤਾ ਗਿਆ ਸੀ। (74) ਪਰੰਤੂ (ਉਨ੍ਹਾਂ ਦਾ ਬਹੁਤ ਵਧੀਆ ਅੰਤ ਹੋਇਆ) ਜਿਹੜੇ ਅੱਲਾਹ ਦੇ ਚੁਣੇ ਹੋਏ ਬੰਦੇ ਸਨ।

(75) ਅਤੇ ਫਿਰ ਸਾਨੂੰ ਨੂਹ ਨੇ ਪੁਕਾਰਿਆ ਤਾਂ ਅਸੀਂ ਕਿੰਨੀ ਚੰਗੀ ਪੁਕਾਰ ਸੁਣਨ ਵਾਲੇ ਹਾਂ। (76) ਅਤੇ ਅਸੀਂ ਉਸ ਨੂੰ ਅਤੇ ਉਸ ਦੇ ਲੋਕਾਂ ਨੂੰ ਬਹੁਤ ਵੱਡੇ ਦੁੱਖ ਤੋਂ ਬਚਾ ਲਿਆ। (77) ਅਤੇ ਅਸੀਂ ਉਨ੍ਹਾਂ ਦੇ ਵੰਸ ਨੂੰ ਬਾਕੀ ਰਹਿਣ ਵਾਲਾ ਬਣਾਇਆ। (78) ਅਤੇ ਅਸੀਂ ਉਨ੍ਹਾਂ ਦੇ ਰਾਹ ਉੱਤੇ ਪਿਛਲਿਆਂ ਵਿਚੋਂ ਇੱਕ ਸਮੂਹ (ਉਨ੍ਹਾਂ ਦੀ ਉਪਮਾ ਲਈ) ਨੂੰ ਜੋੜਿਆ। (79) ਸਲਾਮ ਹੈ ਨੂਹ ਨੂੰ ਸਮੁੱਚੇ ਜਗਤ ਵਿੱਚ। (80) ਅਸੀਂ ਨੇਕੀ ਕਰਨ ਵਾਲਿਆਂ ਨੂੰ ਅਜਿਹਾ ਹੀ ਬਦਲਾ ਦਿੰਦੇ ਹਾਂ। (81) ਬੇਸ਼ੱਕ ਉਹ ਸਾਡੇ ਸ਼ਰਧਾਲੂ ਬੰਦਿਆਂ ਵਿਚੋਂ ਸੀ। (82) ਫਿਰ ਅਸੀਂ ਦੂਜਿਆਂ ਨੂੰ ਡੋਬ ਦਿੱਤਾ।

(83) ਅਤੇ ਉਸ ਦੇ ਰਾਹ ਤੇ ਚੱਲਣ ਵਾਲਿਆਂ ਵਿਚ ਇਬਰਾਹੀਮ ਵੀ ਸੀ। (84) ਜਦੋਂ ਕਿ ਉਹ ਆਪਣੇ ਰੱਬ ਦੇ ਕੋਲ ਸ਼ੁੱਧ ਹਿਰਦੇ ਨਾਲ ਆਇਆ। (85) ਜਦੋਂ ਉਸ ਨੇ ਆਪਣੇ ਪਿਤਾ ਨੂੰ ਅਤੇ ਆਪਣੀ ਕੌਮ ਨੂੰ ਕਿਹਾ ਕਿ ਤੁਸੀਂ ਕਿਸ ਚੀਜ਼ ਦੀ ਇਬਾਦਤ ਕਰਦੇ ਹੋ। (86) ਕੀ ਤੁਸੀਂ ਅੱਲਾਹ ਤੋਂ ਬਿਨ੍ਹਾਂ ਆਪਣੇ ਮਨਘੜੇ ਪੂਜਣਯੋਗਾਂ ਨੂੰ ਚਾਹੁੰਦੇ ਹੋ। (87) ਤਾਂ ਸੰਸਾਰ ਦੇ ਮਾਲਕ ਦੇ ਸੰਬੰਧ ਵਿਚ ਤੁਹਾਡਾ ਕੀ ਵਿਚਾਰ ਹੈ। (88) ਫਿਰ ਇਬਰਾਹੀਮ ਨੇ ਤਾਰਿਆਂ ਤੇ ਇਕ ਨਜ਼ਰ ਪਾਈ। (89) ਤਾਂ ਕਿਹਾ ਕਿ ਮੈਂ ਬਿਮਾਰ ਹਾਂ। (90) ਫਿਰ ਉਹ ਲੋਕ ਉਸ ਨੂੰ ਛੱਡ ਕੇ ਚਲੇ ਗਏ। (91) ਤਾਂ ਉਹ ਉਨ੍ਹਾਂ ਦੀਆਂ ਮੂਰਤੀਆਂ ਵਿਚ ਵੜ ਗਿਆ ਅਤੇ ਕਹਿਣ ਲੱਗਾ, ਕੀ ਤੁਸੀਂ ਖਾਂਦੇ ਨਹੀਂ ਹੋ। (92) ਤੁਹਾਨੂੰ ਕੀ ਹੋਇਆ ਤੁਸੀਂ ਬੋਲਦੇ ਵੀ ਨਹੀਂ ਹੋ। (93) ਫਿਰ ਉਨ੍ਹਾਂ ਨੂੰ ਪੂਰੀ ਤਾਕਤ ਨਾਲ ਤੋੜਨਾ ਸ਼ੁਰੂ ਕਰ ਦਿੱਤਾ। (94) ਫਿਰ ਲੋਕ ਉਸ ਦੇ ਕੋਲ ਭੱਜੇ ਆਏ।

(95) ਇਬਰਾਹੀਮ ਨੇ ਆਖਿਆ ਕਿ ਤੁਸੀਂ ਇਨ੍ਹਾਂ ਚੀਜ਼ਾਂ ਦੀ ਪੂਜਾ ਕਰਦੇ ਹੋ ਜਿਨ੍ਹਾਂ ਨੂੰ ਤੁਸੀਂ ਖੁਦ ਹੀ ਘੜਦੇ ਹੋ। (96) ਅਤੇ ਅੱਲਾਹ ਨੇ ਹੀ ਤੁਹਾਨੂੰ ਅਤੇ ਇਨ੍ਹਾਂ ਚੀਜ਼ਾਂ ਨੂੰ ਪੈਦਾ ਕੀਤਾ ਹੈ ਜਿਨ੍ਹਾਂ ਨੂੰ ਤੁਸੀਂ ਬਣਾਉਂਦੇ ਹੋ। (97) ਉਨ੍ਹਾਂ ਨੇ

ਆਖਿਆ ਇਸ ਲਈ ਇੱਕ ਘਰ (ਅਗਨੀਕੁੰਡ) ਬਣਾਉ। ਫਿਰ ਇਸ ਨੂੰ ਦਹਿਕਦੀ ਹੋਈ ਅੱਗ ਵਿਚ ਸੁੱਟ ਦੇਵੋ। (98) ਸੋ ਉਨ੍ਹਾਂ ਨੇ ਉਸ ਦੇ ਵਿਰੁੱਧ ਇੱਕ ਚਾਲ ਚੱਲਣੀ ਚਾਹੀ ਤਾਂ ਅਸੀਂ ਉਨ੍ਹਾਂ ਨੂੰ ਨੀਵਾਂ ਕਰ ਦਿੱਤਾ। (99) ਅਤੇ ਉਸ ਨੇ ਆਖਿਆ ਕਿ ਮੈਂ ਆਪਣੇ ਰੱਬ ਵੱਲ ਜਾ ਰਿਹਾ ਹਾਂ ਉਹੀ ਮੈਨੂੰ ਰਾਹ ਦਿਖਾਏਗਾ। (100) ਹੇ ਮੇਰੇ ਰੱਬ! ਮੈਨੂੰ ਨੇਕ ਔਲਾਦ ਬਖ਼ਸ਼। (101) ਤਾਂ ਅਸੀਂ ਉਸ ਨੂੰ ਇੱਕ ਸਹਿਣਸ਼ੀਲ ਲੜਕੇ ਦੀ ਖ਼ੁਸ਼ਖ਼ਬਰੀ ਦਿੱਤੀ।

(102) ਇਸ ਲਈ ਜਦੋਂ ਉਹ ਉਸ ਦੇ ਬਰਾਬਰ ਚੱਲਣ ਦੀ ਉਮਰ ਨੂੰ ਪਹੁੰਚਿਆ ਤਾਂ ਉਸ ਨੇ ਆਖਿਆ ਹੇ ਮੇਰੇ ਪੁੱਤਰ! ਮੈਂ ਸੁਪਨਾ ਦੇਖਦਾ ਹਾਂ ਕਿ ਮੈਂ ਤੈਨੂੰ ਜਿਬ੍ਹਾ (ਕੁਰਬਾਨ) ਕਰ ਰਿਹਾ ਹਾਂ। ਇਸ ਲਈ ਤੁਸੀਂ ਸੋਚ ਲਵੋ ਤੁਹਾਡਾ ਕੀ ਵਿਚਾਰ ਹੈ। ਉਸ ਨੇ ਆਖਿਆ ਹੇ ਮੇਰੇ ਪਿਤਾ! ਆਪ ਨੂੰ ਜਿਹੜਾ ਹੁਕਮ ਦਿੱਤਾ ਜਾ ਰਿਹਾ ਹੈ ਆਪ ਉਸ ਦੀ ਪਾਲਣਾ ਕਰੋ। ਜੇਕਰ ਅੱਲਾਹ ਚਾਹੇਗਾ (ਇਨਸ਼ਾ ਅੱਲਾਹ) ਤਾਂ ਤੁਸੀਂ ਮੈਨੂੰ ਸਬਰ ਕਰਨ ਵਾਲਿਆਂ ਵਿਚ ਵੇਖੋਗੇ। (103) ਸੋ ਜਦੋਂ ਦੋਵੇਂ ਆਗਿਆਕਰ ਹੋ ਗਏ ਅਤੇ ਇਬਰਾਹੀਮ ਨੇ ਉਸ ਨੂੰ ਮੱਥੇ ਦੇ ਭਾਰ ਲਿਟਾ ਦਿੱਤਾ। (104) ਅਤੇ ਅਸੀਂ ਉਸ ਨੂੰ ਪੁਕਾਰਿਆ, ਹੇ ਇਬਰਾਹੀਮ! (105) ਤੂੰ ਸੁਪਨੇ ਨੂੰ ਸੱਚ ਕਰ ਵਿਖਾਇਆ ਹੈ। ਬੇਸ਼ੱਕ ਅਸੀਂ ਨੇਕੀ ਕਰਨ ਵਾਲਿਆਂ ਨੂੰ ਅਜਿਹਾ ਹੀ ਬਦਲਾ ਦਿੰਦੇ ਹਾਂ। (106) ਯਕੀਨਨ ਇਹ ਇੱਕ ਸਪੱਸ਼ਟ ਇਮਤਿਹਾਨ ਸੀ। (107) ਅਤੇ ਅਸੀਂ ਇੱਕ ਵੱਡੀ ਕੁਰਬਾਨੀ ਦੇ ਬਦਲੇ ਉਸ ਨੂੰ ਛੁਡਾ ਲਿਆ। (108) ਅਤੇ ਅਸੀਂ ਉਸ ਲਈ ਪਿਛਲੀਆਂ (ਆਉਣ ਵਾਲੀਆਂ ਨਸਲਾਂ) ਵਿਚ (ਇਬਰਾਹੀਮ ਦੀ ਉਪਮਾ ਲਈ) ਇੱਕ ਵਰਗ ਨੂੰ ਛੱਡ ਦਿੱਤਾ। (109) ਇਬਰਾਹੀਮ ਉੱਪਰ ਸਲਾਮਤੀ ਹੋਵੇ। (110) ਅਸੀਂ ਨੇਕੀ ਕਰਨ ਵਾਲਿਆਂ ਨੂੰ ਇਸੇ ਤਰ੍ਹਾਂ ਹੀ ਫ਼ਲ ਦਿੰਦੇ ਹਾਂ। (111) ਬੇਸ਼ੱਕ ਉਹ ਸਾਡੇ ਬੰਦਿਆਂ ਵਿਚੋਂ ਸੀ। (112) ਅਤੇ ਅਸੀਂ ਉਸ ਨੂੰ ਇਸਹਾਕ ਦੀ ਖ਼ੁਸ਼ਖ਼ਬਰੀ ਦਿੱਤੀ। ਇਹ ਇੱਕ ਨੇਕ ਰਸੂਲਾਂ ਵਿਚੋਂ ਹੋਣਗੇ। (113) ਅਤੇ ਅਸੀਂ ਉਸ ਨੂੰ ਅਤੇ ਇਸਹਾਕ ਨੂੰ ਬਰਕਤ ਨਾਲ ਨਿਵਾਜ਼ਿਆ ਅਤੇ ਉਨ੍ਹਾਂ ਦੋਵਾਂ ਦੇ ਵੰਸ਼ ਵਿਚ ਚੰਗੇ ਵੀ ਹਨ ਅਤੇ ਅਜਿਹੇ ਵੀ ਜਿਹੜੇ ਆਪਣੇ ਆਪ ਉੱਪਰ ਪ੍ਰਤੱਖ ਜ਼ੁਲਮ ਕਰਨ ਵਾਲੇ ਹਨ।

(114) ਅਤੇ ਅਸੀਂ ਮੂਸਾ ਅਤੇ ਹਾਰੂਨ ਉੱਤੇ ਉਪਕਾਰ ਕੀਤਾ। (115) ਅਤੇ ਉਨ੍ਹਾਂ ਨੂੰ ਤੇ ਉਨ੍ਹਾਂ ਦੀ ਕੌਮ ਨੂੰ ਇੱਕ ਵੱਡੀ ਆਫ਼ਤ ਤੋਂ ਮੁਕਤ ਕਰ ਦਿੱਤਾ। (116) ਅਤੇ ਅਸੀਂ ਉਨ੍ਹਾਂ ਦੀ ਸਹਾਇਤਾ ਕੀਤੀ ਤਾਂ ਉਹ ਹੀ ਜੇਤੂ ਬਣੇ। (117) ਅਤੇ ਅਸੀਂ ਉਨ੍ਹਾਂ ਦੋਵਾਂ ਨੂੰ ਇੱਕ ਸਪੱਸ਼ਟ ਕਿਤਾਬ ਦਿੱਤੀ। (118) ਅਤੇ ਅਸੀਂ ਉਨ੍ਹਾਂ ਦੋਵਾਂ ਨੂੰ ਸਿੱਧਾ ਰਾਹ ਦਿਖਾਇਆ। (119) ਅਤੇ ਅਸੀਂ ਉਨ੍ਹਾਂ ਦੇ ਰਾਹ ਤੇ ਪਿਛਲੇ ਆਉਣ ਵਾਲੇ ਸਮੂਹਾਂ ਵਿਚ (ਉਨ੍ਹਾਂ ਦੀ ਵਡਿਆਈ) ਛੱਡ ਦਿੱਤੀ। (120) ਸਲਾਮ ਹੋਵੇ ਮੂਸਾ ਅਤੇ ਹਾਰੂਨ ਨੂੰ। (121) ਅਸੀਂ ਨੇਕੀ ਕਰਨ ਵਾਲਿਆਂ ਨੂੰ ਅਜਿਹਾ ਹੀ ਬਦਲਾ ਦਿੰਦੇ ਹਾਂ। (122) ਬੇਸ਼ੱਕ ਉਹ ਦੋਵੇਂ ਸਾਡੇ ਇਮਾਨ ਵਾਲੇ ਬੰਦਿਆਂ ਵਿਚੋਂ ਸਨ।

(123) ਅਤੇ ਇਲਯਾਸ ਵੀ ਪੈਗ਼ੰਬਰਾਂ ਵਿਚੋਂ ਸੀ। (124) ਜਦੋਂ ਕਿ ਉਸ ਨੇ ਆਪਣੀ ਕੌਮ ਨੂੰ ਆਖਿਆ। (125) ਕੀ ਤੁਸੀਂ ਡਰਦੇ ਨਹੀਂ?ਕੀ ਤੁਸੀਂ ਬਾਅਲ (ਦੇਵਤੇ) ਨੂੰ ਪੁਕਾਰਦੇ ਹੋ ਅਤੇ ਸਭ ਤੋਂ ਸੋਹਣੇ ਸਿਰਜਣਹਾਰ ਨੂੰ ਛੱਡਦੇ ਹੋ। (126) ਅੱਲਾਹ ਨੂੰ ਜਿਹੜਾ ਤੁਹਾਡਾ ਅਤੇ ਤੁਹਾਡੇ ਪਿਛਲੇ ਵਡੇਰਿਆਂ (ਪਿਉ-ਦਾਦਿਆਂ) ਦਾ ਰੱਬ ਹੈ। (127) ਤਾਂ ਉਨ੍ਹਾਂ ਨੇ ਉਸ ਤੋਂ ਇਨਕਾਰ ਕੀਤਾ, ਇਸ ਲਈ ਉਹ ਫੜ੍ਹੇ ਜਾਣ ਵਾਲਿਆਂ ਵਿਚ ਸ਼ਾਮਿਲ ਹੋਣਗੇ। (128) ਪਰੰਤੂ ਜਿਹੜੇ ਅੱਲਾਹ ਦੇ ਵਿਸ਼ੇਸ਼ ਬੰਦੇ ਸਨ (ਉਹ ਸਜ਼ਾ ਵਿਚ ਨਹੀਂ ਫਸੇ ਹੋਣਗੇ)। (129) ਅਤੇ ਅਸੀਂ ਉਨ੍ਹਾਂ ਦੇ ਰਾਹ ਤੇ ਪਿੱਛਲੇ ਹੋ ਚੁੱਕੇ ਸਮੂਹਾਂ ਵਿਚ (ਉਨ੍ਹਾਂ ਦੀ ਵਡਿਆਈ) ਛੱਡ ਦਿੱਤੀ। (130) ਸਲਾਮਤੀ ਹੋਵੇ ਇਲਯਾਸ ਤੇ। (131) ਅਸੀਂ ਨੇਕੀ ਕਰਨ ਵਾਲਿਆਂ ਨੂੰ ਅਜਿਹਾ ਹੀ ਬਦਲਾ ਦਿੰਦੇ ਹਾਂ। (132) ਬੇਸ਼ੱਕ ਉਹ ਸਾਡੇ ਇਮਾਨ ਵਾਲੇ ਬੰਦਿਆਂ ਵਿੱਚੋਂ ਸਨ।

(133) ਅਤੇ ਬੇਸ਼ੱਕ ਲੂਤ ਵੀ ਪੈਗੰਬਰਾਂ ਵਿਚੋਂ ਸੀ। (134) ਜਦੋਂ ਅਸੀਂ ਉਸ ਨੂੰ ਅਤੇ ਉਸ ਦੇ ਲੋਕਾਂ ਨੂੰ ਬਚਾ ਲਿਆ। (135) ਪਰ ਇੱਕ ਬੁੱਢੀ ਜਿਹੜੀ ਪਿੱਛੇ ਰਹਿ ਜਾਣ ਵਾਲਿਆਂ ਵਿਚੋਂ ਸੀ। (136) ਫਿਰ ਅਸੀਂ ਦੂਜਿਆਂ ਨੂੰ ਬਰਬਾਦ ਕਰ ਦਿੱਤਾ। (137) ਅਤੇ ਤੁਸੀਂ ਸਵੇਰ ਨੂੰ ਵੀ ਉਨ੍ਹਾਂ ਦੀਆਂ ਬਸਤੀਆਂ ਵਿੱਚੋਂ ਲੰਘਦੇ ਰਹਿੰਦੇ ਹੋ। (138) ਅਤੇ ਰਾਤ ਨੂੰ ਵੀ। ਕੀ ਤੁਸੀਂ ਬੁੱਧੀ ਤੋਂ ਕੰਮ ਨਹੀਂ ਲੈਂਦੇ।

(139) ਅਤੇ ਬੇਸ਼ੱਕ ਯੂਨਸ ਵੀ ਰਸੂਲਾਂ ਵਿਚੋਂ ਸੀ। (140) ਜਦੋਂ ਉਹ ਭੱਜ ਕੇ ਭਰੀ ਹੋਈ ਕਿਸ਼ਤੀ ਵਿਚ ਪਹੁੰਚਿਆ। (141) ਫਿਰ ਕੁਰਆ (ਪਰਚੀ ਪਾਉਣਾ)

ਪਾਇਆ ਤਾਂ ਉਹ ਦੋਸ਼ੀ ਨਿਕਲਿਆ। (142) ਫਿਰ ਉਸ ਨੂੰ ਮਛਲੀ ਨੇ ਨਿਗਲ ਲਿਆ ਅਤੇ ਉਹ ਖੁਦ ਨੂੰ ਬੁਰਾ ਭਲਾ ਕਹਿ ਰਿਹਾ ਸੀ। (143) ਜੇਕਰ ਉਹ ਸਿਫ਼ਤ ਸਲਾਹ ਕਰਨ ਵਾਲਿਆਂ ਵਿਚੋਂ ਨਾ ਹੁੰਦਾ। (144) ਤਾਂ ਉਸ ਦਿਨ ਜਦੋਂ ਲੋਕਾਂ ਨੂੰ ਮੁੜ ਜੀਵਿਤ ਕੀਤਾ ਜਾਣਾ ਹੈ, ਉਦੋਂ ਤੱਕ ਉਹ ਮੱਛੀ ਦੇ ਪੇਟ ਵਿਚ ਹੀ ਰਹਿੰਦਾ। (145) ਫਿਰ ਅਸੀਂ ਉਸ ਨੂੰ ਇੱਕ ਮੈਦਾਨ ਵਿਚ ਪਾ ਦਿੱਤਾ ਅਤੇ ਉਹ ਨਿਡਾਲ ਸੀ। (146) ਅਤੇ ਅਸੀਂ ਉਸ ਉੱਤੇ ਇੱਕ ਵੇਲਾਂ ਵਾਲਾ ਦਰਖ਼ਤ ਉਗਾ ਦਿੱਤਾ। (147) ਅਤੇ ਅਸੀਂ ਉਸ ਨੂੰ ਇੱਕ ਲੱਖ ਜਾਂ ਉਸ ਤੋਂ ਵੀ ਜ਼ਿਆਦਾ ਲੋਕਾਂ ਵੱਲ ਭੇਜਿਆ। (148) ਫਿਰ ਉਹ ਲੋਕ ਈਮਾਨ ਲਿਆਏ ਤਾਂ ਅਸੀਂ ਉਨ੍ਹਾਂ ਨੂੰ ਨਿਸ਼ਚਿਤ ਸਮੇਂ ਤੱਕ ਲਾਭ ਉਠਾਉਣ ਦਿੱਤਾ।

(149) ਤਾਂ ਉਨ੍ਹਾਂ ਨੂੰ ਪੁੱਛੋ ਕੀ ਤੁਹਾਡੇ ਰੱਬ ਲਈ ਬੇਟੀਆਂ ਹਨ ਅਤੇ ਉਨ੍ਹਾਂ ਲਈ ਪੁੱਤਰ। (150) ਕੀ ਅਸੀਂ ਫ਼ਰਿਸ਼ਤਿਆਂ ਨੂੰ ਔਰਤ ਬਣਾਇਆ ਹੈ ਅਤੇ ਉਹ ਦੇਖ ਰਹੇ ਸਨ। (151) ਸੁਣ ਲਵੋ ਇਹ ਲੋਕ ਸਿਰਫ਼ ਮਨਘੜਤ ਰੂਪ ਵਿਚ ਅਜਿਹਾ ਕਹਿੰਦੇ ਹਨ। (152) ਕਿ ਅੱਲਾਹ ਔਲਾਦ ਰੱਖਦਾ ਹੈ ਯਕੀਨਨ ਹੀਂ ਇਹ ਝੂਠੇ ਹਨ। (153) ਕੀ ਅੱਲਾਹ ਨੇ ਬੇਟਿਆਂ ਦੀ ਤੁਲਨਾ ਵਿਚ ਬੇਟੀਆਂ ਪਸੰਦ ਕੀਤੀਆਂ ਹਨ। (154) ਤੁਹਾਨੂੰ ਕੀ ਹੋ ਗਿਆ ਹੈ ਤੁਸੀਂ ਕਿਹੋ ਜਿਹਾ ਫ਼ੈਸਲਾ ਕਰਦੇ ਹੋ। (155) ਫਿਰ ਕੀ ਤੁਸੀਂ ਬੁੱਧੀ ਤੋਂ ਕੰਮ ਨਹੀਂ ਲੈਂਦੇ। (156) ਕੀ ਤੁਹਾਡੇ ਪਾਸ ਕੋਈ ਸਪੱਸ਼ਟ ਦਲੀਲ ਹੈ। (157) ਜੇਕਰ ਤੁਸੀਂ ਸੱਚੇ ਹੋ ਤਾਂ ਆਪਣੀ ਕਿਤਾਬ ਲਿਆਉ।

(158) ਅਤੇ ਉਨ੍ਹਾਂ ਨੇ ਅੱਲਾਹ ਅਤੇ ਜਿੰਨਾਂ ਵਿਚ ਵੀ ਰਿਸ਼ਤੇਦਾਰੀ ਜੋੜ ਰੱਖੀ ਹੈ। ਅਤੇ ਜਿੰਨਾਂ ਨੂੰ ਪਤਾ ਹੈ ਕਿ ਯਕੀਨਨ ਉਹ ਫੜੇ ਹੋਏ ਆਉਣਗੇ। (159) ਅੱਲਾਹ ਉਨ੍ਹਾਂ ਗੱਲਾਂ ਤੋਂ ਪਵਿੱਤਰ ਹੈ ਜਿਹੜੀਆਂ ਇਹ ਬਿਆਨ ਕਰਦੇ ਹਨ। (160) ਪਰੰਤੂ ਉਹ ਜਿਹੜੇ ਅੱਲਾਹ ਦੇ ਚੁਣੇ ਹੋਏ ਬੰਦੇ ਹਨ। (161) ਸੋ ਤੁਸੀਂ ਅਤੇ ਜਿਨ੍ਹਾਂ ਦੀ ਤੁਸੀਂ ਪੂਜਾ ਕਰਦੇ ਹੋ। (162) ਅੱਲਾਹ ਤੋਂ ਕਿਸੇ ਨੂੰ ਮੋੜ ਨਹੀਂ ਸਕਦੇ। (163) ਪਰ ਉਸ ਨੂੰ ਜਿਹੜਾ ਨਰਕ ਵਿਚ ਜਾਣ ਵਾਲਾ ਹੈ। (164) ਅਤੇ ਸਾਡੇ ਵਿਚੋਂ ਹਰੇਕ ਦਾ ਇੱਕ ਮਿਥਿਆ ਹੋਇਆ ਸਥਾਨ ਹੈ। (165) ਅਤੇ ਅਸੀਂ ਅੱਲਾਹ ਦੇ ਸਾਹਮਣੇ ਪੰਗਤਾਂ ਵਿਚ ਖੜ੍ਹੇ ਰਹਿਣ ਵਾਲੇ ਹਾਂ। (166) ਅਤੇ ਅਸੀਂ ਉਸ ਦੀ ਸਿਫ਼ਤ ਸਲਾਹ ਕਰਨ ਵਾਲੇ ਹਾਂ।

(167) ਅਤੇ ਇਹ ਲੋਕ ਕਿਹਾ ਕਰਦੇ ਸਨ। (168) ਕਿ ਜੇ ਸਾਡੇ ਕੋਲ ਪਹਿਲਾਂ ਵਾਲੇ ਲੋਕਾਂ ਦੀ ਕੋਈ ਸਿੱਖਿਆ ਹੁੰਦੀ। (169) ਤਾਂ ਅਸੀਂ ਵੀ ਅੱਲਾਹ ਦੇ ਵਿਸ਼ੇਸ਼ ਬੰਦੇ ਹੁੰਦੇ। (170) ਫਿਰ ਉਨ੍ਹਾਂ ਨੇ ਉਸ ਨੂੰ ਝੁਠਲਾ ਦਿੱਤਾ ਤਾਂ ਜਲਦੀ ਹੀਂ ਉਹ ਸਮਝ ਲੈਣਗੇ। (171) ਅਤੇ ਆਪਣੇ ਭੇਜੇ ਹੋਏ ਬੰਦਿਆਂ ਲਈ ਸਾਡਾ ਇਹ ਨਿਰਣਾ ਪਹਿਲਾਂ ਹੀ ਹੋ ਚੁੱਕਿਆ ਹੈ। (172) ਕਿ ਬੇਸ਼ੱਕ ਉਹ ਹੀ ਪ੍ਰਭਾਵਸ਼ਾਲੀ ਹੋਣਗੇ। (173) ਅਤੇ ਸਾਡੀਆਂ ਫ਼ੌਜਾਂ ਹੀ ਜਿੱਤਣ ਵਾਲੀਆਂ ਹਨ। (174) ਤਾਂ ਕੁਝ ਸਮੇਂ ਤੱਕ ਉਨ੍ਹਾਂ ਤੋਂ ਮੂੰਹ ਮੋੜੋਂ। (175) ਅਤੇ ਦੇਖਦੇ ਰਹੋ ਜਲਦੀ ਹੀ ਉਹ ਵੀ ਦੇਖ ਲੈਣਗੇ।

(176) ਕੀ ਉਹ ਸਾਡੀ ਸਜ਼ਾ ਲਈ ਜਲਦੀ ਕਰ ਰਹੇ ਹਨ। (177) ਫਿਰ ਜਦੋਂ ਉਹ ਉਨ੍ਹਾਂ ਦੇ ਮੈਦਾਨ ਵਿਚ ਆ ਜਾਵੇਗਾ ਤਾਂ ਉਨ੍ਹਾਂ ਲੋਕਾਂ ਦੀ ਸਵੇਰ ਬੜੀ ਮਾੜੀ ਹੋਵੇਗੀ ਜਿਨ੍ਹਾਂ ਨੂੰ ਉਸ ਤੋਂ ਡਰਾਇਆ ਜਾ ਚੁੱਕਿਆ ਹੈ। (178) ਤਾਂ ਕੁਝ ਸਮੇਂ ਲਈ ਉਨ੍ਹਾਂ ਤੋਂ ਮੂੰਹ ਮੋੜੀ ਰੱਖੋ। (179) ਅਤੇ ਦੇਖਦੇ ਰਹੋ ਜਲਦੀ ਹੀਂ ਉਹ ਖੁਦ ਵੀ ਦੇਖ ਲੈਣਗੇ। (180) ਤੇਰਾ ਰੱਬ ਸਤਿਕਾਰਯੋਗ ਹੈ ਅਤੇ ਉਨ੍ਹਾਂ ਗੱਲਾਂ ਤੋਂ ਪਵਿੱਤਰ ਹੈ ਜਿਹੜੇ ਇਹ ਲੋਕ ਬਿਆਨ ਕਰਦੇ ਹਨ। (181) ਅਤੇ ਪੈਗ਼ੰਬਰਾਂ ਨੂੰ ਸਲਾਮ ਹੈ। (182) ਅਤੇ ਸਾਰੀ ਪ੍ਰਸੰਸਾ ਅੱਲਾਹ ਲਈ ਹੈ ਜਿਹੜਾ ਸੰਪੂਰਨ ਸੰਸਾਰ ਦਾ ਪਾਲਣਹਾਰ ਹੈ।

# 38 ਸੂਰਤ ਸਾਦ

## ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਸਾਦ., ਸਹੁੰ ਹੈ ਉਪਦੇਸ਼ ਵਾਲੇ ਕੁਰਆਨ ਦੀ। (2) ਸਗੋਂ ਜਿਨ੍ਹਾਂ ਲੋਕਾਂ ਨੇ ਇਨਕਾਰ ਕੀਤਾ ਉਹ ਹਠਧਰਮੀ ਅਤੇ ਹੰਕਾਰ ਵਿਚ ਹਨ। (3) ਇਸ ਤੋਂ ਪਹਿਲਾਂ ਅਸੀਂ ਕਿੰਨੀਆਂ ਹੀ ਕੌਮਾਂ ਬਰਬਾਦ ਕਰ ਦਿੱਤੀਆਂ ਤਾਂ ਉਹ ਪੁਕਾਰਣ ਲੱਗੇ ਅਤੇ ਉਹ ਸਮਾਂ ਬਚਣ ਦਾ ਨਹੀਂ ਸੀ।

(4) ਅਤੇ ਉਨ੍ਹਾਂ ਲੋਕਾਂ ਨੇ ਹੈਰਾਨੀ ਪ੍ਰਗਟ ਕੀਤੀ ਕਿ ਉਨ੍ਹਾਂ ਦੇ ਕੋਲ ਉਨ੍ਹਾਂ ਵਿਚੋਂ ਇੱਕ ਡਰਾਉਣ ਵਾਲਾ ਆਇਆ ਹੈ। ਅਤੇ ਝੁਠਲਾਉਣ ਵਾਲਿਆਂ ਨੇ ਕਿਹਾ

ਕਿ ਇਹ ਜਾਦੂਗਰ ਹੈ ਅਤੇ ਝੂਠਾ ਹੈ। (5) ਕੀ ਉਸ ਨੇ ਇੰਨੇ ਪੂਜਣਯੋਗਾਂ ਦੀ ਥਾਂ ਇੱਕ ਪੂਜਣਯੋਗ ਬਣਾ ਦਿੱਤਾ। ਇਹ ਤਾਂ ਬੜੀ ਅਨੋਖੀ ਗੱਲ ਹੈ। (6) ਅਤੇ ਉਨ੍ਹਾਂ ਦੇ ਸਰਦਾਰ ਉਠ ਕੇ ਖੜ੍ਹੇ ਹੋ ਗਏ ਕਿ ਚੱਲੋ ਅਤੇ ਆਪਣੇ ਪੂਜਣਯੋਗਾਂ ਉੱਪਰ ਜੰਮੇ ਰਹੋ। ਇਹ ਕੋਈ ਮਤਲਬ ਦੀ ਗੱਲ ਹੈ। (7) ਅਸੀਂ ਇਹ ਗੱਲ ਪਿਛਲੇ ਧਰਮ ਵਿਚ ਨਹੀਂ ਸੁਣੀ। ਇਹ ਸਿਰਫ਼ ਇੱਕ ਘੜੀ ਹੋਈ ਗੱਲ ਹੈ। (8) ਕੀ ਸਾਡੇ ਸਾਰਿਆਂ ਵਿਚੋਂ ਇਸ ਬੰਦੇ ਤੇ ਹੀ ਅੱਲਾਹ ਦੀ ਬਾਣੀ ਉਤਾਰੀ ਗਈ ਹੈ, ਸਗੋਂ ਇਹ ਲੋਕ ਮੇਰੇ ਵੱਲੋਂ ਕੀਤੀ ਨਸੀਹਤ ਤੇ ਸ਼ੱਕ ਕਰਦੇ ਹਨ। ਸਗੋਂ ਉਨ੍ਹਾਂ ਨੇ ਹੁਣ ਤੱਕ ਮੇਰੀ ਸਜ਼ਾ ਦਾ ਸਵਾਦ ਨਹੀਂ ਚੱਖਿਆ।

(9) ਕੀ ਤੇਰੇ ਰੱਬ ਦੀ ਰਹਿਮਤ ਦੇ ਭੰਡਾਰ ਉਨ੍ਹਾਂ ਦੇ ਕੋਲ ਹਨ ਜਿਹੜਾ ਤਾਕਤਵਾਰ ਅਤੇ ਕਿਰਪਾਲੂ ਹੈ। (10) ਕੀ ਆਕਾਸ਼ਾਂ, ਧਰਤੀ ਅਤੇ ਉਨ੍ਹਾਂ ਦੇ ਵਿਚਕਾਰ ਚੀਜ਼ਾਂ ਦੀ ਮਾਲਕੀ ਉਨ੍ਹਾਂ ਦੇ ਅਧਿਕਾਰ ਵਿਚ ਹੈ, ਫਿਰ ਉਹ ਪੌੜੀਆਂ ਲਗਾ ਕੇ ਚੜ੍ਹ ਜਾਣ। (11) ਇੱਕ ਫੌਜ ਇਹ ਵੀ ਇਥੇ ਬਰਬਾਦ ਹੋਵੇਗੀ ਸਾਰੀਆਂ ਫੌਜਾਂ ਵਿਚੋਂ। (12) ਇਨ੍ਹਾਂ ਤੋਂ ਪਹਿਲਾਂ ਨੂਹ ਦੀ ਕੌਮ, ਆਦ ਅਤੇ ਮੇਖਾਂ ਵਾਲਾ ਫ਼ਿਰਔਨ। (13) ਫ਼ਿਰਔਨ ਸਮੂਦ, ਲੂਤ ਦੀ ਕੌਮ ਅਤੇ ਏਕਾ ਵਾਲਿਆਂ ਨੇ ਇਨਕਾਰ ਕੀਤਾ। ਇਹ ਲੋਕ ਵੱਡੇ-ਵੱਡੇ ਸਮੂਹ ਸਨ। (14) ਉਨ੍ਹਾਂ ਸਾਰਿਆਂ ਨੇ ਰਸੂਲਾਂ ਨੂੰ ਝੁਠਲਾਇਆ ਤਾਂ ਮੇਰੀ ਸਜ਼ਾ ਪਹੁੰਚ ਕੇ ਰਹੀ। (15) ਅਤੇ ਇਹ ਲੋਕ ਸਿਰਫ਼ ਇੱਕ ਚੰਘਿਆੜ ਦੀ ਉਡੀਕ ਵਿਚ ਹਨ ਜਿਸ ਤੋਂ ਬਾਅਦ ਕੋਈ ਢਿੱਲ ਨਹੀਂ। (16) ਅਤੇ ਉਨ੍ਹਾਂ ਨੇ ਕਿਹਾ ਕਿ ਹੇ ਸਾਡੇ ਰੱਬ! ਸਾਡਾ ਹਿੱਸਾ ਸਾਨੂੰ ਹਿਸਾਬ ਦੇ ਦਿਨ ਤੋਂ ਪਹਿਲਾਂ ਦੇ ਦੇ।

(17) ਜੋ ਕੁਝ ਉਹ ਕਹਿੰਦੇ ਹਨ ਉਸ ਉੱਤੇ ਧੀਰਜ ਰੱਖੋ ਅਤੇ ਸਾਡੇ ਬੰਦੇ ਦਾਊਦ ਨੂੰ ਯਾਦ ਕਰੋ। ਜਿਹੜਾ ਸਮਰੱਥਾ ਵਾਲਾ ਹੈ ਅਤੇ (ਆਪਣੇ ਰੱਬ ਵੱਲ) ਝੁਕਣ ਵਾਲਾ ਸੀ। (18) ਅਸੀਂ ਪਹਾੜਾਂ ਨੂੰ ਉਸ ਦੇ ਨਾਲ ਹੀ ਵੱਸ ਵਿਚ ਕਰ ਦਿੱਤਾ ਕਿ ਉਹ ਉਸ ਦੇ ਨਾਲ ਹੀਂ ਸਵੇਰੇ ਸ਼ਾਮ (ਅੱਲਾਹ ਦੀ) ਸਿਫਤ ਸਲਾਹ ਕਰਦੇ ਸਨ। (19) ਅਤੇ ਪੰਛੀਆਂ ਦੇ ਝੁੰਡ ਵੀ ਅੱਲਾਹ ਹਿ ਸਿਫ਼ਤ ਸਲਾਹ ਕਰਨ ਵਾਲੇ ਸਨ। (20) ਅਤੇ ਅਸੀਂ ਉਸ ਦੀ ਸੱਤਾ ਨੂੰ ਸਥਿਰ ਕਰ ਦਿੱਤਾ ਅਤੇ ਉਸ ਨੂੰ ਬਿਬੇਕ ਪ੍ਰਦਾਨ ਕੀਤਾ ਅਤੇ ਮਾਮਲਿਆਂ ਦਾ ਫੈਸਲਾ ਕਰਨ ਦੀ ਯੋਗਤਾ ਪ੍ਰਦਾਨ ਕੀਤੀ।

(21) ਅਤੇ ਕੀ ਤੁਹਾਨੂੰ ਖ਼ਬਰ ਪਹੁੰਚੀ ਹੈ ਮੁਕੱਦਮਾ (ਵਾਅਦੇ) ਵਾਲਿਆਂ ਦੀ ਜਦੋਂ ਕਿ ਉਹ ਕੰਧ ਟੱਪ ਕੇ ਇਬਾਦਤ ਕਰਨ ਵਾਲੇ ਕਮਰੇ ਵਿਚ ਆ ਪਹੁੰਚੇ। (22) ਜਦੋਂ ਉਹ ਦਾਊਦ ਦੇ ਕੋਲ ਪਹੁੰਚੇ ਤਾਂ ਉਹ ਉਨ੍ਹਾਂ ਤੋਂ ਘਬਰਾ ਗਿਆ। ਉਨ੍ਹਾਂ ਨੇ ਕਿਹਾ ਕਿ ਆਪ ਡਰੋ ਨਾ ਅਸੀਂ ਦੋ ਪੱਖ ਹਾਂ, ਇੱਕ ਦੂਸਰੇ ਉੱਤੇ ਅਤਿਆਚਾਰ ਕੀਤਾ ਹੈ 'ਤਾਂ ਆਪ ਸਾਡੇ ਵਿਚ ਸੱਚਾਈ ਦੇ ਨਾਲ ਫ਼ੈਸਲਾ ਕਰੋ, ਨਾ ਇਨਸਾਫ਼ ਨਾ ਕਰਨਾ ਅਤੇ ਸਾਨੂੰ ਚੰਗਾ ਰਾਹ ਦਿਖਾਉ।

(23) ਇਹ ਮੇਰਾ ਵੱਡਾ ਭਰਾ ਹੈ ਇਸ ਕੋਲ ਨੜਿੰਨਵੇਂ (99) ਦੁੰਬੀਆਂ (ਭੇਡਾਂ) ਹਨ ਅਤੇ ਮੇਰੇ ਕੋਲ ਸਿਰਫ਼ ਇੱਕ ਦੁੰਬੀ ਹੈ ਤਾਂ ਉਹ ਕਹਿੰਦਾ ਹੈ ਕਿ ਇਹ ਵੀ ਮੈਨੂੰ ਦੇ ਦੇ ਅਤੇ ਇਸ ਨੇ ਗੱਲ ਬਾਤ ਵਿਚ ਮੈਨੂੰ ਦਬਾ ਲਿਆ। (24) ਦਾਊਦ ਨੇ ਆਖਿਆ ਕਿ ਇਸ ਨੇ ਤੁਹਾਡੀ ਦੁੰਬੀ ਨੂੰ ਆਪਣੀਆਂ ਦੁੰਬੀਆਂ ਵਿਚ ਸ਼ਾਮਲ ਕਰਨ ਦੀ ਮੰਗ ਕਰਕੇ ਅਸਲ ਵਿਚ ਤੁਹਾਡੇ ਉੱਪਰ ਜ਼ੁਲਮ ਕੀਤਾ ਹੈ। ਅਤੇ ਜ਼ਿਆਦਾਤਰ ਹਿੱਸੇਦਾਰ (ਸ਼ਰੀਕ) ਇੱਕ ਦੂਜੇ ਤੇ ਜ਼ੁਲਮ ਕਰਦੇ ਹਨ। ਪਰੰਤੂ ਜਿਹੜੇ ਈਮਾਨ ਰੱਖਦੇ ਹਨ ਅਤੇ ਚੰਗੇ ਕਰਮ ਕਰਦੇ ਹਨ ਅਜਿਹੇ ਲੋਕ ਬਹੁਤ ਘੱਟ ਹਨ। ਅਤੇ ਦਾਊਦ ਦੇ ਮਨ ਵਿਚ ਵਿਚਾਰ ਆਇਆ ਕਿ ਅਸੀਂ (ਇਸ ਕਹਾਣੀ ਰਾਹੀਂ) ਉਸਦਾ ਇਮਤਿਹਾਨ ਲਿਆ ਹੈ ਤਾਂ ਉਸ ਨੇ ਆਪਣੇ ਰੱਬ ਤੋਂ ਮੁਆਫ਼ੀ ਮੰਗੀ ਅਤੇ ਸਿਜਦੇ ਵਿਚ ਡਿੱਗ ਪਿਆ (ਅੱਲਾਹ ਵੱਲ) ਵਾਪਿਸ ਮੁੜਿਆ। (25) ਫਿਰ ਅਸੀਂ ਉਸ ਦੇ ਪਾਪ ਨੂੰ ਮੁਆਫ਼ ਕਰ ਦਿੱਤਾ ਅਤੇ ਬੇਸ਼ੱਕ ਸਾਡੇ ਇੱਥੇ ਉਸ ਲਈ ਨਿਕਟਵਰਤੀ ਸਥਾਨ ਅਤੇ ਚੰਗਾ ਨਤੀਜਾ ਹੈ।

(26) ਹੇ ਦਾਊਦ! ਅਸੀਂ ਤੁਹਾਨੂੰ ਧਰਤੀ ਤੇ ਖਲੀਫ਼ਾ ਬਣਾਇਆ ਹੈ ਤਾਂ ਕਿ ਲੋਕਾਂ ਦੇ ਵਿਚਕਾਰ ਇਨਸਾਫ ਨਾਲ ਫ਼ੈਸਲਾ ਕਰੋ ਅਤੇ ਆਪਣੀ ਇੱਛਾ ਦਾ ਪਾਲਣ ਨਾ ਕਰੋ। ਉਹ ਤੁਹਾਨੂੰ ਅੱਲਾਹ ਦੇ ਰਾਹ ਤੋਂ ਭਟਕਾ ਦੇਵੇਗੀ। ਜਿਹੜੇ ਲੋਕ ਅੱਲਾਹ ਦੇ ਰਾਹ ਤੋਂ ਭਟਕਦੇ ਹਨ ਉਨ੍ਹਾਂ ਲਈ ਸਖ਼ਤ ਸਜ਼ਾ ਹੈ। ਇਸ ਲਈ ਕਿ ਉਹ ਹਿਸਾਬ ਵਾਲੇ ਦਿਨ ਨੂੰ ਭੁੱਲੇ ਰਹੇ।

(27) ਅਤੇ ਅਸੀਂ ਧਰਤੀ ਤੇ ਆਕਾਸ਼ਾਂ ਅਤੇ ਜਿਹੜਾ ਇਨ੍ਹਾਂ ਵਿਚਕਾਰ ਹੈ ਬਿਨ੍ਹਾਂ ਕਿਸੇ ਮਕਸਦ ਤੋਂ ਪੈਦਾ ਨਹੀਂ ਕੀਤਾ। ਇਹ ਉਨ੍ਹਾਂ ਲੋਕਾਂ ਦਾ ਭਰਮ ਹੈ, ਜਿਨ੍ਹਾਂ ਨੇ ਇਨਕਾਰ ਕੀਤਾ ਇਸ ਲਈ ਜਿਨ੍ਹਾਂ ਨੇ ਇਨਕਾਰ ਕੀਤਾ ਉਨ੍ਹਾਂ ਲਈ ਅੱਗ ਨਾਲ

ਵਿਨਾਸ਼ ਹੈ। (28) ਕੀ ਅਸੀਂ ਉਨ੍ਹਾਂ ਲੋਕਾਂ ਨੂੰ ਜਿਹੜੇ ਈਮਾਨ ਲਿਆਏ ਅਤੇ ਚੰਗੇ ਕਰਮ ਕੀਤੇ, ਉਨ੍ਹਾਂ ਵਰਗੇ ਕਰ ਦੇਵਾਂਗੇ ਜਿਹੜੇ ਧਰਤੀ ਵਿਚ ਵਿਗਾੜ ਪੈਦਾ ਕਰਨ ਵਾਲੇ ਹਨ ਜਾਂ ਅਸੀਂ ਸਦਾਚਾਰੀਆਂ ਨੂੰ ਦੁਰਾਚਾਰੀਆਂ ਵਰਗਾ ਕਰ ਦੇਵਾਂਗੇ। (29) ਇਹ ਇੱਕ ਬਰਕਤ ਵਾਲੀ ਕਿਤਾਬ ਹੈ, ਜਿਹੜੀ ਅਸੀਂ ਤੁਹਾਡੇ ਵੱਲ ਉਤਾਰੀ ਹੈ, ਤਾਂ ਜੋ ਲੋਕ ਇਸ ਦੀਆਂ ਆਇਤਾਂ ਤੇ ਵਿਚਾਰ ਕਰਨ ਅਤੇ ਤਾਂ ਕਿ ਬੁੱਧੀ ਵਾਲੇ ਇਸ ਤੋਂ ਗਿਆਨ ਪ੍ਰਾਪਤ ਕਰਨ।

(30) ਅਤੇ ਅਸੀਂ ਦਾਊਦ ਨੂੰ ਸੁਲੇਮਾਨ ਪ੍ਰਦਾਨ ਕੀਤਾ। ਸਰਵਸ੍ਰੇਸ਼ਟ ਬੰਦਾ, ਆਪਣੇ ਰੱਬ ਵੱਲ ਬਹੁਤ ਝੁਕਣ ਵਾਲਾ। (31) ਜਦੋਂ ਸ਼ਾਮ ਦੇ ਵਖ਼ਤ ਉਨ੍ਹਾਂ ਦੇ ਸਾਹਮਣੇ ਵਧੀਆ ਨਸਲ ਦੇ ਤੇਜ਼ ਦੌੜਣ ਵਾਲੇ ਘੋੜੇ ਹਾਜ਼ਿਰ ਕੀਤੇ ਗਏ। (32) ਤਾਂ ਉਸ ਨੇ ਆਖਿਆ ਮੈਂ ਜਾਇਦਾਦ ਦੇ ਪ੍ਰੇਮ ਨੂੰ ਆਪਣੇ ਰੱਬ ਦੇ ਸਿਮਰਨ ਨਾਲੋਂ ਮਿੱਤਰ ਬਣਾਇਆ। ਇੱਥੋਂ ਤੱਕ ਕਿ ਘੋੜੇ ਓਲ੍ਹੇ ਹੋ ਗਏ। (33) (ਉਸ ਨੇ ਆਦੇਸ਼ ਦਿੱਤਾ) ਉਨ੍ਹਾਂ ਨੂੰ ਮੇਰੇ ਕੋਲ ਵਾਪਿਸ ਲਿਆਓ। ਫਿਰ ਉਨ੍ਹਾਂ ਦੀਆਂ ਲੱਤਾਂ ਅਤੇ ਗਰਦਨਾਂ ਤੇ ਹੱਥ ਫੇਰਨ ਲੱਗਿਆ।

(34) ਅਤੇ ਅਸੀਂ ਸੁਲੇਮਾਨ ਦਾ ਇਮਤਿਹਾਨ ਲਿਆ ਅਤੇ ਅਸੀਂ ਉਸ ਦੇ ਸਿੰਘਾਸਨ ਤੇ ਇੱਕ ਧੜ ਰੱਖ ਦਿੱਤਾ ਫਿਰ ਉਹ ਪਰਤਿਆ। (35) ਉਸ ਨੇ ਆਖਿਆ ਹੇ ਮੇਰੇ ਪਾਲਣਹਾਰ! ਮੈਨੂੰ ਮੁਆਫ਼ ਕਰ ਦੇ ਅਤੇ ਮੈਨੂੰ ਅਜਿਹਾ ਰਾਜ ਬਖਸ਼ ਦੇ ਜਿਹੜਾ ਮੇਰੇ ਤੋਂ ਬਾਅਦ ਕਿਸੇ ਲਈ ਵੀ ਸ਼ੋਭਨੀਕ ਨਾ ਹੋਵੇ, ਬੇਸ਼ੱਕ ਤੂੰ ਬਹੁਤ ਦੇਣ ਵਾਲਾ ਹੈ। (36) ਤਾਂ ਅਸੀਂ ਹਵਾ ਨੂੰ ਉਸ ਦੀ ਆਗਿਆਕਾਰ ਬਣਾ ਦਿੱਤਾ। ਅਤੇ ਉਹ ਉਸ ਦੇ ਹੁਕਮ ਨਾਲ ਨਿਮਰਤਾ ਵਿਚ ਉਧਰ ਚੱਲਦੀ ਸੀ ਜਿਧਰ ਉਹ ਚਾਹੁੰਦਾ ਸੀ। ਅਤੇ ਅਸੀਂ ਜਿੰਨਾਂ ਨੂੰ ਵੀ ਉਸਦੇ ਆਗਿਆਕਾਰ ਬਣਾ ਦਿੱਤਾ ਅਤੇ ਹਰ ਤਰ੍ਹਾਂ ਦੇ ਨਿਰਮਾਣ ਕਰਨ ਵਾਲੇ ਅਤੇ ਗੋਤਾਖੋਰ। (38) ਅਤੇ ਦੂਸਰੇ ਜਿਹੜੇ ਜੰਜ਼ੀਰਾਂ ਵਿਚ ਜਕੜੇ ਹੋਏ ਰਹਿੰਦੇ ਸਨ। (39) ਇਹ ਸਾਡਾ ਕੀਤਾ ਹੋਇਆ ਉਪਕਾਰ ਹੈ ਤਾਂ ਚਾਹੇ ਬੇਹਿਸਾਬ ਇਸ ਨੂੰ ਦੇਵੋ ਜਾਂ ਰੋਕੋ। (40) ਅਤੇ ਉਸ ਲਈ ਸਾਡੇ ਨੇੜੇ ਸਥਾਨ ਹੈ ਅਤੇ ਬਹੁਤ ਸੋਹਣੀ ਸਲਾਮ।

(41) ਅਤੇ ਸਾਡੇ ਬੰਦੇ ਅੱਯੂਬ ਨੂੰ ਯਾਦ ਕਰੋ ਜਦੋਂ ਉਸ ਨੇ ਆਪਣੇ ਰੱਬ ਨੂੰ ਪੁਕਾਰਿਆ ਕਿ ਸ਼ੈਤਾਨ ਨੇ ਮੈਨੂੰ ਦੁੱਖ ਅਤੇ ਆਫ਼ਤ ਵਿਚ ਪਾ ਦਿੱਤਾ ਹੈ। (42)

ਆਪਣਾ ਪੈਰ ਮਾਰੋ। ਇਹ ਠੰਡਾ ਪਾਣੀ ਹੈ ਇਸ਼ਨਾਨ ਲਈ ਅਤੇ ਪੀਣ ਲਈ। (43) ਅਤੇ ਅਸੀਂ ਉਸ ਨੂੰ ਉਸ ਦਾ ਪਰਿਵਾਰ ਪ੍ਰਦਾਨ ਕੀਤਾ ਅਤੇ ਆਪਣੇ ਵੱਲੋਂ ਉਨ੍ਹਾਂ ਬੁੱਧੀ ਵਾਲਿਆਂ ਲਈ ਰਹਿਮਤ ਅਤੇ ਉਪਕਾਰ ਦੇ ਰੂਪ ਵਿਚ ਹੋਰ ਵੀ ਬਹੁਤ ਕੁਝ ਬਖਸ਼ਿਸ਼ ਕੀਤਾ। (44) ਅਤੇ ਆਪਣੇ ਹੱਥਾਂ ਵਿਚ ਸੀਖਾਂ ਦਾ ਇੱਕ ਗੁੱਛਾ (ਝਾੜੂ) ਲਵੋ ਅਤੇ ਉਸ ਨਾਲ ਮਾਰੋ ਅਤੇ ਸਹੁੰ ਨਾ ਤੋੜੋ। ਬੇਸ਼ੱਕ ਅਸੀਂ ਉਸ ਨੂੰ ਧੀਰਜ ਵਾਲਾ ਪਾਇਆ, ਉਹ ਬਹੁਤ ਸੋਹਣਾ ਬੰਦਾ ਸੀ ਆਪਣੇ ਰੱਬ ਵੱਲ ਝੁਕਣ ਵਾਲਾ।

(45) ਅਤੇ ਹੇ ਸਾਡੇ ਬੰਦਿਓ! ਇਬਰਾਹੀਮ, ਇਸਹਾਕ ਅਤੇ ਯਾਕੂਬ ਨੂੰ ਯਾਦ ਕਰੋ, ਉਹ ਹੱਥਾਂ ਅਤੇ ਅੱਖਾਂ ਵਾਲੇ ਸਨ। (46) ਅਸੀਂ ਉਨ੍ਹਾਂ ਨੂੰ ਇੱਕ ਵਿਸ਼ੇਸ਼ ਗੱਲ ਦੇ ਨਾਲ ਖਾਸ ਬਣਾਇਆ ਕਿ ਉਹ ਪ੍ਰਲੋਕ ਦੇ ਘਰ ਦੀ ਯਾਦ ਤੋਂ ਸੱਖਣਾ ਸੀ। (47) ਅਤੇ ਉਹ ਸਾਡੇ ਇੱਥੇ ਚੁਣੇ ਹੋਏ ਨੇਕ ਲੋਕਾਂ ਵਿਚੋਂ ਹੈ। (48) ਅਤੇ ਇਸਮਾਈਲ ਅਤੇ ਅਲ-ਯਸਾਅ ਅਤੇ ਜ਼ੂਲਕਿਫ਼ਲ ਨੂੰ ਯਾਦ ਕਰੋ। ਸਾਰੇ ਨੇਕ ਲੋਕਾਂ ਵਿਚੋਂ ਸਨ।

(49) ਇਹ ਉਪਦੇਸ਼ ਹੈ, ਬੇਸ਼ੱਕ ਅੱਲਾਹ ਤੋਂ ਡਰਣ ਵਾਲਿਆਂ ਲਈ ਚੰਗਾ ਟਿਕਾਣਾ ਹੈ। (50) ਹਮੇਸ਼ਾਂ ਲਈ ਬਾਗ਼ ਹੋਣਗੇ ਜਿਨ੍ਹਾਂ ਦੇ ਦਰਵਾਜ਼ੇ ਇਨ੍ਹਾਂ ਲਈ ਖੁੱਲ੍ਹੇ ਰਹਿਣਗੇ। (51) ਇਹ ਉਨ੍ਹਾਂ ਵਿਚ ਸਰ੍ਹਾਣਾ ਲਗਾ ਕੇ ਬੈਠੇ ਹੋਣਗੇ। ਅਤੇ ਬਹੁਤ ਸਾਰੇ ਫ਼ਲ ਅਤੇ ਪੀਣ ਵਾਲੇ ਪਦਾਰਥ ਮੰਗਦੇ ਹੋਣਗੇ। (52) ਉਨ੍ਹਾਂ ਦੇ ਕੋਲ ਸ਼ਰਮੀਲੀਆਂ ਅਤੇ ਬਰਾਬਰ ਉਮਰ ਦੀਆਂ ਪਤਨੀਆਂ ਹੋਣਗੀਆਂ। (53) ਇਹ ਹੈ, ਉਹ ਚੀਜ਼ ਜਿਸ ਦਾ ਤੁਹਾਡੇ ਨਾਲ ਹਿਸਾਬ ਦੇ ਦਿਨ ਆਉਣ ਤੇ ਵਾਅਦਾ ਕੀਤਾ ਜਾਂਦਾ ਹੈ। (54) ਇਹ ਸਾਡੀ ਰੋਜ਼ੀ ਹੈ ਜਿਹੜੀ ਕਦੇ ਖ਼ਤਮ ਨਹੀਂ ਹੋਣ ਵਾਲੀ।

(55) ਇਹ ਗੱਲ ਹੋ ਚੁੱਕੀ ਅਤੇ ਵਿਦਰੋਹੀਆਂ ਲਈ ਬੁਰਾ ਟਿਕਾਣਾ ਹੈ। (56) ਨਰਕ, ਉਹ ਉਸ ਵਿਚ ਦਾਖਲ ਹੋਣਗੇ ਤਾਂ ਕਿਹੋ ਜਿਹਾ ਇਹ ਬੁਰਾ ਸਥਾਨ ਹੈ। (57) ਇਥੇ ਖੌਲ੍ਹਦਾ ਹੋਇਆ ਪਾਣੀ ਅਤੇ ਪੀਕ (ਰਾਧ) ਹੈ, ਤਾਂ ਹੁਣ ਇਹ ਲੋਕ ਇਸ ਨੂੰ ਚਖਣਗੇ। (58) ਅਤੇ ਇਸ ਤਰ੍ਹਾਂ ਦੀਆਂ ਦੂਸਰੀਆਂ ਹੋਰ ਵੀ ਵਸਤੂਆਂ ਹੋਣਗੀਆਂ। (59) ਇਹ ਇੱਕ ਜੋ ਫੌਜ ਤੁਹਾਡੇ ਵਿਚ ਦਾਖ਼ਿਲ ਹੋ ਰਹੀ ਹੈ, ਉਸ ਲਈ ਕੋਈ ਸਵਾਗਤ ਨਹੀਂ ਉਹ ਅੱਗ ਵਿਚ ਪੈਣ ਵਾਲੇ ਹਨ। (60) ਉਹ ਕਹਿਣਗੇ ਸਗੋਂ ਤੁਸੀਂ, ਤੁਹਾਡੇ ਲਈ ਕੋਈ ਸਵਾਗਤ ਨਹੀਂ। ਤੁਸੀਂ ਤਾਂ ਇਹ ਸਾਡੇ ਸਾਹਮਣੇ ਲਿਆਏ ਹੋ ਤਾਂ ਕਿਹੋ ਜਿਹਾ ਮਾੜਾ ਟਿਕਾਣਾ ਹੈ ਇਹ। (61) ਉਹ ਕਹਿਣਗੇ ਕਿ ਹੇ

ਸਾਡੇ ਪਾਲਣਹਾਰ! ਜਿਹੜਾ ਬੰਦਾ ਇਸ ਨੂੰ ਸਾਡੇ ਸਾਹਮਣੇ ਲਿਆਇਆ। ਉਸ ਨੂੰ ਤੂੰ ਨਰਕ ਵਿਚ ਦੁਗਣੀ ਸਜ਼ਾ ਦੇ। (62) ਅਤੇ ਉਹ ਕਹਿਣਗੇ ਕੀ ਗੱਲ ਹੈ ਕਿ ਅਸੀਂ ਉਨ੍ਹਾਂ ਲੋਕਾਂ ਨੂੰ ਇੱਥੇ ਨਹੀਂ ਦੇਖ ਰਹੇ ਜਿਨ੍ਹਾਂ ਨੂੰ ਅਸੀਂ ਬੁਰੇ ਲੋਕਾਂ ਵਿਚ ਗਿਣਿਆ ਕਰਦੇ ਸੀ। (63) ਕੀ ਅਸੀਂ ਉਨ੍ਹਾਂ ਦਾ ਮਜ਼ਾਕ ਬਣਾ ਲਿਆ ਸੀ ਜਾਂ ਉਨ੍ਹਾਂ ਤੋਂ ਨਜ਼ਰਾਂ ਚੁੱਕ ਰਹੀਆਂ ਹਨ। (64) ਬੇਸ਼ੱਕ ਇਹ ਗੱਲ ਸੱਚੀ ਹੈ ਨਰਕ ਵਾਲਿਆਂ ਦਾ ਆਪਿਸ ਵਿਚ ਝਗੜਨਾ।

(65) ਆਖੋ, ਕਿ ਮੈਂ ਤਾਂ ਇੱਕ ਡਰਾਉਣ ਵਾਲਾ ਹਾਂ ਹੋਰ ਕੋਈ ਪੂਜਣਯੋਗ ਨਹੀਂ, ਪਰੰਤੂ ਇੱਕ ਅੱਲਾਹ ਜ਼ੋਰਾਵਾਰ ਤੋਂ ਬਿਨ੍ਹਾਂ। (66) ਉਹ ਪਾਲਣਹਾਰ ਹੈ, ਆਕਾਸ਼ਾਂ, ਧਰਤੀ ਅਤੇ ਉਨ੍ਹਾਂ ਚੀਜ਼ਾਂ ਦਾ ਜਿਹੜੀਆਂ ਇਨ੍ਹਾਂ ਦੇ ਵਿਚਕਾਰ ਹਨ। ਉਹ ਤਾਕਤਵਰ ਅਤੇ ਮੁਆਫ਼ ਕਰਨ ਵਾਲਾ ਹੈ। (67) ਆਖੋ, ਕਿ ਇਹ ਇੱਕ ਵੱਡੀ ਖ਼ਬਰ ਹੈ। (68) ਜਿਸ ਤੋਂ ਤੁਸੀਂ ਆਸਾਵਧਾਨ ਹੋ ਰਹੇ ਹੋ। (69) ਮੈਨੂੰ ਪ੍ਰਲੋਕ ਦੀ ਕੁਝ ਵੀ ਖ਼ਬਰ ਨਹੀਂ ਸੀ ਜਦੋਂ ਕਿ ਉਹ ਆਪਿਸ ਵਿਚ ਝਗੜਾ ਕਰ ਰਹੇ ਸਨ। (70) ਮੇਰੇ ਕੋਲ ਤਾਂ ਵਹੀ ਸਿਰਫ਼ ਇਸ ਲਈ ਆਉਂਦੀ ਹੈ ਕਿ ਮੈਂ ਇੱਕ ਸਪੱਸ਼ਟ ਡਰਾਉਣ ਵਾਲਾ ਹਾਂ। (71) ਜਦੋਂ ਤੁਹਾਡੇ ਰੱਬ ਨੇ ਫ਼ਰਿਸ਼ਤਿਆਂ ਨੂੰ ਕਿਹਾ, ਕਿ ਮੈਂ ਮਿੱਟੀ ਤੋਂ ਇੱਕ ਮਨੁੱਖ ਬਣਾਉਣ ਵਾਲਾ ਹਾਂ। (72) ਫਿਰ ਜਦੋਂ ਮੈਂ ਉਸ ਨੂੰ ਠੀਕ ਕਰ ਲਵਾਂ ਅਤੇ ਉਸ ਵਿਚ ਆਪਣੀ ਆਤਮਾ ਫੂਕ ਦੇਵਾਂ ਤਾਂ ਤੁਸੀਂ ਉਸ ਦੇ ਅੱਗੇ ਸਿਜਦੇ ਵਿਚ ਲੰਮੇ ਪੈ ਜਾਣਾ। (73) ਸੋ ਸਾਰੇ ਫ਼ਰਿਸ਼ਤਿਆਂ ਨੇ ਸਿਜਦਾ ਕੀਤਾ। (74) ਪਰੰਤੂ ਇਬਲੀਸ ਨੇ ਹੰਕਾਰ ਕੀਤਾ ਅਤੇ ਉਹ ਅਵੱਗਿਆ ਕਰਨ ਵਾਲਿਆਂ ਵਿਚੋਂ ਹੋ ਗਿਆ। (75) ਫ਼ਰਮਾਇਆ ਕਿ ਹੇ ਇਬਲੀਸ! ਤੈਨੂੰ ਕਿਸ ਚੀਜ਼ ਨੇ ਰੋਕ ਦਿੱਤਾ ਹੈ ਕਿ ਤੂੰ ਇਸ ਨੂੰ ਸਿਜਦਾ ਨਹੀਂ ਕੀਤਾ, ਜਿਸ ਨੂੰ ਮੈਂ ਆਪਣੇ ਦੋਵਾਂ ਹੱਥਾਂ ਨਾਲ ਬਣਾਇਆ। ਇਹ ਤੂੰ ਹੰਕਾਰ ਕੀਤਾ ਹੈ ਜਾਂ ਤੂੰ ਵੱਡੇ ਦਰਜੇ ਵਾਲਿਆਂ ਵਿਚੋਂ ਸਮਝਦਾ ਹੈ। (76) ਉਸ ਨੇ ਆਖਿਆ ਕਿ ਮੈਂ ਆਦਮ ਤੋਂ ਉੱਤਮ ਹਾਂ। ਤੂੰ ਮੈਨੂੰ ਅੱਗ ਅਤੇ ਇਸ ਨੂੰ ਮਿੱਟੀ ਤੋਂ ਪੈਦਾ ਕੀਤਾ ਹੈ। (77) ਫ਼ਰਮਾਇਆ ਕਿ ਤੂੰ ਇੱਥੋਂ ਨਿਕਲ ਜਾ ਕਿਉਂਕਿ ਤੂੰ ਫਿਟਕਾਰਿਆ ਹੋਇਆ ਹੈਂ। (78) ਅਤੇ ਤੇਰੇ ਉੱਪਰ ਬਦਲੇ ਦੇ ਦਿਨ ਤੱਕ ਮੇਰੇ ਵੱਲੋਂ ਲਾਹਣਤ ਹੈ।

(79) ਇਬਲੀਸ ਨੇ ਕਿਹਾ ਕਿ ਹੇ ਮੇਰੇ ਪਾਲਣਹਾਰ! ਮੈਨੂੰ ਉਸ ਦਿਨ ਤੱਕ ਮੌਕਾ ਦੇ ਜਦੋਂ ਲੋਕ ਫਿਰ ਚੁੱਕੇ ਜਾਣਗੇ। (80) ਫ਼ਰਮਾਇਆ ਕਿ ਤੈਨੂੰ ਮੌਕਾ ਦਿੱਤਾ ਗਿਆ। (81) ਇੱਕ ਮਿੱਥੇ ਹੋਏ ਸਮੇਂ ਤੱਕ (82) ਉਸ ਨੇ ਆਖਿਆ ਕਿ ਤੇਰੇ ਸਨਮਾਨ ਦੀ ਸਹੁੰ ਮੈਂ ਉਨ੍ਹਾਂ ਸਾਰਿਆਂ ਨੂੰ ਭਟਕਾ ਕੇ ਰਹਾਂਗਾ। (83) ਬਿਨ੍ਹਾਂ ਤੇਰੇ ਉਨ੍ਹਾਂ ਬੰਦਿਆਂ ਦੇ ਜਿਨ੍ਹਾਂ ਨੂੰ ਤੂੰ ਪਵਿੱਤਰ ਕਰ ਲਿਆ ਹੈ। (84) ਫ਼ਰਮਾਇਆ ਤਾਂ ਸੱਚਾਈ ਇਹ ਹੈ ਅਤੇ ਮੈਂ ਸੱਚ ਹੀਂ ਕਹਿੰਦਾ ਹਾਂ। (85) ਕਿ ਮੈਂ ਨਰਕ ਨੂੰ ਤੈਨੂੰ ਅਤੇ ਉਨ੍ਹਾਂ ਸਾਰੇ ਲੋਕਾਂ ਨਾਲ ਭਰ ਦੇਵਾਂਗਾ ਜਿਹੜੇ ਉਨ੍ਹਾਂ ਵਿਚੋਂ ਤੇਰਾ ਪਾਲਣ ਕਰਨਗੇ।

(86) ਆਖੋ, ਕਿ ਮੈਂ ਇਸ ਲਈ ਤੇਰੇ ਤੋਂ ਕੋਈ ਬਦਲਾ ਨਹੀਂ ਮੰਗਦਾ ਅਤੇ ਨਾ ਹੀਂ ਮੈਂ ਸੰਕੋਚ ਕਰਨ ਵਾਲਿਆਂ ਵਿਚੋਂ ਹਾਂ। (87) ਇਹ ਤਾਂ ਸਿਰਫ਼ ਸੰਸਾਰ ਵਾਲਿਆਂ ਲਈ ਇੱਕ ਉਪਦੇਸ਼ ਹੈ। (88) ਅਤੇ ਤੁਸੀਂ ਜਲਦੀ ਹੀਂ ਉਸ ਦੀ ਦਿੱਤੀ ਖ਼ਬਰ ਨੂੰ ਸਮਝ ਲਵੋਗੇ।

## 39 ਸੂਰਤ ਅਜ-ਜ਼ੁਮਰ

### ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਇਹ ਕਿਤਾਬ ਅੱਲਾਹ ਵੱਲੋਂ ਉਤਾਰੀ ਗਈ ਹੈ ਜਿਹੜਾ ਤਾਕਤਵਰ ਅਤੇ ਤੱਤਵੇਤਾ ਹੈ। (2) ਬੇਸ਼ੱਕ ਅਸੀਂ ਇਹ ਕਿਤਾਬ ਤੁਹਾਡੇ ਵੱਲ ਸੱਚ ਦੇ ਸਹਿਤ ਪ੍ਰਕਾਸ਼ਮਾਨ ਕੀਤੀ ਹੈ। ਇਸ ਲਈ ਤੁਸੀਂ ਅੱਲਾਹ ਦੀ ਇਬਾਦਤ ਕਰੋ, ਉਸੇ ਦੇ ਦੀਨ ਨੂੰ ਖਾਲਿਸ ਕਰਦੇ ਹੋਏ। (3) ਸੁਚੇਤ ਰਹੋ ਬੰਦਗੀ ਅੱਲਾਹ ਲਈ ਹੀ ਸ਼ੋਭਨੀਕ ਹੈ ਅਤੇ ਜਿਨ੍ਹਾਂ ਲੋਕਾਂ ਨੇ ਉਸ ਤੋਂ ਬਿਨ੍ਹਾਂ ਹੋਰ ਸਹਾਇਕ ਬਣਾ ਰੱਖੇ ਹਨ ਕਿ ਅਸੀਂ ਤਾਂ ਉਨ੍ਹਾਂ ਦੀ ਇਬਾਦਤ ਸਿਰਫ਼ ਇਸ ਲਈ ਕਰਦੇ ਹਾਂ ਕਿ ਉਹ ਸਾਨੂੰ ਅੱਲਾਹ ਦੇ ਨੇੜੇ ਕਰ ਦੇਣਗੇ। ਬੇਸ਼ੱਕ ਅੱਲਾਹ ਉਨ੍ਹਾਂ ਵਿਚਕਾਰ ਉਸ ਗੱਲ ਦਾ ਫ਼ੈਸਲਾ ਕਰ ਦੇਵੇਗਾ ਜਿਨ੍ਹਾਂ ਲਈ ਇਹ ਵਖਰੇਵੇਂ ਕਰ ਰਹੇ ਹਨ। ਅੱਲਾਹ ਅਜਿਹੇ ਬੰਦੇ ਨੂੰ ਚੰਗਾ ਰਾਹ ਨਹੀਂ ਬਖਸ਼ਦਾ, ਜਿਹੜਾ ਝੂਠਾ ਹੋਵੇ ਅਤੇ ਸੱਚ ਨੂੰ ਨਾ ਮੰਨਣ ਵਾਲਾ ਹੋਵੇ।

(4) ਜੇਕਰ ਅੱਲਾਹ ਚਾਹੁੰਦਾ ਕਿ ਉਹ ਬੇਟਾ ਬਣਾਏ ਤਾਂ ਉਹ ਆਪਣੀ ਧਰਤੀ ਵਿਚੋਂ ਜਿਸ ਨੂੰ ਚਾਹੁੰਦਾ ਚੁਣ ਲੈਂਦਾ। ਉਹ ਪਵਿੱਤਰ ਹੈ, ਉਹ ਅੱਲਾਹ ਹੈ ਅਤੇ

ਇਕਲਾ ਹੀ ਸਾਰਿਆਂ ਉੱਪਰ ਭਾਰੂ ਹੈ ਹੈ। (5) ਉਸ ਨੇ ਆਕਾਸ਼ਾਂ ਅਤੇ ਧਰਤੀ ਨੂੰ ਸੱਚਾਈ ਦੇ ਨਾਲ ਪੈਦਾ ਕੀਤਾ ਹੈ। ਉਹ ਰਾਤ ਨੂੰ ਦਿਨ ਵਿਚ ਲਪੇਟਦਾ ਹੈ ਅਤੇ ਦਿਨ ਨੂੰ ਰਾਤ ਵਿਚ ਲਪੇਟਦਾ ਹੈ। ਅਤੇ ਉਸ ਨੇ ਸੂਰਜ ਅਤੇ ਚੰਨ ਨੂੰ ਵੱਸ ਵਿਚ ਕਰ ਰੱਖਿਆ ਹੈ ਸਾਰੇ ਇੱਕ ਮਿੱਥੇ ਹੋਏ ਸਮੇਂ ਤੱਕ ਚਲਦੇ ਹਨ। ਸੁਣ ਲਵੋ ਕਿ ਉਹ ਤਾਕਤਵਰ ਅਤੇ ਮੁਆਫ਼ ਕਰਨ ਵਾਲਾ ਹੈ।

(6) ਅੱਲਾਹ ਨੇ ਤੁਹਾਨੂੰ ਇੱਕ ਜਾਨ ਤੋਂ ਪੈਦਾ ਕੀਤਾ ਫਿਰ ਉਸ ਨੇ ਉਸ ਵਿਚੋਂ ਉਸ ਦਾ ਜੋੜਾ ਬਣਾਇਆ ਅਤੇ ਉਸੇ ਨੇ ਤੁਹਾਡੇ ਲਈ ਪਸ਼ੂਆਂ ਵਿਚ ਨਰ ਅਤੇ ਮਾਦਾ ਦੀਆਂ ਅੱਠ ਨਸਲਾਂ ਪੈਦਾ ਕੀਤੀਆਂ। ਉਹ ਤੁਹਾਨੂੰ ਤੁਹਾਡੀਆਂ ਮਾਂਵਾਂ ਦੇ ਗਰਭ ਤੋਂ ਬਣਾਉਂਦਾ ਹੈ। ਇੱਕ ਰਚਨਾ ਤੋਂ ਬਾਅਦ ਦੂਸਰੀ ਰਚਨਾ ਤਿੰਨ ਹਨ੍ਹੇਰੀਆਂ ਪਰਤਾਂ ਦੇ ਅੰਦਰ। ਇਹ ਹੀ ਅੱਲਾਹ ਤੁਹਾਡਾ ਰੱਬ ਹੈ, ਪਾਤਸ਼ਾਹੀ ਉਸੇ ਦੀ ਹੈ। ਉਸ ਤੋਂ ਬਿਨ੍ਹਾਂ ਕੋਈ ਪੂਜਣਯੋਗ ਨਹੀਂ। ਫਿਰ ਤੁਸੀਂ ਕਿੱਥੋਂ ਮੋੜੇ ਜਾਂਦੇ ਹੋ।

(7) ਜੇਕਰ ਤੁਸੀਂ ਇਨਕਾਰ ਕਰੋ ਤਾਂ ਅੱਲਾਹ ਤੁਹਾਡੇ (ਇਨਕਾਰ) ਤੋਂ ਬੇਪਰਵਾਹ ਹੈ ਅਤੇ ਉਹ ਆਪਣੇ ਬੰਦਿਆਂ ਲਈ ਇਨਕਾਰ ਪਸੰਦ ਨਹੀਂ ਕਰਦਾ। ਪਰ ਜੇਕਰ ਤੁਸੀਂ ਸ਼ੁਕਰ ਕਰੋਗੇ ਤਾਂ ਉਹ ਉਸ ਨੂੰ ਤੁਹਾਡੇ ਲਈ ਪਸੰਦ ਕਰਦਾ ਹੈ। ਅਤੇ ਕੋਈ ਭਾਰ ਉਠਾਉਣ ਵਾਲਾ ਕਿਸੇ ਦੂਸਰੇ ਦਾ ਭਾਰ ਨਹੀਂ ਉਠਾਵੇਗਾ ਫਿਰ ਤੁਹਾਡੇ ਰੱਬ ਵੱਲ ਹੀ ਤੁਹਾਡੀ ਵਾਪਸੀ ਹੈ। ਤਾਂ ਉਹ ਤੁਹਾਨੂੰ ਦੱਸ ਦੇਵੇਗਾ ਜੋ ਕੁਝ ਤੁਸੀਂ ਕਰਦੇ ਸੀ। ਬੇਸ਼ੱਕ ਉਹ ਦਿਲਾਂ ਦੀਆਂ ਗੱਲਾਂ ਨੂੰ ਜਾਣਨ ਵਾਲਾ ਹੈ।

(8) ਅਤੇ ਜਦੋਂ ਮਨੁੱਖ ਨੂੰ ਕੋਈ ਦੁੱਖ ਪਹੁੰਚਦਾ ਹੈ ਤਾਂ ਉਹ ਆਪਣੇ ਰੱਬ ਨੂੰ ਪੁਕਾਰਦਾ ਹੈ ਉਸ ਵੱਲ ਇਕਾਗਰ ਹੋ ਕੇ ਫਿਰ ਜਦੋਂ ਉਹ ਉਸ ਨੂੰ ਆਪਣੇ ਕੋਲੋਂ ਨਿਅਮਤ ਬਖਸ਼ ਦਿੰਦਾ ਹੈ ਤਾਂ ਉਹ ਇਸ ਨੂੰ ਭੁੱਲ ਜਾਂਦਾ ਹੈ ਜਿਸ ਲਈ ਉਹ ਪਹਿਲਾਂ ਪੁਕਾਰ ਕਰ ਰਿਹਾ ਸੀ। ਅਤੇ ਉਹ ਦੂਸਰਿਆਂ ਨੂੰ ਅੱਲਾਹ ਦੇ ਬਰਾਬਰ ਸ਼ਰੀਕ ਪ੍ਰਵਾਨ ਕਰਨ ਲੱਗ ਜਾਂਦਾ ਹੈ ਤਾਂ ਕਿ ਉਹ ਉਸ ਨੂੰ ਰਾਹ ਤੋਂ ਭਟਕਾ ਦੇਣ। ਆਖੋ, ਕਿ ਤੂੰ ਆਪਣੀ ਅਵੱਗਿਆ ਨਾਲ ਲਾਭ ਉਠਾ ਲੈ, ਬੇਸ਼ੱਕ ਤੂੰ ਅੱਗ ਵਾਲਿਆਂ ਵਿਚੋਂ ਹੈ। (9) ਭਲਾ ਕੋਈ ਬੰਦਾ ਰਾਤ ਦੀਆਂ ਘੜੀਆਂ ਵਿਚ ਅਤੇ ਕ਼ਿਆਮ (ਖੜ੍ਹੇ ਹੋਣਾ) ਦੀ ਹਾਲਤ ਵਿਚ ਨਿਮਰਤਾ ਸਹਿਤ (ਦੁਆ) ਕਰ ਰਿਹਾ ਹੋਵੇ, ਪ੍ਰਲੋਕ ਤੋਂ ਡਰਦਾ ਹੋਵੇ ਅਤੇ ਆਪਣੇ ਰੱਬ ਦੀ ਰਹਿਮਤ ਅਭਿਲਾਖੀ ਹੋਵੇ। ਆਖੋ, ਕੀ ਜਾਣਨ ਵਾਲੇ ਅਤੇ

ਨਾ ਜਾਣਨ ਵਾਲੇ ਦੋਵੇਂ ਬਰਾਬਰ ਹੋ ਸਕਦੇ ਹਨ। ਉਪਦੇਸ਼ ਤਾਂ ਉਹੀ ਗ੍ਰਹਿਣ ਕਰਦੇ ਹਨ ਜਿਹੜੇ ਬੁੱਧੀ ਵਾਲੇ ਹਨ। (10) ਆਖੋ, ਕਿ ਹੇ ਮੇਰੇ ਬੰਦਿਓ! ਜਿਹੜੇ ਈਮਾਨ ਲਿਆਏ ਹੋਣ ਉਹ ਆਪਣੇ ਰੱਬ ਤੋਂ ਡਰੋ। ਜਿਹੜੇ ਲੋਕ ਇਸ ਸੰਸਾਰ ਵਿਚ ਨੇਕੀ ਕਰਨਗੇ ਉਨ੍ਹਾਂ ਲਈ ਚੰਗਾ ਬਦਲਾ ਹੈ ਅਤੇ ਅੱਲਾਹ ਦੀ ਵਿਸ਼ਾਲ ਧਰਤੀ ਹੈ। ਬੇਸ਼ੱਕ ਧੀਰਜ ਰੱਖਣ ਵਾਲਿਆਂ ਨੂੰ ਉਨ੍ਹਾਂ ਦਾ ਬੇਹਿਸਾਬ ਬਦਲਾ ਦਿੱਤਾ ਜਾਵੇਗਾ।

(11) ਆਖੋ, ਮੈਨੂੰ ਹੁਕਮ ਦਿੱਤਾ ਗਿਆ ਹੈ ਕਿ ਮੈਂ ਅੱਲਾਹ ਦੀ ਹੀਂ ਇਬਾਦਤ ਕਰਾਂ। ਉਸ ਲਈ ਦੀਨ ਨੂੰ ਸ਼ੁਧ ਰੱਖਦੇ ਹੋਏ। (12) ਅਤੇ ਮੈਨੂੰ ਹੁਕਮ ਦਿੱਤਾ ਗਿਆ ਹੈ ਕਿ ਮੈਂ ਸਭ ਤੋਂ ਪਹਿਲਾ ਖੁਦ ਮੁਸਲਮਾਨ ਬਣਾ। (13) ਆਖੋ, ਕਿ ਜੇਕਰ ਮੈਂ ਆਪਣੇ ਰੱਬ ਦੀ ਅਵੱਗਿਆ ਕਰਾਂ ਤਾਂ ਮੈਂ ਇੱਕ ਭਿਆਨਕ ਦਿਨ ਦੀ ਪੀੜ ਤੋਂ ਡਰਦਾ ਹਾਂ। (14) ਆਖੋ, ਕਿ ਮੈਂ ਅੱਲਾਹ ਦੀ ਇਬਾਦਤ ਕਰਦਾ ਹਾਂ ਉਸ ਲਈ ਹੀ ਦੀਨ ਨੂੰ ਸ਼ੁੱਧ ਕਰਦੇ ਹੋਏ। (15) ਸੋ ਤੁਸੀਂ ਉਸ ਤੋਂ ਬਿਨ੍ਹਾਂ ਜਿਸ ਦੀ ਵੀ ਚਾਹੋ ਇਬਾਦਤ ਕਰੋ। ਆਖੋ, ਕਿ ਅਸਲੀ ਨੁਕਸਾਨ ਵਾਲੇ ਤਾਂ ਉਹ ਹਨ ਜਿਨ੍ਹਾਂ ਨੇ ਆਪਣੇ ਆਪ ਨੂੰ ਅਤੇ ਆਪਣੇ ਘਰ ਵਾਲਿਆਂ ਨੂੰ ਕਿਆਮਤ ਦੇ ਦਿਨ ਘਾਟੇ ਵਿਚ ਪਾ ਲਿਆ। ਸੁਣ ਲਉ ਇਹ ਸਪੱਸ਼ਟ ਨੁਕਸਾਨ ਹੈ। (16) ਉਨ੍ਹਾਂ ਲਈ ਉਨ੍ਹਾਂ ਦੇ ਉੱਪਰ ਤੋਂ ਵੀ ਅੱਗ ਦੇ ਛੱਪਰ ਹੋਣਗੇ ਅਤੇ ਥੱਲਿਉਂ ਵੀ। ਇਹ ਚੀਜ਼ ਹੈ ਜਿਸ ਤੋਂ ਅੱਲਾਹ ਆਪਣੇ ਬੰਦਿਆਂ ਨੂੰ ਡਰਾਉਂਦਾ ਹੈ। ਹੇ, ਮੇਰੇ ਬੰਦਿਓ! ਤੁਸੀਂ ਮੇਰੇ ਤੋਂ ਡਰੋ।

(17) ਅਤੇ ਜਿਹੜੇ ਲੋਕ ਸ਼ੈਤਾਨ ਅਤੇ ਉਸ ਦੀ ਇਬਾਦਤ ਤੋਂ ਬਚੇ। ਉਹ ਅੱਲਾਹ ਵੱਲ ਇਕੱਠੇ ਹੋ ਗਏ, ਉਨ੍ਹਾਂ ਲਈ ਚੰਗੀ ਖ਼ਬਰ ਹੈ ਤਾਂ ਮੇਰੇ ਬੰਦਿਆਂ ਨੂੰ ਖ਼ੁਸ਼ਖ਼ਬਰੀ ਦੇ ਦਿਉ। (18) ਜਿਹੜੇ ਗੱਲ ਨੂੰ ਧਿਆਨ ਨਾਲ ਸੁਣਦੇ ਹਨ ਫਿਰ ਉਸ ਦੇ ਸ੍ਰੇਸ਼ਟ ਅਰਥਾਂ ਦਾ ਪਾਲਣ ਕਰਦੇ ਹਨ। ਇਹ ਉਹ ਲੋਕ ਹਨ ਜਿਨ੍ਹਾਂ ਨੂੰ ਅੱਲਾਹ ਨੇ ਮਾਰਗ ਦਰਸ਼ਨ ਬਖਸ਼ਿਆ ਹੈ ਅਤੇ ਇਹ ਹੀ ਹਨ ਜਿਹੜੇ ਬੁੱਧੀ ਰੱਖਦੇ ਹਨ।

(19) ਕੀ ਜਿਸ ਉੱਤੇ ਸਜ਼ਾ ਦੀ ਗੱਲ ਸਿੱਧ ਹੋ ਚੁੱਕੀ ਹੈ ਫਿਰ ਕੀ ਤੁਸੀਂ ਅਜਿਹੇ ਬੰਦੇ ਨੂੰ ਬਚਾ ਸਕਦੇ ਹੋ, ਜਿਹੜੇ ਅੱਗ ਵਿਚ ਪਏ ਹਨ। (20) ਪਰ ਜਿਹੜੇ ਲੋਕ ਆਪਣੇ ਰੱਬ ਤੋਂ ਡਰਨ ਉਨ੍ਹਾਂ ਦੇ ਉੱਚੇ ਮਹੱਲ ਹਨ, ਜਿਨ੍ਹਾਂ ਦੇ ਉੱਪਰ ਹੋਰ ਉੱਚੇ ਭਵਨ ਬਣੇ ਹਨ। ਅਤੇ ਇਨ੍ਹਾਂ ਦੇ ਥੱਲੇ ਨਹਿਰਾਂ ਵੱਗਦੀਆਂ ਹਨ। ਇਹ ਅੱਲਾਹ ਦਾ ਵਾਅਦਾ ਹੈ ਅੱਲਾਹ ਆਪਣੇ ਵਾਅਦੇ ਦੇ ਵਿਰੁੱਧ ਨਹੀਂ ਕਰਦਾ।

(21) ਕੀ ਤੁਸੀਂ ਨਹੀਂ ਦੇਖਿਆ ਕਿ ਅੱਲਾਹ ਨੇ ਆਕਾਸ਼ ਤੋਂ ਪਾਣੀ ਉਤਾਰਿਆ, ਫਿਰ ਉਸ ਨੂੰ ਧਰਤੀ ਦੇ ਝਰਨਿਆਂ ਵਿਚ ਵਗਦਾ ਕਰ ਦਿੱਤਾ। ਫਿਰ ਉਹ ਉਸ ਤੋਂ ਅਲੱਗ-ਅਲੱਗ ਤਰ੍ਹਾਂ ਦੀਆਂ ਫ਼ਸਲਾਂ ਪੈਦਾ ਕਰਦਾ ਹੈ, ਫਿਰ ਉਹ ਸੁੱਕ ਜਾਂਦੀਆਂ ਹਨ ਤਾਂ ਤੁਸੀਂ ਉਨ੍ਹਾਂ ਨੂੰ ਪੀਲਾ ਦੇਖਦੇ ਹੋ ਫਿਰ ਉਹ ਉਨ੍ਹਾਂ ਨੂੰ ਦਾਣਾ-ਦਾਣਾ ਕਰ ਦਿੰਦਾ ਹੈ। ਬੇਸ਼ੱਕ ਇਸ ਵਿਚ ਬੁੱਧੀ ਵਾਲਿਆਂ ਲਈ ਸਿੱਖਿਆ ਹੈ। (22) ਕੀ ਉਹ ਬੰਦੇ, ਜਿਸ ਦਾ ਸੀਨਾ ਅੱਲਾਹ ਨੇ ਇਸਲਾਮ ਲਈ ਖੋਲ੍ਹ ਦਿੱਤਾ ਹੈ ਤਾਂ ਉਹ ਆਪਣੇ ਰੱਬ ਵੱਲੋਂ ਇੱਕ ਪ੍ਰਕਾਸ਼ਮਈ ਰਾਹ ਤੇ ਹੈ। ਬੱਸ ਵਿਨਾਸ਼ ਹੈ, ਉਨ੍ਹਾਂ ਲਈ ਜਿਨ੍ਹਾਂ ਦੇ ਦਿਲ ਅੱਲਾਹ ਦੇ ਉਪਦੇਸ਼ ਦੇ ਸਬੰਧ ਵਿਚ ਸਖ਼ਤ ਹੋ ਗਏ। ਇਹ ਲੋਕ ਸਪੱਸ਼ਟ ਕੁਰਾਹੇ ਪਏ ਹਨ।

(23) ਅੱਲਾਹ ਨੇ ਉੱਤਮ ਬਾਣੀ ਉਤਾਰੀ ਹੈ। ਇੱਕ ਅਜਿਹੀ ਕਿਤਾਬ ਆਪਿਸ ਵਿਚ ਮਿਲਦੀ ਜੁਲਦੀ ਬਾਰ-ਬਾਰ ਦੁਹਰਾਈ ਹੋਈ। ਇਸ ਨਾਲ ਉਨ੍ਹਾਂ ਲੋਕਾਂ ਦੇ ਲੂ ਕੰਢੇ ਖੜੇ ਹੋ ਜਾਂਦੇ ਹਨ ਜਿਹੜੇ ਆਪਣੇ ਰੱਬ ਤੋਂ ਡਰਨ ਵਾਲੇ ਹਨ। ਫਿਰ ਉਨ੍ਹਾਂ ਦੇ ਸਰੀਰ ਅਤੇ ਉਨ੍ਹਾਂ ਦੇ ਦਿਲ ਕੋਮਲ ਹੋ ਕੇ ਅੱਲਾਹ ਦੀ ਯਾਦ ਤੇ ਕੇਂਦਰਿਤ ਹੋ ਜਾਂਦੇ ਹਨ। ਇਹ ਅੱਲਾਹ ਦਾ ਮਾਰਗ ਦਰਸ਼ਨ ਹੈ ਇਸ ਨਾਲ ਉਹ ਰਾਹ ਦਿਖਾਉਂਦਾ ਹੈ, ਉਸ ਨੂੰ ਜਿਸ ਨੂੰ ਉਹ ਚਾਹੁੰਦਾ ਹੈ ਅਤੇ ਅੱਲਾਹ ਜਿਸ ਨੂੰ ਕੁਰਾਹੇ ਪਾ ਦੇਵੇ ਤਾਂ ਉਸ ਦਾ ਕੋਈ ਰਾਹ ਦਸੇਰਾ ਨਹੀਂ।

(24) ਕੀ ਉਹ ਬੰਦਾ ਜਿਹੜਾ ਕਿਆਮਤ ਦੇ ਦਿਨ ਆਪਣੇ ਮੂੰਹ ਨੂੰ ਬੁਰੀ ਸਜ਼ਾ ਲਈ ਢਾਲ ਬਣਾਏਗਾ ਅਤੇ ਜ਼ਾਲਿਮਾਂ ਨੂੰ ਕਿਹਾ ਜਾਏਗਾ ਕਿ ਲਉ ਸਵਾਦ ਉਸ ਕਮਾਈ ਦਾ ਜਿਹੜੀ ਤੁਸੀਂ ਕਰਦੇ ਸੀ। (25) ਇਸ ਤੋਂ ਪਹਿਲੇ ਵਾਲਿਆਂ ਨੇ ਵੀ ਝੁਠਲਾਇਆ 'ਤਾਂ ਉਨ੍ਹਾਂ ਉੱਪਰ ਉਸ ਜਗ੍ਹਾ ਤੋਂ ਆਫ਼ਤ ਆ ਗਈ ਜਿੱਥੋਂ ਉਨ੍ਹਾਂ ਨੂੰ ਅੰਦਾਜ਼ਾ ਵੀ ਨਹੀਂ ਸੀ। (26) ਤਾਂ ਅੱਲਾਹ ਨੇ ਉਨ੍ਹਾਂ ਨੂੰ ਸੰਸਾਰਿਕ ਜੀਵਨ ਵਿਚ ਬੇਇਜ਼ਤੀ ਦਾ ਸਵਾਦ ਚਖਾਇਆ ਅਤੇ ਪ੍ਰਲੋਕ ਦੀ ਸਜ਼ਾ ਹੋਰ ਵੀ ਵੱਡੀ ਹੈ ਪਰ ਕਾਸ਼! ਇਹ ਲੋਕ ਜਾਣਦੇ।

(27) ਅਤੇ ਅਸੀਂ ਇਸ ਕੁਰਆਨ ਵਿਚ ਹਰੇਕ ਕਿਸਮ ਦੀਆਂ ਮਿਸਾਲਾਂ ਬਿਆਨ ਕੀਤੀਆਂ ਤਾਂ ਕਿ ਉਹ ਸਿੱਖਿਆ ਪ੍ਰਾਪਤ ਕਰਨ। (28) ਇਹ ਅਰਬੀ ਕੁਰਆਨ ਹੈ, ਇਸ ਵਿਚ ਕੋਈ ਵਿੰਗ-ਵਲ ਨਹੀਂ ਤਾਂ ਕਿ ਲੋਕ ਡਰਣ। (29)

ਅੱਲਾਹ ਮਿਸਾਲ ਬਿਆਨ ਕਰਦਾ ਹੈ। ਇੱਕ ਬੰਦੇ ਦੀ ਹੈ ਜਿਸ ਦੇ ਅਧੀਨ ਅਨੇਕਾਂ ਸ਼ਰੀਕ ਹਨ ਵੱਖ-ਵੱਖ ਆਦਤਾਂ ਵਾਲੇ ਅਤੇ ਇੱਕ ਦੂਸਰਾ ਬੰਦੇ ਪੂਰੇ ਦਾ ਪੂਰਾ ਇੱਕ ਹੀਂ ਮਾਲਕ ਦੇ ਸੇਵਕ ਹੈ, ਕੀ ਇਨ੍ਹਾਂ ਦੋਵਾਂ ਦੀ ਹਾਲਤ ਬਰਾਬਰ ਹੋਵੇਗੀ। ਸੰਪੂਰਨ ਪ੍ਰਸੰਸਾ ਅੱਲਾਹ ਲਈ ਹੈ ਪਰ ਜ਼ਿਆਦਾਤਰ ਲੋਕ ਨਹੀਂ ਜਾਣਦੇ। (30) ਤੁਸੀਂ ਵੀ ਮਰਨਾ ਹੈ ਅਤੇ ਉਹ ਵੀ ਮਰਨ ਵਾਲੇ ਹਨ। (31) ਫਿਰ ਤੁਸੀਂ ਲੋਕ ਕਿਆਮਤ ਦੇ ਦਿਨ ਆਪਣੇ ਰੱਬ ਦੇ ਸਾਹਮਣੇ ਆਪਣਾ ਮਾਮਲਾ ਪੇਸ਼ ਕਰੋਗੇ।

(32) ਉਸ ਆਦਮੀਂ ਤੋਂ ਜ਼ਿਆਦਾ ਜ਼ਾਲਿਮ ਕੌਣ ਹੋਵੇਗਾ ਜਿਸ ਨੇ ਅੱਲਾਹ ਤੇ ਝੂਠ ਮੜ੍ਹਿਆ। ਅਤੇ ਸੱਚਾਈ ਨੂੰ ਝੁਠਲਾ ਦਿੱਤਾ ਜਦੋਂ ਉਹ ਉਸਦੇ ਕੋਲ ਆਈ। ਕੀ ਅਜਿਹੇ ਇਨਕਾਰੀਆਂ ਦਾ ਟਿਕਾਣਾ ਨਰਕ ਵਿਚ ਨਹੀਂ ਹੋਵੇਗਾ? (33) ਅਤੇ ਜਿਹੜਾ ਬੰਦਾ ਸੱਚਾਈ ਲੈ ਕੇ ਆਇਆ ਅਤੇ ਜਿਸ ਨੇ ਉਸ ਦੀ ਪੁਸ਼ਟੀ ਕੀਤੀ ਇਹ ਲੋਕ ਹੀ ਅੱਲਾਹ ਤੋਂ ਡਰਨ ਵਾਲੇ ਹਨ। (34) ਉਨ੍ਹਾਂ ਲਈ ਉਨ੍ਹਾਂ ਦੇ ਰੱਬ ਦੇ ਕੋਲ ਉਹ ਸਾਰਾ ਕੁਝ ਹੈ, ਜਿਹੜਾ ਉਹ ਚਾਹੁੰਣਗੇ। ਇਹ ਬਦਲਾ ਹੈ ਨੇਕੀ ਕਰਨ ਵਾਲਿਆਂ ਦਾ। (35) ਤਾਂ ਕਿ ਅੱਲਾਹ ਉਨ੍ਹਾਂ ਦੇ ਮਾੜੇ ਕਰਮਾਂ ਨੂੰ (ਉਨ੍ਹਾਂ ਤੋਂ) ਦੂਰ ਕਰ ਦੇਵੇ ਅਤੇ ਉਨ੍ਹਾਂ ਦੇ ਭਲੇ ਕਰਮਾਂ ਦੇ ਬਦਲੇ ਉਨ੍ਹਾਂ ਨੂੰ ਪੁੰਨ ਦੇਵੇ।

(36) ਕੀ ਅੱਲਾਹ ਆਪਣੇ ਬੰਦਿਆਂ ਲਈ ਕਾਫ਼ੀ ਨਹੀਂ ਅਤੇ ਇਹ ਲੋਕ ਉਸ (ਅੱਲਾਹ) ਤੋਂ ਬਿਨ੍ਹਾਂ ਦੂਸਰਿਆਂ (ਪੂਜਕਾਂ) ਤੋਂ ਤੁਹਾਨੂੰ ਡਰਾਉਂਦੇ ਹਨ। ਅਤੇ ਅੱਲਾਹ ਜਿਸ ਨੂੰ ਭਟਕਾ ਦੇਵੇ ਉਸ ਨੂੰ ਕੋਈ ਰਾਹ ਦਿਖਾਉਣ ਵਾਲਾ ਨਹੀਂ। (37) ਅਤੇ ਅੱਲਾਹ ਜਿਸ ਨੂੰ ਮਾਰਗ ਬਖਸ਼ੇ ਉਸ ਨੂੰ ਕੋਈ ਭਟਕਾਉਣ ਵਾਲਾ ਨਹੀਂ। ਕੀ ਅੱਲਾਹ ਤਾਕਤਵਰ ਬਦਲਾ ਲੈਣ ਵਾਲਾ ਨਹੀਂ?

(38) ਅਤੇ ਜੇਕਰ ਤੁਸੀਂ ਇਨ੍ਹਾਂ ਤੋਂ ਪੁੱਛੋ ਕਿ ਅਸਮਾਨਾਂ ਅਤੇ ਧਰਤੀ ਨੂੰ ਕਿਸ ਨੇ ਪੈਦਾ ਕੀਤਾ ਹੈ ਤਾਂ ਉਹ ਕਹਿਣਗੇ ਕਿ ਅੱਲਾਹ ਨੇ। ਆਖੋ, ਤੁਹਾਡਾ ਕੀ ਵਿਚਾਰ ਹੈ? (ਇਸ ਬਾਰੇ ਕਿ) ਅੱਲਾਹ ਤੋਂ ਬਿਨ੍ਹਾਂ ਤੁਸੀਂ ਜਿਸ ਨੂੰ ਪੁਕਾਰਦੇ ਹੋ। ਜੇਕਰ ਅੱਲਾਹ ਮੈਨੂੰ ਕੋਈ ਦੁਖ ਪਹੁੰਚਾਉਣਾ ਚਾਹੇ ਤਾਂ ਕੀ ਇਹ ਮੇਰੇ ਦੁਖ ਨੂੰ ਦੂਰ ਕਰ ਸਕਦੇ ਹਨ ਜਾਂ ਅੱਲਾਹ ਮੇਰੇ ਉੱਤੇ ਕੋਈ ਕਿਰਪਾ ਕਰਨੀ ਚਾਹੇ ਤਾਂ ਕੀ ਇਹ ਉਸ ਦੀ ਕਿਰਪਾ ਨੂੰ ਰੋਕ ਸਕਦੇ ਹਨ। ਆਖੋ, ਕਿ ਮੇਰੇ ਲਈ ਅੱਲਾਹ ਕਾਫ਼ੀ ਹੈ। ਭਰੋਸਾ ਕਰਨ ਵਾਲੇ ਉਸੇ ਤੇ ਭਰੋਸਾ ਕਰਦੇ ਹਨ। (39) ਆਖੋ, ਕਿ ਹੇ ਮੇਰੀ ਕੌਮ! ਤੁਸੀਂ

ਆਪਣੇ ਸਥਾਨ ਤੇ ਕਰਮ ਕਰੋ ਮੈਂ ਵੀ ਕਰਮ ਕਰ ਰਿਹਾ ਹਾਂ। ਤੁਸੀਂ ਜਲਦੀ ਜਾਣ ਲਵੋਂਗੇ। (40) ਕਿ ਕਿਸ ਉੱਪਰ ਬੇਇੱਜ਼ਤ ਕਰਨ ਵਾਲੀ ਆਫ਼ਤ ਆਉਂਦੀ ਹੈ ਅਤੇ ਕਿਸ ਉੱਤੇ ਉਹ ਆਫ਼ਤ ਆਉਂਦੀ ਹੈ ਜਿਹੜੀ ਕਦੇ ਟਲਣ ਵਾਲੀ ਨਹੀਂ। (41) ਅਸੀਂ ਲੋਕਾਂ ਦੇ ਮਾਰਗ ਦਰਸ਼ਨ ਲਈ ਇਹ ਕਿਤਾਬ ਤੁਹਾਡੇ ਉੱਪਰ ਸ਼ੱਕਾਂ ਦੇ ਅਧਾਰ ਤੇ ਉਤਾਰੀ ਹੈ, ਸੋ ਜਿਹੜਾ ਬੰਦਾ ਮਾਰਗ ਦਰਸ਼ਨ ਪ੍ਰਾਪਤ ਕਰੇਗਾ ਉਹ ਆਪਣੇ ਲਈ ਹੀ ਕਰੇਗਾ ਅਤੇ ਜਿਹੜਾ ਬੰਦਾ ਕੁਰਾਹੇ ਪਏਗਾ ਉਸ ਦਾ ਕੁਰਾਹੇ ਪੈਣਾ ਉਸੇ ਲਈ ਨੁਕਸਾਨ ਦਾਇਕ ਹੈ। ਅਤੇ ਤੁਸੀਂ ਇਨ੍ਹਾਂ 'ਤੇ ਜ਼ਿੰਮੇਵਾਰ ਨਹੀਂ ਹੋ।

(42) ਅੱਲਾਹ ਹੀ ਪ੍ਰਾਣਾਂ ਨੂੰ ਮੌਤ ਦਿੰਦਾ ਹੈ। ਉਨ੍ਹਾਂ ਦੀ ਮੌਤ ਦੇ ਵਕ਼ਤ ਅਤੇ ਜਿਨ੍ਹਾਂ ਦੀ ਮੌਤ ਨਹੀਂ ਆਈ ਉਨ੍ਹਾਂ ਦੇ ਸੌਣ ਦੇ ਸਮੇਂ ਫਿਰ ਉਹ ਉਨ੍ਹਾਂ ਨੂੰ ਰੋਕ ਲੈਂਦਾ ਹੈ। ਜਿਨ੍ਹਾਂ ਦੀ ਮੌਤ ਦਾ ਫੈਸਲਾ ਉਹ ਕਰ ਚੁੱਕਿਆ ਹੈ ਅਤੇ ਦੂਸਰਿਆਂ ਨੂੰ ਉਹ ਇੱਕ ਮਿੱਥੇ ਹੋਏ ਸਮੇਂ ਤੱਕ ਛੱਡ ਦਿੰਦਾ ਹੈ। ਬੇਸ਼ੱਕ ਇਸ ਵਿਚ ਨਿਸ਼ਾਨੀਆਂ ਹਨ, ਉਨ੍ਹਾਂ ਲੋਕਾਂ ਲਈ, ਜਿਹੜੇ ਚਿੰਤਨ ਕਰਦੇ ਹਨ। (43) ਕੀ ਇਨ੍ਹਾਂ ਨੇ ਅੱਲਾਹ ਨੂੰ ਛੱਡ ਕੇ ਦੂਜਿਆਂ ਨੂੰ ਸਿਫਾਰਸ਼ ਕਰਨ ਵਾਲਾ ਬਣਾ ਰੱਖਿਆ ਹੈ। (44) ਆਖੋ, ਹਾਲਾਂਕਿ ਉਹ ਨਾ ਕੁਝ ਅਧਿਕਾਰ ਰਖਦੇ ਹੋਣ ਅਤੇ ਨਾ ਹੀ ਕੁਝ ਸਮਝਦੇ ਹੋਣ। ਆਖੋ, ਸਿਫਾਰਿਸ਼ ਸਾਰੀ ਦੀ ਸਾਰੀ ਅੱਲਾਹ ਦੇ ਅਧਿਕਾਰ ਵਿਚ ਹੈ। ਆਕਾਸ਼ਾਂ ਅਤੇ ਧਰਤੀ ਦੀ ਸੱਤਾ ਉਸੇ ਦੀ ਹੈ, ਫਿਰ ਤੁਸੀਂ ਉਸੇ ਵੱਲ ਹੀ ਵਾਪਿਸ ਮੋੜੇ ਜਾਉਗੇ। (45) ਅਤੇ ਜਦੋਂ ਸਿਰਫ਼ ਇੱਕ ਅੱਲਾਹ ਦੀ ਚਰਚਾ ਕੀਤੀ ਜਾਂਦੀ ਹੈ ਤਾਂ ਉਨ੍ਹਾਂ ਲੋਕਾਂ ਦੇ ਦਿਲ ਕੁੜ੍ਹਦੇ ਹਨ ਜਿਹੜੇ ਪ੍ਰਲੋਕ ਉੱਪਰ ਭਰੋਸਾ ਨਹੀਂ ਰੱਖਦੇ। ਅਤੇ ਜਦੋਂ ਉਸ ਅੱਲਾਹ ਤੋਂ ਬਿਨ੍ਹਾਂ ਦੂਜਿਆਂ (ਪੂਜਨੀਕਾਂ) ਦੀ ਚਰਚਾ ਹੁੰਦੀ ਹੈ ਤਾਂ ਉਹ ਖੁਸ਼ ਹੋ ਜਾਂਦੇ ਹਨ। (46) ਆਖੋ, ਕਿ ਹੇ ਅੱਲਾਹ! ਆਕਾਸ਼ਾਂ ਅਤੇ ਧਰਤੀ ਨੂੰ ਪੈਦਾ ਕਰਨ ਵਾਲੇ, ਪ੍ਰਗਟ ਅਤੇ ਗੁਪਤ ਨੂੰ ਜਾਣਨ ਵਾਲੇ ਤੂੰ ਆਪਣੇ ਬੰਦਿਆਂ ਦੇ ਵਿਚ ਉਸ ਚੀਜ਼ ਦਾ ਫੈਸਲਾ ਕਰੇਗਾ ਜਿਸ ਵਿਚ ਉਹ ਮੱਤਭੇਦ ਕਰ ਰਹੇ ਹਨ। (47) ਅਤੇ ਜੇਕਰ ਜ਼ੁਲਮ ਕਰਨ ਵਾਲਿਆਂ ਦੇ ਕੋਲ ਉਹ ਸਾਰਾ ਕੁਝ ਹੋਵੇ ਜਿਹੜਾ ਧਰਤੀ ਵਿਚ ਹੈ ਅਤੇ ਉਸ ਦੇ ਬਰਾਬਰ ਹੋਰ ਵੀ 'ਤਾਂ ਉਹ ਕਿਆਮਤ ਦੇ ਦਿਨ ਸਖ਼ਤ ਸਜ਼ਾ ਤੋਂ ਬਚਣ ਲਈ, ਉਹ ਉਨ੍ਹਾਂ ਨੂੰ ਅਰਥ ਦੰਡ ਦੇ ਰੂਪ ਵਿਚ ਦੇ ਦੇਣ ਅਤੇ ਅੱਲਾਹ ਵੱਲੋਂ ਉਨ੍ਹਾਂ ਨੂੰ ਉਸ ਮਾਮਲੇ ਦਾ ਹੁਕਮ ਪ੍ਰਗਟ ਹੋ ਜਾਵੇਗਾ ਜਿਸ ਦੀ ਉਨ੍ਹਾਂ ਨੂੰ ਸੰਭਾਵਨਾ ਵੀ ਨਹੀਂ ਸੀ।

(48) ਅਤੇ ਉਨ੍ਹਾਂ ਸਾਹਮਣੇ ਆ ਜਾਣਗੇ ਉਨ੍ਹਾਂ ਦੇ ਬੁਰੇ ਕਰਮ ਅਤੇ ਉਹ ਚੀਜ਼ ਉਨ੍ਹਾਂ ਨੂੰ ਘੇਰ ਲਵੇਗੀ ਜਿਸ ਦਾ ਉਹ ਮਜ਼ਾਕ ਉਡਾਉਂਦੇ ਸਨ।

(49) ਸੋ ਮਨੁੱਖ ਨੂੰ ਕੋਈ ਕਸ਼ਟ ਪਹੁੰਚਦਾ ਹੈ ਤਾਂ ਉਹ ਸਾਨੂੰ ਪੁਕਾਰਦਾ ਹੈ ਫਿਰ ਜਦੋਂ ਅਸੀਂ ਆਪਣੇ ਵਲੋਂ ਉਸ ਨੂੰ ਨਿਅਮਤ ਬਖਸ਼ਦੇ ਹਾਂ ਤਾਂ ਉਹ ਕਹਿੰਦਾ ਹੈ ਕਿ ਇਹ ਤਾਂ ਮੈਨੂੰ ਮੇਰੇ ਗਿਆਨਵਾਨ ਹੋਣ ਕਾਰਨ ਮਿਲੀ ਹੈ। ਸਗੋਂ ਇਹ ਇਮਤਿਹਾਨ ਹੈ ਪਰ ਜ਼ਿਆਦਾਤਰ ਲੋਕ ਇਸ ਨੂੰ ਨਹੀਂ ਸਮਝਦੇ। (50) ਉਨ੍ਹਾਂ ਤੋਂ ਪਹਿਲਾਂ ਵਾਲਿਆਂ ਨੇ ਵੀ ਇਹ ਗੱਲ ਕਹੀ ਤਾਂ ਜਿਹੜਾ ਕੁਝ ਉਹ ਕਮਾਉਂਦੇ ਸੀ ਉਹ ਉਨ੍ਹਾਂ ਦੇ ਕੋਈ ਕੰਮ ਨਾ ਆਇਆ। (51) ਸੋ ਉਨ੍ਹਾਂ ਉੱਪਰ ਉਹ ਬੁਰਾਈਆਂ ਆ ਪਈਆਂ ਜਿਹੜੀਆਂ ਉਨ੍ਹਾਂ ਨੇ ਕਮਾਈਆਂ ਸਨ। ਅਤੇ ਉਨ੍ਹਾਂ ਲੋਕਾਂ ਵਿਚੋਂ ਜਿਹੜੇ ਜ਼ਾਲਿਮ ਹਨ ਉਨ੍ਹਾਂ ਦੇ ਸਾਹਮਣੇ ਵੀ ਉਨ੍ਹਾਂ ਦੀ ਕਮਾਈ ਦੇ ਮਾੜੇ ਨਤੀਜੇ ਜਲਦੀ ਆ ਜਾਣਗੇ। ਉਹ ਸਾਨੂੰ ਮਜਬੂਰ ਕਰ ਦੇਣ ਵਾਲੇ ਨਹੀਂ ਹਨ। (52) ਕੀ ਉਨ੍ਹਾਂ ਨੂੰ ਪਤਾ ਨਹੀਂ ਕਿ ਅੱਲਾਹ ਜਿਸ ਨੂੰ ਚਾਹੁੰਦਾ ਹੈ ਖੁੱਲਾ ਰਿਜ਼ਕ ਦਿੰਦਾ ਹੈ ਅਤੇ ਉਹੀ ਤੰਗੀ ਲਿਆ ਦਿੰਦਾ ਹੈ। ਬੇਸ਼ੱਕ ਇਸ ਦੇ ਅੰਦਰ ਨਿਸ਼ਾਨੀਆਂ ਹਨ ਉਨ੍ਹਾਂ ਲੋਕਾਂ ਲਈ ਜਿਹੜੇ ਈਮਾਨ ਲਿਆਉਣ ਵਾਲੇ ਹਨ।

(53) ਆਖੋ, ਕਿ ਹੇ ਮੇਰੇ ਬੰਦਿਓ! ਜਿਨ੍ਹਾਂ ਨੇ ਆਪਣੇ ਆਪ ਤੇ ਜ਼ੁਲਮ ਕੀਤਾ ਹੈ ਉਹ ਅੱਲਾਹ ਦੀ ਰਹਿਮਤ ਤੋਂ ਨਿਰਾਸ਼ ਨਾ ਹੋਣ। ਬੇਸ਼ੱਕ ਅੱਲਾਹ ਸਾਰੇ ਪਾਪਾਂ ਨੂੰ ਮੁਆਫ਼ ਕਰ ਦਿੰਦਾ ਹੈ ਉਹ ਵੱਡਾ ਮੁਆਫ਼ੀ ਦੇਣ ਵਾਲਾ ਅਤੇ ਕਿਰਪਾਲੂ ਹੈ। (54) ਅਤੇ ਤੁਸੀਂ ਆਪਣੇ ਰੱਬ ਵੱਲ ਪਰਤੋ ਅਤੇ ਉਸ ਦੇ ਆਗਿਆਕਾਰੀ ਬਣ ਜਾਉ। ਇਸ ਤੋਂ ਪਹਿਲਾਂ ਕਿ ਤੁਹਾਡੇ ਉੱਪਰ ਆਫ਼ਤ ਆ ਜਾਏ ਫਿਰ ਤੁਹਾਡੀ ਕੋਈ ਸਹਾਇਤਾ ਨਹੀਂ ਕੀਤੀ ਜਾਵੇਗੀ।

(55) ਅਤੇ ਤੁਸੀਂ ਪਾਲਣ ਕਰੋ ਆਪਣੇ ਰੱਬ ਵੱਲੋਂ ਭੇਜੀ ਗਈ ਕਿਤਾਬ ਦੇ ਸ੍ਰੇਸ਼ਟ ਪਹਿਲੂ ਦਾ (ਉਹ ਵੀ) ਇਸ ਤੋਂ ਪਹਿਲਾਂ ਕਿ ਤੁਹਾਡੇ ਉੱਪਰ ਕੋਈ ਆਫ਼ਤ ਆ ਜਾਵੇ ਅਤੇ ਤੁਹਾਨੂੰ ਇਸ ਦੀ ਕੋਈ ਖ਼ਬਰ ਵੀ ਨਾ ਹੋਵੇ। (56) ਕਿਤੇ ਕੋਈ ਇਹ ਨਾ ਆਖੇ, ਕਿ ਅਫਸੋਸ ਮੇਰੀ ਲਾਪਰਵਾਹੀ ਦੇ, ਜਿਹੜੀ ਮੈਂ ਅੱਲਾਹ ਦੇ ਬਾਰੇ ਕੀਤੀ। ਅਤੇ ਮੈਂ ਤਾਂ ਮਜ਼ਾਕ ਕਰਨ ਵਾਲਿਆਂ ਵਿਚ ਸ਼ਾਮਲ ਰਿਹਾ। (57) ਜਾਂ ਕੋਈ ਇਹ ਕਹੇ ਕਿ ਜੇਕਰ ਅੱਲਾਹ ਮੈਨੂੰ ਨਸੀਹਤ ਬਖਸ਼ਦਾ ਤਾਂ ਮੈਂ ਵੀ ਨਸੀਹਤ

ਦੇਣ ਵਾਲਿਆਂ ਵਿਚ ਹੁੰਦਾ। (58) ਜਾਂ ਸਜ਼ਾ ਨੂੰ ਦੇਖ ਕੇ ਕੋਈ ਬੰਦਾ ਇਹ ਆਖੋ ਕਿ ਕਾਸ਼! ਮੇਰਾ ਸੰਸਾਰ ਵਿਚ ਫਿਰ ਜਾਣਾ ਹੋਵੇ ਤਾਂ ਮੈਂ ਨੇਕ ਬੰਦਿਆਂ ਵਿੱਚੋਂ ਹੋ ਜਾਵਾਂ। (59) ਹਾਂ, ਤੁਹਾਡੇ ਕੋਲ ਮੇਰੀਆਂ ਆਇਤਾਂ ਆਈਆਂ ਫਿਰ ਤੂੰ ਉਸ ਤੋਂ ਇਨਕਾਰ ਕੀਤਾ ਅਤੇ ਹੰਕਾਰ ਕੀਤਾ ਅਤੇ ਤੂੰ ਅਵੱਗਿਆਕਾਰੀਆਂ ਵਿਚ ਸ਼ਾਮਿਲ ਰਿਹਾ। (60) ਅਤੇ ਤੁਸੀਂ ਕਿਆਮਤ ਦੇ ਦਿਨ ਉਨ੍ਹਾਂ ਲੋਕਾਂ ਦੇ ਚਿਹਰੇ ਕਾਲੇ ਦੇਖੋਗੇ ਜਿਨ੍ਹਾਂ ਨੇ ਅੱਲਾਹ ਲਈ ਝੂਠ ਬੋਲਿਆ ਸੀ। ਕੀ ਹੰਕਾਰੀਆਂ ਦਾ ਟਿਕਾਣਾ ਨਰਕ ਵਿਚ ਨਹੀਂ ਹੋਵੇਗਾ? (61) ਅਤੇ ਜਿਹੜੇ ਲੋਕ ਡਰਦੇ ਰਹੇ, ਅੱਲਾਹ ਉਨ੍ਹਾਂ ਲੋਕਾਂ ਨੂੰ ਸਫ਼ਲਤਾ ਦੇ ਨਾਲ ਬਚਾ ਲਵੇਗਾ ਅਤੇ ਉਨ੍ਹਾਂ ਨੂੰ ਕੋਈ ਪੀੜ ਨਹੀਂ ਪਹੁੰਚੇਗੀ ਅਤੇ ਨਾ ਹੀ ਉਹ ਦੁਖੀ ਹੋਣਗੇ।

(62) ਅੱਲਾਹ ਹਰ ਚੀਜ਼ ਦਾ ਸਿਰਜਣਹਾਰ ਹੈ ਅਤੇ ਉਹ ਹਰ ਚੀਜ਼ ਦਾ ਨਿਗਰਾਨ ਹੈ (63) ਆਕਾਸ਼ਾਂ ਅਤੇ ਧਰਤੀ ਦੀਆਂ ਕੁੰਜੀਆਂ ਉਸ ਦੇ ਕੋਲ ਹਨ ਅਤੇ ਜਿਨ੍ਹਾਂ ਲੋਕਾਂ ਨੇ ਅੱਲਾਹ ਦੀਆਂ ਆਇਤਾਂ ਨੂੰ ਝੁਠਲਾਇਆ ਉਹ ਨੁਕਸਾਨ ਵਿਚ ਰਹਿਣ ਵਾਲੇ ਹਨ। (64) ਆਖੋ, ਕਿ ਹੇ ਨਾ ਸਮਝੋ! ਕੀ ਤੁਸੀਂ ਮੈਨੂੰ ਅੱਲਾਹ ਤੋਂ ਬਿਨ੍ਹਾਂ ਕਿਸੇ ਹੋਰ ਦੀ ਇਬਾਦਤ ਕਰਨ ਲਈ ਕਹਿੰਦੇ ਹੋ? (65) ਅਤੇ ਤੁਹਾਡੇ ਵੱਲ ਅਤੇ ਤੁਹਾਡੇ ਤੋਂ ਪਹਿਲਾਂ ਹੋ ਚੁੱਕਿਆਂ ਵੱਲ ਵੀ ਵਹੀ ਭੇਜੀ ਜਾ ਚੁੱਕੀ ਹੈ, ਜੇਕਰ ਤੁਸੀਂ ਸ਼ਿਰਕ (ਸ਼ਰੀਕ) ਕੀਤਾ ਤਾਂ ਤੁਹਾਡੇ ਕਰਮ ਨਸ਼ਟ ਹੋ ਜਾਣਗੇ ਅਤੇ ਤੁਸੀਂ ਘਾਟੇ ਵਿਚ ਰਹੋਗੇ। (66) ਸਗੋਂ ਸਿਰਫ਼ ਅੱਲਾਹ ਦੀ ਇਬਾਦਤ ਕਰੋ ਅਤੇ ਸ਼ੁਕਰ ਕਰਨ ਵਾਲਿਆਂ ਵਿਚ ਸ਼ਾਮਿਲ ਹੋਵੋ।

(67) ਅਤੇ ਲੋਕਾਂ ਨੇ ਅੱਲਾਹ ਦੀ ਇੱਜ਼ਤ ਨਾ ਕੀਤੀ ਜਿਵੇਂ ਕਿ ਉਸ ਦੀ ਇੱਜ਼ਤ ਕਰਨ ਦਾ ਅਧਿਕਾਰ ਹੈ ਅਤੇ ਧਰਤੀ ਸੰਪੂਰਨ ਰੂਪ ਵਿਚ ਕਿਆਮਤ ਦੇ ਦਿਨ ਉਸ ਦੀ ਮੁੱਠੀ ਵਿਚ ਹੋਵੇਗੀ ਅਤੇ ਸਾਰੇ ਅਕਾਸ਼ ਉਸ ਦੇ ਸੱਜੇ ਹੱਥ ਲਪੇਟੇ ਹੋਏ ਹੋਣਗੇ। ਉਹ ਉਨ੍ਹਾਂ ਸ਼ਿਰਕਾਂ (ਸ਼ਰੀਕਾਂ) ਤੋਂ ਪਵਿੱਤਰ ਅਤੇ ਸ੍ਰੇਸ਼ਟ ਹੈ ਜਿਨ੍ਹਾਂ ਨੂੰ ਇਹ ਲੋਕ ਮੰਨਦੇ ਹਨ। (68) ਅਤੇ ਜਦੋਂ ਬਿਗਲ ਵਜਾਇਆ ਜਾਵੇਗਾ ਤਾਂ ਆਕਾਸ਼ ਅਤੇ ਧਰਤੀ ਵਿਚ ਜੋ ਵੀ ਕੁਝ ਹੈ ਸਾਰੇ ਬੇਹੋਸ਼ ਹੋ ਕੇ ਡਿੱਗ ਪੈਣਗੇ ਪਰ ਜਿਸ ਨੂੰ ਅੱਲਾਹ ਚਾਹੇ ਫਿਰ ਜਦੋਂ ਦੁਬਾਰਾ ਬਿਗਲ ਵਜਾਇਆ ਜਾਵੇਗਾ ਤਾਂ ਅਚਾਨਕ ਸਾਰੇ ਦੇ ਸਾਰੇ ਉੱਠ ਕੇ ਦੇਖਣ ਲੱਗਣਗੇ। (69) ਅਤੇ ਧਰਤੀ ਆਪਣੇ ਰੱਬ ਅਤੇ ਪ੍ਰਕਾਸ਼ ਨਾਲ

ਚਮਕ ਉਠੇਗੀ। ਕਿਤਾਬ ਰੱਖ ਦਿੱਤੀ ਜਾਏਗੀ ਅਤੇ ਪੈਗ਼ੰਬਰ ਅਤੇ ਗਵਾਹ ਹਾਜ਼ਿਰ ਕੀਤੇ ਜਾਣਗੇ। ਅਤੇ ਲੋਕਾਂ ਦੇ ਵਿਚਕਾਰ ਠੀਕ-ਠੀਕ ਫ਼ੈਸਲਾ ਕਰ ਦਿੱਤਾ ਜਾਵੇਗਾ ਅਤੇ ਉਨ੍ਹਾਂ ਉੱਤੇ ਕੋਈ ਜ਼ੁਲਮ ਨਹੀਂ ਹੋਵੇਗਾ। (70) ਅਤੇ ਹਰੇਕ ਬੰਦੇ ਨੂੰ ਉਨ੍ਹਾਂ ਦੇ ਕਰਮਾਂ ਦਾ ਪੂਰਾ-ਪੂਰਾ ਫ਼ਲ ਦਿੱਤਾ ਜਾਵੇਗਾ। ਅਤੇ ਉਹ ਭਲੀ ਭਾਂਤ ਜਾਣਦੇ ਹਨ ਜਿਹੜਾ ਕੁਝ ਉਹ ਕਰਦੇ ਹਨ।

(71) ਅਤੇ ਜਿਨ੍ਹਾਂ ਲੋਕਾਂ ਨੇ ਝੁਠਲਾਇਆ ਉਹ ਜੋੜੇ-ਜੋੜੇ (ਸਮੂਹ) ਬਣਾਕੇ ਨਰਕ ਵੱਲ ਹੱਕੇ ਜਾਣਗੇ ਇੱਥੋਂ ਤੱਕ ਕਿ ਜਦੋਂ ਉਹ ਉਸਦੇ ਕੋਲ ਪਹੁੰਚਣਗੇ ਤਾਂ ਉਸ ਦੇ ਦੁਆਰ ਖੋਲ੍ਹ ਦਿੱਤੇ ਜਾਣਗੇ ਅਤੇ ਉਸ ਦੇ ਪਹਿਰੇਦਾਰ ਉਨ੍ਹਾਂ ਨੂੰ ਕਹਿਣਗੇ ਕੀ ਤੁਹਾਡੇ ਕੋਲ ਤੁਹਾਡੇ ਲੋਕਾਂ ਵਿਚੋਂ ਕੋਈ ਪੈਗ਼ੰਬਰ ਨਹੀਂ ਆਏ ਜਿਹੜੇ ਤੁਹਾਨੂੰ ਤੁਹਾਡੇ ਰੱਬ ਦੀਆਂ ਆਇਤਾਂ ਸੁਣਾਉਂਦੇ ਸਨ ਅਤੇ ਤੁਹਾਨੂੰ ਤੁਹਾਡੇ ਇਸ ਦਿਨ ਦੀ ਮੁਲਾਕਾਤ ਤੋਂ ਡਰਾਉਂਦੇ ਸਨ। ਉਹ ਕਹਿਣਗੇ ਹਾਂ। ਪਰੰਤੂ ਸਜ਼ਾ ਦਾ ਵਾਅਦਾ ਅਵਗਿਅਕਾਰੀਆਂ ਦੇ ਉੱਪਰ ਪੂਰਾ ਹੋ ਕੇ ਰਹੇਗਾ। (72) ਆਖਿਆ ਜਾਵੇਗਾ ਕਿ ਨਰਕ ਦੇ ਦਰਵਾਜ਼ਿਆਂ ਵਿਚ ਦਾਖ਼ਿਲ ਹੋ ਜਾਉ ਉਸ ਵਿਚ ਹਮੇਸ਼ਾ ਰਹਿਣ ਲਈ ਸੋ ਹੰਕਾਰ ਕਰਨ ਵਾਲਿਆਂ ਲਈ ਕਿਹੋ ਜਿਹਾ ਬੁਰਾ ਟਿਕਾਣਾ ਹੈ।

(73) ਅਤੇ ਜਿਹੜੇ ਲੋਕ ਆਪਣੇ ਰੱਬ ਤੋਂ ਡਰੇ ਉਹ ਅਲੱਗ-ਅਲੱਗ ਕਰਕੇ ਜੰਨਤ ਵੱਲ ਲਿਜਾਏ ਜਾਣਗੇ। ਇੱਥੋਂ ਤੱਕ ਜਦੋਂ ਉਹ ਉੱਤੇ ਪਹੁੰਚਣਗੇ ਤਾਂ ਉਸ ਦੇ ਦਰਵਾਜ਼ੇ ਖੋਲ੍ਹ ਦਿੱਤੇ ਜਾਣਗੇ ਅਤੇ ਉਸ ਦੇ ਪਹਿਰੇਦਾਰ ਵੀ ਉਨ੍ਹਾਂ ਨੂੰ ਕਹਿਣਗੇ ਕਿ ਤੁਹਾਨੂੰ ਸਲਾਮ ਹੋਵੇ ਖੁਸ਼ ਰਹੋ ਅਤੇ ਇਸ ਵਿਚ ਦਾਖ਼ਿਲ ਹੋ ਜਾਵੋ ਹਮੇਸ਼ਾ ਲਈ। (74) ਅਤੇ ਉਹ ਕਹਿਣਗੇ ਕਿ ਸ਼ੁਕਰ ਹੈ, ਉਸ ਅੱਲਾਹ ਦਾ, ਜਿਸ ਨੇ ਸਾਡੇ ਨਾਲ ਆਪਣਾ ਵਾਅਦਾ ਪੂਰਾ ਕਰ ਦਿਖਾਇਆ ਹੈ ਅਤੇ ਸਾਨੂੰ ਇਸ ਧਰਤੀ ਦਾ ਵਾਰਿਸ ਬਣਾ ਦਿੱਤਾ ਹੈ। ਅਸੀਂ ਸਵਰਗ ਵਿਚ ਜਿਥੇ ਚਾਹੀਏ ਵਾਸ ਕਰੀਏ। ਤਾਂ ਖ਼ੂਬ ਬਦਲਾ ਹੈ (ਚੰਗੇ) ਕਰਮ ਕਰਨ ਵਾਲਿਆਂ ਦਾ। (75) ਅਤੇ ਤੁਸੀਂ ਫ਼ਰਿਸ਼ਤਿਆਂ ਨੂੰ ਦੇਖੋਗੇ ਕਿ ਸਿੰਘਾਸਣ ਦੇ ਚਾਰੇ ਪਾਸੇ ਘੇਰਾ ਬਣਾ ਕੇ ਆਪਣੇ ਰੱਬ ਦੀ ਪ੍ਰਸੰਸਾ ਅਤੇ ਸਿਫ਼ਤ ਸਲਾਹ ਕਰਦੇ ਹੋਣਗੇ। ਅਤੇ ਲੋਕਾਂ ਦੇ ਵਿਚਕਾਰ ਠੀਕ-ਠੀਕ ਫ਼ੈਸਲਾ ਕਰ ਦਿੱਤਾ ਜਾਵੇਗਾ ਅਤੇ ਆਖਿਆ ਜਾਵੇਗਾ ਕਿ ਸਾਰੀ ਪ੍ਰਸੰਸਾ ਅੱਲਾਹ ਲਈ ਹੈ ਜਿਹੜਾ ਸਾਰੇ ਸੰਸਾਰ ਦਾ ਮਾਲਕ ਹੈ।

# 40 ਸੂਰਤ ਅਲ ਮੋਮਿਨ

## ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਹਾ.ਮੀਮ., (2) ਇਹ ਕਿਤਾਬ ਉਤਾਰੀ ਗਈ ਹੈ ਉਸ ਅੱਲਾਹ ਵੱਲੋਂ ਜਿਹੜਾ ਤਾਕਤਵਾਰ ਅਤੇ ਜਾਣਨ ਵਾਲਾ ਹੈ। (3) ਪਾਪਾਂ ਨੂੰ ਮੁਆਫ਼ ਕਰਨ ਵਾਲਾ ਅਤੇ ਤੌਬਾ ਨੂੰ ਸਵੀਕਾਰ ਕਰਨ ਵਾਲਾ, ਕਠੋਰ ਦੰਡ ਦੇਣ ਵਾਲਾ ਅਤੇ ਵੱਡੀ ਸਮੱਰਥਾ ਵਾਲਾ ਹੈ। ਉਸ ਤੋਂ ਬਿਨ੍ਹਾਂ ਕੋਈ ਪੂਜਣਯੋਗ ਨਹੀਂ। ਉਸੇ ਵੱਲ ਵਾਪਿਸ ਮੁੜਨਾ ਹੈ।

(4) ਅੱਲਾਹ ਦੀਆਂ ਆਇਤਾਂ ਵਿਚ ਉਹ ਲੋਕ ਹੀ ਨੁਕਸ ਕੱਢਦੇ ਹਨ ਜਿਹੜੇ ਅਵੱਗਿਆਕਾਰੀ ਹਨ। ਤਾਂ ਉਨ੍ਹਾਂ ਲੋਕਾਂ ਦਾ ਸ਼ਹਿਰਾਂ ਦੇ ਵਿਚ ਤੁਰਨਾ ਫਿਰਨਾ ਤੁਹਾਨੂੰ ਧੋਖੇ ਵਿਚ ਨਾ ਪਾਵੇ। (5) ਇਸ ਤੋਂ ਪਹਿਲਾਂ ਨੂਹ ਦੀ ਕੌਮ ਨੇ ਝੁਠਲਾਇਆ ਅਤੇ ਉਸ ਤੋਂ ਬਾਅਦ ਦੇ ਸਮੂਹ ਨੇ ਵੀ। ਅਤੇ ਹਰੇਕ ਸੰਪਰਦਾ ਨੇ ਚਾਹਿਆ ਕਿ ਆਪਣੇ ਰਸੂਲ ਨੂੰ ਫੜ ਲੈਣ ਅਤੇ ਉਨ੍ਹਾਂ ਨੇ ਅਣਅਧਿਕਾਰਤ ਨੁਕਸ ਕੱਢੇ ਤਾਂ ਕਿ ਉਹ ਉਸ ਨਾਲ ਸੱਚ ਨੂੰ ਫੜਾ ਦੇਣ। ਤਾਂ ਮੈਂ ਉਨ੍ਹਾਂ ਨੂੰ ਫੜ੍ਹ ਲਿਆ ਫਿਰ ਕਿਹੋ ਜਿਹਾ ਸੀ ਮੇਰਾ ਦੰਡ। (6) ਅਤੇ ਇਸ ਤਰ੍ਹਾਂ ਤੇਰੇ ਰੱਬ ਦੀ ਗੱਲ ਉਨ੍ਹਾਂ ਲੋਕਾਂ ਤੇ ਪੂਰੀ ਹੋ ਚੁੱਕੀ ਹੈ ਜਿਨ੍ਹਾਂ ਨੇ ਅਵੱਗਿਆ ਕੀਤੀ ਕਿ ਉਹ ਅੱਗ ਵਾਲੇ ਸਨ।

(7) ਜਿਨ੍ਹਾਂ ਨੇ ਸਿੰਘਾਸਣ ਨੂੰ ਚੁੱਕਿਆ ਹੋਇਆ ਹੈ ਅਤੇ ਜਿਹੜੇ ਉਸ ਦੇ ਆਸੇ ਪਾਸੇ ਹਨ। ਉਹ ਆਪਣੇ ਰੱਬ ਦੀ ਸਿਫ਼ਤ ਸਲਾਹ ਉਸ ਦੀ ਖੁਸ਼ੀ ਨਾਲ ਕਰਦੇ ਹਨ ਉਸ ਦੀ ਪ੍ਰਸੰਸਾ ਦੇ ਨਾਲ ਅਤੇ ਉਹ ਉਸ ਦੇ ਸ਼ਰਧਾ ਰੱਖਦੇ ਹਨ। ਅਤੇ ਉਹ ਈਮਾਨ ਵਾਲਿਆਂ ਲਈ ਮੁਆਫ਼ੀ ਦੀ ਅਰਦਾਸ ਕਰਦੇ ਹਨ। ਹੇ ਸਾਡੇ ਪਾਲਣਹਾਰ! ਤੇਰੀ ਰਹਿਮਤ ਅਤੇ ਤੇਰੇ ਗਿਆਨ ਨੇ ਹਰ ਚੀਜ਼ ਨੂੰ ਘੇਰਿਆ ਹੋਇਆ ਹੈ। ਇਸ ਲਈ ਤੂੰ ਮੁਆਫ਼ ਕਰ ਦੇ ਉਨ੍ਹਾਂ ਲੋਕਾਂ ਨੂੰ ਜਿਹੜੇ ਤੌਬਾ ਕਰਨ ਅਤੇ ਤੇਰੇ ਮਾਰਗ ਦਾ ਪਾਲਣ ਕਰਨ। ਤੂੰ ਉਨ੍ਹਾਂ ਨੂੰ ਨਰਕ ਦੀ ਸਜ਼ਾ ਤੋਂ ਬਚਾ। (8) ਹੇ ਸਾਡੇ ਪਾਲਣਹਾਰ! ਤੂੰ ਉਨ੍ਹਾਂ ਨੂੰ ਹਮੇਸ਼ਾ ਰਹਿਣ ਵਾਲੇ ਬਾਗ਼ਾਂ ਵਿਚ ਸ਼ਾਮਿਲ ਕਰ ਜਿਨ੍ਹਾਂ ਦਾ ਤੂੰ ਇਨ੍ਹਾਂ ਨਾਲ ਵਾਅਦਾ ਕੀਤਾ ਹੈ ਅਤੇ ਉਨ੍ਹਾਂ ਨੂੰ ਵੀ ਜਿਹੜੇ ਸਦਾਚਾਰੀ ਹੋਣ। ਉਨ੍ਹਾਂ ਦੇ ਮਾਤਾ-ਪਿਤਾ, ਉਨ੍ਹਾਂ ਦੀਆਂ ਪਤਨੀਆਂ ਅਤੇ ਉਨ੍ਹਾਂ ਦੀ ਔਲਾਦ ਵਿਚੋਂ ਵੀ (ਜਿਹੜੇ ਸਦਾਚਾਰੀ ਹਨ)। ਬੇਸ਼ੱਕ ਤੂੰ ਤਾਕਤਵਰ ਅਤੇ ਤੱਤਵੇਤਾ ਹੈ। (9) ਅਤੇ ਉਨ੍ਹਾਂ ਨੂੰ ਬੁਰਾਈਆਂ ਤੋਂ ਬਚਾ

ਜਿਸ ਨੂੰ ਤੂੰ ਉਸ ਦਿਨ ਬੁਰਾਈਆਂ ਤੋਂ ਬਚਾਇਆ ਤੂੰ ਉਨ੍ਹਾਂ ਉੱਪਰ ਰਹਿਮਤ ਕੀਤੀ ਅਤੇ ਇਹ ਵੱਡੀ ਸਫ਼ਲਤਾ ਹੈ।

(10) ਜਿਨ੍ਹਾਂ ਲੋਕਾਂ ਨੇ ਝੁਠਲਾਇਆ ਉਨ੍ਹਾਂ ਨੂੰ ਪੁਕਾਰ ਕੇ ਕਿਹਾ ਜਾਵੇਗਾ ਕਿ ਅੱਲਾਹ ਦੀ ਬੇਮੁੱਖਤਾ ਤੁਹਾਡੇ ਵਿਚ ਉਸ ਤੋਂ ਜ਼ਿਆਦਾ ਹੈ ਜਿਨ੍ਹੀ ਬੇਮੁੱਖਤਾ ਤੁਹਾਡੀ ਆਪਣੇ ਆਪ ਨਾਲ ਹੈ। ਜਦੋਂ ਤੁਹਾਨੂੰ ਈਮਾਨ ਵੱਲ ਸੱਦਿਆ ਜਾਂਦਾ ਸੀ ਤਾਂ ਤੁਸੀਂ ਇਨਕਾਰ ਕਰਦੇ ਸੀ। (11) ਉਹ ਕਹਿਣਗੇ ਕਿ ਹੇ ਸਾਡੇ ਪਾਲਣਹਾਰ! ਤੂੰ ਸਾਨੂੰ ਦੋ ਵਾਰ ਮੌਤ ਦਿੱਤੀ ਅਤੇ ਦੁਬਾਰਾ ਸਾਨੂੰ ਜੀਵਨ ਦਿੱਤਾ ਤਾਂ ਅਸੀਂ ਆਪਣੇ ਅਪਰਾਧਾਂ ਨੂੰ ਸਵੀਕਾਰ ਕਰ ਲਿਆ ਤਾਂ ਕੀ (ਹੁਣ ਸਾਡੇ) ਨਿਕਲਣ ਦੀ ਕੋਈ ਜੁਗਤ ਹੈ? (12) ਇਹ ਤੁਹਾਡੇ ਉੱਤੇ ਇਸ ਲਈ ਹੈ, ਕਿ ਜਦੋਂ ਤੁਹਾਨੂੰ ਸਿਰਫ਼ ਇੱਕ ਅੱਲਾਹ ਵੱਲ ਬੁਲਾਇਆ ਜਾਂਦਾ ਸੀ ਤਾਂ ਤੁਸੀਂ ਇਨਕਾਰ ਕਰਦੇ ਸੀ ਅਤੇ ਜਦੋਂ ਉਸ ਦੇ ਬਰਾਬਰ ਕੋਈ ਸ਼ਰੀਕ ਠਹਿਰਾਇਆ ਜਾਂਦਾ ਸੀ, ਤਾਂ ਤੁਸੀਂ ਮੰਨ ਲੈਂਦੇ। ਸੋ ਹੁਣ ਫ਼ੈਸਲਾ ਅੱਲਾਹ ਦੇ ਅਧਿਕਾਰ ਵਿਚ ਹੈ ਜਿਹੜਾ ਮਹਾਨ ਅਤੇ ਉਚੇ ਸਥਾਨ ਵਾਲਾ ਹੈ।

(13) ਉਹ ਹੀ ਹੈ ਜਿਹੜਾ ਤੁਹਾਨੂੰ ਆਪਣੀਆਂ ਨਿਸ਼ਾਨੀਆਂ ਦਿਖਾਉਂਦਾ ਹੈ ਅਤੇ ਆਕਾਸ਼ ਵਿੱਚੋਂ ਤੁਹਾਡੇ ਲਈ ਰਿਜ਼ਕ ਉਤਾਰਦਾ ਹੈ। ਅਤੇ ਉਪਦੇਸ਼ ਸਿਰਫ਼ ਉਹੀ ਬੰਦਾ ਸਵੀਕਾਰ ਕਰਦਾ ਹੈ ਜਿਹੜਾ ਅੱਲਾਹ ਵੱਲ ਝੁੱਕਣ ਵਾਲਾ ਹੋਵੇ। (14) ਇਸ ਲਈ ਅੱਲਾਹ ਨੂੰ ਹੀ ਪੁਕਾਰੋ ਉਸ ਲਈ ਦੀਨ ਧਰਮ ਨੂੰ ਸ਼ੁੱਧ ਕਰਦੇ ਹੋਏ, ਚਾਹੇ ਉਹ ਇਨਕਾਰੀਆਂ ਨੂੰ ਨਾ ਪਸੰਦ ਹੀ ਕਿਉਂ ਨਾ ਹੋਵੇ। (15) ਉਹ ਉਚੇ ਦਰਜੇ ਵਾਲਾ ਸਿੰਘਾਸਣ ਦਾ ਮਾਲਕ ਹੈ। ਉਹ ਆਪਣੇ ਬੰਦਿਆਂ ਵਿਚੋਂ ਜਿਸ ਤੇ ਚਾਹੁੰਦਾ ਹੈ ਵਹੀ (ਪ੍ਰਕਾਸ਼ਨਾ) ਭੇਜਦਾ ਹੈ ਤਾਂ ਕਿ ਉਹ ਮੁਲਾਕਾਤ ਦੇ ਦਿਨ ਤੋਂ ਡਰਾਏ। (16) ਜਿਸ ਦਿਨ ਉਹ ਪ੍ਰਗਟ ਹੋਣਗੇ। ਅੱਲਾਹ ਤੋਂ ਉਨ੍ਹਾਂ ਦੀ ਕੋਈ ਚੀਜ਼ ਛੁਪੀ ਨਾ ਹੋਵੇਗੀ। ਅੱਜ ਸੱਤਾ ਕਿਸ ਦੀ ਹੈ?ਸਿਰਫ਼ ਇੱਕ ਤਾਕਤਵਰ ਅੱਲਾਹ ਦੀ। (17) ਅੱਜ ਹਰੇਕ ਬੰਦੇ ਨੂੰ ਉਸ ਦੇ ਕੀਤੇ ਦਾ ਫ਼ਲ ਮਿਲੇਗਾ ਅੱਜ ਕੋਈ ਜ਼ੁਲਮ ਨਹੀਂ ਹੋਵੇਗਾ। ਬੇਸ਼ੱਕ ਅੱਲਾਹ ਜਲਦੀ ਹਿਸਾਬ ਲੈਣ ਵਾਲਾ ਹੈ।

(18) ਅਤੇ ਉਨ੍ਹਾਂ ਨੂੰ ਨੇੜੇ ਆਉਣ ਵਾਲੀ ਬਿਪਤਾ ਦੇ ਦਿਨ ਤੋਂ ਡਰਾਉ। ਜਦੋਂ ਉਨ੍ਹਾਂ ਦੇ ਦਿਲ ਗਲ ਤੱਕ ਆ ਪਹੁੰਚਣਗੇ ਉਹ ਦੁੱਖ ਨਾਲ ਭਰੇ ਹੋਣਗੇ। ਜ਼ਾਲਿਮਾਂ ਦਾ ਨਾ ਕੋਈ ਮਿੱਤਰ ਹੋਵੇਗਾ ਅਤੇ ਨਾ ਹੀ ਕੋਈ ਸਿਫਾਰਸ਼ੀ ਜਿਸ ਦੀ ਗੱਲ ਮੰਨੀ

ਜਾਵੇ। (19) ਉਹ ਨਜ਼ਰਾਂ ਦੇ ਧੋਖੇ ਨੂੰ ਜਾਣਦਾ ਹੈ ਅਤੇ ਉਨ੍ਹਾਂ ਗੱਲਾਂ ਨੂੰ ਵੀ ਜਿਨ੍ਹਾਂ ਨੂੰ ਦਿਲਾਂ ਵਿਚ ਛੁਪਾਇਆ ਹੋਇਆ ਹੈ। (20) ਅਤੇ ਅੱਲਾਹ ਸਚਾਈ ਦੇ ਨਾਲ ਫ਼ੈਸਲਾ ਕਰੇਗਾ। ਅਤੇ ਜਿਨ੍ਹਾਂ ਨੂੰ ਉਹ ਅੱਲਾਹ ਤੋਂ ਬਿਨ੍ਹਾਂ ਪੁਕਾਰਦੇ ਹਨ ਉਹ ਕਿਸੇ ਚੀਜ਼ ਦਾ ਫ਼ੈਸਲਾ ਨਹੀਂ ਕਰਦੇ। ਬੇਸ਼ੱਕ ਅੱਲਾਹ ਸੁਣਨ ਵਾਲਾ ਦੇਖਣ ਵਾਲਾ ਹੈ।

(21) ਕੀ ਉਹ ਧਰਤੀ ਉੱਪਰ ਤੁਰੇ ਫਿਰੇ ਨਹੀਂ ਕਿ ਉਨ੍ਹਾਂ ਲੋਕਾਂ ਦਾ ਕੀ ਹਾਲ ਹੋਇਆ ਜਿਹੜੇ ਪਹਿਲਾਂ ਹੋ ਚੁੱਕੇ ਹਨ। ਉਹ ਉਨ੍ਹਾਂ ਤੋਂ ਬਹੁਤ ਜ਼ਿਆਦਾ ਸ਼ਕਤੀਸ਼ਾਲੀ ਸਨ। ਅਤੇ ਧਰਤੀ ਤੇ ਨਿਸ਼ਾਨ ਛੱਡਣ ਦੇ ਲਿਹਾਜ ਨਾਲ ਵੀ ਵੱਧ ਸਨ। ਫਿਰ ਅੱਲਾਹ ਨੇ ਉਨ੍ਹਾਂ ਦੇ ਅਪਰਾਧਾਂ ਕਾਰਨ ਉਨ੍ਹਾਂ ਨੂੰ ਫੜ੍ਹ ਲਿਆ ਅਤੇ ਕੋਈ ਉਨ੍ਹਾਂ ਨੂੰ ਅੱਲਾਹ ਤੋਂ ਬਚਾਉਣ ਵਾਲਾ ਨਹੀਂ ਸੀ। (22) ਇਹ ਇਸ ਲਈ ਹੋਇਆ ਕਿ ਉਨ੍ਹਾਂ ਦੇ ਕੋਲ ਉਨ੍ਹਾਂ ਦੇ ਰਸੂਲ ਸਪੱਸ਼ਟ ਨਿਸ਼ਾਨੀਆਂ ਲੈ ਕੇ ਆਏ ਤਾਂ ਅੱਲਾਹ ਨੇ ਉਨ੍ਹਾਂ ਨੂੰ ਫੜ ਲਿਆ, ਯਕੀਨਨ ਹੀ ਉਹ ਸ਼ਕਤੀਸ਼ਾਲੀ ਅਤੇ ਕਠੋਰ ਸਜ਼ਾ ਦੇਣ ਵਾਲਾ ਹੈ।

(23) ਅਤੇ ਅਸੀਂ ਮੂਸਾ ਨੂੰ ਆਪਣੀਆਂ ਨਿਸ਼ਾਨੀਆਂ ਦੇ ਨਾਲ ਅਤੇ ਸਪੱਸ਼ਟ ਦਲੀਲਾਂ ਦੇ ਨਾਲ (24) ਫਿਰਔਨ, ਹਾਮਾਨ ਅਤੇ ਕਾਰੂਨ ਦੇ ਕੋਲ ਭੇਜਿਆ ਤਾਂ ਉਨ੍ਹਾਂ ਨੇ ਆਖਿਆ ਕਿ ਇਹ ਇੱਕ ਜਾਦੂਗਰ ਹੈ ਤੇ ਝੂਠਾ ਹੈ। (25) ਫਿਰ ਜਦੋਂ ਉਹ ਸਾਡੇ ਵਲੋਂ ਸੱਚ ਲੈ ਕੇ ਉਨ੍ਹਾਂ ਦੇ ਕੋਲ ਪਹੁੰਚਿਆ 'ਤਾਂ ਉਨ੍ਹਾਂ ਨੇ ਆਖਿਆ ਕਿ ਇਨ੍ਹਾਂ ਲੋਕਾਂ ਦੇ ਪੁੱਤਰਾਂ ਦੀ ਹੱਤਿਆ ਕਰ ਦਿਉ, ਜਿਹੜੇ ਇਨ੍ਹਾਂ ਦੇ ਨਾਲ ਈਮਾਨ ਲਿਆਏ ਅਤੇ ਇਨ੍ਹਾਂ ਦੀਆਂ ਔਰਤਾਂ ਨੂੰ ਜੀਵਤ ਰੱਖੋ। ਅਤੇ ਇਨ੍ਹਾਂ ਇਨਕਾਰੀਆਂ ਦੀਆਂ ਹੁੱਜਤਾਂ ਪ੍ਰਭਾਵਹੀਣ ਰਹੀਆਂ।

(26) ਅਤੇ ਫਿਰਔਨ ਨੇ ਆਖਿਆ, ਮੈਨੂੰ ਛੱਡੋ, ਮੈਂ ਮੂਸਾ ਦੀ ਹੱਤਿਆ ਕਰ ਦੇਵਾਂ ਅਤੇ ਉਹ ਆਪਣੇ ਰੱਬ ਨੂੰ ਪੁਕਾਰੇ, ਮੈਨੂੰ ਸ਼ੱਕ ਹੈ ਕਿ ਕਿਤੇ ਉਹ ਤੁਹਾਡਾ ਦੀਨ ਹੀ ਨਾ ਬਦਲ ਦੇਵੇ ਜਾਂ ਮੁਲਕ ਵਿਚ ਅਸ਼ਾਂਤੀ ਫੈਲਾ ਦੇਵੇ। (27) ਅਤੇ ਮੂਸਾ ਨੇ ਆਖਿਆ, ਕਿ ਮੈਂ ਆਪਣੇ ਅਤੇ ਤੁਹਾਡੇ ਰੱਬ ਦੀ ਸ਼ਰਣ ਲਈ। ਹਰ ਉਸ ਹੰਕਾਰੀ ਤੋਂ ਜਿਹੜਾ ਹਿਸਾਬ ਦੇ ਦਿਨ ਉੱਤੇ ਭਰੋਸਾ ਨਹੀਂ ਰੱਖਦਾ। (28) ਅਤੇ ਫਿਰਔਨ ਵਾਲਿਆਂ ਵਿਚੋਂ ਇੱਕ ਸ਼ਰਧਾ ਵਾਲਾ ਆਦਮੀ ਜਿਸ ਨੇ ਆਪਣੇ ਈਮਾਨ ਨੂੰ ਲੁਕਾਇਆ ਹੋਇਆ ਸੀ, ਨੇ ਆਖਿਆ ਕਿ ਕੀ ਤੁਸੀਂ ਲੋਕ ਸਿਰਫ਼ ਇਸ ਗੱਲ ਲਈ ਹੱਤਿਆ ਕਰ ਦੇਵੋਗੇ ਕਿ ਉਹ ਕਹਿੰਦਾ ਹੈ ਕਿ ਮੇਰਾ ਰੱਬ ਅੱਲਾਹ ਹੈ। ਹਾਲਾਂਕਿ ਉਹ

ਤੁਹਾਡੇ ਰੱਬ ਵੱਲੋਂ ਸਪੱਸ਼ਟ ਦਲੀਲਾਂ ਵੀ ਲੈ ਕੇ ਆਇਆ ਅਤੇ ਜੇਕਰ ਉਹ ਝੂਠਾ ਹੈ ਤਾਂ ਉਸ ਦਾ ਝੂਠ ਉਸੇ ਤੇ ਡਿੱਗੇਗਾ। ਅਤੇ ਜੇਕਰ ਉਹ ਸੱਚਾ ਹੈ ਤਾਂ ਉਸ ਦਾ ਕੋਈ ਅੰਸ਼ ਤੁਹਾਡੇ ਤੱਕ ਪਹੁੰਚ ਕੇ ਰਹੇਗਾ। ਜਿਸ ਦਾ ਵਾਅਦਾ ਉਹ ਤੁਹਾਡੇ ਨਾਲ ਕਰਦਾ ਹੈ। ਬੇਸ਼ੱਕ ਅੱਲਾਹ ਅਜਿਹੇ ਬੰਦੇ ਨੂੰ ਨਸੀਹਤ ਨਹੀਂ ਬਖਸ਼ਦਾ ਜਿਹੜਾ ਸੀਮਾਂ ਦੀ ਉਲੰਘਣਾ ਕਰਨ ਵਾਲਾ ਹੋਵੇ ਅਤੇ ਝੂਠਾ ਹੋਵੇ। (29) ਹੇ ਮੇਰੀ ਕੌਮ! ਅੱਜ ਤੁਹਾਡੀ ਹਕੂਮਤ ਹੈ ਕਿ ਤੁਸੀਂ ਇਸ ਧਰਤੀ ਤੇ ਤਾਕਤਵਰ ਹੋਵੋ। ਫਿਰ ਅੱਲਾਹ ਦੀ ਸਜ਼ਾ ਦੀ ਤੁਲਨਾ ਵਿਚ ਸਾਡੀ ਕੌਣ ਮਦਦ ਕਰੇਗਾ ਜੇਕਰ ਉਹ ਸਾਡੇ ਉੱਪਰ ਆ ਗਏ। ਫਿਰਔਨ ਨੇ ਆਖਿਆ ਕਿ ਮੈਂ ਤੁਹਾਨੂੰ ਉਹ ਹੀ ਸਲਾਹ ਦਿੰਦਾ ਹਾਂ ਜਿਸ ਨੂੰ ਮੈਂ ਸਮਝਦਾ ਹਾਂ ਅਤੇ ਮੈਂ ਤੁਹਾਡੀ ਨਸੀਹਤ ਪੂਰਨ ਰੂਪ ਨਾਲ ਨੇਕੀ ਦੇ ਰਾਹ ਵੱਲ ਕਰ ਰਿਹਾ ਹਾਂ।

(30) ਅਤੇ ਜਿਹੜਾ ਬੰਦਾ ਈਮਾਨ ਲਿਆਇਆ ਸੀ ਉਸ ਨੇ ਆਖਿਆ ਹੇ ਮੇਰੀ ਕੌਮ! ਮੈਂ ਡਰਦਾ ਹਾਂ ਕਿ ਤੁਹਾਡੇ ਅਤੇ ਸਮੂਹਾਂ ਉੱਤੇ ਉਹੋ ਜਿਹਾ ਦਿਨ ਨਾ ਆ ਜਾਵੇ। (31) ਜਿਹੋ ਜਿਹਾ ਦਿਨ ਨੂਹ, ਆਦ, ਸਮੂਦ ਦੀ ਕੌਮ ਅਤੇ ਉਨ੍ਹਾਂ ਤੋਂ ਬਾਅਦ ਵਾਲਿਆਂ ਉੱਪਰ ਆਇਆ। ਅਤੇ ਅੱਲਾਹ ਆਪਣੇ ਬੰਦਿਆਂ ਤੇ ਕੋਈ ਜ਼ੁਲਮ ਕਰਨਾ ਨਹੀਂ ਚਾਹੁੰਦਾ। (32) ਹੇ ਮੇਰੀ ਕੌਮ! ਮੈਂ ਡਰਦਾ ਹਾਂ ਕਿ ਤੁਹਾਡੇ ਉੱਪਰ ਚੀਕ ਚਿਹਾੜੇ ਦਾ ਦਿਨ ਨਾ ਆਵੇ। (33) ਜਿਸ ਦਿਨ ਤੁਸੀਂ ਪਿੱਠ ਮੋੜ ਕੇ (ਕਿਆਮਤ ਦੇ ਦਿਨ) ਭੱਜੋਗੇ ਤਾਂ ਤੁਹਾਨੂੰ ਅੱਲਾਹ ਤੋਂ ਬਚਾਉਣ ਵਾਲਾ ਕੋਈ ਨਹੀਂ ਹੋਵੇਗਾ। ਅਤੇ ਜਿਸ ਨੂੰ ਅੱਲਾਹ ਕੁਰਾਹੇ ਪਾ ਦੇਵੇ ਉਸ ਨੂੰ ਕੋਈ ਨਸੀਹਤ ਦੇਣ ਵਾਲਾ ਨਹੀਂ।

(34) ਅਤੇ ਇਸ ਤੋਂ ਪਹਿਲਾਂ ਯੂਸਫ ਤੁਹਾਡੇ ਕੋਲ ਸਪੱਸ਼ਟ ਪਰਮਾਣ ਲੈ ਕੇ ਆਇਆ ਤਾਂ ਤੁਸੀਂ ਉਨ੍ਹਾਂ ਦੀਆਂ ਲਿਆਦੀਆਂ ਹੋਈਆਂ ਗੱਲਾਂ ਤੇ ਸ਼ੱਕ ਵਿਚ ਹੀ ਪਏ ਰਹੇ। ਇੱਥੋਂ ਤੱਕ ਕਿ ਜਦੋਂ ਉਨ੍ਹਾਂ ਦੀ ਮੌਤ ਹੋ ਗਈ ਤਾਂ ਤੁਸੀਂ ਕਿਹਾ ਕਿ ਅੱਲਾਹ ਕਦੇ ਵੀ ਰਸੂਲ ਨਹੀਂ ਭੇਜੇਗਾ। ਇਸ ਤਰ੍ਹਾਂ ਅੱਲਾਹ ਉਨ੍ਹਾਂ ਲੋਕਾਂ ਨੂੰ ਕੁਰਾਹੇ ਪਾ ਦਿੰਦਾ ਹੈ ਜਿਹੜੇ ਹੱਦਾਂ ਦਾ ਉਲੰਘਣ ਕਰਦੇ ਹਨ ਅਤੇ ਸ਼ੱਕ ਕਰਨ ਵਾਲੇ ਹੁੰਦੇ ਹਨ। (35) ਜਿਹੜੇ ਅੱਲਾਹ ਦੀਆਂ ਆਇਤਾਂ ਤੇ ਜਿਹੜੀਆਂ ਉਨ੍ਹਾਂ ਦੇ ਪਾਸ ਆਈਆਂ ਹਨ, ਬਿਨਾਂ ਕਿਸੇ ਦਲੀਲ ਦੇ ਝਗੜਾ ਕਰਦੇ ਹਨ। ਅੱਲਾਹ ਅਤੇ ਈਮਾਨ ਵਾਲਿਆਂ ਦੇ

ਨੇੜੇ ਇਹ ਝਗੜਾ ਬੇਹੱਦ ਨਾ-ਪਸੰਦ ਹੈ। ਇਸ ਤਰ੍ਹਾਂ ਅੱਲਾਹ ਹਰੇਕ ਹੰਕਾਰੀ ਅਤੇ ਬਾਗ਼ੀ ਦੇ ਦਿਲ ਉੱਤੇ ਮੋਹਰ ਲਗਾ ਦਿੰਦਾ ਹੈ।

(36) ਅਤੇ ਫਿਰਔਨ ਨੇ ਆਖਿਆ, ਕਿ ਹੇ ਹਾਮਾਨ! ਮੇਰੇ ਲਈ ਇੱਕ ਉਚਾ ਭਵਨ ਬਣਾਉ ਤਾਂ ਕਿ ਮੈਂ ਰਾਹਾਂ ਤੇ ਪਹੁੰਚ ਸਕਾ। (37) ਅਸਮਾਨਾਂ ਦੇ ਰਾਹਾਂ ਤੱਕ, ਤਾਂ ਮੂਸਾ ਦੇ ਪੂਜਨੀਕ ਨੂੰ ਝਾਕ ਕੇ ਵੇਖਾਂ, ਮੈਂ ਤਾਂ ਉਸ ਨੂੰ ਝੂਠਾ ਸਮਝਦਾ ਹਾਂ। ਇਸ ਤਰ੍ਹਾਂ ਫਿਰਔਨ ਲਈ ਉਸ ਦੇ ਮਾੜੇ ਕੰਮ ਮਨਮੋਹਕ ਬਣਾ ਦਿੱਤੇ ਗਏ ਅਤੇ ਉਹ ਸਿੱਧੇ ਮਾਰਗ ਤੋਂ ਭਟਕਾ ਦਿੱਤਾ ਗਿਆ। ਫਿਰਔਨ ਦੀਆਂ ਹੁੱਜਤਾਂ ਬੇਕਾਰ ਹੋ ਗਈਆਂ।

(38) ਅਤੇ ਜਿਹੜਾ ਬੰਦਾ ਈਮਾਨ ਲਿਆਇਆ ਸੀ ਅਤੇ ਉਸ ਨੇ ਆਖਿਆ ਕਿ ਹੇ ਮੇਰੀ ਕੌਮ! ਤੁਸੀਂ ਮੇਰਾ ਪਾਲਣ ਕਰੋ ਮੈਂ ਤੁਹਾਨੂੰ ਯੋਗ ਰਾਹ ਦੱਸ ਰਿਹਾ ਹਾਂ। (39) ਹੇ ਮੇਰੀ ਕੌਮ! ਇਹ ਸੰਸਾਰ ਦਾ ਜੀਵਨ ਸਿਰਫ਼ ਕੁਝ ਦਿਨਾਂ ਲਈ ਹੈ। ਅਸਲੀ ਬਸੇਰਾ ਪ੍ਰਲੋਕ ਵਿਚ ਹੈ। (40) ਜਿਹੜਾ ਬੰਦਾ ਬੁਰਾਈ ਕਰੇਗਾ ਤਾਂ ਉਹ ਉਸ ਦੇ ਬਰਾਬਰ ਫ਼ਲ ਪਾਵੇਗਾ ਅਤੇ ਜਿਹੜਾ ਬੰਦਾ ਚੰਗਾ ਕੰਮ ਕਰੇਗਾ ਚਾਹੇ ਉਹ ਮਰਦ ਹੋਵੇ ਜਾਂ ਔਰਤ ਬੱਸ ਸ਼ਰਤ ਹੈ ਕਿ ਉਹ ਸ਼ਰਧਾਵਾਨ ਹੋਵੇ। ਉਹ ਸਵਰਗ ਵਿਚ ਦਾਖ਼ਿਲ ਹੋਣਗੇ ਅਤੇ ਉਹ ਉੱਤੇ ਬੇਹੱਦ ਰਿਜ਼ਕ ਪ੍ਰਾਪਤ ਕਰਨਗੇ। (41) ਹੇ ਮੇਰੀ ਕੌਮ! ਕੀ ਗੱਲ ਹੈ ਕਿ ਮੈਂ ਤਾਂ ਤੁਹਾਨੂੰ (ਅੱਲਾਹ ਦੀ) ਬਖਸ਼ਿਸ਼ ਵੱਲ ਬੁਲਾਉਂਦਾ ਹਾਂ ਅਤੇ ਤੁਸੀਂ ਮੈਨੂੰ ਅੱਗ ਵੱਲ ਸੱਦ ਰਹੇ ਹੋ। (42) ਤੁਸੀਂ ਮੈਨੂੰ ਸੱਦ ਰਹੇ ਹੋ ਕਿ ਮੈਂ ਅੱਲਾਹ ਦੀ ਅਵੱਗਿਆ ਕਰਾਂ ਅਤੇ ਅਜਿਹਿਆ ਚੀਜ਼ਾਂ ਨੂੰ ਉਸ ਦਾ ਸ਼ਰੀਕ ਬਣਾਵਾਂ ਜਿਸ ਦਾ ਮੈਨੂੰ ਕੋਈ ਗਿਆਨ ਨਹੀਂ। ਅਤੇ ਮੈਂ ਤੁਹਾਨੂੰ ਤਾਕਤਵਰ ਵੱਡੇ ਮੁਆਫ਼ੀ ਦੇਣ ਵਾਲੇ ਅੱਲਾਹ ਵੱਲ ਬੁਲਾ ਰਿਹਾ ਹਾਂ। (43) ਨਿਸ਼ਚਿਤ ਗੱਲ ਇਹ ਹੈ ਕਿ ਤੁਸੀਂ ਜਿਸ ਚੀਜ਼ ਵੱਲ ਮੈਨੂੰ ਸੱਦਦੇ ਹੋ ਉਸ ਦਾ ਨਾ ਕੋਈ ਸੰਸਾਰ ਵਿਚ ਜੋਰ ਚੱਲਦਾ ਹੈ ਅਤੇ ਨਾ ਪ੍ਰਲੋਕ ਵਿਚ ਚੱਲਦਾ ਹੈ। ਅਤੇ ਬੇਸ਼ੱਕ ਸਾਡੀ ਸਾਰਿਆਂ ਦੀ ਵਾਪਸੀ ਅੱਲਾਹ ਵੱਲ ਹੈ। ਅਤੇ ਹੱਦਾਂ ਦੀਆਂ ਉਲੰਘਣਾ ਕਰਨ ਵਾਲੇ ਨਰਕ ਦੀ ਅੱਗ ਵਿਚ ਪੈਣ ਵਾਲੇ ਹਨ। (44) ਤਾਂ ਤੁਸੀਂ ਅੱਗੇ ਚੱਲ ਕੇ ਮੇਰੀ ਗੱਲ ਨੂੰ ਚੇਤੇ ਕਰੋਗੇ ਅਤੇ ਮੈਂ ਆਪਣਾ ਫ਼ੈਸਲਾ ਅੱਲਾਹ ਨੂੰ ਸੌਂਪਦਾ ਹਾਂ। ਬੇਸ਼ੱਕ ਅੱਲਾਹ ਸਾਰੇ ਬੰਦਿਆਂ ਨੂੰ ਵੇਖਣ ਵਾਲਾ ਹੈ। (45) ਫਿਰ ਅੱਲਾਹ ਨੇ ਉਨ੍ਹਾਂ ਦੀਆਂ ਮਾੜੀਆਂ ਸਕੀਮਾਂ ਤੋਂ ਬਚਾ ਲਿਆ ਅਤੇ ਫਿਰਔਨ ਵਾਲਿਆਂ ਨੂੰ ਬੁਰੀ ਆਫ਼ਤ ਨੇ ਘੇਰ ਲਿਆ। (46)

ਉਹ ਅੱਗ ਜਿਸ ਅੱਗੇ ਉਹ ਸਵੇਰੇ ਸ਼ਾਮ ਪੇਸ਼ ਕੀਤੇ ਜਾਂਦੇ ਹਨ ਅਤੇ ਜਿਸ ਦਿਨ ਕਿਆਮਤ ਵਾਪਰੇਗੀ (ਉਸ ਦਿਨ) ਫਿਰਔਨ ਵਾਲਿਆਂ ਨੂੰ ਸਭ ਤੋਂ ਕਠੋਰ ਅਜ਼ਾਬ ਵਿਚ ਦਾਖ਼ਿਲ ਕਰ ਦਿੱਤਾ ਜਾਵੇਗਾ।

(47) ਅਤੇ ਜਦੋਂ ਉਹ ਨਰਕ ਵਿਚ ਇੱਕ ਦੂਸਰੇ ਨਾਲ ਲੜਣਗੇ ਤਾਂ ਕਮਜ਼ੋਰ ਲੋਕ ਤਕੜੇ ਹੋਣ ਵਾਲੇ ਲੋਕਾਂ ਨੂੰ ਆਖਣਗੇ ਕਿ ਅਸੀਂ ਤੁਹਾਡੇ ਅਧੀਨ ਸੀ ਤਾਂ ਕੀ ਤੁਸੀਂ ਸਾਡੇ ਕੋਲੋਂ ਨਰਕ ਦੀ ਅੱਗ ਦਾ ਕੋਈ ਹਿੱਸਾ ਹਟਾ ਸਕਦੇ ਹੋ। (48) ਵੱਡੇ ਲੋਕ ਕਹਿਣਗੇ ਕਿ ਅਸੀਂ ਸਾਰੇ ਇਸ ਵਿਚ ਹਾਂ। ਅੱਲਾਹ ਨੇ ਬੰਦਿਆਂ ਦੇ ਵਿਚਕਾਰ ਫ਼ੈਸਲਾ ਕਰ ਦਿੱਤਾ। (49) ਅਤੇ ਜਿਹੜੇ ਲੋਕ ਅੱਗ ਵਿਚ ਹੋਣਗੇ ਉਹ ਨਰਕ ਦੇ ਪਹਿਰੇਦਾਰਾਂ ਨੂੰ ਕਹਿਣਗੇ ਕਿ ਤੁਸੀਂ ਆਪਣੇ ਰੱਬ ਕੋਲ ਬੇਨਤੀ ਕਰੋ ਕਿ ਉਹ ਸਾਡੀ ਸਜ਼ਾ ਵਿਚ ਇੱਕ ਦਿਨ ਦੀ ਕਮੀ ਕਰ ਦੇਵੇ। (50) ਉਹ ਕਹਿਣਗੇ ਕੀ ਤੁਹਾਡੇ ਕੋਲ ਤੁਹਾਡੇ ਰਸੂਲ ਖੁੱਲ੍ਹੀਆਂ ਦਲੀਲਾਂ ਲੈ ਕੇ ਨਹੀਂ ਆਏ?ਉਹ ਆਖਣਗੇ ਹਾਂ (ਆਏ ਸਨ) । ਪਹਿਰੇਦਾਰ ਕਹਿਣਗੇ ਫਿਰ ਤੁਸੀਂ ਹੀਂ ਅਰਦਾਸ ਕਰੋ। ਅਤੇ ਇਨਕਾਰੀਆਂ ਦੀ ਬੇਨਤੀ ਵਿਅਰਥ ਹੋ ਜਾਣ ਵਾਲੀ ਹੈ।

(51) ਬੇਸ਼ੱਕ ਅਸੀਂ ਸੰਸਾਰਿਕ ਜੀਵਨ ਵਿਚ ਸਹਾਇਤਾ ਕਰਦੇ ਹਾਂ ਆਪਣੇ ਰਸੂਲਾਂ ਦੀ ਅਤੇ ਈਮਾਨ ਲਿਆਉਣ ਵਾਲਿਆਂ ਦੀ। ਅਤੇ ਉਸ ਦਿਨ ਵੀ (ਸਹਾਇਤਾ ਕਰਦੇ ਹਾਂ) ਜਦੋਂ ਗਵਾਹ ਖੜ੍ਹੇ ਹੋਣਗੇ। (52) ਜਿਸ ਦਿਨ ਜ਼ਾਲਿਮਾਂ ਨੂੰ ਉਨ੍ਹਾਂ ਦਾ ਬਹਾਨਾ ਕੋਈ ਲਾਭ ਨਹੀਂ ਦੇਵੇਗਾ ਅਤੇ ਉਨ੍ਹਾਂ ਲਈ ਲਾਹਣਤ ਹੋਵੇਗੀ ਅਤੇ ਉਨ੍ਹਾਂ ਲਈ ਇੱਕ ਬੁਰਾ ਟਿਕਾਣਾ ਹੋਵੇਗਾ। (53) ਅਤੇ ਅਸੀਂ ਮੂਸਾ ਨੂੰ ਨਸੀਹਤ ਬਖਸ਼ੀ ਅਤੇ ਇਸਰਾਈਲ ਦੀ ਔਲਾਦ ਨੂੰ ਕਿਤਾਬ ਦਾ ਵਾਰਿਸ ਬਣਾਇਆ। (54) ਨਸੀਹਤ ਅਤੇ ਉਪਦੇਸ਼ ਬੁੱਧੀ ਵਾਲਿਆਂ ਲਈ ਹੈ। (55) ਸੋ ਤੁਸੀਂ ਧੀਰਜ ਰੱਖੋ, ਬੇਸ਼ੱਕ ਅੱਲਾਹ ਦਾ ਵਾਅਦਾ ਸੱਚਾ ਹੈ ਅਤੇ ਆਪਣੇ ਗੁਨਾਹਾਂ ਦੀ ਮੁਆਫ਼ੀ ਮੰਗੋ। ਸਵੇਰੇ ਸ਼ਾਮ ਆਪਣੇ ਰੱਬ ਦੀ ਸਿਫ਼ਤ ਸਲਾਹ ਉਸ ਦੀ ਪ੍ਰਸੰਸਾ ਨਾਲ ਕਰੋ।

(56) ਉਹ ਲੋਕ ਬਿਨ੍ਹਾਂ ਕਿਸੇ ਪਰਮਾਣ ਦੇ ਜਿਹੜਾ ਉਨ੍ਹਾਂ ਦੇ ਕੋਲ ਆਇਆ ਹੋਵੇ, ਅੱਲਾਹ ਦੀਆਂ ਆਇਤਾਂ ਵਿਚ ਨੁਕਸ ਕੱਢਦੇ ਹਨ। ਉਨ੍ਹਾਂ ਦੇ ਦਿਲਾਂ ਵਿਚ ਸਿਰਫ਼ ਵਡਿਆਈ ਦੀ ਇੱਛਾ ਹੈ ਪਰ ਉਹ ਉਸ (ਵਡਿਆਈ) ਤੱਕ ਕਦੇ ਵੀ ਪਹੁੰਚਣ ਵਾਲੇ ਨਹੀਂ। ਸੋ ਤੁਸੀਂ ਅੱਲਾਹ ਦੀ ਸ਼ਰਣ ਮੰਗੋ ਬੇਸ਼ੱਕ ਉਹ ਸੁਣਨ ਵਾਲਾ

ਅਤੇ ਦੇਖਣ ਵਾਲਾ ਹੈ। (57) ਯਕੀਨਨ ਹੀ ਆਕਾਸ਼ਾਂ ਅਤੇ ਧਰਤੀ ਦਾ ਪੈਦਾ ਕਰਨਾ ਮਨੁੱਖਾਂ ਨੂੰ ਪੈਦਾ ਕਰਨ ਦੀ ਤੁਲਨਾ ਵਿਚ ਬਹੁਤ ਵੱਡਾ ਕਾਰਜ ਹੈ। ਪਰੰਤੂ ਜ਼ਿਆਦਾਤਰ ਲੋਕ ਨਹੀਂ ਜਾਣਦੇ। (58) ਅੰਨ੍ਹਾ ਅਤੇ ਸੁਜਾਖਾ ਇੱਕ ਸਮਾਨ ਨਹੀਂ ਹੋ ਸਕਦੇ ਅਤੇ ਨਾ ਈਮਾਨਦਾਰ, ਸਦਾਚਾਰੀ ਅਤੇ ਬੁਰਾਈ ਕਰਨ ਵਾਲੇ (ਇੱਕ ਸਮਾਨ ਹੋ ਸਕਦੇ ਹਨ)। ਤੁਸੀਂ ਲੋਕ ਚਿੰਤਨ ਬਹੁਤ ਘੱਟ ਕਰਦੇ ਹੋ। (59) ਬੇਸ਼ੱਕ ਇਹ ਕਿਆਮਤ ਆ ਕੇ ਰਹੇਗੀ ਇਸ ਵਿਚ ਕੋਈ ਸ਼ੱਕ ਨਹੀਂ ਪਰੰਤੂ ਜ਼ਿਆਦਾਤਰ ਲੋਕ ਨਹੀਂ ਸਮਝਦੇ।

(60) ਅਤੇ ਤੁਹਾਡੇ ਰੱਬ ਨੇ ਫ਼ਰਮਾ ਦਿੱਤਾ ਹੈ ਕਿ ਮੈਨੂੰ ਪੁਕਾਰੋ ਮੈਂ ਹੀ ਤੁਹਾਡੀ ਬੇਨਤੀ ਸਵੀਕਾਰ ਕਰਾਂਗਾ। ਜਿਹੜੇ ਲੋਕ ਮੇਰੀ ਇਬਾਦਤ ਤੋਂ ਮੂੰਹ ਮੋੜਦੇ ਹਨ ਉਹ ਜਲਦੀ ਹੀਂ ਬੇਇੱਜ਼ਤ ਹੋ ਕੇ ਨਰਕਾਂ ਵਿਚ ਜਾਣਗੇ। (61) ਅੱਲਾਹ ਹੀ ਹੈ ਜਿਸ ਨੇ ਤੁਹਾਡੇ ਲਈ ਰਾਤ ਬਣਾਈ ਤਾਂ ਕਿ ਤੁਸੀਂ ਉਸ ਵਿਚ ਆਰਾਮ ਕਰੋ ਅਤੇ ਦਿਨ ਨੂੰ ਪ੍ਰਕਾਸ਼ ਕੀਤਾ। ਬੇਸ਼ੱਕ ਅੱਲਾਹ ਲੋਕਾਂ ਤੇ ਬਹੁਤ ਕਿਰਪਾ ਕਰਨ ਵਾਲਾ ਹੈ ਪਰ ਜ਼ਿਆਦਾਤਰ ਲੋਕ ਸ਼ੁਕਰਗੁਜ਼ਾਰ ਨਹੀਂ ਹੁੰਦੇ। (62) ਇਹ ਅੱਲਾਹ ਤੁਹਾਡਾ ਰੱਬ ਹੈ। ਹਰ ਚੀਜ਼ ਨੂੰ ਪੈਦਾ ਕਰਨ ਵਾਲਾ ਹੈ। ਉਸ ਤੋਂ ਬਿਨਾਂ ਕੋਈ ਪੂਜਣਯੋਗ ਨਹੀਂ। ਫਿਰ ਤੁਸੀਂ ਕਿੱਥੇ ਭਟਕਦੇ ਹੋ? (63) ਇਸ ਤਰ੍ਹਾਂ ਉਹ ਲੋਕ ਭਟਕਾਏ ਜਾਂਦੇ ਰਹੇ ਹਨ ਜਿਹੜੇ ਅੱਲਾਹ ਦੀਆਂ ਆਇਤਾਂ ਤੋਂ ਇਨਕਾਰ ਕਰਦੇ ਸਨ। (64) ਅੱਲਾਹ ਹੀ ਹੈ ਜਿਸ ਨੇ ਤੁਹਾਡੇ ਲਈ ਧਰਤੀ ਨੂੰ ਠਹਿਰਣ ਦਾ ਸਥਾਨ ਬਣਾਇਆ ਅਤੇ ਆਕਾਸ਼ ਨੂੰ ਛੱਤ ਬਣਾਇਆ ਅਤੇ ਤੁਹਾਡਾ ਸਰੂਪ ਬਣਾਇਆ ਅਤੇ ਸਰੂਪ ਵੀ ਸੋਹਣਾ ਬਣਾਇਆ। ਅਤੇ ਉਸ ਨੇ ਤੁਹਾਨੂੰ ਚੰਗੀਆਂ ਚੀਜ਼ਾਂ ਖਾਣ ਨੂੰ ਦਿੱਤੀਆਂ। ਇਹ ਅੱਲਾਹ ਹੀ ਹੈ, ਤੁਹਾਡਾ ਰੱਬ ਜਿਹੜਾ ਬੜਾ ਹੀ ਬਰਕਤ ਵਾਲਾ ਹੈ। ਅੱਲਾਹ ਸਾਰੇ ਸੰਸਾਰ ਦਾ ਪਾਲਣਹਾਰ ਹੈ। (65) ਉਹ ਜੀਵਿਤ ਹੈ ਉਸ ਤੋਂ ਬਿਨ੍ਹਾਂ ਕੋਈ ਪੂਜਣਯੋਗ ਨਹੀਂ, ਸੋ ਤੁਸੀਂ ਉਸੇ ਨੂੰ ਹੀ ਪੁਕਾਰੋ ਦੀਨ ਨੂੰ ਉਸੇ ਲਈ ਪਵਿੱਤਰ ਕਰਦੇ ਹੋਏ। ਸਾਰੀ ਪ੍ਰਸੰਸਾ ਅੱਲਾਹ ਲਈ ਹੈ ਜਿਹੜਾ ਸਾਰੇ ਸੰਸਾਰ ਦਾ ਪਾਲਣਹਾਰ ਹੈ।

(66) ਆਖੋ, ਮੈਨੂੰ ਇਸ ਤੋਂ ਰੋਕ ਦਿੱਤਾ ਗਿਆ ਹੈ ਕਿ ਮੈਂ ਉਨ੍ਹਾਂ ਦੀ ਪੂਜਾ ਕਰਾਂ ਜਿਨ੍ਹਾਂ ਨੂੰ ਤੁਸੀਂ ਅੱਲਾਹ ਤੋਂ ਬਿਨ੍ਹਾਂ ਪੁਕਾਰਦੇ ਹੋ, ਜਦੋਂ ਕਿ ਮੇਰੇ ਪਾਸ ਮੇਰੇ ਰੱਬ ਵੱਲੋਂ ਸਪੱਸ਼ਟ ਪ੍ਰਮਾਣ ਆ ਚੁੱਕੇ ਹਨ ਅਤੇ ਮੈਨੂੰ ਹੁਕਮ ਦਿੱਤਾ ਗਿਆ ਹੈ ਕਿ

ਮੈਂ ਆਪਣੇ ਆਪ ਨੂੰ ਸੰਸਾਰ ਦੇ ਪਾਲਣਹਾਰ ਅੱਗੇ ਸਮਰਪਿਤ ਕਰ ਦੇਵਾਂ। (67) ਉਹ ਹੀ ਹੈ ਜਿਸ ਨੇ ਤੁਹਾਨੂੰ ਮਿੱਟੀ ਤੋਂ ਪੈਦਾ ਕੀਤਾ ਫਿਰ ਵੀਰਜ ਤੋਂ, ਫਿਰ ਖ਼ੂਨ ਦੇ ਲੋਥੜੇ ਤੋਂ, ਫਿਰ ਉਹ ਤੁਹਾਨੂੰ ਬੱਚੇ ਦੇ ਰੂਪ ਵਿਚ ਕੱਢਦਾ ਹੈ ਫਿਰ ਉਹ ਤੁਹਾਡਾ ਵਿਕਾਸ ਕਰਦਾ ਹੈ ਤਾਂ ਕਿ ਤੁਸੀਂ ਆਪਣੀ ਜਵਾਨੀ ਦੀ ਅਵਸਥਾ ਨੂੰ ਪਹੁੰਚੋ ਫਿਰ ਹੋਰ ਵਧਾਉਂਦਾ ਹੈ ਤਾਂ ਕਿ ਤੁਸੀਂ ਬਿਰਧ ਅਵੱਸਥਾ ਨੂੰ ਪਹੁੰਚੋ। ਅਤੇ ਕੋਈ ਤਾਂ ਤੁਹਾਡੇ ਵਿੱਚੋਂ ਇਸ ਤੋਂ ਪਹਿਲਾਂ ਹੀ ਮਰ ਜਾਂਦਾ ਹੈ ਅਤੇ ਤਾਂ ਕਿ ਤੁਸੀਂ ਮਿੱਥੇ ਸਮੇਂ ਤੱਕ ਪਹੁੰਚ ਜਾਵੋ 'ਤਾਂ ਕਿ ਤੁਸੀਂ ਚਿੰਤਨ ਕਰੋ। (68) ਉਹ ਹੀ ਹੈ ਜਿਹੜਾ ਜੀਵਤ ਕਰਦਾ ਹੈ ਅਤੇ ਮਾਰਦਾ ਹੈ। ਫਿਰ ਜਦੋਂ ਕਿਸੇ ਮਾਮਲੇ ਦਾ ਫੈਸਲਾ ਕਰ ਲੈਂਦਾ ਹੈ ਤਾਂ ਉਹ ਸਿਰਫ਼ ਉਸ ਨੂੰ ਇੰਨ੍ਹਾ ਹੀ ਕਹਿੰਦਾ ਹੈ ਕਿ ਹੋ ਜਾ ਤਾਂ ਉਹ ਹੋ ਜਾਂਦਾ।

(69) ਕੀ ਤੁਸੀਂ ਉਨ੍ਹਾਂ ਲੋਕਾਂ ਨੂੰ ਨਹੀਂ ਦੇਖਿਆ ਜਿਹੜੇ ਅੱਲਾਹ ਦੀਆਂ ਆਇਤਾਂ ਵਿਚ ਨੁਕਸ ਕੱਢਦੇ ਹਨ। ਇਹ ਕਿੱਥੇ ਭਟਕਦੇ ਹਨ। (70) ਜਿਨ੍ਹਾਂ ਨੇ ਕਿਤਾਬ ਨੂੰ ਝੁਠਲਾਇਆ ਅਤੇ ਉਸ ਚੀਜ਼ ਨੂੰ ਵੀ ਜਿਸ ਨਾਲ ਅਸੀਂ ਆਪਣੇ ਰਸੂਲਾਂ ਨੂੰ ਭੇਜਿਆ। ਉਨ੍ਹਾਂ ਨੂੰ ਜਲਦੀ ਹੀ ਪਤਾ ਲੱਗ ਜਾਵੇਗਾ। (71) ਜਦੋਂ ਉਨ੍ਹਾਂ ਦੀਆਂ ਧੌਣਾਂ ਵਿਚ ਪਟੇ ਅਤੇ ਸੰਗਲ ਹੋਣਗੇ ਤੇ ਉਹ ਘੜੀਸੇ ਜਾਣਗੇ। (72) ਉਬਲਦੇ ਹੋਏ ਪਾਣੀ ਵਿੱਚ, ਫਿਰ ਉਹ ਅੱਗ ਵਿਚ ਝੋਕ ਦਿੱਤੇ ਜਾਣਗੇ। (73) ਫਿਰ ਉਨ੍ਹਾਂ ਨੂੰ ਆਖਿਆ ਜਾਵੇਗਾ ਕਿੱਥੇ ਹਨ ਉਹ ਜਿਨ੍ਹਾਂ ਨੂੰ ਤੁਸੀਂ ਸ਼ਰੀਕ ਮੰਨਦੇ ਸੀ। (74) ਅੱਲਾਹ ਤੋਂ ਬਿਨ੍ਹਾਂ। ਉਹ ਕਹਿਣਗੇ ਉਹ ਸਾਡੇ ਤੋਂ ਜਾਂਦੇ ਰਹੇ ਸਗੋਂ ਅਸੀਂ ਇਸ ਤੋਂ ਪਹਿਲਾਂ ਕਿਸੇ ਚੀਜ਼ ਨੂੰ ਪੁਕਾਰਦੇ ਹੀ ਨਹੀਂ ਸੀ। ਇਸ ਤਰ੍ਹਾਂ ਅੱਲਾਹ ਇਨਕਾਰ ਕਰਨ ਵਾਲਿਆਂ ਨੂੰ ਭਟਕਾਉਂਦਾ ਹੈ। (75) ਇਹ ਇਸ ਲਈ ਕਿ ਤੁਸੀਂ ਧਰਤੀ ਵਿਚ ਹੱਕ ਸੱਚ ਤੋਂ ਬਿਨ੍ਹਾਂ ਪ੍ਰਸੰਨ ਹੁੰਦੇ ਸੀ ਅਤੇ ਇਸ ਲਈ ਵੀ ਕਿ ਤੁਸੀਂ ਹੰਕਾਰ ਕਰਦੇ ਸੀ। (76) ਨਰਕ ਦੇ ਦਰਵਾਜ਼ਿਆਂ ਵਿਚ ਦਾਖ਼ਿਲ ਹੋ ਜਾਵੋ। ਸਦਾ ਉਸ ਵਿਚ ਰਹਿਣ ਲਈ ਤਾਂ ਇਹ ਕਿਹੋ ਜਿਹਾ ਬੁਰਾ ਟਿਕਾਣਾ ਹੈ ਹੰਕਾਰ ਕਰਨ ਵਾਲਿਆਂ ਦਾ।

(77) ਸੋ ਧੀਰਜ ਰੱਖੋ, ਬੇਸ਼ੱਕ ਅੱਲਾਹ ਦਾ ਵਾਅਦਾ ਸੱਚਾ ਹੈ। ਫਿਰ ਜਿਸ ਦਾ ਅਸੀਂ ਇਨ੍ਹਾਂ ਨਾਲ ਵਾਅਦਾ ਕਰ ਰਹੇ ਹਾਂ ਉਸ ਦਾ ਕੁਝ ਹਿੱਸਾ ਅਸੀਂ ਤੁਹਾਨੂੰ ਦਿਖਾ ਦੇਂਵਾਗੇ ਜਾਂ ਤੁਹਾਨੂੰ ਮੌਤ ਦੇਵਾਂਗੇ। ਸੋ ਇਨ੍ਹਾਂ ਦੀ ਵਾਪਸੀ ਤਾਂ ਸਾਡੇ ਵੱਲ ਹੀ ਹੈ। (78) ਅਤੇ ਅਸੀਂ ਤੁਹਾਡੇ ਤੋਂ ਪਹਿਲਾਂ ਬਹੁਤ ਸਾਰੇ ਰਸੂਲ ਭੇਜੇ ਉਨ੍ਹਾਂ ਵਿੱਚੋਂ ਕੁਝ ਦੇ

ਕਿੱਸੇ ਅਸੀਂ ਤੁਹਾਨੂੰ ਸੁਣਾਏ ਹਨ ਅਤੇ ਉਨ੍ਹਾਂ ਵਿਚ ਕੁਝ ਅਜਿਹੇ ਵੀ ਹਨ ਜਿਨ੍ਹਾਂ ਦੇ ਕਿੱਸੇ ਅਸੀਂ ਤੁਹਾਨੂੰ ਨਹੀਂ ਸੁਣਾਏ। ਅਤੇ ਕਿਸੇ ਰਸੂਲ ਵਿਚ ਇਹ ਸਮਰੱਥਾ ਨਹੀਂ ਸੀ ਕਿ ਉਹ ਅੱਲਾਹ ਦੀ ਆਗਿਆ ਤੋਂ ਬਿਨ੍ਹਾਂ ਕੋਈ ਨਿਸ਼ਾਨੀ ਲੈ ਆਵੇ। ਫਿਰ ਜਦੋਂ ਅਲਾਹ ਦਾ ਆਦੇਸ਼ ਆ ਗਿਆ ਤਾਂ ਇਨਸਾਫ਼ ਦੇ ਨਾਲ ਨਿਰਣਾ ਕਰ ਦਿੱਤਾ ਗਿਆ। ਅਤੇ ਉਸ ਵੇਲੇ ਬੁਰਾਈ ਕਰਨ ਵਾਲੇ ਲੋਕ ਘਾਟੇ ਵਿਚ ਰਹਿ ਗਏ।

(79) ਅੱਲਾਹ ਹੀ ਹੈ, ਜਿਸ ਨੇ ਤੁਹਾਡੇ ਲਈ ਪਸ਼ੂ ਬਣਾਏ ਤਾਂ ਕਿ ਤੁਸੀਂ ਸਵਾਰੀ ਦਾ ਕੰਮ ਲੈ ਸਕੋ ਅਤੇ ਉਨ੍ਹਾਂ ਵਿਚੋਂ ਕੁਝ ਨੂੰ ਤੁਸੀਂ ਖਾਂਦੇ ਹੋ। (80) ਅਤੇ ਤੁਹਾਡੇ ਲਈ ਉਨ੍ਹਾਂ ਦੇ ਹੋਰ ਵੀ ਲਾਭ ਹਨ। ਤਾਂ ਕਿ ਤੁਸੀਂ ਉਨ੍ਹਾਂ ਦੇ ਰਾਹੀਂ ਆਪਣੀਆਂ ਜ਼ਰੂਰਤਾਂ ਪੂਰੀਆਂ ਕਰੋ ਜਿਹੜੀਆਂ ਤੁਹਾਡੇ ਦਿਲਾਂ ਵਿਚ ਹੋਣ। ਉਨ੍ਹਾਂ (ਪਸ਼ੂਆਂ ਤੇ) ਅਤੇ ਕਿਸ਼ਤੀਆਂ ਵਿਚ ਤੁਸੀਂ ਸਵਾਰੀਆਂ ਕਰਦੇ ਹੋ। (81) ਅਤੇ ਉਹ ਤੁਹਾਨੂੰ ਹੋਰ ਵੀ ਨਿਸ਼ਾਨੀਆਂ ਦਿਖਾਉਂਦਾ ਹੈ ਤਾਂ ਤੁਸੀਂ ਅੱਲਾਹ ਦੀਆਂ ਕਿਹੜੀਆਂ-ਕਿਹੜੀਆਂ ਨਿਸ਼ਾਨੀਆਂ ਤੋਂ ਇਨਕਾਰ ਕਰੋਗੇ।

(82) ਕੀ ਉਹ ਧਰਤੀ ਤੇ ਤੁਰੇ ਫਿਰੇ ਨਹੀਂ ਕਿ ਉਹ ਦੇਖਦੇ ਉਨ੍ਹਾਂ ਦਾ ਕਿਹੋ ਜਿਹਾ ਹਾਲ ਹੋਇਆ, ਜਿਹੜੇ ਇਨ੍ਹਾਂ ਤੋਂ ਪਹਿਲਾਂ ਹੋ ਚੁੱਕੇ ਹਨ। ਉਹ ਇਨ੍ਹਾਂ ਤੋਂ ਤਾਕਤ ਵਿਚ ਅਤੇ ਨਿਸ਼ਾਨੀਆਂ ਵਿਚ ਵਧੇਰੇ ਸਨ ਜਿਹੜੀਆਂ ਉਹ ਧਰਤੀ ਤੇ ਛੱਡ ਗਏ। ਉਹ ਇਨ੍ਹਾਂ ਤੋਂ ਵਧੀਕ ਸਨ ਸੋ ਉਨ੍ਹਾਂ ਦੀ ਕਮਾਈ ਉਨ੍ਹਾਂ ਦੇ ਕੁਝ ਕੰਮ ਨਾ ਆਈ। (83) ਤਾਂ ਜਦੋਂ ਉਨ੍ਹਾਂ ਦੇ ਪੈਗੰਬਰ ਉਨ੍ਹਾਂ ਦੇ ਕੋਲ ਸਪੱਸ਼ਟ ਪਰਮਾਣ ਲੈ ਕੇ ਆਏ ਤਾਂ ਉਹ ਆਪਣੇ ਉਸ ਗਿਆਨ ਤੇ ਹੰਕਾਰ ਕਰਦੇ ਰਹੇ ਜਿਹੜਾ ਉਨ੍ਹਾਂ ਕੋਲ ਸੀ। ਅਤੇ ਉਨ੍ਹਾਂ ਉੱਪਰ ਉਹ ਆਫ਼ਤ ਆ ਪਈ ਜਿਸ ਦਾ ਉਹ ਮਜ਼ਾਕ ਉਡਾਉਂਦੇ ਸਨ। ਫਿਰ ਜਦੋਂ ਉਨ੍ਹਾਂ ਨੇ ਸਾਫੀ ਆਫ਼ਤ ਦੇਖੀ ਉਹ ਕਹਿਣ ਲੱਗੇ ਕਿ ਅਸੀਂ ਸਿਰਫ਼ ਇੱਕ ਅੱਲਾਹ ਤੇ ਈਮਾਨ ਲਿਆਏ ਅਤੇ ਅਸੀਂ ਉਸ ਤੋਂ ਇਨਕਾਰ ਕਰਦੇ ਹਾਂ ਜਿਸ ਨੂੰ ਅਸੀਂ ਉਸ (ਅੱਲਾਹ) ਦੇ ਬਰਾਬਰ ਸ਼ਰੀਕ ਮੰਨਦੇ ਸਨ। (85) ਤਾਂ ਉਨ੍ਹਾਂ ਦਾ ਈਮਾਨ ਉਨ੍ਹਾਂ ਦੇ ਕੰਮ ਨਾ ਆਇਆ ਜਦੋਂ ਉਨ੍ਹਾਂ ਨੇ ਸਾਡੀ ਆਫ਼ਤ ਦੇਖ ਲਈ। ਇਹ ਅੱਲਾਹ ਦੀ ਸੁੰਨਤ (ਨਿਯਮ) ਹੈ ਜੋ ਉਸ ਦੇ ਬੰਦਿਆਂ ਵਿਚ ਪਾਬੰਦ ਰਹੇ ਅਤੇ ਉਸ ਵੇਲੇ ਇਨਕਾਰ ਕਰਨ ਵਾਲੇ ਘਾਟੇ ਵਿਚ ਰਹਿ ਗਏ।

# 41 ਸੂਰਤ ਹਾ. ਮੀਮ. ਅਸ-ਸਜਦਾ

## ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਹਾ.ਮੀਮ., (2) ਇਹ ਅਤਿਅੰਤ ਕਿਰਪਾਲੂ ਅਸੀਮ ਰਹਿਮਤ ਵਾਲੇ ਵੱਲੋਂ ਉਤਾਰੀ ਹੋਈ ਬਾਣੀ ਹੈ। (3) ਇਹ ਇੱਕ ਕਿਤਾਬ ਹੈ, ਜਿਸ ਦੀਆਂ ਆਇਤਾਂ ਖੋਲ੍ਹ ਖੋਲ੍ਹ ਕੇ ਬਿਆਨ ਕੀਤੀਆਂ ਗਈਆ ਹਨ। ਅਰਬੀ ਭਾਸ਼ਾ ਦਾ ਕੁਰਆਨ ਉਨ੍ਹਾਂ ਲੋਕਾਂ ਲਈ ਹੈ, ਜਿਹੜੇ ਗਿਆਨ ਰਖਦੇ ਹਨ। (4) ਖੁਸ਼ਖ਼ਬਰੀ ਦੇਣ ਵਾਲਾ ਅਤੇ ਸਾਵਧਾਨ ਕਰਨ ਵਾਲਾ। ਸੋ ਉਨ੍ਹਾਂ ਲੋਕਾਂ ਵਿਚੋਂ ਜ਼ਿਆਦਾਤਰ ਨੇ ਇਸ ਤੋਂ ਮੂੰਹ ਮੋੜਿਆ। ਸੋ ਉਹ ਸੁਣ ਨਹੀਂ ਰਹੇ ਹਨ। (5) ਅਤੇ ਉਨ੍ਹਾਂ ਨੇ ਆਖਿਆ ਕਿ ਸਾਡੇ ਦਿਲਾਂ ਤੇ ਪਰਦੇ ਪਏ ਹੋਏ ਹਨ। ਜਿਨ੍ਹਾਂ ਵੱਲ ਤੁਸੀਂ ਸਾਨੂੰ ਸੱਦਦੇ ਹੋ। ਅਤੇ ਸਾਡੇ ਕੰਨਾਂ ਵਿਚ ਡਾਟ (ਬੋਲਾ ਪਣ) ਹੈ। ਸਾਡੇ ਅਤੇ ਤੁਹਾਡੇ ਵਿਚਕਾਰ ਇੱਕ ਓਟ (ਕੰਧ) ਹੈ। ਇਸ ਲਈ ਤੁਸੀਂ ਆਪਣਾ ਕੰਮ ਕਰੋ ਅਤੇ ਅਸੀਂ ਵੀ ਆਪਣਾ ਕੰਮ ਕਰ ਰਹੇ ਹਾਂ।

(6) ਆਖੋ, ਕਿ ਮੈਂ ਤਾਂ ਇੱਕ ਤੁਹਾਡੇ ਵਰਗਾ ਮਨੁੱਖ ਹਾਂ। ਮੇਰੇ ਕੋਲ ਇਹ ਵਹੀ ਆਉਂਦੀ ਹੈ। ਕਿ ਤੁਹਾਡਾ ਪੂਜਣਯੋਗ ਸਿਰਫ਼ ਇੱਕ ਹੀ ਹੈ। ਇਸ ਲਈ ਤੁਸੀਂ ਉਸ ਵੱਲ ਸਿੱਧੇ ਰਹੋ। ਅਤੇ ਉਸ ਤੋਂ ਹੀ ਮੁਆਫੀ ਦੀ ਇੱਛਾ ਰੱਖੋ। ਵਿਨਾਸ਼ ਹੈ ਸ਼ਰੀਕ ਠਹਿਰਾਉਣ ਵਾਲਿਆਂ ਲਈ। (7) ਜਿਹੜੇ ਜ਼ਕਾਤ ਨਹੀਂ ਦਿੰਦੇ ਅਤੇ ਪ੍ਰਲੋਕ ਤੋਂ ਵੀ ਇਨਕਾਰੀ ਹਨ। (8) ਬੇਸ਼ੱਕ ਜਿਹੜੇ ਲੋਕ ਈਮਾਨ ਲਿਆਏ ਅਤੇ ਜਿਨ੍ਹਾਂ ਨੇ ਨੇਕ ਕਰਮ ਕੀਤੇ, ਉਨ੍ਹਾਂ ਲਈ ਅਜਿਹਾ ਬਦਲਾ ਹੈ ਜਿਸ ਦੀ ਲੜੀ ਟੁੱਟਣ ਵਾਲੀ ਨਹੀਂ।

(9) ਆਖੋ, ਕਿ ਤੁਸੀਂ ਲੋਕ ਉਸ ਹਸਤੀ ਨੂੰ ਝੁਠਲਾਉਂਦੇ ਹੋ, ਜਿਸ ਨੇ ਧਰਤੀ ਨੂੰ ਦੋ ਦਿਨਾਂ (ਸਮੇਂ) ਦੇ ਵਿਚ ਬਣਾਇਆ ਅਤੇ ਤੁਸੀਂ ਉਸ ਦੇ ਸਾਹਮਣੇ (ਬੁੱਤਾਂ) ਨੂੰ ਠਹਿਰਾਉਂਦੇ ਹੋ। ਉਹ ਸਾਰੇ ਸੰਸਾਰ ਵਾਲਿਆਂ ਦਾ ਰੱਬ ਹੈ। (10) ਅਤੇ ਉਸ ਨੇ ਧਰਤੀ ਵਿਚ ਉਸ ਦੇ ਉੱਪਰ ਪਹਾੜ ਬਣਾਏ ਅਤੇ ਉਸ ਵਿਚ ਲਾਭ ਦੀਆਂ ਚੀਜ਼ਾਂ ਰੱਖੀਆਂ। ਅਤੇ ਉਸ ਨੇ ਉਸ ਦੀ ਭੋਜਨ ਸਮੱਗਰੀ ਕਮਾਉਣ ਦੇ ਸਾਧਨ ਚਾਰ ਦਿਨਾਂ ਵਿਚ ਨਿਸ਼ਚਿਤ ਕੀਤੇ, ਅਤੇ ਸਾਰੇ (ਪੁੱਛਣ) ਚਾਹੁਣ ਵਾਲਿਆਂ ਲਈ ਇੱਕ ਸਮਾਨ। (11) ਫਿਰ ਉਸ ਨੇ ਆਕਾਸ਼ ਵੱਲ ਧਿਆਨ ਦਿੱਤਾ ਅਤੇ ਉੱਤੇ ਧੂੰਆਂ ਸੀ। ਫਿਰ ਉਸ ਨੇ ਆਕਾਸ਼ ਅਤੇ ਧਰਤੀ ਨੂੰ ਆਖਿਆ ਕਿ ਤੁਸੀਂ ਖੁਸ਼ੀ ਜਾਂ ਨਾਖੁਸ਼ੀ ਨਾਲ

ਦੋਵੇਂ ਆਉ। ਦੋਵਾਂ ਨੇ ਆਖਿਆ ਕਿ ਅਸੀਂ ਪ੍ਰਸੰਨਤਾ ਪੂਰਵਕ ਹਾਜ਼ਿਰ ਹਾਂ। (12) ਫਿਰ ਉਸ ਨੇ ਦੋ ਦਿਨਾਂ ਵਿਚ ਉਸ ਦੇ ਸੱਤ ਆਕਾਸ਼ ਬਣਾਏ ਅਤੇ ਹਰੇਕ ਆਕਾਸ਼ ਵਿਚ ਉਸ ਨੇ ਹੁਕਮ ਭੇਜਿਆ ਅਤੇ ਅਸੀਂ ਸੰਸਾਰ ਦੇ ਆਕਾਸ਼ ਨੂੰ ਦੀਵਿਆਂ (ਭਾਵ ਤਾਰਿਆਂ) ਨਾਲ ਚਮਕਾ ਦਿੱਤਾ ਅਤੇ ਉਸ ਨੂੰ (ਸ਼ੈਤਾਨਾਂ ਤੋਂ) ਸੁਰੱਖਿਅਤ ਕਰ ਦਿੱਤਾ। ਇਹ ਤਾਕਤਵਰ (ਅੱਲਾਹ) ਅਤੇ ਸਰਵਗਿਆਤਾ ਦੀ ਯੋਜਨਾ ਹੈ।

(13) ਤਾਂ ਜੇਕਰ ਉਹ ਬੇਮੁੱਖ ਹੁੰਦੇ ਤਾਂ ਆਖੋ ਕਿ ਤੁਹਾਨੂੰ ਉਸੇ ਤਰਾਂ ਦੀ ਸਜ਼ਾ ਤੋਂ ਡਰਾਉਂਦਾ (ਸਾਵਧਾਨ ਕਰਦਾ) ਹਾਂ। ਜਿਹੋ ਜਿਹੀ ਆਦ ਅਤੇ ਸਮੂਦ ਤੇ ਉਤਾਰੀ ਗਈ ਸੀ। (14) ਜਦੋਂ ਕਿ ਉਨ੍ਹਾਂ ਦੇ ਕੋਲ ਅੱਗੇ ਤੋਂ ਅਤੇ ਪਿੱਛੇ ਤੋਂ ਰਸੂਲ ਆਏ, ਕਿ ਅੱਲਾਹ ਤੋਂ ਬਿਨਾ ਕਿਸੇ ਦੀ ਇਬਾਦਤ ਨਾ ਕਰੋ। ਉਨ੍ਹਾਂ ਨੇ ਆਖਿਆ ਕਿ ਜੇਕਰ ਸਾਡਾ ਰੱਬ ਚਾਹੁੰਦਾ ਹੈ। ਤਾਂ ਉਹ ਫ਼ਰਿਸ਼ਤਾ ਉਤਾਰ ਦਿੰਦਾ। ਇਸ ਲਈ ਅਸੀਂ ਉਸ ਚੀਜ਼ ਨੂੰ ਝੁਠਲਾਉਂਦੇ ਹਾਂ, ਜਿਸ ਨੂੰ ਦੇ ਕੇ ਤੁਸੀਂ ਭੇਜੇ ਗਏ ਹੋ।

(15) ਆਦ ਦੀ ਇਹ ਹਾਲਤ ਸੀ ਕਿ ਉਨ੍ਹਾਂ ਨੇ ਧਰਤੀ ਤੇ ਬਿਨਾਂ ਕਿਸੇ ਹੱਕ ਤੋਂ ਹੰਕਾਰ ਕੀਤਾ ਅਤੇ ਉਨ੍ਹਾਂ ਨੇ ਆਖਿਆ ਕਿ ਕੌਣ ਹੈ, ਜਿਹੜਾ ਸ਼ਕਤੀ ਵਿਚ ਸਾਡੇ ਤੋਂ ਵੱਧ ਹੈ। ਕੀ ਉਨ੍ਹਾਂ ਨੇ ਨਹੀਂ ਦੇਖਿਆ ਕਿ ਜਿਸ ਅੱਲਾਹ ਨੇ ਉਨ੍ਹਾਂ ਨੂੰ ਪੈਦਾ ਕੀਤਾ ਹੈ। ਉਹ ਤਾਕਤ ਵਿਚ ਉਨ੍ਹਾਂ ਤੋ (ਬਹੁਤ) ਵੱਧ ਹੈ। ਅਤੇ ਉਹ ਸਾਡੀਆਂ ਨਿਸ਼ਾਨੀਆਂ ਨੂੰ ਝੁਠਲਾਉਂਦੇ ਰਹੇ। (16) ਤਾਂ ਅਸੀਂ ਕੁਝ ਮਾੜੇ ਦਿਨਾਂ ਵਿਚ ਉਨ੍ਹਾਂ ਉੱਤੇ ਅਤਿਅੰਤ ਤੂਫਾਨੀ ਹਵਾ ਭੇਜ ਦਿੱਤੀ। ਤਾਂ ਕਿ ਉਨ੍ਹਾਂ ਨੂੰ ਸੰਸਾਰਿਕ ਜੀਵਨ ਵਿਚ ਅਪਮਾਨ ਦੀ ਸਜ਼ਾ (ਦਾ ਮਜ਼ਾ) ਚਖਾਈਏ। ਅਤੇ ਪ੍ਰਲੋਕ ਦੀ ਸਜ਼ਾ ਤਾਂ ਇਸ ਤੋਂ ਵੀ ਵੱਧ ਅਪਮਾਨਜਨਕ ਹੈ। ਅਤੇ ਉਨ੍ਹਾਂ ਨੂੰ ਕੋਈ ਮਦਦ ਨਹੀਂ ਪਹੁੰਚੇਗੀ। (17) ਅਤੇ ਉਹ ਜਿਹੜਾ ਸਮੂਦ ਸੀ ਤਾਂ ਅਸੀਂ ਉਨ੍ਹਾਂ ਨੂੰ ਸਿੱਧਾ ਰਾਹ ਦਿਖਾ ਦਿੱਤਾ ਪਰੰਤੂ ਉਨ੍ਹਾਂ ਨੇ ਸਿੱਧੇ ਰਾਹ ਦੀ ਜਗ੍ਹਾ ਅੰਨ੍ਹੇਪਣ ਨੂੰ ਪਸੰਦ ਕੀਤਾ। ਤਾਂ ਉਨ੍ਹਾਂ ਨੂੰ ਉਨ੍ਹਾਂ ਦੇ ਦੁਰਾਚਾਰਾਂ ਦੇ ਕਾਰਨ ਅਪਮਾਨਜਨਕ ਸਜ਼ਾ ਦੀ ਕੜਕੀ ਨੇ ਫੜ ਲਿਆ। (18) ਅਤੇ ਅਸੀਂ ਉਨ੍ਹਾਂ ਲੋਕਾਂ ਨੂੰ ਬਚਾ ਲਿਆ ਜਿਹੜੇ ਈਮਾਨ ਲਿਆਏ ਅਤੇ ਡਰਨ ਵਾਲੇ ਸਨ।

(19) ਅਤੇ ਜਿਸ ਦਿਨ ਅੱਲਾਹ ਦੇ ਦੁਸ਼ਮਣ ਅੱਗ ਵੱਲ ਇਕੱਠੇ ਕੀਤੇ ਜਾਣਗੇ। ਫਿਰ ਉਹ ਅਲੱਗ-ਅਲੱਗ ਕੀਤੇ ਜਾਣਗੇ। (20) ਇਥੋਂ ਤੱਕ ਕਿ ਜਦੋਂ ਉਸ ਦੇ ਕੋਲ ਆ ਜਾਣਗੇ। ਉਨ੍ਹਾਂ ਦੇ ਕੰਨ ਅਤੇ ਉਨ੍ਹਾਂ ਦੀਆਂ ਅੱਖਾਂ ਅਤੇ ਉਨ੍ਹਾਂ ਦੀਆਂ ਖੱਲਾਂ ਉਨ੍ਹਾਂ

ਤੇ ਉਨ੍ਹਾਂ ਦੇ ਕਰਮਾਂ ਦੀ ਗਵਾਹੀ ਦੇਣਗੇ। (21) ਅਤੇ ਉਹ ਆਪਣੀਆਂ ਖੱਲਾਂ ਨੂੰ ਆਖਣਗੇ ਕਿ ਤੁਸੀਂ ਸਾਡੇ ਖਿਲਾਫ ਗਵਾਹੀ ਕਿਉਂ ਦਿੱਤੀ। ਉਹ ਆਖਣਗੀਆਂ ਕਿ ਸਾਨੂੰ ਉਸ ਅੱਲਾਹ ਨੇ ਬੋਲਣ ਦੀ ਤਾਕਤ ਦਿੱਤੀ ਜਿਸ ਨੇ ਹਰ ਚੀਜ਼ ਨੂੰ ਬੋਲਣ ਵਾਲਾ ਬਣਾ ਦਿੱਤਾ। ਉਸ ਨੇ ਤੁਹਾਨੂੰ ਪਹਿਲੀ ਵਾਰ ਪੈਦਾ ਕੀਤਾ ਅਤੇ ਉਸ ਵੱਲ ਤੁਸੀਂ ਵਾਪਿਸ ਲਿਆਂਦੇ ਗਏ ਹੋ। (22) ਅਤੇ ਤੁਸੀਂ ਆਪਣੇ ਆਪ ਨੂੰ ਉਸ ਤੋਂ ਛਿਪਾ ਨਹੀਂ ਸਕਦੇ ਸੀ ਕਿ ਤੁਹਾਡੇ ਕੰਨ, ਅੱਖਾਂ ਅਤੇ ਤੁਹਾਡੀਆਂ ਖੱਲਾਂ ਤੁਹਾਡੇ ਵਿਰੁੱਧ ਗਵਾਹੀ ਦੇਣਗੇ। ਸਗੋਂ ਤੁਸੀਂ ਇਸ ਭੁਲੇਖੇ ਵਿਚ ਰਹੇ ਕਿ ਅੱਲਾਹ ਤੁਹਾਡੇ ਬਹੁਤ ਸਾਰੇ ਉਨ੍ਹਾਂ ਕਰਮਾ ਨੂੰ ਨਹੀਂ ਜਾਣਦਾ, ਜਿਹੜੇ ਤੁਸੀਂ ਕਰਦੇ ਹੋ। (23) ਅਤੇ ਤੁਹਾਡੇ ਇਸੇ ਭਰਮ ਨੇ ਜਿਹੜਾ ਤੁਸੀਂ ਆਪਣੇ ਰੱਬ ਬਾਰੇ ਕੀਤਾ ਸੀ, ਤੁਹਾਨੂੰ ਨਾਸ ਕਰ ਦਿੱਤਾ। ਇਸ ਲਈ ਤੁਸੀਂ ਨੁਕਸਾਨ ਉਠਾਉਣ ਵਾਲਿਆਂ ਵਿਚ (ਸ਼ਾਮਿਲ) ਹੋ ਗਏ। (24) ਇਸ ਲਈ ਜੇਕਰ ਉਹ ਧੀਰਜ ਰੱਖਣ ਤਾਂ ਵੀ ਅੱਗ ਹੀ ਉਨ੍ਹਾਂ ਦਾ ਟਿਕਾਣਾ ਹੈ। ਅਤੇ ਜੇਕਰ ਉਹ ਮੁਆਫ਼ੀ ਮੰਗਣ ਤਾਂ ਉਨ੍ਹਾਂ ਨੂੰ ਮੁਆਫ਼ੀ ਵੀ ਨਹੀਂ ਮਿਲੇਗੀ।

(25) ਅਤੇ ਅਸੀਂ ਉਨ੍ਹਾਂ ਉੱਪਰ ਕੁਝ ਸਾਥੀ ਨਿਯੁਕਤ ਕਰ ਦਿੱਤੇ ਤਾਂ ਉਨ੍ਹਾਂ ਨੇ ਉਨ੍ਹਾਂ ਦੇ ਅਗਲੇ ਅਤੇ ਪਿਛਲੇ ਹਰੇਕ ਕਰਮ ਉਨ੍ਹਾਂ ਲਈ ਆਕਰਸ਼ਕ ਬਣਾ ਕੇ ਦਿਖਾਏ। ਅਤੇ ਉਨ੍ਹਾਂ ਤੇ ਉਹੀ ਗੱਲ ਸਾਬਿਤ ਹੋ ਕੇ ਰਹੀ ਜਿਹੜੀ ਜਿੰਨਾਂ ਅਤੇ ਮਨੁੱਖਾਂ ਦੇ ਉਨ੍ਹਾਂ ਸਮੂਹਾਂ ਤੇ ਸਿੱਧ ਹੋ ਕੇ ਰਹੀ, ਜਿਹੜੇ ਇਨ੍ਹਾਂ ਤੋਂ ਪਹਿਲਾਂ ਹੋ ਚੁੱਕੇ ਸਨ। ਬੇਸ਼ੱਕ ਉਹ ਘਾਟੇ ਵਿਚ ਰਹਿਣ ਵਾਲੇ ਸਨ।

(26) ਅਤੇ ਅਵੱਗਿਆ ਕਰਨ ਵਾਲਿਆਂ ਨੇ ਆਖਿਆ ਕਿ ਇਸ ਕੁਰਆਨ ਨੂੰ ਨਾ ਸੁਣੋ ਅਤੇ ਇਸ ਵਿਚ (ਸੁਣਨ ਸਮੇਂ) ਵਿਘਨ ਪਾਇਆ ਕਰੋ। ਤਾਂ ਜੋ ਤੁਸੀਂ ਪ੍ਰਭਾਵਸ਼ਾਲੀ ਰਹੋ। (27) ਇਸ ਲਈ ਅਸੀਂ ਅਵੱਗਿਆ ਕਰਨ ਵਾਲਿਆਂ ਨੂੰ ਸਖ਼ਤ ਸਜ਼ਾ ਦੇਵਾਂਗੇ ਅਤੇ ਉਨ੍ਹਾਂ ਨੂੰ ਉਨ੍ਹਾਂ ਦੇ ਕਰਮਾ ਦਾ ਮਾੜਾ ਬਦਲਾ ਦੇਵਾਂਗੇ। (28) ਇਹ ਅੱਲਾਹ ਤਾਅਲਾ ਦੇ ਦੁਸ਼ਮਣਾਂ ਦਾ ਬਦਲਾ ਹੈ। ਭਾਵ ਅੱਗ। ਉਨ੍ਹਾਂ ਲਈ ਉਸ ਵਿਚ ਹਮੇਸ਼ਾ ਰਹਿਣ ਲਈ ਟਿਕਾਣਾ ਹੋਵੇਗਾ। ਇਸ ਗੱਲ ਬਦਲੇ ਕਿ ਉਹ ਸਾਡੀਆਂ ਆਇਤਾਂ ਨੂੰ ਝੁਠਲਾਉਂਦੇ ਸਨ।

(29) ਅਤੇ ਅਵੱਗਿਆ ਕਰਨ ਵਾਲੇ ਆਖਣਗੇ ਕਿ ਹੇ ਸਾਡੇ ਪਾਲਣਹਾਰ! ਸਾਨੂੰ ਉਹ ਲੋਕ ਦਿਖਾ। ਜਿਨ੍ਹਾਂ ਨੇ ਜਿੰਨਾਂ ਅਤੇ ਮਨੁੱਖਾਂ ਵਿਚੋਂ ਸਾਨੂੰ ਭਟਕਾਇਆ।

ਅਸੀਂ ਉਨ੍ਹਾਂ ਨੂੰ ਆਪਣੇ ਪੈਰਾਂ ਦੇ ਥੱਲੇ ਕੁਚਲਾਂਗੇ, ਤਾਂ ਕਿ ਉਹ ਬੇ-ਇੱਜ਼ਤ ਹੋਣ। (30) ਜਿਨ੍ਹਾਂ ਲੋਕਾਂ ਨੇ ਆਖਿਆ ਕਿ ਅੱਲਾਹ ਸਾਡਾ ਪਾਲਣਹਾਰ ਹੈ, ਫਿਰ ਉਹ ਇਸ (ਗੱਲ) ਤੇ ਅਟੱਲ ਰਹੇ। ਯਕੀਨਨ ਉਨ੍ਹਾਂ ਤੇ ਫ਼ਰਿਸ਼ਤੇ ਉਤਰਦੇ ਹਨ। ਅਤੇ ਉਨ੍ਹਾਂ ਨੂੰ ਆਖਦੇ ਹਨ ਕਿ ਤੁਸੀਂ ਨਾ ਡਰੋ ਅਤੇ ਨਾ ਦੁੱਖ ਮਨਾਉ। ਅਤੇ ਉਸ ਜੰਨਤ ਦੀ ਖੁਸ਼ਖ਼ਬਰੀ ਤੋਂ ਪ੍ਰਸੰਨ ਹੋ ਜਾਉ, ਜਿਸ ਦਾ ਤੁਹਾਡੇ ਨਾਲ ਵਾਅਦਾ ਕੀਤਾ ਗਿਆ ਹੈ। (31) ਅਸੀਂ ਸੰਸਾਰਿਕ ਜੀਵਨ ਵਿਚ ਅਤੇ ਪ੍ਰਲੋਕ ਵਿਚ ਤੁਹਾਡੇ ਮਿੱਤਰ ਹਾਂ। ਅਤੇ ਤੁਹਾਡੇ ਲਈ ਉੱਤੇ ਹਰ ਚੀਜ਼ ਹੈ, ਜਿਸ ਲਈ ਤੁਹਾਡਾ ਦਿਲ ਕਰੇ ਅਤੇ ਤੁਹਾਡੇ ਲਈ ਉੱਤੇ ਹਰੇਕ ਚੀਜ਼ ਹੈ ਜਿਸ ਦੀ ਤੁਸੀਂ ਮੰਗ ਕਰੋ। (32) ਇਹ ਬਖਸ਼ਣ ਵਾਲੇ ਅਤੇ ਕਿਰਪਾ ਕਰਨ ਵਾਲੇ ਵੱਲੋਂ ਮਹਿਮਾਨ ਨਿਵਾਜ਼ੀ ਦੇ ਰੂਪ ਵਿਚ ਹੈ।

(33) ਅਤੇ ਉਸ ਤੋਂ ਉੱਤਮ ਕਿਸ ਦੀ ਗੱਲ ਹੋਵੇਗੀ। ਜਿਸ ਨੇ ਅੱਲਾਹ ਵੱਲ ਬੁਲਾਇਆ ਅਤੇ ਚੰਗਾ ਕਰਮ ਕੀਤਾ ਅਤੇ ਕਿਹਾ ਕਿ ਮੈਂ ਆਗਿਆ ਪਾਲਣ ਕਰਨ ਵਾਲਿਆਂ ਵਿਚੋਂ ਹਾਂ। (34) ਨੇਕੀ ਅਤੇ ਬੁਰਾਈ ਦੋਵੇਂ ਬਰਾਬਰ ਨਹੀਂ, ਤੁਸੀਂ ਉੱਤਰ ਵਿਚ ਇਹ ਕਹੋ, ਜਿਹੜਾ ਇਸ ਤੋਂ ਸ੍ਰੇਸ਼ਟ ਹੋਵੇ। ਫਿਰ ਤੁਸੀਂ ਦੇਖੋਗੇ ਕਿ ਤੁਹਾਡੇ ਅਤੇ ਜਿਸ ਨਾਲ ਦੁਸ਼ਮਣੀ ਸੀ, ਉਹ ਅਜਿਹਾ ਹੋ ਗਿਆ ਹੈ। ਜਿਵੇਂ ਕੋਈ (ਗੂੜ੍ਹਾ) ਸੰਬੰਧ ਰੱਖਣ ਵਾਲਾ। (35) ਅਤੇ ਇਹ ਗੱਲ ਉਸ ਨੂੰ ਹੀ ਮਿਲਦੀ ਹੈ, ਜਿਹੜਾਂ ਧੀਰਜ ਰੱਖਣ ਵਾਲਾ ਅਤੇ ਭਾਗਾਂ ਵਾਲਾ ਹੋਵੇ। (36) ਅਤੇ ਜੇਕਰ ਸ਼ੈਤਾਨ ਤੁਹਾਡੇ ਮਨਾਂ ਵਿਚ ਸ਼ੰਕਾ ਪਾਵੇ ਤਾਂ ਅੱਲਾਹ ਦੀ ਸ਼ਰਣ ਮੰਗੋ। ਬੇਸ਼ੱਕ ਉਹ ਸੁਣਨ ਵਾਲਾ ਅਤੇ ਜਾਣਨ ਵਾਲਾ ਹੈ।

(37) ਦਿਨ-ਰਾਤ ਅਤੇ ਸੂਰਜ-ਚੰਨ ਉਸ ਦੀਆਂ ਨਿਸ਼ਾਨੀਆਂ ਵਿਚੋਂ ਹਨ। ਤੁਸੀਂ ਸੂਰਜ ਅਤੇ ਚੰਨ ਨੂੰ ਸਿਜਦਾ ਨਾ ਕਰੋ। ਸਗੋਂ ਉਸ ਅੱਲਾਹ ਨੂੰ ਸਿਜਦਾ ਕਰੋ, ਜਿਸ ਨੇ ਉਨ੍ਹਾਂ ਸਾਰਿਆਂ ਨੂੰ ਪੈਦਾ ਕੀਤਾ ਹੈ। ਜੇਕਰ ਤੁਸੀਂ ਉਸ ਦੀ ਇਬਾਦਤ ਕਰਨ ਵਾਲੇ ਹੋ। (38) ਇਸ ਲਈ ਜੇਕਰ ਉਹ ਹੰਕਾਰ ਕਰਨ ਤਾਂ ਜਿਹੜੇ ਲੋਕ ਤੇਰੇ ਰੱਬ ਦੇ ਕੋਲ ਹਨ, ਉਹ ਦਿਨ ਰਾਤ ਉਸ ਦੀ ਹੀ ਸਿਫ਼ਤ ਕਰਦੇ ਹਨ ਅਤੇ ਉਹ ਕਦੇ ਵੀ ਨਹੀਂ ਥੱਕਦੇ।

(39) ਅਤੇ ਉਸ ਦੀਆਂ ਨਿਸ਼ਾਨੀਆਂ ਵਿਚੋਂ ਇੱਕ ਇਹ ਵੀ ਹੈ, ਕਿ ਤੁਸੀਂ ਧਰਤੀ ਨੂੰ ਦੱਬੀ (ਖੁਸ਼ਕ) ਪਈ ਦੇਖਦੇ ਹੋ। ਫਿਰ ਜਦੋਂ ਅਸੀਂ ਉਸ ਵਿਚ ਜਲ

ਵਰਸਾਉਂਦੇ ਹਾਂ ਤਾਂ ਉਹ ਹਰੀ ਹੋ ਜਾਂਦੀ ਹੈ ਅਤੇ ਫੁੱਲ ਜਾਂਦੀ ਹੈ। ਬੇਸ਼ੱਕ ਜਿਸ ਨੇ ਇਸ ਨੂੰ ਜੀਵਿਤ ਕਰ ਦਿੱਤਾ। ਉਹ ਮੁਰਦਿਆਂ ਨੂੰ ਵੀ ਜਿਊਂਦੇ ਕਰ ਦੇਣ ਵਾਲਾ ਹੈ। ਬੇਸ਼ੱਕ ਉਹ ਹਰੇਕ ਚੀਜ਼ ਦੀ ਸਮਰੱਥਾ ਵਾਲਾ ਹੈ। (40) ਜਿਹੜੇ ਲੋਕ ਸਾਡੀਆਂ ਆਇਤਾਂ ਦੇ ਉਲਟੇ ਅਰਥ ਕੱਢਦੇ ਹਨ। ਉਹ ਸਾਡੇ ਤੋਂ ਛਿਪੇ ਹੋਏ ਨਹੀਂ ਹਨ। ਕੀ ਜਿਹੜਾ ਬੰਦਾ ਅੱਗ ਵਿਚ ਪਾਇਆ ਜਾਵੇਗਾ, ਉਹ ਚੰਗਾ ਹੈ। ਜਾਂ ਉਹ ਬੰਦਾ ਜਿਹੜਾ ਕਿਆਮਤ ਦੇ ਦਿਨ ਸ਼ਾਂਤੀ ਨਾਲ ਆਵੇਗਾ, ਚਾਹੇ ਜੋ ਮਰਜ਼ੀ ਕਰ ਲਵੋ। ਬੇਸ਼ੱਕ ਉਹ ਦੇਖਦਾ ਹੈ ਜਿਹੜਾ ਤੁਸੀਂ ਕਰਦੇ ਹੋ।

(41) ਜਿਨ੍ਹਾਂ ਲੋਕਾਂ ਨੇ ਅੱਲਾਹ ਦੇ ਉਪਦੇਸ਼ ਦੀ ਅਵੱਗਿਆ ਕੀਤੀ, ਜਦੋਂ ਕਿ ਉਹ (ਉਪਦੇਸ਼) ਉਨ੍ਹਾਂ ਦੇ ਕੋਲ ਆ ਗਿਆ। ਅਤੇ ਬੇਸ਼ੱਕ ਇਹ ਇੱਕ ਸਰਵ-ਉਤਮ ਕਿਤਾਬ ਹੈ। (42) ਇਸ ਵਿਚ ਝੂਠ ਨਾ ਅੱਗੇ ਤੋਂ ਆ ਸਕਦਾ ਹੈ ਅਤੇ ਨਾ ਪਿੱਛੇ ਤੋਂ। ਇਹ ਤੱਤਵੇਤਾ ਅਤੇ ਸੁੰਦਰ ਸਿਫ਼ਤ ਵਾਲੇ ਅੱਲਾਹ ਵੱਲੋਂ ਉਤਾਰੀ ਗਈ ਹੈ। (43) ਤੁਹਾਨੂੰ ਉਹ ਹੀ ਗੱਲਾਂ ਕਹੀਆਂ ਜਾ ਰਹੀਆਂ ਹਨ। ਜਿਹੜੀਆਂ ਤੁਹਾਡੇ ਤੋਂ ਪਹਿਲੇ ਰਸੂਲਾਂ ਨੂੰ ਕਹੀਆਂ ਗਈਆਂ ਹਨ। ਬੇਸ਼ੱਕ ਤੁਹਾਡਾ ਰੱਬ ਮੁਆਫ਼ ਕਰਨ ਵਾਲਾ ਹੈ ਅਤੇ ਦੁਖ ਦਾਇਕ ਸਜ਼ਾ ਦੇਣ ਵਾਲਾ ਵੀ।

(44) ਅਤੇ ਜੇਕਰ ਅਸੀਂ ਇਸ ਨੂੰ ਅਜਮੀ (ਗੈਰ-ਅਰਬੀ) ਕੁਰਆਨ ਬਣਾਉਂਦੇ ਤਾਂ ਉਹ ਆਖਦੇ ਕਿ ਇਸ ਦੀਆਂ ਆਇਤਾਂ ਸਾਫ ਸਾਫ ਬਿਆਨ ਕਿਉਂ ਨਹੀਂ ਕੀਤੀਆਂ ਗਈਆਂ। (ਇਹ ਕੀ ਹੋਇਆ) ਕਿ ਕੁਰਆਨ ਅਜਮੀ ਅਤੇ ਸਰੋਤੇ ਅਰਬੀ। ਆਖੋ, ਕਿ ਇਹ ਈਮਾਨ ਲਿਆਉਣ ਵਾਲਿਆਂ ਲਈ ਮਾਰਗ ਦਰਸ਼ਨ ਅਤੇ ਤੰਦਰੁਸਤੀ ਹੈ ਅਤੇ ਉਹ ਲੋਕ ਜਿਹੜੇ ਈਮਾਨ ਨਹੀਂ ਲਿਆਉਂਦੇ ਉਨ੍ਹਾਂ ਦੇ ਕੰਨਾਂ ਵਿਚ ਬੋਲਾਪਣ ਹੈ ਅਤੇ ਇਹ ਉਨ੍ਹਾਂ ਦੇ ਹੱਕ ਵਿਚ ਅੰਨ੍ਹਾਪਣ ਹੈ। ਇਹ ਲੋਕ ਮਾਨੋ ਦੂਰ ਦੇ ਸਥਾਨ ਤੋਂ ਪੁਕਾਰੇ ਜਾ ਰਹੇ ਹਨ।

(45) ਅਤੇ ਅਸੀਂ ਮੂਸਾ ਨੂੰ ਕਿਤਾਬ ਦਿੱਤੀ ਸੀ ਤਾਂ ਉਸ ਵਿਚ ਮੱਤ-ਭੇਦ ਕੀਤਾ ਗਿਆ। ਅਤੇ ਜੇਕਰ ਤੇਰੇ ਰੱਬ ਵੱਲੋਂ ਇੱਕ ਗੱਲ ਪਹਿਲਾਂ ਨਿਰਧਾਰਿਤ ਨਾ ਹੋ ਚੁੱਕੀ ਹੁੰਦੀ। ਤਾਂ ਉਨ੍ਹਾਂ ਦੇ ਵਿਚ ਫ਼ੈਸਲਾ ਕਰ ਦਿੱਤਾ ਜਾਂਦਾ ਅਤੇ ਇਹ ਲੋਕ ਉਸ ਵੱਲੋ ਅਜਿਹੇ ਸ਼ੱਕ ਵਿਚ ਹਨ। ਜਿਸ ਨੇ ਇਨ੍ਹਾਂ ਨੂੰ ਦੁਬਿਧਾ ਵਿਚਕਾਰ ਪਾ ਰਖਿਆ ਹੈ। (46) ਜਿਹੜਾ ਬੰਦਾ ਚੰਗੇ ਕਰਮ ਕਰੇਗਾ, ਤਾਂ ਆਪਣੇ ਲਈ ਹੀ ਕਰੇਗਾ ਅਤੇ

ਜਿਹੜਾ ਬੰਦਾ ਬੁਰਾਈ ਕਰੇਗਾ ਤਾਂ ਉਸ ਦੀ ਬਿਪਤਾ ਵੀ ਉਸ ਤੇ ਹੀ ਆਵੇਗੀ। ਅਤੇ ਤੇਰਾ ਰੱਬ ਬੰਦਿਆਂ ਤੇ ਜ਼ੁਲਮ ਕਰਨ ਵਾਲਾ ਨਹੀਂ।

(47) ਕਿਆਮਤ ਦਾ ਗਿਆਨ ਅੱਲਾਹ ਨਾਲ ਹੀ ਸੰਬੰਧਿਤ ਹੈ। ਅਤੇ ਕੋਈ ਫ਼ਲ ਆਪਣੇ ਛਿਲਕੇ ਵਿਚੋਂ ਨਹੀਂ ਨਿਕਲਦਾ ਅਤੇ ਨਾ ਕੋਈ ਔਰਤ ਗਰਭਵਤੀ ਹੁੰਦੀ ਹੈ ਅਤੇ ਨਾ ਜਨਮ ਦਿੰਦੀ ਹੈ। ਪਰ ਇਹ ਸਾਰਾ ਕੁਝ ਉਸ ਦੇ ਗਿਆਨ ਨਾਲ ਹੁੰਦਾ ਹੈ। ਅਤੇ ਜਿਸ ਦਿਨ ਅੱਲਾਹ ਉਨ੍ਹਾਂ ਨੂੰ ਬੁਲਾਏਗਾ। (ਅਤੇ ਪੁੱਛੇਗਾ) ਕਿ ਮੇਰੇ ਸ਼ਰੀਕ ਕਿਥੇ ਹਨ, ਉਹ ਆਖਣਗੇ ਕਿ ਅਸੀਂ ਤੁਹਾਡੇ ਕੋਲ ਇਹ ਹੀ ਬੇਨਤੀ ਕਰਦੇ ਹਾਂ ਕਿ ਸਾਡੇ ਵਿਚੋਂ ਕੋਈ ਵੀ ਇਨ੍ਹਾਂ ਦਾ ਦਾਅਵੇਦਾਰ ਨਹੀਂ। (48) ਅਤੇ ਜਿਨ੍ਹਾਂ ਨੂੰ ਉਹ ਪਹਿਲਾਂ ਸੱਦਦੇ ਸਨ, ਉਹ ਸਾਰੇ ਉਨ੍ਹਾਂ ਤੋਂ ਗਾਇਬ ਹੋ ਜਾਣਗੇ। ਅਤੇ ਉਹ ਸਮਝ ਲੈਣਗੇ ਕਿ ਉਨ੍ਹਾਂ ਕੋਲ ਬਚਣ ਦਾ ਕੋਈ ਤਰੀਕਾ ਨਹੀਂ।

(49) ਅਤੇ ਇਨਸਾਨ ਨੇਕੀ ਮੰਗਣ ਤੋਂ ਨਹੀਂ ਥੱਕਦਾ ਅਤੇ ਜੇਕਰ ਉਸ ਨੂੰ ਕੋਈ ਦੁੱਖ ਪਹੁੰਚੇ ਤਾਂ ਉਹ ਨਿਰਾਸ਼ ਅਤੇ ਹੱਤਾਸ਼ ਹੋ ਜਾਂਦਾ ਹੈ। (50) ਅਤੇ ਜੇਕਰ ਅਸੀਂ ਉਸ ਨੂੰ ਦੁੱਖ ਤੋਂ ਬਾਅਦ, ਜਿਹੜਾ ਕਿ ਉਸ ਨੂੰ ਮਿਲਿਆ ਸੀ, ਕਿਰਪਾ (ਨਿਹਾਲ) ਕਰ ਦਿੰਦੇ ਹਾਂ ਤਾ ਉਹ ਆਖਦੇ ਹਨ ਕਿ ਇਹ ਤਾਂ ਸਾਡਾ ਹੱਕ ਸੀ। (ਅਤੇ ਆਖਦੇ ਹਨ ਕਿ) ਅਸੀਂ ਨਹੀਂ ਸਮਝਦੇ ਕਿ ਕਦੇ ਕਿਆਮਤ ਆਵੇਗੀ। ਅਤੇ ਜੇਕਰ ਆਪਣੇ ਰੱਬ ਵੱਲ ਵਾਪਿਸ ਮੋੜੇ ਵੀ ਗਏ ਤਾਂ ਉਸ ਕੋਲ ਮੇਰੇ ਲਈ ਸ੍ਰੇਸ਼ਟ (ਸੁੱਖ) ਹੀ ਹਨ। ਸੋ ਅਸੀਂ ਇਨ੍ਹਾਂ ਇਨਕਾਰੀਆਂ ਨੂੰ ਇਨ੍ਹਾਂ ਦੇ ਕਰਮਾ ਤੋ ਸਾਵਧਾਨ ਜ਼ਰੂਰ ਕਰਾਂਗੇ। ਅਤੇ ਇਨ੍ਹਾਂ ਨੂੰ ਸਖ਼ਤ ਸਜ਼ਾ ਦਾ ਮਜ਼ਾ ਚਖਾਵਾਂਗੇ।

(51) ਅਤੇ ਜਦੋਂ ਅਸੀਂ ਇਨਸਾਨ ਤੇ ਕਿਰਪਾ ਕਰਦੇ ਹਾਂ, ਤਾਂ ਉਹ ਮੂੰਹ ਮੋੜ ਲੈਂਦਾ ਹੈ। ਅਤੇ ਜਦੋਂ ਉਸ ਨੂੰ ਦੁੱਖ ਪਹੁੰਚਦਾ ਹੈ ਤਾਂ ਉਹ ਲੰਬੀਆਂ-ਲੰਬੀਆਂ ਬੇਨਤੀਆਂ ਕਰਨ ਵਾਲਾ ਬਣ ਜਾਂਦਾ ਹੈ। (52) ਆਖੋ ਕਿ ਦੱਸੋ, ਜੇਕਰ ਇਹ ਕੁਰਆਨ ਅੱਲਾਹ ਵੱਲੋਂ ਆਇਆ ਹੋਵੇ, ਫਿਰ ਤੁਸੀਂ ਇਸ ਨੂੰ ਝੁਠਲਾਉਂਦੇ ਕਿਉਂ ਹੋ। ਤਾਂ ਉਸ ਬੰਦੇ ਤੋਂ ਵੱਧ ਕੁਰਾਹੀਆ ਹੋਰ ਕੌਣ ਹੋਵੇਗਾ, ਜਿਹੜਾ ਵਿਰੋਧ ਵਿਚ ਵੀ ਬਹੁਤ ਦੂਰ ਲੰਘ ਗਿਆ ਹੋਵੇ।

(53) ਅਸੀਂ ਉਨ੍ਹਾਂ ਨੂੰ ਆਪਣੀਆਂ ਨਿਸ਼ਾਨੀਆਂ ਆਸੇ ਪਾਸੇ ਦੇ ਜਗਤ ਵਿਚ ਵੀ ਅਤੇ ਖ਼ੁਦ ਉਨ੍ਹਾਂ ਦੇ ਅੰਦਰ ਵੀ ਦਿਖਾਵਾਂਗੇ। ਇਥੋਂ ਤੱਕ ਕਿ ਖ਼ੁਦ ਉਨ੍ਹਾਂ ਤੇ ਪ੍ਰਗਟ

ਹੋ ਜਾਵੇਗਾ ਕਿ ਇਹ ਕੁਰਆਨ ਸੱਚ ਹੈ। ਅਤੇ ਕੀ ਇਹ ਗੱਲ ਕਾਫੀ ਨਹੀਂ ਕਿ ਤੇਰਾ ਰੱਬ ਹਰ ਚੀਜ਼ ਦਾ ਗਵਾਹ ਹੈ। (54) ਸੁਣ ਲਵੋ, ਇਹ ਲੋਕ ਆਪਣੇ ਰੱਬ ਨੂੰ ਮਿਲਣ ਵਿਚ ਸ਼ੱਕ ਕਰਦੇ ਹਨ। ਸੁਣ ਲਵੋ, ਕਿ ਹਰੇਕ ਚੀਜ਼ ਉਸ ਦੇ ਘੇਰੇ ਵਿਚ ਹੈ।

# 42 ਸੂਰਤ ਅਸ਼-ਸ਼ੂਰਾ

## ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਹਾ. ਮੀਮ.। (2) ਏਨ. ਸੀਨ. ਕਾਫ਼.। (3) ਇਸ ਤਰਾਂ ਤਾਕਤਵਰ ਅਤੇ ਤੱਤਵੇਤਾ ਅੱਲਾਹ ਤੁਹਾਡੇ ਵੱਲ ਅਤੇ ਉਨ੍ਹਾਂ ਵੱਲ ਜਿਹੜੇ ਤੁਹਾਡੇ ਤੋਂ ਪਹਿਲਾਂ ਹੋ ਚੁੱਕੇ ਹਨ, ਉੱਪਰ ਵਹੀ (ਪ੍ਰਕਾਸ਼ਨਾ) ਕਰਦਾ ਹੈ। (4) ਉਸ (ਅੱਲਾਹ) ਦਾ ਹੀ ਹੈ, ਜਿਹੜਾ ਕੁਝ ਧਰਤੀ ਅਤੇ ਆਕਾਸ਼ਾਂ ਵਿਚ ਹੈ। ਉਹ ਸਭ ਤੋਂ ਵੱਡਾ ਅਤੇ ਵਡਿਆਈ ਯੋਗ ਹੈ। (5) ਨੇੜੇ ਹੈ ਕਿ ਆਕਾਸ਼ ਉੱਪਰੋਂ ਪਾਟ ਜਾਣ ਅਤੇ ਫ਼ਰਿਸ਼ਤੇ ਆਪਣੇ ਰੱਬ ਦੀ ਤਸਬੀਹ (ਪ੍ਰਸੰਸਾ) ਕਰਦੇ ਹਨ, ਉਸ ਦੀ (ਹਮਦ) ਭਾਵ ਸਿਫ਼ਤ ਸਲਾਹ ਦੇ ਨਾਲ। ਅਤੇ ਧਰਤੀ ਵਾਲਿਆਂ ਲਈ ਮੁਆਫ਼ੀ ਮੰਗਦੇ ਹਨ। ਸੁਣ ਲਵੋ ਕਿ ਅੱਲਾਹ ਹੀ ਮੁਆਫ਼ ਕਰਨ ਵਾਲਾ ਹੈ, ਰਹਿਮਤ ਕਰਨ ਵਾਲਾ ਹੈ। (6) ਅਤੇ ਜਿਨ੍ਹਾ ਲੋਕਾਂ ਨੇ ਉਸ ਤੋਂ ਬਿਨਾ ਦੂਜੇ ਕਾਰਜ ਸਾਧਕ (ਪੂਜਕ) ਬਣਾ ਰੱਖੇ ਹਨ, ਅੱਲਾਹ ਨੇ ਉਨ੍ਹਾਂ ਤੇ ਨਿਗ੍ਹਾ ਰੱਖੀ ਹੋਈ ਹੈ। ਅਤੇ ਤੁਸੀਂ (ਮੁਹੰਮਦ ਸ.) ਉਨ੍ਹਾਂ ਲਈ ਜ਼ਿੰਮੇਵਾਰ ਨਹੀਂ।

(7) ਅਤੇ ਅਸੀਂ ਇਸ ਤਰਾਂ ਤੁਹਾਡੇ ਵੱਲ ਅਰਬੀ ਕੁਰਆਨ ਉਤਾਰਿਆ ਹੈ ਤਾਂ ਕਿ ਤੁਸੀਂ ਮੱਕੇ ਵਾਲਿਆਂ ਨੂੰ ਅਤੇ ਉਨ੍ਹਾਂ ਦੇ ਆਸੇ ਪਾਸੇ ਵਾਲਿਆਂ ਨੂੰ ਸਾਵਧਾਨ ਕਰ ਦੇਵੋ। ਅਤੇ ਉਨ੍ਹਾਂ ਨੂੰ ਇੱਕਠੇ ਹੋਣ ਦੇ ਦਿਨ ਬਾਰੇ ਵੀ ਸਾਵਧਾਨ ਕਰੋ। ਜਿਸ ਦੇ ਆਉਣ ਵਿਚ ਕੋਈ ਸ਼ੱਕ ਨਹੀਂ। ਇੱਕ ਸਮੂਹ ਜੰਨਤ ਵਿਚ ਹੋਵੇਗਾ ਅਤੇ ਇੱਕ ਅੱਗ ਵਿਚ।

(8) ਅਤੇ ਜੇਕਰ ਅੱਲਾਹ ਚਾਹੁੰਦਾ ਤਾਂ ਉਨ੍ਹਾਂ ਸਾਰਿਆਂ ਨੂੰ ਇੱਕ ਹੀ ਸੰਪਰਦਾ ਬਣਾ ਦਿੰਦਾ। ਪਰੰਤੂ ਉਹ ਜਿਸ ਨੂੰ ਚਾਹੁੰਦਾ ਹੈ ਆਪਣੀ ਰਹਿਮਤ ਵਿਚ ਦਾਖ਼ਲਾ ਦਿੰਦਾ ਹੈ। ਅਤੇ ਜ਼ਾਲਿਮਾਂ ਦਾ ਕੋਈ ਸਮਰੱਥਕ ਅਤੇ ਸਹਾਇਕ ਨਹੀਂ। (9) ਕੀ ਉਨ੍ਹਾਂ ਨੇ ਉਸ ਤੋਂ ਬਿਨਾਂ ਦੂਸਰੇ ਕਾਰਜ ਸਾਧਕ ਬਣਾ ਰੱਖੇ ਹਨ। ਤਾਂ ਅੱਲਾਹ ਹੀ

ਕਾਰਜ ਕਰਨ ਵਾਲਾ ਹੈ ਅਤੇ ਉਹ ਹੀ ਮੁਰਦਿਆਂ ਨੂੰ ਜੀਵਤ ਕਰਦਾ ਹੈ ਅਤੇ ਉਹ ਹਰੇਕ ਚੀਜ਼ ਦੀ ਸਮਰੱਥਾ ਰੱਖਦਾ ਹੈ। (10) ਅਤੇ ਜਿਹੜੀ ਕਿਸੇ ਗੱਲ ਵਿਚ ਤੁਸੀਂ ਮੱਤ-ਭੇਦ ਕਰਦੇ ਹੋ, ਉਸ ਦਾ ਫੈਸਲਾ ਅੱਲਾਹ ਵੱਲੋਂ ਹੀ ਹੋਵੇਗਾ। ਇਹੀ ਅੱਲਾਹ ਮੇਰਾ ਪਾਲਣਹਾਰ ਹੈ। ਉਸ ਉੱਤੇ ਮੈਂ ਵਿਸ਼ਵਾਸ਼ ਕੀਤਾ ਹੈ। ਅਤੇ ਉਸ ਵੱਲ ਹੀ ਮੈਂ ਵਾਪਿਸ ਜਾਣਾ ਹੈ।

(11) ਉਹ ਆਕਾਸ਼ਾਂ ਅਤੇ ਧਰਤੀ ਨੂੰ ਪੈਦਾ ਕਰਨ ਵਾਲਾ ਹੈ। ਉਸ ਨੇ ਤੁਹਾਡੀ ਜਾਤੀ ਤੋਂ ਜੋੜੇ ਬਣਾਏ। ਪਸ਼ੂਆਂ ਦੇ ਵੀ ਜੋੜੇ ਬਣਾਏ। ਉਨ੍ਹਾਂ ਦੇ ਰਾਹੀਂ ਉਹ ਤੁਹਾਡੇ ਵੰਸ਼ ਨੂੰ ਚਲਾਉਂਦਾ ਹੈ। ਕੋਈ ਚੀਜ਼ ਉਸ ਦੇ ਸਮਾਨ ਨਹੀਂ ਅਤੇ ਉਹ ਸੁਣਨ ਵਾਲਾ ਅਤੇ ਦੇਖਣ ਵਾਲਾ ਹੈ। (12) ਉਸ ਦੇ ਅਧਿਕਾਰ ਵਿਚ ਧਰਤੀ ਅਤੇ ਆਕਾਸ਼ਾਂ ਦੀਆਂ ਕੁੰਜੀਆਂ ਹਨ। ਉਹ ਜਿਸ ਨੂੰ ਚਾਹੁੰਦਾ ਹੈ ਵਧੇਰੇ ਰਿਜ਼ਕ ਦਿੰਦਾ ਹੈ ਅਤੇ ਜਿਸ ਨੂੰ ਚਾਹੁੰਦਾ ਹੈ, ਘੱਟ ਕਰ ਦਿੰਦਾ ਹੈ। ਬੇਸ਼ੱਕ ਉਹ ਹਰ ਚੀਜ਼ ਦਾ ਗਿਆਨ ਰੱਖਣ ਵਾਲਾ ਹੈ।

(13) ਅੱਲਾਹ ਨੇ ਤੁਹਾਡੇ ਲਈ ਉਹ ਹੀ ਦੀਨ ਨਿਰਧਾਰਿਤ ਕੀਤਾ ਹੈ, ਜਿਸ ਦਾ ਹੁਕਮ ਉਸ ਨੇ ਨੂਹ ਨੂੰ ਦਿੱਤਾ ਸੀ। ਅਤੇ ਜਿਸ ਦੀ ਪ੍ਰਕਾਸ਼ਨਾ ਅਸੀਂ ਤੁਹਾਡੇ ਵੱਲ ਕੀਤੀ ਹੈ। ਅਤੇ ਜਿਸ ਦਾ ਹੁਕਮ ਅਸੀਂ ਇਬਰਾਹੀਮ, ਮੂਸਾ ਅਤੇ ਈਸਾ ਨੂੰ ਦਿੱਤਾ ਸੀ ਕਿ ਦੀਨ (ਧਰਮ) ਨੂੰ ਸਥਾਪਿਤ ਕਰੋ ਅਤੇ ਉਸ ਵਿਚ ਫੁੱਟ ਨਾ ਪਾਉ। ਸ਼ਿਰਕ ਕਰਨ ਵਾਲਿਆਂ ਉੱਤੇ ਇਹ ਗੱਲ ਬਹੁਤ ਭਾਰੀ ਹੈ। ਜਿਸ ਵੱਲ ਤੁਸੀਂ ਉਨ੍ਹਾਂ ਨੂੰ ਬੁਲਾ ਰਹੇ ਹੋ। ਅੱਲਾਹ ਜਿਸ ਨੂੰ ਚਾਹੁੰਦਾ ਹੈ, ਆਪਣੇ ਵੱਲੋਂ ਉਸਨੂੰ ਚੁਣ ਲੈਂਦਾ ਹੈ। ਅਤੇ ਉਹ ਆਪਣੇ ਵੱਲੋਂ ਉਨ੍ਹਾਂ ਨੂੰ ਨਸੀਹਤ ਕਰਦਾ ਹੈ। ਜਿਹੜੇ ਉਸ ਵੱਲ ਧਿਆਨ ਲਾਉਂਦੇ ਹਨ।

(14) ਜਿਨ੍ਹਾਂ ਲੋਕਾਂ ਨੇ ਭੇਦ ਕੀਤਾ, (ਉਹ ਵੀ) ਇਸ ਤੋਂ ਬਾਅਦ ਕਿ ਉਨ੍ਹਾਂ ਕੋਲ ਗਿਆਨ ਆ ਚੁੱਕਾ ਸੀ, ਸਿਰਫ਼ ਆਪਿਸ ਦੀ ਹੱਠ ਧਰਮੀ ਦੇ ਕਾਰਨ ਵੱਖ ਵੱਖ ਹੋਏ ਅਤੇ ਜੇਕਰ ਤੁਹਾਡੇ ਰੱਬ ਵੱਲੋਂ ਇੱਕ ਮਿੱਥੇ ਸਮੇ ਦੀ ਗੱਲ ਤੈਹ ਨਾ ਹੋ ਚੁੱਕੀ ਹੁੰਦੀ ਤਾਂ ਉਨ੍ਹਾਂ ਦੇ ਵਿਚ ਫ਼ੈਸਲਾ ਕਰ ਦਿੱਤਾ ਜਾਂਦਾ। ਅਤੇ ਜਿਨ੍ਹਾਂ ਲੋਕਾਂ ਨੂੰ ਉਨ੍ਹਾਂ ਤੋਂ ਬਾਅਦ ਕਿਤਾਬ ਦਿੱਤੀ ਗਈ, ਉਹ ਉਸ ਵੱਲੋਂ ਸ਼ੱਕ ਵਿਚ ਪਏ ਹੋਏ ਹਨ। ਜਿਸ ਨੇ ਉਨ੍ਹਾਂ ਨੂੰ ਦੁਬਿਧਾ ਵਿਚ ਪਾ ਦਿੱਤਾ ਹੈ। (15) ਸੋ ਤੁਸੀਂ ਇਸ ਵੱਲ ਹੀ ਸੱਦੋ ਅਤੇ ਇਸ ਤੇ

ਹੀ ਟਿੱਕੇ ਰਹੋ। ਜਿਵੇਂ ਤੁਹਾਨੂੰ ਹੁਕਮ ਦਿੱਤਾ ਗਿਆ ਹੈ। ਉਨ੍ਹਾਂ ਦੀਆਂ ਇੱਛਾਵਾਂ ਦਾ ਪਾਲਣ ਨਾ ਕਰੋ। ਆਖੋ, ਕਿ ਅੱਲਾਹ ਨੇ ਜਿਹੜੀ ਕਿਤਾਬ ਉਤਾਰੀ ਹੈ। ਮੈਂ ਉਸ ਤੇ ਈਮਾਨ ਲਿਆਉਂਦਾ ਹਾਂ। ਅਤੇ ਮੈਨੂੰ ਇਹ ਹੁਕਮ ਪ੍ਰਾਪਤ ਹੋਇਆ ਹੈ ਕਿ ਮੈਂ ਤੁਹਾਡੇ ਵਿਚਕਾਰ ਇਨਸਾਫ਼ ਕਰਾਂ। ਅੱਲਾਹ ਸਾਡਾ ਪਾਲਣਹਾਰ ਹੈ ਅਤੇ ਤੁਹਾਡਾ ਵੀ। ਸਾਡੇ ਕਰਮ ਸਾਡੇ ਲਈ ਅਤੇ ਤੁਹਾਡੇ ਕਰਮ ਤੁਹਾਡੇ ਲਈ। ਸਾਡੇ ਅਤੇ ਤੁਹਾਡੇ ਵਿਚ ਕੋਈ ਝਗੜਾ ਨਹੀਂ। ਅੱਲਾਹ ਸਾਨੂੰ ਸਾਰਿਆਂ ਨੂੰ ਇੱਕਠਾ ਕਰੇਗਾ। ਉਸ ਕੋਲ ਹੀ ਜਾਣਾ ਹੈ। (16) ਅਤੇ ਜਿਹੜੇ ਲੋਕ ਅੱਲਾਹ ਦੇ ਬਾਰੇ ਤਰਕ ਵਿਤੱਰਕ ਕਰ ਰਹੇ ਹਨ। ਇਸ ਤੋਂ ਬਾਅਦ ਕਿ ਇਹ ਮੰਨ ਲਿਆ ਗਿਆ ਕਿ ਉਨ੍ਹਾਂ ਦਾ ਤਰਕ ਵਿਤੱਰਕ ਉਨ੍ਹਾਂ ਦੇ ਰੱਬ ਦੇ ਨੇੜੇ ਝੂਠਾ ਹੈ। ਅਤੇ ਉਨ੍ਹਾਂ ਤੇ ਗੁੱਸਾ ਹੈ ਅਤੇ ਉਨ੍ਹਾਂ ਲਈ ਸਖ਼ਤ ਸਜ਼ਾ ਹੈ।

(17) ਅੱਲਾਹ ਹੀ ਜਿਸ ਨੇ ਹੱਕ ਨਾਲ ਕਿਤਾਬ ਉਤਾਰੀ ਅਤੇ ਤੱਕੜੀ ਵੀ ਅਤੇ ਤੁਹਾਨੂੰ ਕੀ ਪਤਾ ਹੋ ਸਕਦਾ ਉਹ ਘੜੀ ਨੇੜੇ ਹੋਵੇ। (18) ਜਿਹੜੇ ਲੋਕ ਉਸ ਤੇ ਭਰੋਸਾ ਨਹੀਂ ਰੱਖਦੇ, ਉਹ ਉਸ ਦੀ ਜਲਦੀ ਕਰ ਰਹੇ ਹਨ। ਅਤੇ ਜਿਹੜੇ ਲੋਕ ਭਰੋਸਾ ਰੱਖਣ ਵਾਲੇ ਹਨ, ਉਹ ਉਸ ਤੋਂ ਡਰਦੇ ਹਨ ਅਤੇ ਉਹ ਜਾਣਦੇ ਹਨ, ਕਿ ਇਹ ਸੱਚ ਹੈ। ਯਾਦ ਰੱਖੋ, ਕਿ ਜਿਹੜੇ ਲੋਕ ਉਸ ਘੜੀ (ਕਿਆਮਤ) ਦੇ ਬਾਰੇ ਬਹਿਸ ਕਰਦੇ ਹਨ, ਉਹ ਸਿਰੇ ਦੇ ਕੁਰਾਹੀਏ ਹਨ।

(19) ਅੱਲਾਹ ਆਪਣੇ ਬੰਦਿਆਂ ਤੇ ਕਿਰਪਾ ਕਰਨ ਵਾਲਾ ਹੈ। ਉਹ ਜਿਸ ਨੂੰ ਚਾਹੁੰਦਾ ਹੈ, ਰਿਜ਼ਕ ਦਿੰਦਾ ਹੈ। ਉਹ ਸ਼ਕਤੀਸ਼ਾਲੀ ਅਤੇ ਤਾਕਤਵਰ ਹੈ। (20) ਜਿਹੜਾ ਬੰਦਾ ਪ੍ਰਲੋਕ ਦੀ ਖੇਤੀ ਦੀ ਇੱਛਾ ਰੱਖਦਾ ਹੋਵੇ, ਅਸੀਂ ਉਸ ਨੂੰ ਉਸ ਦੀ ਖੇਤੀ ਵਿਚ ਉਨਤੀ ਬਖਸ਼ਾਂਗੇ। ਜਿਹੜਾ ਬੰਦਾ ਸੰਸਾਰ ਦੀ ਖੇਤੀ ਦੀ ਇੱਛਾ ਕਰੇ, ਅਸੀਂ ਉਸ ਨੂੰ ਉਸ ਵਿਚੋਂ ਕੁਝ ਦੇ ਦਿੰਦੇ ਹਾਂ। ਪ੍ਰਲੋਕ ਵਿਚ ਉਸ ਦਾ ਕੋਈ ਹਿੱਸਾ ਨਹੀਂ।

(21) ਕੀ ਇਨ੍ਹਾਂ ਦੇ ਕੁਝ ਸ਼ਰੀਕ ਹਨ, ਜਿਨ੍ਹਾਂ ਨੇ ਇਨ੍ਹਾਂ ਲਈ ਅਜਿਹਾ ਦੀਨ ਨਿਰਧਾਰਤ ਕੀਤਾ ਹੈ, ਜਿਸ ਦੀ ਅੱਲਾਹ ਨੇ ਆਗਿਆ ਨਹੀਂ ਦਿੱਤੀ। ਅਤੇ ਜੇਕਰ ਫੈਸਲੇ ਦੀ ਗੱਲ ਤੈਹ ਨਾ ਹੋ ਚੁੱਕੀ ਹੁੰਦੀ ਤਾਂ ਉਨ੍ਹਾਂ ਦਾ ਨਿਰਣਾ ਕਰ ਦਿੱਤਾ ਜਾਂਦਾ। ਬੇਸ਼ੱਕ ਜ਼ਾਲਿਮਾਂ ਲਈ ਦੁੱਖ ਦਾਇਕ ਸਜ਼ਾ ਹੈ। (22) ਤੁਸੀਂ ਜ਼ਾਲਮਾਂ ਨੂੰ ਦੇਖੋਗੇ ਕਿ ਉਹ ਉਸ ਤੋਂ ਡਰ ਰਹੇ ਹੋਣਗੇ, ਜਿਹੜਾ ਉਨ੍ਹਾਂ ਨੇ ਕਮਾਇਆ। ਅਤੇ ਉਹ ਉਨ੍ਹਾਂ ਤੇ ਜ਼ਰੂਰ ਡਿੱਗਣ ਵਾਲਾ ਹੈ। ਜਿਹੜੇ ਲੋਕ ਈਮਾਨ ਲਿਆਏ ਅਤੇ ਚੰਗੇ ਕਰਮ ਕੀਤੇ।

ਉਹ ਜੰਨਤਾਂ ਦੇ ਬਾਗ਼ ਵਿਚ ਹੋਣਗੇ। ਉਨ੍ਹਾਂ ਲਈ ਉਨ੍ਹਾਂ ਦੇ ਰੱਬ ਦੇ ਕੋਲ ਉਹ ਸਾਰਾ ਕੁਝ ਹੋਵੇਗਾ, ਜਿਹੜਾ ਉਹ ਚਾਹੁਣਗੇ। ਇਹ ਵੱਡਾ ਤੋਹਫ਼ਾ ਹੈ। (23) ਇਹ ਚੀਜ਼ ਹੈ ਜਿਸ ਦੀ ਖੁਸ਼ਖਬਰੀ ਅੱਲਾਹ ਆਪਣੇ ਉਨ੍ਹਾਂ ਬੰਦਿਆਂ ਨੂੰ ਦਿੰਦਾ ਹੈ। ਜਿਹੜੇ ਈਮਾਨ ਲਿਆਏ ਅਤੇ ਚੰਗੇ ਕਰਮ ਕੀਤੇ। ਆਖੋ, ਕਿ ਮੈਂ ਇਸ ਲਈ ਤੁਹਾਡੇ ਤੋਂ ਕੋਈ ਫ਼ਲ ਨਹੀਂ ਮੰਗਦਾ ਪਰ ਇੱਕਠੇ ਰਹਿਣ ਦੀ ਪ੍ਰੇਮ ਭਾਵਨਾ (ਜ਼ਰੂਰ ਚਾਹੀਦੀ ਹੈ)। ਅਤੇ ਜਿਹੜਾ ਬੰਦਾ ਕੋਈ ਨੇਕੀ ਕਰੇਗਾ, ਅਸੀਂ ਉਸ ਲਈ ਪੁੰਨ ਵਧਾ ਦੇਵਾਂਗੇ। ਬੇਸ਼ੱਕ ਅੱਲਾਹ ਮੁਆਫ਼ ਕਰਨ ਵਾਲਾ ਅਤੇ ਗੁਣਾਂ ਦਾ ਕਦਰਦਾਨ ਹੈ।

(24) ਕੀ ਉਹ ਆਖਦੇ ਹਨ ਕਿ ਇਸ (ਰਸੂਲ) ਨੇ ਅੱਲਾਹ ਤੇ ਝੂਠ ਘੜ ਲਿਆ। ਤਾਂ ਜੇਕਰ ਅੱਲਾਹ ਚਾਹੇ ਤਾਂ ਉਹ ਤੁਹਾਡੇ ਦਿਲ ਤੇ ਮੋਹਰ ਲਗਾ ਦੇਵੇ। ਅੱਲਾਹ ਝੂਠ ਨੂੰ ਮਿਟਾ ਦਿੰਦਾ ਹੈ ਅਤੇ ਸੱਚ ਨੂੰ ਆਪਣੀਆਂ ਗੱਲਾਂ ਨਾਲ ਸਾਬਿਤ ਕਰਦਾ ਹੈ। ਬੇਸ਼ੱਕ ਉਹ ਦਿਲਾਂ ਦੀਆਂ ਗੱਲਾਂ ਨੂੰ ਜਾਣਦਾ ਹੈ। (25) ਅਤੇ ਉਹ ਹੀ ਹੈ ਜਿਹੜੇ ਆਪਣੇ ਬੰਦਿਆਂ ਦੀ ਤੌਬਾ ਸਵੀਕਾਰ ਕਰਦਾ ਹੈ ਅਤੇ ਬੁਰਾਈਆਂ ਨੂੰ ਮੁਆਫ਼ ਕਰਦਾ ਹੈ। ਉਹ ਜਾਣਦਾ ਹੈ ਜਿਹੜਾ ਕੁਝ ਤੁਸੀਂ ਕਰਦੇ ਹੋ। (26) ਅਤੇ ਉਹ ਉਨ੍ਹਾਂ ਲੋਕਾਂ ਦੀਆਂ ਬੇਨਤੀਆਂ ਸਵੀਕਾਰ ਕਰਦਾ ਹੈ, ਜਿਹੜੇ ਈਮਾਨ ਲਿਆਏ ਅਤੇ ਜਿਨ੍ਹਾਂ ਨੇ ਚੰਗੇ ਕਰਮ ਕੀਤੇ। ਉਹ ਉਨ੍ਹਾਂ ਨੂੰ ਆਪਣੀ ਕਿਰਪਾ ਨਾਲ ਵਧੇਰੇ ਦਿੰਦਾ ਹੈ। ਅਤੇ ਜਿਹੜੇ ਇਨਕਾਰੀ ਹਨ, ਉਨ੍ਹਾਂ ਲਈ ਸਖ਼ਤ ਸਜ਼ਾ ਹੈ।

(27) ਅਤੇ ਜੇਕਰ ਅੱਲਾਹ ਆਪਣੇ ਬੰਦਿਆਂ ਲਈ ਰਿਜ਼ਕ ਖੋਲ ਦਿੰਦਾ ਤਾਂ ਉਹ ਧਰਤੀ ਤੇ ਵਿਗਾੜ ਪਾਉਂਦੇ। ਪਰੰਤੂ ਉਹ ਜਿਹੜੀ ਵੀ ਚੀਜ਼ ਉਤਾਰਦਾ ਹੈ ਅਨੁਮਾਨ ਅਨੁਸਾਰ ਉਤਾਰਦਾ ਹੈ। ਬੇਸ਼ੱਕ ਅੱਲਾਹ ਆਪਣੇ ਬੰਦਿਆਂ ਨੂੰ ਜਾਣਨ ਵਾਲਾ ਹੈ, ਦੇਖਣ ਵਾਲਾ ਹੈ। (28) ਅਤੇ ਉਹ ਹੀ ਹੈ ਜਿਹੜਾ ਲੋਕਾਂ ਦੇ ਨਿਰਾਸ਼ ਹੋ ਜਾਣ ਤੋਂ ਬਾਅਦ ਵਰਖਾ ਕਰਦਾ ਹੈ ਅਤੇ ਆਪਣੀ ਰਹਿਮਤ ਖਿਲਾਰ ਦਿੰਦਾ ਹੈ। ਅੱਲਾਹ ਕਾਰਜ ਰਾਸ ਕਰਨ ਵਾਲਾ ਅਤੇ ਸਿਫ਼ਤ ਦੇ ਲਾਇਕ ਹੈ। (29) ਅਤੇ ਧਰਤੀ ਅਤੇ ਆਕਾਸ਼ ਨੂੰ ਪੈਦਾ ਕਰਨਾ ਉਸ ਦੀਆਂ ਨਿਸ਼ਾਨੀਆਂ ਵਿਚੋ ਹੈ। ਅਤੇ ਉਹ ਜੀਵਨਧਾਰੀ, ਜਿਹੜੇ ਉਸਨੇ ਇਨ੍ਹਾਂ (ਧਰਤੀ ਤੇ ਆਕਾਸ਼) ਵਿਚ ਫੈਲਾਏ ਹਨ, ਉਹ ਇਨ੍ਹਾਂ ਨੂੰ ਇੱਕਠੇ ਕਰਨ ਦੀ ਤਾਕਤ ਰੱਖਦਾ ਹੈ। ਜਦੋਂ ਵੀ ਉਹ ਇਨ੍ਹਾਂ ਨੂੰ ਇਕੱਠਾ ਕਰਨਾ ਚਾਹੇ।

(30) ਅਤੇ ਜਿਹੜੀ ਆਫ਼ਤ ਤੁਹਾਡੇ ਤੇ ਆਉਂਦੀ ਹੈ, ਉਹ ਤੁਹਾਡੇ ਹੱਥਾਂ ਨਾਲ ਕਮਾਏ ਕਰਮਾ ਦੇ ਕਾਰਨ ਆਉਂਦੀ ਹੈ। ਅਤੇ ਬਹੁਤ ਸਾਰੇ ਪਾਪਾਂ ਨੂੰ ਉਹ ਮੁਆਫ਼ ਕਰ ਦਿੰਦਾ ਹੈ। (31) ਅਤੇ ਤੁਸੀਂ ਧਰਤੀ ਵਿਚ ਅੱਲਾਹ ਦੀ ਪਕੜ ਵਿਚੋਂ ਨਿਕਲ ਨਹੀਂ ਸਕਦੇ। ਅਤੇ ਅੱਲਾਹ ਤੋਂ ਬਿਨਾਂ ਨਾ ਤੁਹਾਡਾ ਕੋਈ ਕੰਮ ਬਣਾਉਣ ਵਾਲਾ ਹੈ ਅਤੇ ਨਾ ਕੋਈ ਸਾਥੀ।

(32) ਅਤੇ ਉਸ ਦੀਆਂ ਨਿਸ਼ਾਨੀਆਂ ਵਿਚੋਂ ਇੱਕ ਇਹ ਵੀ ਹੈ ਕਿ ਜਹਾਜ ਸਮੁੰਦਰ ਵਿਚ ਚਲਦੇ ਹਨ, ਜਿਵੇਂ ਪਹਾੜ। (33) ਜੇਕਰ ਉਹ ਚਾਹੇ ਤਾਂ ਉਹ ਹਵਾ ਨੂੰ ਰੋਕ ਦੇਵੇ, ਫਿਰ ਉਹ ਸਮੁੰਦਰ ਦੇ ਤਲ ਉੱਤੇ ਖੜੇ ਰਹਿ ਜਾਣ। ਬੇਸ਼ੱਕ ਇਸ ਦੇ ਅੰਦਰ ਹਰੇਕ ਉਸ ਬੰਦੇ ਲਈ ਨਿਸ਼ਾਨੀਆਂ ਹਨ, ਜਿਹੜਾ ਧੀਰਜ ਰੱਖਣ ਵਾਲਾ ਅਤੇ ਸ਼ੁਕਰ ਕਰਨ ਵਾਲਾ ਹੈ। (34) ਜਾਂ ਉਹ ਉਨ੍ਹਾਂ ਨੂੰ, ਉਨ੍ਹਾਂ ਦੇ ਕਰਮਾ ਦੇ ਕਾਰਨ ਨਸ਼ਟ ਕਰ ਦੇਵੇ ਜਾਂ ਬਹੁਤ ਸਾਰੇ ਲੋਕਾਂ ਨੂੰ ਮੁਆਫ਼ ਕਰ ਦੇਵੇ। (35) ਅਤੇ ਤਾਂ ਜੋ ਜਾਣ ਲੈਣ ਉਹ ਲੋਕ ਜਿਹੜੇ ਸਾਡੀਆਂ ਨਿਸ਼ਾਨੀਆਂ ਲਈ ਬਹਿਸਾਂ ਕਰਦੇ ਹਨ। (ਉਹ ਸਮਝ ਲੈਣ) ਕਿ ਉਨ੍ਹਾਂ ਦੇ ਭੱਜਣ ਦੀ ਕੋਈ ਜਗ੍ਹਾ ਨਹੀਂ।

(36) ਇਸ ਲਈ ਜਿਹੜਾ ਕੁਝ ਤੁਹਾਨੂੰ ਮਿਲਿਆ ਹੈ, ਉਹ ਸਿਰਫ਼ ਦੁਨਿਆਵੀ ਜੀਵਨ ਦੀ ਅਸਥਾਈ ਸੁੱਖ ਸਮੱਗਰੀ ਹੈ। ਅਤੇ ਜਿਹੜਾ ਕੁਝ ਅੱਲਾਹ ਦੇ ਕੋਲ ਹੈ, ਉਹ ਜ਼ਿਆਦਾ ਵਧੀਆ ਹੈ ਅਤੇ ਉਨ੍ਹਾਂ ਲੋਕਾਂ ਲਈ ਬਾਕੀ ਰਹਿਣ ਵਾਲਾ ਹੈ, ਜਿਹੜੇ ਈਮਾਨ ਲਿਆਏ ਅਤੇ ਉਹ ਅੱਲਾਹ ਤੇ ਭਰੋਸਾ ਰੱਖਦੇ ਹਨ।

(37) ਅਤੇ ਉਹ ਲੋਕ ਜਿਹੜੇ ਵੱਡੇ ਪਾਪਾਂ ਤੋਂ ਅਤੇ ਅਸ਼ਲੀਲਤਾ ਤੋਂ ਬਚਦੇ ਹਨ ਅਤੇ ਜਦੋਂ ਉਨ੍ਹਾਂ ਨੂੰ ਗੁੱਸਾ ਆਉਂਦਾ ਹੈ। ਤਾਂ ਉਹ ਮੁਆਫ਼ ਕਰ ਦਿੰਦੇ ਹਨ। (38) ਅਤੇ ਉਹ ਜਿਨ੍ਹਾਂ ਨੇ ਆਪਣੇ ਰੱਬ ਦੇ ਸੱਦੇ ਨੂੰ ਸਵੀਕਾਰ ਕੀਤਾ ਅਤੇ ਨਮਾਜ਼ ਸਥਾਪਿਤ ਕੀਤੀ ਅਤੇ ਉਹ ਆਪਣਾ ਕੰਮ ਆਪਸੀ ਸਲਾਹ ਨਾਲ ਕਰਦੇ ਹਨ ਅਤੇ ਅਸੀਂ ਜਿਹੜਾ ਕੁਝ ਉਨ੍ਹਾਂ ਨੂੰ ਪ੍ਰਦਾਨ ਕੀਤਾ ਹੈ, ਉਹ ਉਸ ਵਿਚੋਂ ਖਰਚ ਕਰਦੇ ਹਨ। (39) ਅਤੇ ਉਹ ਲੋਕ ਕਿ ਜਦੋਂ ਉਨ੍ਹਾਂ ਤੇ ਹਮਲਾ ਹੁੰਦਾ ਹੈ, ਤਾਂ ਉਹ ਬਦਲਾ ਲੈਂਦੇ ਹਨ। (40) ਬੁਰਾਈ ਦਾ ਬਦਲਾ ਹੈ, ਉਸ ਵਰਗੀ ਹੀ ਬੁਰਾਈ। ਫਿਰ ਜਿਸ ਨੇ ਮੁਆਫ਼ ਕਰ ਦਿੱਤਾ ਅਤੇ ਸੁਧਾਰ ਕੀਤਾ, ਤਾਂ ਉਸ ਦਾ ਫ਼ਲ ਅੱਲਾਹ ਦੇ ਕੋਲ ਹੈ। ਬੇਸ਼ੱਕ ਉਹ ਜ਼ਾਲਿਮਾਂ ਨੂੰ ਪਸੰਦ ਨਹੀਂ ਕਰਦਾ। (41) ਅਤੇ ਜਿਹੜਾ ਬੰਦਾ ਆਪਣੇ

ਉੱਪਰ ਜ਼ੁਲਮ ਹੋਣ ਤੋਂ ਬਾਅਦ ਬਦਲਾ ਲਏ ਤਾਂ ਅਜਿਹੇ ਲੋਕਾਂ ਦੇ ਉੱਪਰ ਕੋਈ ਅਰੋਪ ਨਹੀਂ। (42) ਦੋਸ਼ ਸਿਰਫ਼ ਉਨ੍ਹਾਂ ਤੇ ਹੈ, ਜਿਹੜੇ ਲੋਕਾਂ ਤੇ ਜ਼ੁਲਮ ਕਰਦੇ ਹਨ ਅਤੇ ਧਰਤੀ ਤੇ ਨਜਾਇਜ਼ ਤੌਰ ਤੇ ਵਿਰੋਧ ਕਰਦੇ ਹਨ। ਇਹ ਹੀ ਲੋਕ ਹਨ ਜਿਨ੍ਹਾਂ ਲਈ ਦਰਦਨਾਕ ਸਜ਼ਾ ਹੈ। (43) ਅਤੇ ਜਿਸ ਬੰਦੇ ਨੇ ਧੀਰਜ ਰੱਖਿਆ ਅਤੇ ਮੁਆਫ਼ ਕਰ ਦਿੱਤਾ, ਤਾਂ ਬੇਸ਼ੱਕ ਇਹ ਹਿੰਮਤ ਦਾ ਕੰਮ ਹੈ।

(44) ਅਤੇ ਜਿਹੜੇ ਬੰਦੇ ਨੂੰ ਅੱਲਾਹ ਕੁਰਾਹੇ ਪਾ ਦੇਵੇ ਤਾਂ ਉਸ ਤੋਂ ਬਾਅਦ ਉਸ ਦਾ ਕੋਈ ਸਾਥੀ ਨਹੀਂ। ਅਤੇ ਤੁਸੀਂ ਜ਼ਾਲਮਾਂ ਨੂੰ ਦੇਖੋਂਗੇ ਕਿ ਜਦੋਂ ਉਹ ਸਜ਼ਾ ਨੂੰ ਪ੍ਰਾਪਤ ਕਰਨਗੇ ਤਾਂ ਉਹ ਆਖਣਗੇ ਕਿ ਕੀ ਵਾਪਿਸ ਜਾਣ ਦਾ ਕੋਈ ਤਰੀਕਾ ਹੈ। ਅਤੇ ਤੁਸੀਂ ਉਨ੍ਹਾਂ ਨੂੰ ਦੇਖੋਂਗੇ ਕਿ ਉਹ ਨਰਕ ਦੇ ਸਾਹਮਣੇ ਲਿਆਏ ਜਾਣਗੇ। (45) ਉਹ ਅਪਮਾਨ ਨਾਲ ਝੁੱਕੇ ਹੋਏ ਹੋਣਗੇ। ਛੁਪੀਆਂ ਹੋਈਆਂ ਨਜ਼ਰਾਂ ਨਾਲ ਦੇਖਦੇ ਹੋਣਗੇ। ਅਤੇ ਈਮਾਨ ਵਾਲੇ ਆਖਣਗੇ ਕਿ ਘਾਟੇ ਵਾਲੇ ਉਹ ਹੀ ਲੋਕ ਹਨ, ਜਿਨ੍ਹਾਂ ਨੇ ਕਿਆਮਤ ਦੇ ਦਿਨ ਦੇ ਦਿਨ ਆਪਣੇ ਆਪ ਨੂੰ ਅਤੇ ਆਪਣੇ ਰਿਸ਼ਤੇਦਾਰਾਂ ਨੂੰ ਘਾਟੇ ਵਿਚ ਪਾ ਦਿੱਤਾ। ਸੁਣ ਲਵੋ, ਜ਼ਾਲਿਮ ਲੋਕ ਹਮੇਸ਼ਾ ਸਜ਼ਾ ਵਿਚ ਰਹਿਣਗੇ। (46) ਅਤੇ ਉਨ੍ਹਾਂ ਲਈ ਕੋਈ ਸਹਾਇਕ ਨਹੀਂ ਹੋਵੇਗਾ, ਜਿਹੜਾ ਅੱਲਾਹ ਦੇ ਮੁਕਾਬਲੇ ਉਸ ਦੀ ਮਦਦ ਕਰੇ। ਅੱਲਾਹ ਜਿਸ ਨੂੰ ਕੁਰਾਹੇ ਪਾ ਦੇਵੇ, ਤਾਂ ਉਸ ਲਈ ਕੋਈ ਰਾਹ ਨਹੀਂ।

(47) ਤੁਸੀਂ ਆਪਣੇ ਰੱਬ ਦਾ ਸੱਦਾ ਕਬੂਲ ਕਰੋ, ਇਸ ਤੋਂ ਪਹਿਲਾਂ ਕਿ ਅਜਿਹਾ ਦਿਨ ਆ ਜਾਵੇ, ਜਦੋਂ ਅੱਲਾਹ ਵੱਲੋ ਟਲਣਾ ਨਹੀਂ ਹੋਵੇਗਾ। ਉਸ ਦਿਨ ਤੁਹਾਡੇ ਲਈ ਨਾ ਕੋਈ ਸ਼ਰਣ ਹੋਵੇਗੀ ਅਤੇ ਨਾ ਤੁਸੀਂ ਕਿਸੇ ਚੀਜ਼ ਤੋਂ ਮੂੰਹ ਮੋੜ ਸਕੋਗੇ। (48) ਇਸ ਲਈ ਜਦੋਂ ਉਹ ਮੂੰਹ ਮੋੜਣ ਤਾਂ ਅਸੀਂ ਤੁਹਾਨੂੰ ਉਨ੍ਹਾਂ ਉੱਪਰ ਰਖਵਾਲੇ ਬਣਾ ਕੇ ਨਹੀਂ ਭੇਜਿਆ। ਤੁਹਾਡੀ ਜ਼ਿੰਮੇਵਾਰੀ ਸਿਰਫ਼ (ਸੁਨੇਹਾ) ਪਹੁੰਚਾਉਣਾ ਹੈ। ਅਤੇ ਮਨੁੱਖ ਨੂੰ ਜਦੋਂ ਅਸੀਂ ਆਪਣੀ ਕਿਰਪਾ ਨਾਲ ਨਿਹਾਲ ਕਰਦੇ ਹਾਂ, ਤਾਂ ਉਹ ਉਸ ਨਾਲ ਖੁਸ਼ ਹੋ ਜਾਂਦਾ ਹੈ। ਅਤੇ ਜੇਕਰ ਉਨ੍ਹਾਂ ਦੇ ਕੀਤੇ ਕਰਮਾ ਦੇ ਬਦਲੇ ਉਨ੍ਹਾਂ ਨੂੰ ਕੋਈ ਤਕਲੀਫ਼ ਆ ਜਾਂਦੀ ਹੈ, ਤਾਂ ਇਨਸਾਨ ਨਾ-ਸ਼ੁਕਰੀ ਕਰਨ ਲੱਗ ਜਾਂਦਾ ਹੈ।

(49) ਆਕਾਸ਼ਾਂ ਅਤੇ ਧਰਤੀ ਦੀ ਬਾਦਸ਼ਾਹੀ ਅੱਲਾਹ ਲਈ ਹੀ ਹੈ, ਉਹ ਜਿਸ ਨੂੰ ਚਾਹੁੰਦਾ ਹੈ ਪੈਦਾ ਕਰਦਾ ਹੈ ਅਤੇ ਜਿਸ ਨੂੰ ਚਾਹੁੰਦਾ ਹੈ ਧੀਆਂ ਬਖਸ਼ਦਾ

ਹੈ ਅਤੇ ਜਿਸ ਨੂੰ ਚਾਹੁੰਦਾ ਹੈ ਪੁੱਤਰ ਪ੍ਰਦਾਨ ਕਰਦਾ ਹੈ। (50) ਜਾਂ ਉਨ੍ਹਾਂ ਨੂੰ ਅਤੇ ਉਨ੍ਹਾਂ ਦੀਆਂ ਧੀਆਂ ਪੁੱਤਰਾਂ ਨੂੰ ਇਕੱਠੇ ਕਰ ਦਿੰਦਾ ਹੈ। ਅਤੇ ਜਿਸ ਨੂੰ ਚਾਹੁੰਦਾ ਹੈ ਬੇਔਲਾਦ ਰਖਦਾ ਹੈ। ਬੇਸ਼ੱਕ ਉਹ ਜਾਣਨ ਵਾਲਾ ਅਤੇ ਸਮਰੱਥਾ ਰੱਖਣ ਵਾਲਾ ਹੈ।

(51) ਅਤੇ ਕਿਸੇ ਮਨੁੱਖ ਕੋਲ ਇਹ ਤਾਕਤ ਨਹੀਂ ਕਿ ਉਸ ਅੱਲਾਹ ਨਾਲ ਗੱਲ ਕਰ ਸਕੇ, ਪਰੰਤੂ ਵਹੀ ਦੇ ਰਾਹੀਂ ਜਾ ਪਰਦੇ ਦੇ ਪਿੱਛੇ ਤੋਂ ਜਾਂ ਉਹ ਕਿਸੇ ਫ਼ਰਿਸ਼ਤੇ ਨੂੰ ਭੇਜ ਦੇਵੇ ਕਿ ਉਹ ਉਸ ਦੀ ਆਗਿਆ ਨਾਲ ਵਹੀ ਕਰ ਦੇਵੇ, ਜੇਕਰ ਉਹ ਚਾਹੇ। ਬੇਸ਼ੱਕ ਉਹ ਸਭ ਤੋਂ ਉੱਪਰ ਹੈ। ਬਿਬੇਕ ਵਾਲਾ ਹੈ। (52) ਅਤੇ ਇਸ ਤਰਾਂ ਅਸੀਂ ਤੁਹਾਡੇ ਵੱਲ ਪ੍ਰਕਾਸ਼ਨਾ ਕੀਤੀ ਹੈ। ਆਪਣੇ ਹੁਕਮ ਨਾਲ ਇੱਕ ਰੂਹ-ਹੁਲ-ਕੁਦੁਸ (ਹਜ਼ਰਤ ਜਿਬਰਾਈਲ ਫ਼ਰਿਸ਼ਤਾ) ਰਾਹੀਂ। ਤੁਸੀਂ ਨਾ ਜਾਣਦੇ ਸੀ ਕਿ ਕਿਤਾਬ ਕੀ ਚੀਜ਼ ਹੈ। ਅਤੇ ਨਾ ਇਹ ਜਾਣਦੇ ਸੀ ਕਿ ਈਮਾਨ ਕੀ ਚੀਜ਼ ਹੈ। ਪਰੰਤੂ ਅਸੀਂ ਇਸ ਨੂੰ ਇੱਕ ਪ੍ਰਕਾਸ਼ ਬਣਇਆ, ਇਸ ਨਾਲ ਅਸੀਂ ਆਪਣੇ ਬੰਦਿਆਂ ਵਿਚੋਂ, ਜਿਸ ਨੂੰ ਚਾਹੁੰਦੇ ਹਾਂ, ਨਸੀਹਤ ਪ੍ਰਦਾਨ ਕਰਦੇ ਹਾਂ। ਬੇਸ਼ੱਕ ਤੁਸੀਂ ਇੱਕ ਸਿੱਧੇ ਰਾਹ ਤੇ ਹੋ ਅਤੇ ਮਾਰਗ ਦਰਸ਼ਨ ਕਰ ਰਹੇ ਹੋ। (53) ਉਸ ਅੱਲਾਹ ਦੇ ਰਾਹ ਵੱਲ ਜਿਸ ਦਾ ਉਹ ਸਾਰਾ ਕੁਝ ਹੈ ਜਿਹੜਾ ਆਕਾਸ਼ਾਂ ਅਤੇ ਧਰਤੀ ਵਿਚ ਹੈ। ਸੁਣ ਲਵੋ, ਸਾਰੇ ਮਾਮਲੇ ਅੱਲਾਹ ਹੀ ਵੱਲ ਮੋੜੇ ਜਾਣ ਵਾਲੇ ਹਨ।

# 43 ਸੂਰਤ ਅਜ-ਜ਼ੁਖ਼ਰੁਫ਼

## ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਹਾ. ਮੀਮ. (2) ਸਹੁੰ ਹੈ ਇਸ ਰੌਸ਼ਨਮਈ ਕਿਤਾਬ ਦੀ। ਅਸੀਂ ਇਸ ਨੂੰ ਅਰਬੀ ਭਾਸ਼ਾ ਦਾ ਕੁਰਆਨ ਬਣਾਇਆ ਤਾਂ ਕਿ ਤੁਸੀਂ ਸਮਝ ਸਕੋ। (4)ਬੇਸ਼ੱਕ ਇਹ ਮੂਲ ਕਿਤਾਬ (ਲੋਹੇ-ਏ-ਮਹਿਫੂਜ਼) ਵਿਚ ਸਾਡੇ ਕੋਲ (ਲਿਖੀ) ਹੈ। ਉੱਚੀ ਅਤੇ ਬਿਬੇਕਪੂਰਨ ਹੈ।

(5) ਕੀ ਅਸੀਂ ਤੁਹਾਡੇ ਮਾਰਗ ਦਰਸ਼ਨ ਵਿਚ ਇਸ ਲਈ ਅਣਦੇਖੀ ਕਰ ਲਵਾਂਗੇ, ਕਿ ਤੁਸੀਂ ਹੱਦਾਂ ਦਾ ਉਲੰਘਣ ਕਰਨ ਵਾਲੇ ਹੋਵੋ। (6) ਅਤੇ ਅਸੀਂ (ਪਹਿਲਾਂ) ਹੋ ਚੁੱਕੇ ਲੋਕਾਂ ਲਈ ਕਿੰਨ੍ਹੇ ਹੀ ਨਬੀ ਭੇਜੇ। (7) ਅਤੇ ਉਨ੍ਹਾਂ ਲੋਕਾਂ ਦੇ ਕੋਲ

(ਅਜਿਹਾ) ਕੋਈ ਨਬੀ ਨਹੀਂ ਆਇਆ, ਜਿਸ ਦਾ ਉਨ੍ਹਾਂ ਨੇ ਮਜ਼ਾਕ ਨਾ ਉਡਾਇਆ ਹੋਵੇ। (8) ਫਿਰ ਜਿਹੜੇ ਲੋਕ ਇਸ ਤੋਂ ਜ਼ਿਆਦਾ ਤਾਕਤਵਰ ਸੀ, ਉਨ੍ਹਾਂ ਨੂੰ ਅਸੀਂ ਨਸ਼ਟ ਕਰ ਦਿੱਤਾ। ਅਤੇ ਪਹਿਲੇ ਲੋਕਾਂ ਦੀਆਂ ਮਿਸਾਲਾਂ ਗੁਜ਼ਰ ਚੁੱਕੀਆਂ ਹਨ।

(9) ਅਤੇ ਜੇਕਰ ਤੁਸੀਂ ਇਨ੍ਹਾਂ ਤੋਂ ਪੁੱਛੋ ਕਿ ਆਕਾਸ਼ਾਂ ਅਤੇ ਧਰਤੀ ਨੂੰ ਕਿਸ ਨੇ ਬਣਾਇਆ ਹੈ ਤਾਂ ਉਹ ਜ਼ਰੂਰ ਆਖਣਗੇ ਕਿ ਇਨ੍ਹਾਂ ਨੂੰ ਤਾਕਤਵਰ ਅਤੇ ਜਾਣਨ ਵਾਲੇ ਨੇ ਬਣਾਇਆ। (10) ਜਿਸ ਨੇ ਤੁਹਾਡੇ ਲਈ ਧਰਤੀ ਨੂੰ ਫਰਸ਼ ਬਣਾਇਆ ਅਤੇ ਉਸ ਵਿਚ ਤੁਹਾਡੇ ਲਈ ਰਾਹ ਬਣਾਏ, ਤਾਂ ਕਿ ਤੁਸੀਂ ਰਾਹ ਦੇਖੋ। (11) ਅਤੇ ਜਿਸ ਨੇ ਇੱਕ ਅੰਦਾਜ਼ੇ ਅਨੁਸਾਰ ਜ਼ਮੀਨ ਵਿਚੋਂ ਪਾਣੀ ਉਤਾਰਿਆ, ਫਿਰ ਅਸੀਂ ਉਸ ਨਾਲ ਮਰੀ ਹੋਈ (ਬੰਜਰ) ਧਰਤੀ ਨੂੰ ਜੀਵਤ (ਹਰੀ-ਭਰੀ) ਕਰ ਦਿੱਤਾ। ਇਸ ਤਰਾਂ ਤੁਸੀਂ ਕੱਢੇ ਜਾਵੋਗੇ। (12) ਅਤੇ ਜਿਸ ਨੇ ਹਰ ਤਰ੍ਹਾਂ ਦੀਆਂ ਚੀਜ਼ਾਂ ਬਣਾਈਆਂ ਅਤੇ ਤੁਹਾਡੇ ਲਈ ਉਹ ਬੇੜੀਆਂ ਅਤੇ ਪਸ਼ੂ ਬਣਾਏ, ਜਿਨ੍ਹਾਂ ਤੇ ਤੁਸੀਂ ਸਵਾਰੀ ਕਰਦੇ ਹੋ। (13) ਤਾਂ ਕਿ ਤੁਸੀਂ ਉਨ੍ਹਾਂ ਦੀਆਂ ਪਿੱਠਾਂ ਤੇ ਚੜ੍ਹਕੇ ਬੈਠੋਂ। ਫਿਰ ਤੁਸੀਂ ਆਪਣੇ ਰੱਬ ਦੀ ਨਿਅਮਤ ਨੂੰ ਯਾਦ ਕਰੋ। ਜਦੋਂ ਤੁਸੀਂ ਉਨ੍ਹਾਂ ਤੇ ਸਵਾਰੀ ਕਰੋ। ਅਤੇ ਆਖੋ, ਕਿ ਪਵਿੱਤਰ ਹੈ ਉਹ ਜਿਸ ਨੇ ਇਨ੍ਹਾਂ ਚੀਜ਼ਾਂ ਨੂੰ ਸਾਡੇ ਵੱਸ ਵਿਚ ਕਰ ਦਿੱਤਾ। ਅਤੇ ਇਨ੍ਹਾਂ ਨੂੰ ਵੱਸ ਵਿਚ ਕਰਨ ਦੀ ਤਾਕਤ ਸਾਡੇ ਵਿਚ ਨਹੀਂ ਸੀ। (14) ਅਤੇ ਬੇਸ਼ੱਕ ਅਸੀਂ ਆਪਣੇ ਰੱਬ ਵੱਲ ਵਾਪਿਸ ਮੁੜਨ ਵਾਲੇ ਹਾਂ।

(15) ਅਤੇ ਉਨ੍ਹਾਂ ਲੋਕਾਂ ਨੇ ਅੱਲਾਹ ਦੇ ਬੰਦਿਆਂ ਵਿਚੋਂ ਉਸ ਲਈ ਅੰਸ਼ (ਸੰਤਾਨ) ਨਿਸ਼ਚਿਤ ਕੀਤਾ। ਬੇਸ਼ੱਕ ਮਨੁੱਖ ਸਪੱਸ਼ਟ ਨਾ-ਸ਼ੁਕਰਾ ਹੈ। (16) ਕੀ ਅੱਲਾਹ ਨੇ ਆਪਣੀ ਸਿਰਜਣਾ ਵਿਚ ਬੇਟੀਆਂ ਪਸੰਦ ਕੀਤੀਆਂ ਅਤੇ ਤੁਹਾਨੂੰ ਪੁੱਤਰਾਂ ਨਾਲ ਨਵਾਜ਼ਿਆ ਕੀਤਾ। (17) ਅਤੇ ਜਦੋਂ ਉਨ੍ਹਾਂ ਵਿਚੋਂ ਕਿਸੇ ਨੂੰ ਉਸ ਚੀਜ਼ ਦੀ ਖ਼ਬਰ ਦਿੱਤੀ ਜਾਂਦੀ ਹੈ। ਜਿਸ ਨੂੰ ਉਹ ਰਹਿਮਾਨ ਲਈ ਬਿਆਨ ਕਰਦਾ ਹੈ। ਤਾਂ ਉਸ ਦਾ ਚਿਹਰਾ ਕਾਲਾ ਪੈ ਜਾਂਦਾ ਹੈ। ਅਤੇ ਉਹ ਦੁੱਖ ਨਾਲ ਭਰ ਜਾਂਦਾ ਹੈ। (18) ਕੀ ਉਹ ਜਿਹੜੀ ਹਾਰਾਂ ਸ਼ਿੰਗਾਰਾਂ ਨਾਲ ਪਲੀ ਹੋਵੇ ਅਤੇ ਲੜਾਈ ਵੇਲੇ ਗੱਲ ਨਾ ਕਰ ਸਕੇ। (19) ਅਤੇ ਫ਼ਰਿਸ਼ਤੇ ਜਿਹੜੇ ਰਹਿਮਾਨ ਦੇ ਆਦਮੀ ਹਨ। ਉਨ੍ਹਾਂ ਨੂੰ ਉਨ੍ਹਾਂ ਨੇ ਔਰਤਾਂ ਘੋਸ਼ਿਤ ਕਰ ਰੱਖਿਆ ਹੈ। ਕੀ ਉਹ ਉਨ੍ਹਾਂ ਦੀ ਸਿਰਜਣਾ ਦੇ ਸਮੇ ਹਾਜ਼ਿਰ ਸਨ। ਉਨ੍ਹਾਂ ਦਾ ਇਹ ਦਾਵਾ ਲਿਖ ਲਿਆ ਜਾਵੇਗਾ ਅਤੇ ਉਨ੍ਹਾਂ ਤੋਂ ਪੁੱਛ ਹੋਵੇਗੀ।

(20) ਅਤੇ ਉਹ ਆਖਦੇ ਹਨ ਕਿ ਜੇਕਰ ਰਹਿਮਾਨ ਚਾਹੁੰਦਾ ਤਾਂ ਅਸੀਂ ਉਨ੍ਹਾਂ ਦੀ ਇਬਾਦਤ ਨਾ ਕਰਦੇ। ਉਨ੍ਹਾਂ ਨੂੰ ਇਸ ਦਾ ਕੋਈ ਗਿਆਨ ਨਹੀਂ। ਉਹ ਸਿਰਫ਼ ਮਿਥੀਆਂ ਗੱਲ ਕਰ ਰਹੇ ਹਨ। (21) ਕੀ ਅਸੀਂ ਇਨ੍ਹਾਂ ਨੂੰ ਇਸ ਤੋਂ ਪਹਿਲਾਂ ਕੋਈ ਕਿਤਾਬ ਦਿੱਤੀ ਹੈ। ਤਾਂ ਇਨ੍ਹਾਂ ਨੇ ਇਸ ਨੂੰ ਦ੍ਰਿੜਤਾ ਨਾਲ ਫੜ੍ਹ ਰੱਖਿਆ ਹੈ। (22) ਸਗੋਂ ਉਹ ਕਹਿੰਦੇ ਹਨ ਕਿ ਅਸੀਂ ਆਪਣੇ ਪਿਉ-ਦਾਦਿਆਂ ਨੂੰ ਇੱਕ ਰਾਹ ਤੇ ਦੇਖਿਆ ਹੈ ਅਤੇ ਅਸੀਂ ਉਨ੍ਹਾਂ ਦੇ ਪਿੱਛੇ ਚੱਲ ਰਹੇ ਹਾਂ। (23) ਅਤੇ ਇਸੇ ਤਰਾਂ ਅਸੀਂ ਤੁਹਾਡੇ ਤੋਂ ਪਹਿਲਾਂ ਜਿਸ ਬਸਤੀ ਵਿਚ ਕੋਈ ਡਰਾਉਣ (ਸਾਵਧਾਨ ਕਰਨ) ਵਾਲਾ ਭੇਜਿਆ ਤਾਂ ਉਸ ਤੇ ਪਤਵੰਤਿਆਂ ਨੇ ਕਿਹਾ ਕਿ ਅਸੀਂ ਆਪਣੇ ਪਿਉ-ਦਾਦਿਆਂ ਨੂੰ ਇੱਕ ਰਾਹ ਤੇ (ਚਲਦੇ) ਦੇਖਿਆ ਹੈ ਅਤੇ ਅਸੀਂ ਉਨ੍ਹਾਂ ਦੇ ਪਿੱਛੇ ਜਾ ਰਹੇ ਹਾਂ। (24) ਨਜ਼ੀਰ (ਡਰਉਣ ਵਾਲਾ) ਨੇ ਆਖਿਆ, ਕਿ ਜੇਕਰ ਮੈਂ ਇਸ ਤੋਂ ਵੀ ਜ਼ਿਆਦਾ, ਜਿਸ ਉੱਤੇ ਤੁਸੀਂ ਆਪਣੇ ਪਿਉ ਦਾਦਿਆਂ ਨੂੰ ਚਲਦੇ ਦੇਖਿਆ ਹੈ, ਯੋਗ ਰਾਹ ਤੁਹਾਨੂੰ ਦਸਾਂ। ਤਾਂ ਉਨ੍ਹਾਂ ਨੇ ਆਖਿਆ ਕਿ ਅਸੀਂ ਉਸ (ਉਪਦੇਸ਼) ਤੋਂ ਇਨਕਾਰ ਕਰਦੇ ਹਾਂ, ਜਿਹੜਾ ਤੁਹਾਨੂੰ ਦੇ ਕੇ ਭੇਜਿਆ ਗਿਆ ਹੈ। (25) ਤਾਂ ਅਸੀਂ ਉਨ੍ਹਾਂ ਤੋਂ ਬਦਲਾ ਲਿਆ। ਸੋ ਦੇਖੋ ਕਿ ਇਨਕਾਰ ਕਰਨ ਵਾਲਿਆਂ ਦਾ ਕੀ ਹਸ਼ਰ ਹੋਇਆ।

(26) ਅਤੇ ਜਦੋਂ ਇਬਰਾਹੀਮ ਨੇ ਆਪਣੇ ਪਿਤਾ ਅਤੇ ਆਪਣੀ ਕੌਮ ਨੂੰ ਆਖਿਆ ਕਿ ਮੈਂ ਉਨ੍ਹਾਂ ਚੀਜ਼ਾਂ ਤੋਂ ਮੁਕਤ ਹਾਂ, ਜਿਨ੍ਹਾਂ ਦੀ ਤੁਸੀਂ ਇਬਾਦਤ ਕਰਦੇ ਹੋ। (27) ਪਰੰਤੂ ਉਹ ਜਿਸ ਨੇ ਮੈਨੂੰ ਪੈਦਾ ਕੀਤਾ, ਬੇਸ਼ੱਕ ਉਹ ਮੇਰਾ ਮਾਰਗ ਦਰਸ਼ਨ ਕਰੇਗਾ। (28) ਅਤੇ ਇਬਰਾਹੀਮ ਇਹ ਹੀ ਵਾਕ ਆਪਣੇ ਪਿੱਛੇ ਆਪਣੀ ਔਲਾਦ ਲਈ ਛੱਡ ਗਿਆ। ਤਾਂ ਕਿ ਉਹ ਉਸ ਵੱਲ ਵਾਪਿਸ ਆ ਜਾਣ। (29) ਸਗੋਂ ਮੈਂ ਉਨ੍ਹਾਂ ਨੂੰ ਅਤੇ ਉਨ੍ਹਾਂ ਦੇ ਪਿਉ-ਦਾਦਿਆਂ ਨੂੰ ਦੁਨਿਆਵੀ ਸਮੱਗਰੀ ਪ੍ਰਦਾਨ ਕੀਤੀ। ਇਥੋਂ ਤੱਕ ਕਿ ਉਨ੍ਹਾਂ ਦੇ ਕੋਲ ਸੱਚ ਆਇਆ ਅਤੇ ਸਪੱਸ਼ਟ ਸੁਣਾ ਦੇਣ ਵਾਲਾ ਰਸੂਲ ਵੀ। (30) ਅਤੇ ਜਦੋਂ ਉਨ੍ਹਾਂ ਦੇ ਕੋਲ ਸੱਚ ਆ ਗਿਆ ਤਾਂ ਉਨ੍ਹਾਂ ਨੇ ਆਖਿਆ ਕਿ ਇਹ ਤਾਂ ਜਾਦੂ ਹੈ ਅਤੇ ਅਸੀਂ ਇਸ ਤੋਂ ਇਨਕਾਰ ਕਰਦੇ ਹਾਂ।

(31) ਅਤੇ ਉਨ੍ਹਾਂ ਨੇ ਆਖਿਆ ਕਿ ਇਹ ਕੁਰਆਨ ਦੋਵਾਂ ਬਸਤੀਆਂ ਵਿਚੋਂ ਕਿਸੇ ਵੱਡੇ ਬੰਦੇ ਤੇ ਕਿਉਂ ਨਹੀਂ ਉਤਰਿਆ। (32) ਕੀ ਇਹ ਲੋਕ ਤੇਰੇ ਰੱਬ ਦੀ

ਕਿਰਪਾ ਨੂੰ ਵੰਡਦੇ ਹਨ। ਦੁਨਿਆਵੀ ਜੀਵਨ ਵਿਚ ਅਸੀਂ ਉਨ੍ਹਾਂ ਦੇ ਰਿਜ਼ਕ ਨੂੰ ਵੰਡਿਆ ਹੈ। ਅਸੀਂ ਇੱਕ ਨੂੰ ਦੂਜੇ ਤੇ ਉੱਤਮਤਾ ਬਖਸ਼ੀ ਹੈ। ਤਾਂ ਕਿ ਉਹ ਇੱਕ ਦੂਜੇ ਦਾ ਕਾਰਜ ਸਵਾਰਨ। ਅਤੇ ਤੇਰੇ ਰੱਬ ਦੀ ਕਿਰਪਾ ਉਸ ਤੋਂ ਉੱਤਮ ਹੈ, ਜਿਹੜਾ ਇਹ ਇਕੱਠਾ ਕਰ ਰਹੇ ਹਨ। (33) ਅਤੇ ਇਹ ਗੱਲ ਨਾ ਹੁੰਦੀ ਕਿ ਸਾਰੇ ਲੋਕ ਇੱਕ ਹੀ ਰਾਹ ਤੇ (ਪਾਂਧੀ) ਹੋ ਜਾਣਗੇ। ਇਸ ਲਈ ਜਿਹੜੇ ਲੋਕ ਰਹਿਮਾਨ ਤੋਂ ਇਨਕਾਰ ਕਰਦੇ ਹਨ, ਉਨ੍ਹਾਂ ਲਈ ਅਸੀਂ ਉਨ੍ਹਾਂ ਦੇ ਘਰਾਂ ਦੀਆਂ ਛੱਤਾਂ ਚਾਂਦੀ ਦੀਆਂ ਬਣਾ ਦਿੰਦੇ ਹਾਂ ਅਤੇ ਪੌੜੀਆਂ ਵੀ ਜਿਨ੍ਹਾਂ ਤੇ ਉਹ ਚੜ੍ਹਦੇ ਹਨ। (34) ਅਤੇ ਉਨ੍ਹਾਂ ਦੇ ਘਰਾਂ ਦੇ ਦਰਵਾਜ਼ੇ ਵੀ ਅਤੇ ਪਲੰਘ ਵੀ ਜਿਨ੍ਹਾਂ ਤੇ ਉਹ ਸਿਰ੍ਹਾਣਾ ਲਾ ਕੇ ਬੈਠਦੇ ਹਨ। (35) ਅਤੇ ਸੋਨੇ ਦੇ ਵੀ, ਅਤੇ ਇਹ ਚੀਜ਼ਾਂ ਤਾਂ ਸਿਰਫ਼ ਦੁਨਿਆਵੀ ਜੀਵਨ ਦੀ ਸਮੱਗਰੀ ਹਨ। ਪ੍ਰਲੋਕ ਤੇਰੇ ਰੱਬ ਦੇ ਕੋਲ ਪ੍ਰਹੇਜ਼ਗਾਰਾਂ ਲਈ ਹੈ।

(36) ਅਤੇ ਜਿਹੜੇ ਬੰਦੇ ਰਹਿਮਾਨ ਦੇ ਉਪਦੇਸ਼ ਤੋਂ ਮੂੰਹ ਮੋੜਦੇ ਹਨ, ਤਾਂ ਅਸੀਂ ਉਨ੍ਹਾਂ ਤੇ ਇੱਕ ਸ਼ੈਤਾਨ ਨਿਯੁਕਤ ਕਰ ਦਿੰਦੇ ਹਾਂ ਤਾਂ ਉਹ ਉਸ ਦਾ ਮਿੱਤਰ ਬਣ ਜਾਂਦਾ ਹੈ। (37) ਅਤੇ ਉਹ ਉਨ੍ਹਾਂ ਨੂੰ ਚੰਗੇ ਰਾਹ ਤੋਂ ਰੋਕਦਾ ਰਹਿੰਦਾ ਹੈ। ਅਤੇ ਇਹ ਲੋਕ ਸਮਝਦੇ ਹਨ ਕਿ ਇਹ ਠੀਕ ਰਾਹ ਤੇ ਹਨ। (38) ਇਥੋਂ ਤੱਕ ਕਿ ਇਹ ਜਦੋਂ ਸਾਡੇ ਕੋਲ ਆਵੇਗਾ ਅਤੇ ਆਖੇਗਾ ਕਿ ਕਾਸ਼! ਮੇਰੇ ਅਤੇ ਤੇਰੇ ਵਿਚਕਾਰ ਪੂਰਬ ਅਤੇ ਪੱਛਮ ਜਿੰਨੀ ਦੂਰੀ ਹੁੰਦੀ। ਤੂੰ ਤਾਂ ਬੁਰਾ ਮਿੱਤਰ ਹੈ। (39) ਅਤੇ ਜਦੋਂ ਤੁਸੀਂ ਜ਼ੁਲਮ ਕਰ ਚੁੱਕੇ, ਤਾਂ ਅੱਜ ਇਹ ਗੱਲ ਤੁਹਾਨੂੰ ਕੋਈ ਲਾਭ ਨਹੀਂ ਦੇਵੇਗੀ ਕਿ ਤੁਸੀਂ ਸਾਰੇ ਸਜ਼ਾ ਦੇ ਭਾਈਵਾਲ ਹੋ।

(40) ਤਾਂ ਕੀ ਤੁਸੀਂ ਗੂੰਗਿਆਂ ਨੂੰ ਸੁਣਾਵੋਗੇ। ਜਾਂ ਤੁਸੀਂ ਅੰਨ੍ਹਿਆਂ ਨੂੰ ਰਾਹ ਦਿਖਾਉਗੇ, ਜਾਂ ਉਨ੍ਹਾਂ ਨੂੰ ਜਿਹੜੇ ਪ੍ਰਤੱਖ ਗੁੰਮਰਾਹੀ ਦੇ ਮਾਰਗ ਤੇ ਹਨ। (41) ਇਸ ਲਈ ਜੇਕਰ ਅਸੀਂ ਤੁਹਾਨੂੰ ਚੁੱਕ ਲਈਏ, ਤਾਂ ਅਸੀਂ ਉਨ੍ਹਾਂ ਤੋਂ ਬਦਲਾ ਲੈਣ ਵਾਲੇ ਹਾਂ। (42) ਜਾਂ ਤੁਹਾਨੂੰ ਦਿਖਾ ਦੇਵਾਂਗੇ ਉਹ ਵਸਤੂ ਜਿਸ ਦਾ ਅਸੀਂ ਉਨ੍ਹਾਂ ਨਾਲ ਵਾਅਦਾ ਕੀਤਾ ਹੈ। (43) ਤਾਂ ਅਸੀਂ ਉਨ੍ਹਾਂ ਉੱਪਰ ਪੂਰਨ ਰੂਪ ਨਾਲ ਸਮਰੱਥਾ ਵਾਲੇ ਹਾਂ। ਇਸ ਲਈ ਤੁਸੀਂ ਇਸ ਨੂੰ ਦ੍ਰਿੜਤਾ ਪੂਰਵਕ ਫੜੀ ਰੱਖੋ, ਜਿਹੜਾ ਤੁਹਾਡੇ ਉੱਪਰ ਵਹੀ (ਪ੍ਰਕਾਸ਼ਨਾ) ਕੀਤਾ ਗਿਆ ਹੈ। ਬੇਸ਼ੱਕ ਤੁਸੀਂ ਇੱਕ ਸਿੱਧੇ ਰਾਹ ਤੇ ਹੋ। (44) ਅਤੇ ਇਹ ਤੁਹਾਡੇ ਲਈ ਅਤੇ ਤੁਹਾਡੀ ਕੌਮ ਲਈ ਉਪਦੇਸ਼ ਹੈ। ਜਲਦੀ ਹੀ

ਉਨ੍ਹਾਂ ਤੋਂ ਪੁੱਛ ਹੋਵੇਗੀ। (45) ਅਤੇ ਜਿਨ੍ਹਾਂ ਨੂੰ ਅਸੀਂ ਤੁਹਾਡੇ ਤੋਂ ਪਹਿਲਾਂ ਭੇਜਿਆ ਹੈ। ਉਨ੍ਹਾਂ ਨੂੰ ਪੁੱਛ ਲਵੋ ਕਿ ਕੀ ਅਸੀਂ ਰਹਿਮਾਨ ਤੋਂ ਬਿਨਾ ਹੋਰ ਪੂਜਣਯੋਗ ਬਣਾਏ ਸਨ ਕਿ ਉਨ੍ਹਾਂ ਦੀ ਪੂਜਾ ਕੀਤੀ ਜਾਵੇ।

(46) ਅਤੇ ਅਸੀਂ ਮੂਸਾ ਨੂੰ ਆਪਣੀਆਂ ਨਿਸ਼ਾਨੀਆਂ ਦੇ ਨਾਲ ਫਿਰਔਨ ਅਤੇ ਉਸਦੇ ਸਰਦਾਰਾਂ ਦੇ ਕੋਲ ਭੇਜਿਆ, ਤਾਂ ਉਸ ਨੇ ਆਖਿਆ ਕਿ ਮੈਂ ਸੰਸਾਰ ਦੇ ਮਾਲਕ ਦਾ ਭੇਜਿਆ ਹੋਇਆ ਹਾਂ। (47) ਤਾਂ ਜਦੋਂ ਉਹ ਉਨ੍ਹਾਂ ਦੇ ਕੋਲ ਸਾਡੀਆਂ ਨਿਸ਼ਾਨੀਆਂ ਦੇ ਨਾਲ ਆਇਆ ਤਾਂ ਉਹ ਉਸ ਉੱਤੇ ਹੱਸਣ ਲੱਗੇ। (48) ਅਤੇ ਅਸੀਂ ਉਨ੍ਹਾਂ ਨੂੰ ਜਿਹੜੀਆਂ ਨਿਸ਼ਾਨੀਆਂ ਦਿਖਾਉਂਦੇ ਸੀ, ਉਹ ਪਹਿਲੀ ਨਿਸ਼ਾਨੀ ਤੋਂ ਵੱਧ ਕੇ ਹੁੰਦੀ ਸੀ। ਅਤੇ ਅਸੀਂ ਉਨ੍ਹਾਂ ਨੂੰ ਸਜ਼ਾ ਵਿਚ ਫੜ੍ਹਿਆ ਤਾਂ ਕਿ ਉਹ ਵਾਪਿਸ ਪਰਤਣ। (49) ਅਤੇ ਉਨ੍ਹਾਂ ਨੇ ਆਖਿਆ ਕਿ ਹੇ ਜਾਦੂਗਰ! ਸਾਡੇ ਲਈ ਆਪਣੇ ਰੱਬ ਦੇ ਅੱਗੇ ਬੇਨਤੀ ਕਰੋ, ਉਸ ਵਚਨ ਦੇ ਆਧਾਰ ਤੇ ਜਿਹੜਾ ਉਸਨੇ ਤੁਹਾਡੇ ਨਾਲ ਕੀਤਾ ਹੈ। ਅਸੀਂ ਜ਼ਰੂਰ ਰਾਹ ਤੇ ਆ ਜਾਵਾਂਗੇ। (50) ਫਿਰ ਜਦੋਂ ਅਸੀਂ ਉਹ ਆਫ਼ਤ ਉਨ੍ਹਾਂ ਤੋਂ ਦੂਰ ਕਰ ਦਿੱਤੀ, ਤਾਂ ਉਨ੍ਹਾਂ ਨੇ ਆਪਣਾ ਵਚਨ ਤੋੜ ਦਿੱਤਾ।

(51) ਅਤੇ ਫਿਰਔਨ ਨੇ ਆਪਣੀ ਕੌਮ ਦੇ ਵਿਚਕਾਰ ਪੁਕਾਰ ਕੇ ਆਖਿਆ, ਕਿ ਹੇ ਮੇਰੀ ਕੋਮ! ਕੀ ਮਿਸਰ ਦਾ ਸਾਮਰਾਜ ਮੇਰਾ ਨਹੀਂ ਹੈ। ਅਤੇ ਨਹਿਰਾਂ ਜਿਹੜੀਆਂ ਮੇਰੇ ਥੱਲੇ ਵਗ ਰਹੀਆਂ ਹਨ। ਕੀ ਤੁਸੀਂ ਲੋਕ ਦੇਖਦੇ ਨਹੀਂ। (52) ਸਗੋਂ ਮੈਂ ਉਸ ਬੰਦੇ ਨਾਲੋਂ ਉੱਤਮ ਹਾਂ ਜਿਹੜਾ ਕਿ ਨੀਵਾਂ ਹੈ ਅਤੇ ਸਪੱਸ਼ਟ ਬੋਲ ਵੀ ਨਹੀਂ ਸਕਦਾ। (53) ਫਿਰ ਕਿਉਂ ਨਾ ਉਸ ਲਈ ਸੋਨੇ ਦੇ ਕੜੇ ਆ ਜਾਂਦੇ ਜਾਂ ਫ਼ਰਿਸ਼ਤੇ ਉਨ੍ਹਾਂ ਦੇ ਨਾਲ ਖੰਭ (ਪੰਖ) ਬੰਨ੍ਹ ਕੇ ਆ ਜਾਂਦੇ। (54) ਸੋ ਉਸ ਨੇ ਅਪਣੀ ਕੌਮ ਨੂੰ ਬਿਬੇਕਹੀਣ ਕਰ ਦਿੱਤਾ। ਫਿਰ ਉਨ੍ਹਾਂ ਨੇ ਉਸ ਦੀ ਗੱਲ ਮੰਨ ਲਈ। ਇਹ ਇਨਕਾਰੀ ਲੋਕ ਸਨ। (55) ਫਿਰ ਜਦੋਂ ਉਨ੍ਹਾਂ ਨੇ ਸਾਨੂੰ ਗੁੱਸਾ ਦਿਵਾਇਆ ਤਾਂ ਅਸੀਂ ਉਨ੍ਹਾਂ ਤੋ ਬਦਲਾ ਲਿਆ। ਅਤੇ ਅਸੀਂ ਉਨ੍ਹਾਂ ਸਾਰਿਆਂ ਨੂੰ ਡੁਬਾ ਦਿੱਤਾ। (56) ਫਿਰ ਅਸੀਂ ਉਨ੍ਹਾਂ ਨੂੰ ਬੀਤੀ ਹੋਈ ਕਹਾਣੀ ਬਣਾ ਦਿੱਤਾ। ਅਤੇ ਦੂਜਿਆਂ ਲਈ ਇੱਕ ਸਿੱਖਿਆ ਦਾ ਆਦਰਸ਼।

(57) ਅਤੇ ਜਦੋਂ ਮਰੀਅਮ ਦੇ ਬੇਟੇ ਦੀ ਮਿਸਾਲ ਦਿੱਤੀ ਗਈ ਤਾਂ ਤੁਹਾਡੀ ਕੌਮ ਦੇ ਲੋਕ ਉਸ ਤੇ ਚਿੱਲਾ ਉੱਠੇ। (58) ਅਤੇ ਉਨ੍ਹਾਂ ਨੇ ਆਖਿਆ ਕਿ ਸਾਡੇ

ਪੂਜਨੀਕ ਚੰਗੇ ਹਨ ਜਾਂ ਉਹ। ਇਹ ਮਿਸਾਲ ਉਹ ਸਿਰਫ਼ ਤੁਹਾਡੇ ਨਾਲ ਲੜਨ ਲਈ ਹੀ ਬਿਆਨ ਕਰਦੇ ਹਨ। (59) ਸਗੋਂ ਇਹ ਝਗੜਾਲੂ ਲੋਕ ਹਨ। ਈਸਾ ਤਾਂ ਸਾਡਾ ਸਿਰਫ਼ ਇੱਕ ਬੰਦਾ ਸੀ, ਜਿਸ ਤੇ ਅਸੀਂ ਕਿਰਪਾ ਕੀਤੀ ਅਤੇ ਉਸ ਨੂੰ ਇਸਰਾਈਲ ਦੀ ਔਲਾਦ ਲਈ ਇੱਕ ਆਦਰਸ਼ ਬਣ ਦਿੱਤਾ। (60) ਅਤੇ ਜੇਕਰ ਅਸੀਂ ਚਾਹੀਏ ਤਾਂ ਤੁਹਾਡੇ ਅੰਦਰੋਂ ਫ਼ਰਿਸ਼ਤੇ ਪੈਦਾ ਕਰ ਦਿੰਦੇ। ਜਿਹੜੇ ਧਰਤੀ ਤੇ ਤੁਹਾਡੇ ਵਾਰਿਸ ਹੁੰਦੇ। (61) ਅਤੇ ਬੇਸ਼ੱਕ ਈਸਾ ਕਿਆਮਤ ਦਾ ਇੱਕ ਨਿਸ਼ਾਨ ਹੈ, ਤਾਂ ਤੁਸੀਂ ਇਸ ਵਿਚ ਸ਼ੱਕ ਨਾ ਕਰੋ। ਅਤੇ ਮੇਰੇ ਹੁਕਮ ਦਾ ਪਾਲਣ ਕਰੋ। ਇਹ ਹੀ ਸਿੱਧਾ ਰਾਹ ਹੈ। (62) ਅਤੇ ਸ਼ੈਤਾਨ ਤੁਹਾਨੂੰ ਇਸ ਤੋਂ ਰੋਕ ਨਾ ਸਕੇ। ਬੇਸ਼ੱਕ ਉਹ ਤੁਹਾਡਾ ਪ੍ਰਤੱਖ ਦੁਸ਼ਮਣ ਹੈ।

(63) ਅਤੇ ਜਦੋਂ ਈਸਾ ਸਪੱਸ਼ਟ ਨਿਸ਼ਾਨੀਆਂ ਲੈ ਕੇ ਆਇਆ, ਉਸ ਨੇ ਆਖਿਆ ਕਿ ਮੈਂ ਤੁਹਾਡੇ ਕੋਲ ਸਮਝਦਾਰੀ (ਦੀ ਕਿਤਾਬ) ਲੈ ਕੇ ਆਇਆ ਹਾਂ ਤਾਂ ਕਿ ਮੈਂ ਤੁਹਾਨੂੰ ਕੁਝ ਗੱਲਾਂ ਸਪੱਸ਼ਟ ਕਰ ਦੇਵਾਂ, ਜਿਨ੍ਹਾਂ ਬਾਰੇ ਤੁਸੀਂ ਮੱਤਭੇਦ ਕਰ ਰਹੇ ਹੋ। ਸੋ ਤੁਸੀਂ ਅੱਲਾਹ ਤੋਂ ਡਰੋ ਅਤੇ ਮੇਰਾ ਹੁਕਮ ਮੰਨੋ। (64) ਬੇਸ਼ੱਕ ਅੱਲਾਹ ਹੀ ਮੇਰਾ ਰੱਬ ਹੈ ਅਤੇ ਤੁਹਾਡਾ ਵੀ, ਤਾਂ ਤੁਸੀਂ ਉਸ ਦੀ ਹੀ ਇਬਾਦਤ ਕਰੋ। ਇਹ ਹੀ ਸਿੱਧਾ ਰਾਹ ਹੈ। (65) ਫਿਰ ਸਮੂਹਾਂ ਨੇ ਆਪਿਸ ਵਿਚ ਮੱਤਭੇਦ ਕੀਤਾ। ਉਨ੍ਹਾਂ ਲੋਕਾਂ ਲਈ ਇੱਕ ਦਰਦਨਾਕ ਦਿਨ ਦੀ ਸਜ਼ਾ ਤੋਂ ਵਿਨਾਸ਼ ਹੈ, ਜਿਨ੍ਹਾਂ ਨੇ ਜ਼ੁਲਮ ਕੀਤਾ।

(66) ਇਹ ਲੋਕ ਸਿਰਫ਼ ਕਿਆਮਤ ਦੀ ਉਡੀਕ ਕਰ ਰਹੇ ਹਨ, ਕਿ ਉਹ ਇਨ੍ਹਾਂ ਤੇ ਅਚਾਨਕ ਆ ਡਿੱਗੇ, ਇਨ੍ਹਾਂ ਨੂੰ ਪਤਾ ਵੀ ਨਾ ਚੱਲੇ। (67) ਸਾਰੇ ਮਿੱਤਰ ਉਸ ਦਿਨ ਇੱਕ ਦੂਜੇ ਦੇ ਦੁਸ਼ਮਣ ਹੋਣਗੇ। ਬਿਨਾਂ ਡਰਨ ਵਾਲਿਆਂ ਦੇ। (68) ਹੇ ਮੇਰੇ ਬੰਦਿਓ! ਅੱਜ ਨਾ ਤੁਹਾਨੂੰ ਨਾ ਕੋਈ ਡਰ ਹੈ ਅਤੇ ਨਾ ਤੁਸੀਂ ਦੁਖੀ ਹੋਵੋਗੇ। (69) ਜਿਹੜੇ ਲੋਕ ਸਾਡੀਆਂ ਆਇਤਾਂ ਤੇ ਈਮਾਨ ਲਿਆਏ ਅਤੇ ਆਗਿਆਕਾਰੀ ਰਹੇ। (70) ਤੁਸੀਂ ਅਤੇ ਤੁਹਾਡੀਆਂ ਪਤਨੀਆਂ ਜੰਨਤ ਵਿਚ ਦਾਖ਼ਿਲ ਹੋ ਜਾਵੋ, ਤੁਸੀਂ ਪ੍ਰਸੰਨ ਕੀਤੇ ਜਾਵੋਗੇ। (71) ਉਨ੍ਹਾਂ ਦੇ ਸਾਮ੍ਹਣੇ ਸੋਨੇ ਦੇ ਪਿਆਲੇ ਅਤੇ ਥਾਲੀਆਂ ਪੇਸ਼ ਕੀਤੇ ਜਾਣਗੇ। ਅਤੇ ਉੱਤੇ ਉਹ ਵਸਤੂਆਂ ਹੋਣਗੀਆਂ, ਜਿਨ੍ਹਾਂ ਦਾ ਮਨ ਚਾਹੇਗਾ ਅਤੇ ਜਿਨ੍ਹਾਂ ਨਾਲ ਅੱਖਾਂ ਨੂੰ ਤ੍ਰਿਪਤੀ ਮਿਲੇਗੀ। ਤੁਸੀਂ ਇੱਥੇ ਹਮੇਸ਼ਾ ਰਹੋਗੇ। (72) ਅਤੇ ਇਹ ਉਹ ਜੰਨਤ ਹੈ, ਜਿਸ ਦੇ ਤੁਸੀਂ ਉਸ ਕਾਰਨ ਮਾਲਕ ਬਣਾਏ ਗਏ, ਜੋ

ਤੁਸੀਂ ਕਰਦੇ ਸੀ। (73) ਤੁਹਾਡੇ ਲਈ ਇਸ ਵਿਚ ਬਹੁਤ ਸਾਰੇ ਫ਼ਲ ਹਨ, ਜਿਨ੍ਹਾਂ ਵਿਚੋਂ ਤੁਸੀਂ ਖਾਓਗੇ।

(74) ਬੇਸ਼ੱਕ ਅਪਰਾਧੀ ਲੋਕ ਹਮੇਸ਼ਾ ਨਰਕ ਦੀ ਸਜ਼ਾ ਵਿਚ ਰਹਿਣਗੇ। (75) ਉਹ ਉਨ੍ਹਾਂ ਤੋਂ ਹੌਲੀ ਨਹੀਂ ਕੀਤੀ ਜਾਵੇਗੀ ਅਤੇ ਉਹ ਉਸ ਵਿਚ ਨਿਰਾਸ਼ ਹੋ ਕੇ ਪਏ ਰਹਿਣਗੇ। (76) ਅਤੇ ਅਸੀਂ ਉਨ੍ਹਾਂ ਤੇ ਜ਼ੁਲਮ ਨਹੀਂ ਕੀਤਾ ਸਗੋਂ ਉਹ ਖ਼ੁਦ ਹੀ ਜ਼ਾਲਿਮ ਸਨ। (77) ਅਤੇ ਉਹ ਪੁਕਾਰਣਗੇ ਕਿ ਹੇ ਮਾਲਕ! ਤੁਹਾਡਾ ਰੱਬ ਸਾਨੂੰ ਖ਼ਤਮ ਕਰ ਦੇਵੇ। ਫ਼ਰਿਸ਼ਤਾ ਆਖੇਗਾ, ਤੁਸੀਂ ਇਸੇ ਤਰਾਂ ਪਏ ਰਹਿਣਾ ਹੈ। (78) ਅਸੀਂ ਤੁਹਾਡੇ ਕੋਲ ਸੱਚ ਲੈ ਕੇ ਆਏ ਪਰੰਤੂ ਤੁਹਾਡੇ ਵਿਚੋਂ ਜ਼ਿਆਦਾਤਰ ਲੋਕ ਸੱਚ ਤੋਂ ਬੇਮੁੱਖ ਰਹੇ। (79) ਕੀ ਉਨ੍ਹਾਂ ਨੇ ਕੋਈ ਗੱਲ ਪੱਕੀ ਕਰ ਲਈ ਤਾਂ ਅਸੀਂ ਵੀ ਇੱਕ ਗੱਲ ਪੱਕੀ ਕਰ ਲਵਾਂਗੇ। (80) ਕੀ ਇਨ੍ਹਾਂ ਦਾ ਭਰਮ ਹੈ ਕਿ ਅਸੀਂ ਇਨ੍ਹਾਂ ਦੇ ਰਹੱਸਾਂ ਨੂੰ ਅਤੇ ਇਨ੍ਹਾਂ ਦੀਆਂ ਸਲਾਹਾਂ ਨੂੰ ਨਹੀਂ ਸੁਣ ਰਹੇ? ਹਾਂ ਸਾਡੇ ਭੇਜੇ ਹੋਏ (ਫ਼ਰਿਸ਼ਤੇ) ਉਨ੍ਹਾਂ ਦੀਆਂ ਸਾਰੀਆਂ ਗੱਲਾਂ ਲਿਖਦੇ ਰਹਿੰਦੇ ਹਨ।

(81) ਆਖੋ, ਕਿ ਜੇਕਰ ਰਹਿਮਾਨ ਦੇ ਔਲਾਦ ਹੋਵੇ ਤਾਂ ਮੈਂ ਸਾਰਿਆਂ ਤੋਂ ਪਹਿਲਾਂ ਉਸ ਦੀ ਪੂਜਾ ਕਰਨ ਵਾਲਾ ਹਾਂ। (82) ਆਕਾਸ਼ਾਂ ਅਤੇ ਧਰਤੀ ਦਾ ਮਾਲਕ ਅਤੇ ਸਿੰਘਾਸਣ ਦਾ ਮਾਲਕ। ਉਹ ਉਨ੍ਹਾਂ ਗੱਲਾਂ ਤੋਂ ਪਵਿੱਤਰ ਹੈ ਜਿਹੜੀਆਂ ਇਹ ਲੋਕ ਬਿਆਨ ਕਰਦੇ ਹਨ। (83) ਸੋ ਉਨ੍ਹਾਂ ਨੂੰ ਛੱਡ ਦੇਵੋ ਕਿ ਉਹ ਵਾਦ-ਵਿਵਾਦ ਕਰਨ ਅਤੇ ਖੇਡਣ, ਇੱਥੋਂ ਤੱਕ ਕਿ ਉਹ ਉਸ ਦਿਲ ਦਾ ਸਾਹਮਣਾ ਕਰਨ, ਜਿਸ ਦਾ ਇਨ੍ਹਾਂ ਨਾਲ ਵਾਅਦਾ ਕੀਤਾ ਜਾ ਰਿਹਾ ਹੈ।

(84) ਅਤੇ ਉਹ ਹੀ ਹੈ ਜਿਹੜਾ ਆਕਾਸ਼ਾਂ ਦਾ ਮਾਲਕ ਹੈ ਅਤੇ ਉਹ ਹੀ ਧਰਤੀ ਦਾ ਮਾਲਕ ਹੈ ਅਤੇ ਉਹ ਹੀ ਤਤਵੇਤਾ, ਗਿਆਨ ਵਾਲਾ ਹੈ। (85) ਅਤੇ ਬਹੁਤ ਬਰਕਤ ਵਾਲੀ ਹੈ ਉਹ ਹਸਤੀ ਜਿਸ ਦਾ ਸਾਮਰਾਜ ਆਕਾਸ਼ ਅਤੇ ਧਰਤੀ ਵਿਚ ਹੈ। ਅਤੇ ਜਿਹੜਾ ਕੁਝ ਇਨ੍ਹਾਂ ਦੇ ਵਿਚਕਾਰ ਹੈ। ਅਤੇ ਉਸ ਦੇ ਕੋਲ ਹੀ ਕਿਆਮਤ ਦੇ ਦਿਨ ਦੀ ਖ਼ਬਰ ਹੈ। ਅਤੇ ਉਸ ਵੱਲ ਹੀ ਤੁਸੀਂ ਵਾਪਿਸ ਮੋੜੇ ਜਾਵੋਗੇ।

(86) ਅਤੇ ਅੱਲਾਹ ਤੋਂ ਬਿਨਾਂ ਜਿਨ੍ਹਾਂ ਨੂੰ ਇਹ ਲੋਕ ਪੁਕਾਰਦੇ ਹਨ ਉਹ ਸਿਫ਼ਾਰਸ਼ ਦਾ ਅਧਿਕਾਰ ਨਹੀਂ ਰੱਖਦੇ। ਪਰੰਤੂ ਉਹ ਸੱਚ ਦੀ ਗਵਾਹੀ ਦੇਣਗੇ ਅਤੇ ਉਹ ਜਾਣਦੇ ਹੋਣਗੇ। (87) ਅਤੇ ਜੇਕਰ ਤੁਸੀਂ ਉਨ੍ਹਾਂ ਤੋਂ ਪੁੱਛੋਗੇ ਕਿ ਇਨ੍ਹਾਂ ਨੂੰ ਕਿਸ

ਨੇ ਪੈਦਾ ਕੀਤਾ ਹੈ, ਤਾਂ ਉਹ ਇਹ ਹੀ ਆਖਣਗੇ ਕਿ ਅੱਲਾਹ ਨੇ। ਫਿਰ ਉਹ ਕਿਥੇ ਭਟਕ ਜਾਂਦੇ ਹਨ? (88) ਅਤੇ ਉਨ੍ਹਾਂ ਨੂੰ ਨਬੀਆਂ ਦੇ ਇਸ ਕਥਨ ਦੀ ਖ਼ਬਰ ਹੈ ਕਿ ਹੇ ਮੇਰਿਆ ਰੱਬਾ! ਇਹ ਅਜਿਹੇ ਲੋਕ ਹਨ ਕਿ ਈਮਾਨ ਨਹੀਂ ਲਿਆਉਂਦੇ। (89) ਇਸ ਲਈ ਇਨ੍ਹਾਂ ਦੀ ਅਣਦੇਖੀ ਕਰੋ ਅਤੇ ਆਖੋ ਕਿ ਸਲਾਮ ਹੈ ਤੁਹਾਨੂੰ। ਜਲਦੀ ਹੀ ਇਨ੍ਹਾਂ ਨੂੰ ਪਤਾ ਲੱਗ ਜਾਵੇਗਾ।

# 44 ਸੂਰਤ ਅਦ-ਦੁਖ਼ਾਨ

## ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਹਾ. ਮੀਮ. (2) ਸਹੁੰ ਹੈ ਇਸ ਸਪੱਸ਼ਟ ਕਿਤਾਬ ਦੀ। (3) ਅਸੀਂ ਇਸ ਨੂੰ ਇੱਕ ਬਰਕਤ ਵਾਲੀ ਰਾਤ ਨੂੰ ਪ੍ਰਕਾਸ਼ਿਤ ਕੀਤਾ। ਬੇਸ਼ੱਕ ਅਸੀਂ ਚਿਤਾਵਨੀ ਦੇਣ ਵਾਲੇ ਸੀ। (4) ਉਸ ਰਾਤ ਨੂੰ ਹਰੇਕ ਗਿਆਨਮਈ ਫੈਸਲੇ ਨਿਰਧਾਰਿਤ ਕਰ ਦਿੱਤੇ ਜਾਂਦੇ ਹਨ।

(5) ਸਾਡੇ ਹੁਕਮ ਨਾਲ, ਬੇਸ਼ੱਕ ਅਸੀਂ ਹੀ ਭੇਜਣ ਵਾਲੇ ਸੀ। (6) ਤੇਰੇ ਰੱਬ ਦੀ ਕਿਰਪਾ ਨਾਲ, ਉਹ ਹੀ ਸੁਣਨ ਵਾਲਾ ਅਤੇ ਜਾਣਨ ਵਾਲਾ ਹੈ। (7) ਆਕਾਸ਼ਾਂ, ਧਰਤੀ ਅਤੇ ਜਿਹੜਾ ਕੁਝ ਇਨ੍ਹਾਂ ਦੇ ਵਿਚਕਾਰ ਹੈ, ਦਾ ਪਾਲਣਹਾਰ ਹੈ। ਜੇਕਰ ਤੁਸੀ ਵਿਸ਼ਵਾਸ਼ ਕਰਨ ਵਾਲੇ ਹੋਵੋ। (8) ਉਸ ਤੋਂ ਬਿਨਾ ਕੋਈ ਪੂਜਣਯੋਗ ਨਹੀਂ। ਉਹ ਹੀ ਜੀਵਿਤ ਕਰਦਾ ਹੈ, ਅਤੇ ਮੌਤ ਦਿੰਦਾ ਹੈ। ਉਹ ਤੁਹਾਡਾ ਵੀ ਰੱਬ ਅਤੇ ਤੁਹਾਡੇ ਪਿਛਲੇ ਹੋ ਚੁੱਕੇ ਪਿਉ-ਦਾਦਿਆਂ ਦਾ ਵੀ ਪਾਲਣਹਾਰ ਹੈ। (9) ਸਗੋਂ ਉਹ ਸ਼ੱਕ ਵਿਚ ਪਏ ਹੋਏ ਖੇਡ ਰਹੇ ਹਨ। (10) ਤਾਂ ਉਸ ਦਿਨ ਦੀ ਉਡੀਕ ਕਰੋ, ਜਦੋਂ ਅਸਮਾਨ ਇੱਕ ਪ੍ਰਤੱਖ ਧੂੰਏਂ ਵਾਂਗ ਪ੍ਰਗਟ ਹੋਵੇਗਾ। (11) ਉਹ ਲੋਕਾਂ ਨੂੰ ਘੇਰ ਲਵੇਗਾ। ਇਹ ਇੱਕ ਦਰਦਨਾਕ ਸਜ਼ਾ ਹੈ। (12) ਹੇ ਸਾਡੇ ਪਾਲਣਹਾਰ! ਸਾਡੇ ਤੋਂ ਆਪਣੀ ਸਜ਼ਾ ਨੂੰ ਟਾਲ ਦੇ, ਅਸੀਂ ਈਮਾਨ ਲਿਆਉਂਦੇ ਹਾਂ। (13) ਉਨ੍ਹਾਂ ਲਈ ਨਸੀਹਤ ਕਿੱਥੇ?ਉਨ੍ਹਾਂ ਦੇ ਕੋਲ ਸਪੱਸ਼ਟ ਬਿਆਨ ਕਰਨ ਵਾਲਾ ਨਬੀ ਆ ਚੁੱਕਾ ਸੀ। (14) ਫਿਰ ਉਨ੍ਹਾਂ ਨੇ ਉਨ੍ਹਾਂ ਤੋਂ ਮੂੰਹ ਮੋੜ ਲਿਆ ਅਤੇ ਆਖਿਆ ਕਿ ਇਹ ਤਾਂ ਇੱਕ ਸਿਖਾਇਆ ਹੋਇਆ ਮਸਤਾਨਾ ਹੈ। (15) ਅਸੀਂ ਕੁਝ ਸਮੇਂ ਲਈ ਅਜ਼ਾਬ (ਸਜ਼ਾ) ਨੂੰ ਹਟਾ ਵੀ ਦੇਈਏ

ਤਾਂ ਤੁਸੀਂ ਫਿਰ ਆਪਣੀ ਉਸ ਹੀ ਹਾਲਤ ਵਿਚ ਆ ਜਾਵੋਗੇ। (16) ਜਿਸ ਦਿਨ ਅਸੀਂ ਚੰਗੀ ਤਰ੍ਹਾਂ ਫੜ੍ਹਾਂਗੇ, ਉਸ ਦਿਨ ਪੂਰਾ ਬਦਲਾ ਲਵਾਂਗੇ।

(17) ਅਤੇ ਇਨ੍ਹਾਂ ਤੋਂ ਪਹਿਲਾਂ ਅਸੀਂ ਫਿਰਔਨ ਦੀ ਕੌਮ ਦਾ ਇਮਤਿਹਾਨ ਲਿਆ। ਅਤੇ ਇਨ੍ਹਾਂ ਦੇ ਕੋਲ ਇੱਕ ਇੱਜ਼ਤ ਵਾਲਾ ਰਸੂਲ ਆਇਆ। (18) ਕਿ ਅੱਲਾਹ ਦੇ ਆਦਮੀਆਂ ਨੂੰ ਮੇਰੇ ਸਪੁਰਦ ਕਰੋ। ਮੈਂ ਤੁਹਾਡੇ ਲਈ ਇੱਕ ਭਰੋਸੇ ਯੋਗ ਪੈਗ਼ੰਬਰ ਹਾਂ। (19) ਅਤੇ ਇਹ ਕਿ ਅੱਲਾਹ ਦੇ ਅੱਗੇ ਬਗਾਵਤ ਨਾ ਕਰੋ। ਮੈਂ ਤੁਹਾਡੇ ਸਾਹਮਣੇ ਇੱਕ ਸਪੱਸ਼ਟ ਦਲੀਲ ਪੇਸ਼ ਕਰਦਾ ਹਾਂ। (20) ਅਤੇ ਮੈਂ ਆਪਣੇ ਅਤੇ ਤੁਹਾਡੇ ਰੱਬ ਦੀ ਸ਼ਰਣ ਲੈ ਚੁੱਕਾ ਹਾਂ। ਇਸ ਗੱਲ ਤੋਂ ਤੁਸੀਂ ਮੈਨੂੰ ਪੱਥਰ ਮਾਰ ਕੇ ਮਾਰ ਦੇਵੋ। (21) ਅਤੇ ਜੇਕਰ ਤੁਸੀਂ ਈਮਾਨ ਨਹੀਂ ਲਿਆਉਂਦੇ ਤਾਂ ਮੇਰੇ ਤੋਂ ਅਲੱਗ ਹੋ ਜਾਵੋ।

(22) ਸੋ ਮੂਸਾ ਨੇ ਆਪਣੇ ਰੱਬ ਨੂੰ ਪੁਕਾਰਿਆ, ਕਿ ਇਹ ਲੋਕ ਅਪਰਾਧੀ ਹਨ। (23) ਤਾਂ ਹੁਣ ਤੁਸੀਂ ਮੇਰੇ ਆਦਮੀਆਂ ਨੂੰ ਰਾਤੋ-ਰਾਤ ਲੈ ਕੇ ਚਲੇ ਜਾਉ। (ਕਿਉਂਕਿ) ਤੁਹਾਡਾ ਪਿੱਛਾ ਕੀਤਾ ਜਾਵੇਗਾ। (24) ਅਤੇ ਤੁਸੀਂ (ਸਮੁੰਦਰ ਦੇ) ਪਾਣੀ ਨੂੰ ਖੁਸ਼ਕ ਹੋਇਆ ਛੱਡ ਦੇਵੋ। ਉਨ੍ਹਾਂ ਦੀਆਂ ਫੌਜਾਂ ਡੁੱਬਣ ਵਾਲੀਆਂ ਹਨ। (25) ਉਨ੍ਹਾਂ (ਲੋਕਾਂ) ਨੇ ਕਿਨ੍ਹੇ ਹੀ ਬਾਗ਼ ਅਤੇ ਝਰਨੇ। (26) ਖੇਤੀ-ਬਾੜੀਆਂ ਅਤੇ ਵਧੀਆ ਮਹਿਲ। (27) ਆਰਾਮ ਦੇ ਸਾਧਨ, ਜਿਨ੍ਹਾਂ ਵਿਚ ਉਹ ਪ੍ਰਸੰਨ ਰਹਿੰਦੇ ਸਨ, ਸਭ ਛੱਡ ਦਿੱਤੇ। (28) ਇਸ ਤਰ੍ਹਾਂ ਹੀ ਹੋਇਆ। ਅਤੇ ਅਸੀਂ ਦੂਜੀ ਕੌਮ ਨੂੰ ਉਨ੍ਹਾਂ ਦਾ ਮਾਲਕ ਬਣਾ ਦਿੱਤਾ। (29) ਅਤੇ ਨਾ ਉਨ੍ਹਾਂ ਤੇ ਅਕਾਸ਼ ਰੋਇਆ ਅਤੇ ਨਾ ਧਰਤੀ ਰੋਈ ਅਤੇ ਨਾ ਉਨ੍ਹਾਂ ਨੂੰ ਮੌਕਾ ਦਿੱਤਾ ਗਿਆ।

(30) ਅਤੇ ਅਸੀਂ ਇਸਰਾਈਲ ਦੀ ਔਲਾਦ ਨੂੰ ਅਪਮਾਨ ਜਨਕ ਸਜ਼ਾ ਤੋਂ ਛੁਟਕਾਰਾ ਦੇ ਦਿੱਤਾ। (31) ਭਾਵ ਫਿਰਔਨ ਤੋਂ, ਬੇਸ਼ੱਕ ਉਹ ਬਾਗ਼ੀ ਅਤੇ ਹੱਦਾਂ ਤੋਂ ਨਿਕਲ ਜਾਣ ਵਾਲਿਆਂ ਵਿਚੋਂ ਸੀ। (32) ਅਤੇ ਅਸੀਂ ਉਨ੍ਹਾਂ ਨੂੰ ਆਪਣੇ ਗਿਆਨ ਦੇ ਨਜ਼ਰੀਏ ਨਾਲ ਸੰਸਾਰ ਵਾਲਿਆਂ ਤੇ ਸ੍ਰੇਸ਼ਟਤਾ ਪ੍ਰਦਾਨ ਕੀਤੀ। (33) ਅਤੇ ਅਸੀਂ ਉਨ੍ਹਾਂ ਨੂੰ ਅਜਿਹੀਆਂ ਨਿਸ਼ਾਨੀਆਂ ਦਿੱਤੀਆਂ ਜਿਨ੍ਹਾਂ ਵਿਚ ਸਪੱਸ਼ਟ ਇਮਤਿਹਾਨ ਸੀ।

(34) ਇਹ ਲੋਕ ਆਖਦੇ ਹਨ। (35) ਸਿਰਫ਼ ਇਹ ਹੀ ਸਾਡੀ ਪਹਿਲੀ ਮੌਤ ਹੈ ਅਤੇ ਅਸੀਂ ਮੁੜ ਨਹੀਂ ਚੁੱਕੇ ਜਾਵਾਂਗੇ। (36) ਅਤੇ ਜੇਕਰ ਤੁਸੀਂ ਸੱਚੇ ਹੋ ਤਾਂ

ਸਾਡੇ ਪਿਉ-ਦਾਦਿਆਂ ਨੂੰ (ਜੀਵਿਤ) ਕਰਕੇ ਲੈ ਆਵੋ। (37) ਭਲਾ ਇਹ ਵਧੀਆ ਹਨ ਜਾਂ ਤੁੱਬਾਅ ਦੀ ਕੌਮ ਅਤੇ ਉਹ ਲੋਕ ਜਿਹੜੇ ਪਹਿਲਾਂ ਸਨ, ਅਸੀਂ ਉਨ੍ਹਾਂ ਨੂੰ ਖ਼ਤਮ ਕਰ ਦਿੱਤਾ। ਬੇਸ਼ੱਕ ਉਹ ਅਵੱਗਿਆਕਾਰੀ ਸਨ।

(38) ਅਤੇ ਅਸੀਂ ਆਕਾਸ਼ਾਂ, ਧਰਤੀ ਅਤੇ ਜਿਹੜਾ ਇਨ੍ਹਾਂ ਦੇ ਵਿਚਕਾਰ ਹੈ, ਖੇਡ ਦੇ ਰੂਪ ਵਿਚ ਨਹੀਂ ਬਣਾਇਆ? (39) ਉਨ੍ਹਾਂ ਨੂੰ ਅਸੀਂ ਸੱਚ ਦੇ ਨਾਲ ਬਣਾਇਆ, ਪਰ ਉਨ੍ਹਾਂ ਦੇ ਜ਼ਿਆਦਾਤਰ ਲੋਕ ਨਹੀਂ ਜਾਣਦੇ। (40) ਬੇਸ਼ੱਕ ਇਨ੍ਹਾਂ ਸਾਰਿਆ ਦੇ ਫ਼ੈਸਲੇ ਦਾ ਦਿਨ ਦਾ ਸਮਾਂ ਨਿਰਧਾਰਿਤ ਹੈ। (41) ਜਿਸ ਦਿਨ ਕੋਈ ਰਿਸ਼ਤੇਦਾਰ ਕਿਸੇ ਦੂਜੇ ਰਿਸ਼ਤੇਦਾਰ ਦੇ ਕੰਮ ਨਹੀਂ ਆਵੇਗਾ ਅਤੇ ਨਾ ਉਨ੍ਹਾਂ ਦੀ ਕੁਝ ਮਦਦ ਕੀਤੀ ਜਾਵੇਗੀ। (42) ਹਾਂ ਪਰੰਤੂ ਉਹ ਜਿਸ ਤੇ ਅੱਲਾਹ ਰਹਿਮਤ ਕਰੇ। ਬੇਸ਼ੱਕ ਅੱਲਾਹ ਤਾਕਤਵਰ ਅਤੇ ਰਹਿਮਤ ਵਾਲਾ ਹੈ।

(43) ਜਕੂਮ (ਥੋਹਰ) ਦਾ ਦਰੱਖਤ। (44) ਪਾਪੀ ਦਾ ਭੋਜਨ ਹੋਵੇਗਾ। (45) ਤੇਲ ਦੀ ਪਰਤ ਵਰਗਾ, ਉਹ ਪੇਟ ਵਿਚ ਉਬਾਲੇ ਮਾਰੇਗਾ। (46) ਜਿਸ ਤਰਾਂ ਗਰਮ ਪਾਣੀ ਉਬਲਦਾ ਹੈ। (47) ਇਨ੍ਹਾਂ ਨੂੰ ਫੜੋ ਅਤੇ ਘੜੀਸਦੇ ਹੋਏ ਨਰਕ ਦੇ ਵਿਚਕਾਰ ਤੱਕ ਲੈ ਜਾਵੋ। (48) ਫਿਰ ਇਸ ਦੇ ਸਿਰ ਤੇ ਉਬਲਦੇ ਹੋਏ ਪਾਣੀ ਨੂੰ ਪਾ ਕੇ ਸਜ਼ਾ ਦੇਵੋ। (49) ਚੱਖੋ ਇਸ ਨੂੰ, ਤੂੰ ਬੜਾ ਇੱਜ਼ਤ ਵਾਲਾ ਅਤੇ ਪਤਵੰਤਾ ਹੈ। (50) ਇਹ ਉਹ ਚੀਜ਼ (ਨਰਕ) ਹੈ ਜਿਸ ਤੇ ਤੁਸੀਂ ਸ਼ੱਕ ਕਰਦੇ ਸੀ।

(51) ਬੇਸ਼ੱਕ ਅੱਲਾਹ ਤੋਂ ਡਰਨ ਵਾਲੇ ਸ਼ਾਂਤੀ ਦੇ ਸਥਾਨ ਤੇ ਹੋਣਗੇ। (52) ਬਾਗ਼ਾਂ ਅਤੇ ਝਰਨਿਆਂ ਵਿਚ। (53) ਉਹ ਪਤਲੇ ਅਤੇ ਮੋਟੇ ਰੇਸ਼ਮ ਦੇ ਕਪੜੇ ਪਾ ਕੇ (ਇੱਕ-ਦੂਜੇ ਦੇ) ਆਹਮਣੇ-ਸਾਹਮਣੇ ਬੈਠੇ ਹੋਣਗੇ। (54) ਇਹ ਗੱਲ ਇਸ ਤਰ੍ਹਾਂ ਹੈ ਕਿ ਅਸੀਂ ਖ਼ੂਬਸੂਰਤ ਅੱਖਾਂ ਵਾਲੀਆਂ ਹੂਰਾਂ ਨਾਲ ਉਨ੍ਹਾਂ ਦਾ ਵਿਆਹ ਕਰ ਦੇਵਾਂਗੇ। (55) ਉਹ ਉਸ ਵਿਚ ਹਰੇਕ ਪ੍ਰਕਾਰ ਦੇ ਫ਼ਲਾਂ ਦੇ ਮਜ਼ੇ ਲੈਣਗੇ। (56) ਉਹ ਉੱਤੇ ਮੌਤ ਨੂੰ ਨਹੀਂ ਚਖਣਗੇ, ਪਰੰਤੂ (ਬਿਨਾ) ਉਹ ਮੌਤ ਜਿਹੜੀ ਪਹਿਲਾਂ ਆ ਚੁੱਕੀ ਹੈ। ਅਤੇ ਅੱਲਾਹ ਨੇ ਉਨ੍ਹਾਂ ਨੂੰ ਨਰਕ ਦੀ ਸਜ਼ਾ ਤੋਂ ਬਚਾ ਲਿਆ। (57) ਇਹ ਤੇਰੇ ਰੱਬ ਦੀ ਕਿਰਪਾ ਨਾਲ ਹੋਵੇਗਾ, ਇਹ ਵੱਡੀ ਸਫ਼ਲਤਾ ਹੈ।

(58) ਅਸੀਂ ਇਸ ਕਿਤਾਬ ਨੂੰ ਤੁਹਾਡੀ ਭਾਸ਼ਾ ਵਿਚ ਆਸਾਨ ਬਣਾ ਦਿੱਤਾ ਹੈ ਤਾਂ ਕਿ ਲੋਕ ਨਸੀਹਤ ਪ੍ਰਾਪਤ ਕਰਨ। (59) ਤਾਂ ਤੁਸੀਂ ਵੀ ਉਡੀਕ ਕਰੋ, ਉਹ ਵੀ ਉਡੀਕ ਕਰ ਰਹੇ ਹਨ।

# 45 ਸੂਰਤ ਅਲ-ਜਾਸੀਆ

## ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਹਾ. ਮੀਮ. (2) ਇਹ ਤਾਕਤਵਰ ਅਤੇ ਹਿਕਮਤ ਵਾਲੇ ਅੱਲਾਹ ਵੱਲੋਂ ਉਤਾਰੀ ਹੋਈ ਕਿਤਾਬ ਹੈ। (3) ਬੇਸ਼ੱਕ ਆਕਾਸ਼ਾਂ ਅਤੇ ਧਰਤੀ ਵਿਚ ਨਿਸ਼ਾਨੀਆਂ ਹਨ, ਈਮਾਨ ਵਾਲਿਆਂ ਲਈ। (4) ਤੁਹਾਡੀ ਰਚਨਾ ਅਤੇ ਜੀਵਧਾਰੀਆਂ ਵਿਚ ਜਿਹੜੇ ਉਸ ਨੇ ਧਰਤੀ ਤੇ ਫੈਲਾ ਰੱਖੇ ਹਨ। ਨਿਸ਼ਾਨੀਆਂ ਹਨ, ਉਨ੍ਹਾਂ ਲੋਕਾਂ ਲਈ ਜਿਹੜੇ ਭਰੋਸਾ ਰੱਖਦੇ ਹਨ। (5) ਰਾਤ ਅਤੇ ਦਿਨ ਦੇ ਆਉਣ ਜਾਣ ਵਿਚ ਅਤੇ ਉਸ ਦੇ ਰਿਜ਼ਕ ਵਿਚ ਜਿਹੜਾ ਅੱਲਾਹ ਨੇ ਆਕਾਸ਼ਾਂ ਵਿਚੋਂ ਉਤਾਰਿਆ, ਫਿਰ ਉਸ ਨਾਲ ਧਰਤੀ ਨੂੰ ਉਸ ਦੇ ਬੰਜਰ ਹੋ ਜਾਣ ਤੋਂ ਬਾਅਦ ਹਰੀ ਕਰ ਦਿੱਤਾ ਅਤੇ ਹਵਾਵਾਂ ਦੇ ਵਗਣ ਵਿਚ ਵੀ ਨਿਸ਼ਾਨੀਆਂ ਹਨ, ਉਨ੍ਹਾਂ ਲੋਕਾਂ ਲਈ ਜਿਹੜੇ ਮੱਤ ਰਖਦੇ ਹਨ। (6) ਇਹ ਅੱਲਾਹ ਦੀਆਂ ਆਇਤਾਂ ਹਨ, ਜਿਨ੍ਹਾਂ ਨੂੰ ਅਸੀਂ ਸੱਚਾਈ ਦੇ ਨਾਲ ਤੁਹਾਨੂੰ ਸੁਣਾ ਰਹੇ ਹਾਂ। ਫਿਰ ਅੱਲਾਹ ਅਤੇ ਉਸ ਦੀਆਂ ਆਇਤਾਂ ਤੋਂ ਬਾਅਦ ਕਿਹੜੀ ਗੱਲ ਹੈ, ਜਿਸ ਤੇ ਉਹ ਈਮਾਨ ਲਿਆਉਣਗੇ।

(7) ਹਰ ਉਸ ਬੰਦੇ ਲਈ ਖਰਾਬੀ ਹੈ ਜਿਹੜਾ ਝੂਠਾ ਤੇ ਪਾਪੀ ਹੋਵੇ। (8) ਜਿਹੜਾ ਅੱਲਾਹ ਦੀਆਂ ਆਇਤਾਂ ਨੂੰ ਸੁਣਦਾ ਹੈ, ਜਦੋਂ ਉਹ ਉਸ ਦੇ ਸਾਹਮਣੇ ਪੜ੍ਹੀਆਂ ਜਾਂਦੀਆਂ ਹਨ, ਫਿਰ ਉਹ ਹੰਕਾਰ ਦੇ ਨਾਲ ਅੜਿਆ ਰਹਿੰਦਾ ਹੈ। ਜਿਵੇਂ ਉਸ ਨੇ ਉਨ੍ਹਾਂ ਨੂੰ ਸੁਣਿਆ ਹੀ ਨਹੀਂ। ਤੁਸੀਂ ਉਸ ਨੂੰ ਇੱਕ ਦਰਦਨਾਕ ਸਜ਼ਾ ਦੀ ਖੁਸ਼ਖ਼ਬਰੀ ਦੇ ਦੇਵੋ। (9) ਅਤੇ ਜਦੋਂ ਉਹ ਸਾਡੀਆਂ ਆਇਤਾਂ ਵਿਚੋਂ ਕਿਸੇ ਚੀਜ਼ ਦੀ ਖ਼ਬਰ ਪ੍ਰਾਪਤ ਕਰਦੇ ਹਨ ਤਾਂ ਉਹ ਉਸ ਨੂੰ ਮਜ਼ਾਕ ਬਣਾ ਲੈਂਦੇ ਹਨ। ਅਜਿਹੇ ਲੋਕਾਂ ਲਈ ਅਪਮਾਨਜਨਕ ਸਜ਼ਾ ਹੈ। (10) ਉਨ੍ਹਾਂ ਦੇ ਅੱਗੇ ਨਰਕ ਹੈ। ਅਤੇ ਜਿਹੜਾ ਕੁਝ ਉਨ੍ਹਾਂ ਨੇ ਕਮਾਇਆ, ਉਹ ਉਨ੍ਹਾਂ ਦੇ ਕੋਈ ਕੰਮ ਆਉਣ ਵਾਲਾ ਨਹੀਂ। ਅਤੇ

ਨਾ ਉਹ ਜਿਨ੍ਹਾਂ ਨੂੰ ਅੱਲਾਹ ਤੋਂ ਬਿਨਾ ਪੂਜਨੀਕ ਬਣਾਇਆ ਹੈ। ਅਤੇ ਉਨ੍ਹਾਂ ਲਈ ਵੱਡੀ ਸਜ਼ਾ ਹੈ। (11) ਇਹ ਨਸੀਹਤ ਹੈ, ਜਿਨ੍ਹਾਂ ਨੇ ਆਪਣੇ ਰੱਬ ਦੀਆਂ ਆਇਤਾਂ ਨੂੰ ਝੁਠਲਾਇਆ ਉਨ੍ਹਾਂ ਲਈ ਕਠੋਰ ਦਰਦਨਾਕ ਸਜ਼ਾ ਹੈ।

(12) ਅੱਲਾਹ ਹੀ ਹੈ ਜਿਸਨੇ ਤੁਹਾਡੇ ਲਈ ਸਾਗਰ ਨੂੰ ਵੱਸ ਵਿਚ ਕਰ ਦਿੱਤਾ ਹੈ। ਤਾਂ ਕਿ ਉਸ ਦੇ ਹੁਕਮ ਨਾਲ ਉਸ ਵਿਚ ਕਿਸ਼ਤੀਆਂ ਚੱਲਣ, ਤਾਂ ਕਿ ਤੁਸੀਂ ਉਸ ਦੀ ਕਿਰਪਾ ਤਲਾਸ਼ ਕਰੋ ਅਤੇ ਤਾਂ ਜੋ ਤੁਸੀਂ ਸ਼ੁਕਰ ਗੁਜ਼ਾਰ ਹੋਵੋ। (13) ਅਤੇ ਉਸ ਨੇ ਆਪਣੇ ਵੱਲੋਂ ਆਕਾਸ਼ਾਂ ਅਤੇ ਧਰਤੀ ਦੀਆਂ ਸਪੂੰਰਨ ਚੀਜ਼ਾਂ ਨੂੰ ਤੁਹਾਡੇ ਵੱਸ ਵਿਚ ਕਰ ਦਿੱਤਾ ਹੈ। ਬੇਸ਼ੱਕ ਇਸ ਵਿਚ ਨਿਸ਼ਾਨੀਆਂ ਹਨ ਉਨ੍ਹਾਂ ਲੋਕਾਂ ਲਈ ਜਿਹੜੇ ਸੋਚਦੇ ਹਨ।

(14) ਈਮਾਨ ਵਾਲਿਆਂ ਨੂੰ ਆਖੋ, ਕਿ ਉਨ੍ਹਾਂ ਲੋਕਾਂ ਨੂੰ ਮੁਆਫ਼ ਕਰਨ ਜਿਹੜੇ ਅੱਲਾਹ ਦੇ ਦਿਨਾਂ ਦੀ ਉਮੀਦ ਨਹੀਂ ਰੱਖਦੇ। ਤਾਂ ਕਿ ਅੱਲਾਹ ਇੱਕ ਕੌਮ ਨੂੰ ਉਸ ਦੀ ਕਮਾਈ ਦਾ ਬਦਲਾ ਦੇਵੇ। (15) ਜਿਹੜਾ ਬੰਦਾ ਭਲੇ ਕਰਮ ਕਰੇਗਾ, ਉਸ ਦਾ ਲਾਭ ਉਸ ਲਈ ਹੀ ਹੈ। ਅਤੇ ਜਿਹੜਾ ਬੰਦਾ ਬੁਰੇ ਕੰਮ ਕਰੇਗਾ ਤਾਂ ਉਸ ਦੀ ਬਿਪਤਾ ਵੀ ਉਸ ਤੇ ਹੀ ਪਵੇਗੀ। ਫਿਰ ਤੁਸੀਂ ਆਪਣੇ ਰੱਬ ਵੱਲ ਮੋੜੇ ਜਾਵੋਗੇ।

(16) ਅਤੇ ਅਸੀਂ ਇਸਰਾਈਲ ਦੀ ਔਲਾਦ ਨੂੰ ਕਿਤਾਬ ਅਤੇ ਹੁਕਮ (ਨਿਰਣਾ ਕਰਨ ਦੀ ਤਾਕਤ) ਤੇ ਪੈਗੰਬਰੀ ਪ੍ਰਦਾਨ ਕੀਤੀ ਅਤੇ ਉਨ੍ਹਾਂ ਨੂੰ ਪਵਿੱਤਰ ਰਿਜ਼ਕ ਬਖਸ਼ਿਆ ਅਤੇ ਅਸੀਂ ਉਨ੍ਹਾਂ ਨੂੰ ਸੰਸਾਰ ਵਾਲਿਆਂ ਤੇ ਉੱਤਮਤਾ ਬਖਸ਼ੀ। (17) ਅਤੇ ਅਸੀਂ ਉਨ੍ਹਾਂ ਨੂੰ ਦੀਨ ਦੇ ਸਬੰਧ ਵਿਚ ਪ੍ਰਤੱਖ ਪ੍ਰਮਾਣ ਦਿੱਤੇ। ਫਿਰ ਉਨ੍ਹਾਂ ਨੇ ਆਪਸੀ ਹੱਠ ਧਰਮੀ ਨਾਲ ਮੱਤਭੇਦ ਕੀਤੇ। ਪਰੰਤੂ (ਉਹ ਵੀ) ਇਸ ਤੋਂ ਬਾਅਦ ਕਿ ਉਨ੍ਹਾਂ ਦੇ ਕੋਲ ਗਿਆਨ ਆ ਚੁੱਕਿਆ ਸੀ। ਬੇਸ਼ੱਕ ਤੇਰਾ ਰੱਬ ਕਿਆਮਤ ਦੇ ਦਿਨ ਉਨ੍ਹਾਂ ਦੇ ਵਿਚਕਾਰ ਫ਼ੈਸਲਾ ਕਰ ਦੇਵੇਗਾ, ਉਨ੍ਹਾਂ ਚੀਜ਼ਾਂ ਦੇ ਸੰਬੰਧ ਵਿਚ ਜਿਨ੍ਹਾਂ ਬਾਰੇ ਉਹ ਆਪਿਸ ਵਿਚ ਮੱਤਭੇਦ ਕਰਦੇ ਸਨ। (18) ਫਿਰ ਅਸੀਂ ਤੁਹਾਨੂੰ ਦੀਨ ਦੇ ਇੱਕ ਸਪੱਸ਼ਟ ਰਾਹ ਤੇ ਸਥਾਪਿਤ ਕੀਤਾ। ਤੁਸੀਂ ਉਸ ਤੇ ਹੀ ਚੱਲੋ। ਅਤੇ ਉਨ੍ਹਾਂ ਲੋਕਾਂ ਦੀਆਂ ਇੱਛਾਵਾਂ ਦਾ ਪਾਲਣ ਨਾ ਕਰੋ ਜਿਹੜੇ ਗਿਆਨ ਨਹੀਂ ਰੱਖਦੇ। (19) ਇਹ ਲੋਕ ਅੱਲਾਹ ਦੇ ਮੁਕਾਬਲੇ ਵਿਚ ਤੁਹਾਡੇ ਕੁਝ ਕੰਮ ਨਹੀਂ ਆ ਸਕਦੇ। ਅਤੇ ਜ਼ਾਲਿਮ ਲੋਕ ਇੱਕ ਦੂਜੇ ਦੇ ਮਿੱਤਰ ਹਨ। ਅਤੇ ਭੈ ਰੱਖਣ ਵਾਲਿਆਂ ਦਾ ਮਿੱਤਰ ਅੱਲਾਹ ਹੈ।

(20) ਇਹ ਲੋਕਾਂ ਲਈ ਬਿਬੇਕ ਦੀਆਂ ਗੱਲਾਂ ਹਨ। ਨਸੀਹਤ ਅਤੇ ਰਹਿਮਤ ਉਨ੍ਹਾਂ ਲੋਕਾਂ ਲਈ ਹਨ, ਜਿਹੜੇ ਵਿਸ਼ਵਾਸ਼ ਕਰਨ।

(21) ਕੀ ਉਹ ਲੋਕ ਜਿਨ੍ਹਾਂ ਨੇ ਮਾੜੇ ਕੰਮ ਕੀਤੇ ਹਨ, ਉਹ ਸਮਝਦੇ ਹਨ ਕਿ ਅਸੀਂ ਉਨ੍ਹਾਂ ਲੋਕਾਂ ਨੂੰ ਉਨ੍ਹਾਂ ਵਰਗਾ ਕਰ ਦੇਵਾਂਗੇ, ਜਿਨ੍ਹਾਂ ਨੇ ਈਮਾਨ ਲਿਆਂਦਾ ਅਤੇ ਭਲੇ ਕਰਮ ਕੀਤੇ। ਉਨ੍ਹਾਂ ਸਾਰਿਆਂ ਦਾ ਜਿਉਣਾ ਮਰਨਾ ਬਰਾਬਰ ਹੋ ਜਾਵੇ। ਬਹੁਤ ਮਾੜਾ ਫ਼ੈਸਲਾ ਹੈ, ਜਿਹੜਾ ਉਹ ਕਰ ਰਹੇ ਹਨ। (22) ਅਤੇ ਅੱਲਾਹ ਨੇ ਆਕਾਸ਼ਾਂ ਅਤੇ ਧਰਤੀ ਨੂੰ ਯੋਜਨਾ ਦੇ ਨਾਲ ਪੈਦਾ ਕੀਤਾ ਤਾਂ ਕਿ ਹਰੇਕ ਬੰਦੇ ਨੂੰ ਉਸ ਦੇ ਕੀਤੇ ਦਾ ਬਦਲਾ ਦਿੱਤਾ ਜਾਵੇ। ਅਤੇ ਉਨ੍ਹਾਂ ਤੇ ਕੋਈ ਜ਼ੁਲਮ ਨਹੀਂ ਹੋਵੇਗਾ।

(23) ਕੀ ਤੁਸੀਂ ਉਸ ਬੰਦੇ ਨੂੰ ਦੇਖਿਆ, ਜਿਸ ਨੇ ਆਪਣੀ ਇੱਛਾ ਨੂੰ ਆਪਣਾ ਪੂਜ ਬਣਾ ਰੱਖਿਆ ਹੈ। ਅਤੇ ਅੱਲਾਹ ਨੇ ਉਸ ਦੇ ਗਿਆਨ ਦੇ ਬਾਵਜੂਦ ਉਸ ਨੂੰ ਕੁਰਾਹੇ ਪਾ ਦਿੱਤਾ ਹੈ। ਅਤੇ ਉਸ ਦੇ ਕੰਨ ਅਤੇ ਉਸ ਦੇ ਦਿਲ ਤੇ ਮੁਹਰ ਲਗਾ ਦਿੱਤੀ ਹੈ ਅਤੇ ਉਸ ਦੀਆਂ ਅੱਖਾਂ ਤੇ ਪਰਦਾ ਪਾ ਦਿੱਤਾ ਹੈ। ਤਾਂ ਅਜਿਹੇ ਬੰਦੇ ਨੂੰ ਕੌਣ ਨਸੀਹਤ ਦੇ ਸਕਦਾ ਹੈ। ਇਸ ਤੋਂ ਬਾਅਦ ਕਿ ਅੱਲਾਹ ਨੇ ਉਸ ਨੂੰ ਭਟਕਾ ਦਿੱਤਾ ਹੋਵੇ। ਕੀ ਤੁਸੀਂ ਧਿਆਨ ਨਹੀਂ ਦਿੰਦੇ।

(24) ਅਤੇ ਉਹ ਆਖਦੇ ਹਨ, ਕਿ ਸਾਡੇ ਇਸ ਸੰਸਾਰ ਦੇ ਜੀਵਨ ਤੋਂ ਬਿਨਾ ਕੋਈ ਹੋਰ ਜੀਵਨ ਨਹੀਂ। ਅਸੀਂ ਮਰਦੇ ਹਾਂ ਅਤੇ ਜੀਊਂਦੇ ਹਾਂ ਅਤੇ ਸਾਨੂੰ ਤਾਂ ਸਿਰਫ਼ (ਸਮੇਂ ਦਾ) ਕਾਲ ਚੱਕਰ ਹੀ ਨਾਸ਼ ਕਰਦਾ ਹੈ। ਅਤੇ ਉਨ੍ਹਾਂ ਨੂੰ ਇਸ ਸੰਬੰਧ ਵਿਚ ਕੋਈ ਗਿਆਨ ਨਹੀਂ। ਉਹ ਸਿਰਫ਼ ਕਲਪਨਾ ਦੇ ਆਧਾਰ ਤੇ ਅਜਿਹਾ ਆਖਦੇ ਹਨ। (25) ਅਤੇ ਜਦੋਂ ਉਨ੍ਹਾਂ ਨੂੰ ਸਾਡੀਆਂ ਸਪੱਸ਼ਟ ਆਇਤਾਂ ਸੁਣਾਈਆਂ ਜਾਂਦੀਆਂ ਹਨ, ਤਾਂ ਉਨ੍ਹਾਂ ਦੇ ਕੋਲ ਇਸ ਤੋਂ ਬਿਨਾ ਕੋਈ ਤਰਕ ਨਹੀਂ ਹੁੰਦਾ, ਕਿ ਸਾਡੇ ਪਿਉ-ਦਾਦਿਆਂ ਨੂੰ ਜਿਉਂਦੇ ਕਰਕੇ ਲਿਆਉ, ਜੇਕਰ ਤੁਸੀਂ ਸੱਚੇ ਹੋ। (26) ਆਖੋ, ਕਿ ਅੱਲਾਹ ਹੀ ਤੁਹਾਨੂੰ ਜੀਵਤ ਕਰਦਾ ਹੈ, ਫਿਰ ਉਹ ਤੁਹਾਨੂੰ ਮਾਰਦਾ ਹੈ। ਫਿਰ ਉਹ ਕਿਆਮਤ ਦੇ ਦਿਨ ਤੁਹਾਨੂੰ ਇਕੱਠਿਆਂ ਕਰੇਗਾ। ਇਸ ਵਿਚ ਕੋਈ ਸ਼ੱਕ ਨਹੀਂ, ਪਰੰਤੂ ਜ਼ਿਆਦਾਤਰ ਲੋਕ ਨਹੀਂ ਸਮਝਦੇ।

(27) ਅਤੇ ਅੱਲਾਹ ਹੀ ਦਾ ਸਾਮਰਾਜ ਹੈ ਆਕਾਸ਼ਾਂ ਅਤੇ ਧਰਤੀ ਅਤੇ ਜਿਸ ਦਿਨ ਕਿਆਮਤ ਆਵੇਗੀ, ਉਸ ਦਿਨ ਝੂਠ ਨੂੰ ਮੰਨਣ ਵਾਲੇ ਘਾਟੇ ਵਿਚ ਪੈਣਗੇ।

(28) ਅਤੇ ਤੁਸੀਂ ਦੇਖੋਗੇ ਕਿ ਹਰੇਕ ਵਰਗ ਆਪਣੇ ਗੋਡਿਆਂ ਭਾਰ ਡਿੱਗ ਪਵੇਗਾ। ਹਰੇਕ ਵਰਗ ਆਪਣੇ ਕਰਮ ਪੱਤਰਾਂ ਵੱਲ ਸੱਦਿਆ ਜਾਵੇਗਾ। ਅੱਜ ਤੁਹਾਨੂੰ ਉਸ ਕਰਮ ਦਾ ਫ਼ਲ ਦਿੱਤਾ ਜਾਵੇਗਾ ਜਿਹੜੇ ਤੁਸੀਂ ਕਰਦੇ ਸਨ। (29) ਇਹ ਸਾਡੀ ਕਿਤਾਬ ਹੈ ਜਿਹੜੀ ਤੁਹਾਡੇ ਉੱਪਰ ਠੀਕ ਠੀਕ ਗਵਾਹੀ ਦੇ ਰਹੀ ਹੈ। ਅਸੀਂ ਲਿਖਵਾਉਂਦੇ ਜਾ ਰਹੇ ਸਨ ਜਿਹੜਾ ਕੁਝ ਤੁਸੀਂ ਕਰਦੇ ਸੀ।

(30) ਸੋ ਜਿਹੜੇ ਲੋਕ ਈਮਾਨ ਲਿਆਏ ਅਤੇ ਜਿਨ੍ਹਾਂ ਨੇ ਚੰਗੇ ਕਰਮ ਕੀਤੇ, ਤਾਂ ਉਨ੍ਹਾਂ ਦਾ ਰੱਬ ਉਨ੍ਹਾਂ ਨੂੰ ਆਪਣੀ ਰਹਿਮਤ ਵਿਚ ਦਾਖ਼ਿਲ ਕਰੇਗਾ। ਇਹ ਹੀ ਵੱਡੀ ਸਫ਼ਲਤਾ ਹੈ। (31) ਅਤੇ ਜਿਨ੍ਹਾਂ ਨੇ ਇਨਕਾਰ ਕੀਤਾ (ਉਨ੍ਹਾਂ ਨੂੰ ਕਿਹਾ ਜਾਵੇਗਾ) ਕੀ ਤੁਹਾਨੂੰ ਮੇਰੀਆਂ ਆਇਤਾਂ ਪੜ੍ਹ ਕੇ ਨਹੀਂ ਸੁਣਾਈਆਂ ਜਾਂਦੀਆਂ ਸਨ। ਤਾਂ ਤੁਸੀਂ ਹੰਕਾਰ ਕੀਤਾ ਅਤੇ ਤੁਸੀਂ ਅਪਰਾਧੀ ਲੋਕ ਸੀ। (32) ਅਤੇ ਜਦੋਂ ਕਿਹਾ ਜਾਂਦਾ ਸੀ ਕਿ ਅੱਲਾਹ ਦਾ ਵਾਅਦਾ ਸੱਚਾ ਹੈ ਅਤੇ ਕਿਆਮਤ ਵਿਚ ਕੋਈ ਸ਼ੱਕ ਨਹੀਂ। ਤਾਂ ਤੁਸੀਂ ਆਖਦੇ ਸੀ ਕਿ ਅਸੀਂ ਨਹੀਂ ਜਾਣਦੇ ਕਿ ਕਿਆਮਤ ਕੀ ਚੀਜ਼ ਹੈ। ਅਸੀਂ ਤਾਂ ਸਿਰਫ਼ ਇੱਕ ਭਰਮ ਜਿਹਾ ਰੱਖਦੇ ਹਾਂ। ਅਤੇ ਅਸੀਂ ਇਸ ਉੱਪਰ ਭਰੋਸਾ ਕਰਨ ਵਾਲੇ ਨਹੀਂ।

(33) ਅਤੇ ਉਨ੍ਹਾਂ ਤੇ ਉਨ੍ਹਾਂ ਦੇ ਕਰਮਾਂ ਦੀਆਂ ਬੁਰਾਈਆਂ ਪ੍ਰਗਟ ਹੋ ਜਾਣਗੀਆਂ ਅਤੇ ਉਹ ਚੀਜ਼ ਉਨ੍ਹਾਂ ਨੂੰ ਘੇਰ ਲਵੇਗੀ। ਜਿਸ ਦਾ ਉਹ ਮਜ਼ਾਕ ਬਣਾਉਂਦੇ ਸਨ। (34) ਅਤੇ ਆਖਿਆ ਜਾਵੇਗਾ ਕਿ ਅੱਜ ਅਸੀਂ ਤੁਹਾਨੂੰ ਭੁਲਾ ਦੇਵਾਂਗੇ, ਜਿਸ ਤਰਾਂ ਤੁਸੀਂ ਆਪਣੇ ਉਸ ਦਿਨ (ਕਿਆਮਤ) ਦੇ ਆਉਣ ਨੂੰ ਭੁਲਾ ਰੱਖਿਆ ਹੈ। ਤੁਹਾਡਾ ਟਿਕਾਣਾ ਅੱਗ ਹੈ ਅਤੇ ਕੋਈ ਤੁਹਾਡਾ ਸਹਾਇਕ ਨਹੀਂ। (35) ਇਹ ਇਸ ਕਾਰਨ ਕਿ ਤੁਸੀਂ ਅੱਲਾਹ ਦੀਆਂ ਆਇਤਾਂ ਦਾ ਮਜ਼ਾਕ ਕੀਤਾ। ਅਤੇ ਦੁਨਿਆਵੀ ਦੇ ਜੀਵਨ ਨੇ ਤੁਹਾਨੂੰ ਧੋਖੇ ਵਿਚ ਪਾ ਰੱਖਿਆ ਹੈ। ਸੋ ਅੱਜ ਉਹ ਉਸ ਵਿਚੋਂ ਕੱਢੇ ਜਾਣਗੇ। ਅਤੇ ਉਨ੍ਹਾਂ ਦੀ ਮੁਆਫ਼ੀ ਵੀ ਸਵੀਕਾਰ ਨਹੀਂ ਕੀਤੀ ਜਾਵੇਗੀ।

(36) ਇਸ ਲਈ ਸਾਰੀ ਪ੍ਰਸੰਸਾ ਅੱਲਾਹ ਲਈ ਹੈ, ਜਿਹੜਾ ਆਕਾਸ਼ਾਂ, ਧਰਤੀ ਅਤੇ ਸਾਰੇ ਸੰਸਾਰ ਦਾ ਪਾਲਣਹਾਰ ਹੈ। (37) ਉਸ ਲਈ ਹੀ ਧਰਤੀ ਅਤੇ ਆਕਾਸ਼ਾਂ ਵਿਚ ਵਡਿਆਈ ਹੈ। ਅਤੇ ਉਹ (ਅੱਲਾਹ) ਤਾਕਤਵਰ ਅਤੇ ਬਿਬੇਕ ਵਾਲਾ ਹੈ।

# 46 ਸੂਰਤ ਅਲ-ਅਹਕਾਫ਼

## ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਹਾ. ਮੀਮ.। (2) ਇਹ ਕਿਤਾਬ ਅੱਲਾਹ ਪ੍ਰਭਾਵਸ਼ਾਲੀ, ਬਿਬੇਕ ਵਾਲੇ (ਅੱਲਾਹ) ਵੱਲੋਂ ਉਤਾਰੀ ਗਈ ਹੈ। (3) ਕੀ ਅਸੀਂ ਆਕਾਸ਼ਾਂ ਅਤੇ ਧਰਤੀ ਨੂੰ ਅਤੇ ਇਨ੍ਹਾਂ ਦੇ ਵਿਚਕਾਰ ਦੀਆਂ ਚੀਜ਼ਾਂ ਨੂੰ ਨਹੀਂ ਪੈਦਾ ਕੀਤਾ, ਪਰ ਹੱਕ ਦੇ ਨਾਲ ਅਤੇ ਮਿੱਥੇ ਹੋਏ ਸਮੇਂ ਤੱਕ। ਅਤੇ ਜਿਹੜੇ ਲੋਕ ਇਨਕਾਰੀ ਹਨ, ਉਹ ਉਸ ਤੋਂ ਮੂੰਹ ਮੋੜਦੇ ਹਨ, ਜਿਸ ਤੋਂ ਉਨ੍ਹਾਂ ਨੂੰ ਡਰਾਇਆ ਗਿਆ ਹੈ।

(4) ਆਖੋ, ਕਿ ਤੁਸੀਂ ਵਿਚਾਰ ਵੀ ਕੀਤਾ ਹੈ ਉਨ੍ਹਾਂ ਚੀਜ਼ਾਂ ਤੇ ਜਿਨ੍ਹਾਂ ਨੂੰ ਤੁਸੀਂ ਅੱਲਾਹ ਤੋਂ ਬਿਨਾਂ ਪੁਕਾਰਦੇ ਹੋ, ਮੈਨੂੰ ਦਿਖਾਉ ਕਿ ਉਨ੍ਹਾਂ ਨੇ ਧਰਤੀ ਤੇ ਕੀ ਕੀ ਬਣਾਇਆ, ਜਾਂ ਉਨ੍ਹਾਂ ਦੀ ਆਕਾਸ਼ ਵਿਚ ਕੀ ਸਾਂਝੇਦਾਰੀ ਹੈ। ਮੇਰੇ ਕੋਲ ਇਸ ਤੋਂ ਪਹਿਲਾਂ ਦੀ ਕਿਤਾਬ ਲੈ ਆਉ, ਜਾਂ ਕੋਈ ਗਿਆਨ ਜਿਹੜਾ ਚੱਲਿਆ ਆਉਂਦਾ ਹੋਵੇ। (ਉਸ ਦੀ ਨਕਲ ਲੈ ਆਵੋ) ਜੇਕਰ ਤੁਸੀਂ ਸੱਚੇ ਹੋ। (5) ਅਤੇ ਉਸ ਬੰਦੇ ਤੋਂ ਵੱਧ ਕੁਰਾਹੀਆ ਕੌਣ ਹੋਵੇਗਾ, ਜਿਹੜਾ ਅੱਲਾਹ ਨੂੰ ਛੱਡ ਦੇ ਉਨ੍ਹਾਂ ਨੂੰ ਸੱਦੇ ਜਿਹੜੇ ਕਿਆਮਤ ਤੱਕ ਉਨ੍ਹਾਂ ਨੂੰ ਉਨ੍ਹਾਂ ਦਾ ਜਵਾਬ ਨਹੀਂ ਦੇ ਸਕਦੇ ਅਤੇ ਉਨ੍ਹਾਂ ਨੂੰ ਉਨ੍ਹਾਂ ਦੇ ਸੱਦਣ ਦੀ ਵੀ ਜਾਣਕਾਰੀ ਨਹੀਂ। (6) ਅਤੇ ਜਦੋਂ ਲੋਕ ਇੱਕਠੇ ਕੀਤੇ ਜਾਣਗੇ ਤਾਂ ਉਹ ਉਨ੍ਹਾਂ ਦੇ ਦੁਸ਼ਮਣ ਹੋਣਗੇ ਅਤੇ ਉਨ੍ਹਾਂ ਦੀ ਪੂਜਾ ਤੋਂ ਇਨਕਾਰੀ ਹੋ ਜਾਣਗੇ।

(7) ਅਤੇ ਜਦੋਂ ਸਾਡੀਆਂ ਸਪੱਸ਼ਟ ਆਇਤਾਂ ਉਨ੍ਹਾਂ ਨੂੰ ਪੜ੍ਹ ਕੇ ਸੁਣਾਈਆਂ ਜਾਂਦੀਆਂ ਹਨ ਤਾਂ ਇਨਕਾਰੀ ਲੋਕ ਉਸ ਸੱਚ ਦੇ ਬਾਰੇ ਜਿਹੜਾ ਜਦੋਂ ਉਨ੍ਹਾਂ ਦੇ ਕੋਲ ਪਹੁੰਚਿਆ ਕਹਿੰਦੇ ਹਨ ਕਿ ਇਹ ਪ੍ਰਤੱਖ ਜਾਦੂ ਹੈ। (8) ਕੀ ਇਹ ਲੋਕ ਆਖਦੇ ਹਨ ਕਿ ਇਸ ਰਸੂਲ ਨੇ ਇਸ ਨੂੰ ਆਪਣੇ ਵੱਲੋਂ ਘੜਿਆ ਹੈ। ਆਖੋ, ਕਿ ਜੇਕਰ ਮੈਂ ਇਸ ਨੂੰ ਆਪਣੇ ਵੱਲੋਂ ਬਣਾਇਆ ਹੈ ਤਾਂ ਤੁਸੀਂ ਲੋਕ ਮੈਨੂੰ ਭੋਰਾ ਵੀ ਅੱਲਾਹ ਤੋਂ ਬਚਾ ਨਹੀਂ ਸਕਦੇ। ਜਿਹੜੀਆਂ ਗੱਲਾਂ ਤੁਸੀਂ ਘੜਦੇ ਹੋ ਅੱਲਾਹ ਉਨ੍ਹਾਂ ਨੂੰ ਚੰਗੀ ਤਰਾਂ ਜਾਣਦਾ ਹੈ। ਉਹ ਮੇਰੇ ਅਤੇ ਤੁਹਾਡੇ ਵਿਚ ਗਵਾਹੀ ਲਈ ਕਾਫ਼ੀ ਹੈ। ਅਤੇ ਉਹ ਮੁਆਫ਼ ਕਰਨ ਵਾਲਾ ਅਤੇ ਰਹਿਮਤ ਹੈ।

(9) ਆਖੋ, ਕਿ ਮੈਂ ਕੋਈ ਅਨੋਖਾ ਨਬੀ ਨਹੀਂ ਹਾਂ ਅਤੇ ਮੈਂ ਨਹੀਂ ਜਾਣਦਾ ਕਿ ਮੇਰੇ ਨਾਲ ਕੀ ਸਲੂਕ ਕੀਤਾ ਜਾਵੇਗਾ। ਅਤੇ ਤੁਹਾਡੇ ਨਾਲ ਕੀ ਸਲੂਕ ਕੀਤਾ ਜਾਵੇਗਾ। ਮੈਂ ਤਾਂ ਸਿਰਫ਼ ਉਸ ਦਾ ਹੀ ਪਾਲਣ ਕਰਦਾ ਹਾਂ ਜਿਹੜਾ ਮੇਰੇ ਵੱਲ ਵਹੀ (ਪ੍ਰਕਾਸ਼ਨਾ) ਦੇ ਰਾਹੀਂ ਆਉਂਦਾ ਹੈ। ਅਤੇ ਮੈਂ ਤਾਂ ਸਿਰਫ਼ ਇੱਕ ਪ੍ਰਤੱਖ ਸਾਵਧਾਨ ਕਰਨ ਵਾਲਾ ਹਾਂ। (10) ਆਖੋ, ਕਿ ਤੁਸੀਂ ਕਦੇ ਸੋਚਿਆ ਹੈ ਕਿ ਜੇਕਰ ਇਹ ਕੁਰਆਨ ਅੱਲਾਹ ਵੱਲੋਂ ਹੀ ਹੋਵੇ ਅਤੇ ਤੁਸੀਂ ਇਸ ਨੂੰ ਨਹੀਂ ਮੰਨਿਆ ਅਤੇ ਇਸਰਾਈਲ ਦੀ ਔਲਾਦ ਵਿਚੋਂ ਇੱਕ ਗਵਾਹ ਨੇ ਇਸ ਵਰਗੀ ਕਿਤਾਬ ਦੀ ਗਵਾਹੀ ਦਿੱਤੀ ਹੈ। ਇਸ ਲਈ ਉਹ ਈਮਾਨ ਲਿਆਇਆ ਅਤੇ ਤੁਸੀਂ ਹੰਕਾਰ ਕੀਤਾ। ਬੇਸ਼ੱਕ ਅੱਲਾਹ ਜ਼ਾਲਿਮਾਂ ਨੂੰ ਨਸੀਹਤ ਪ੍ਰਦਾਨ ਨਹੀਂ ਕਰਦਾ।

(11) ਅਤੇ ਇਨਕਾਰ ਕਰਨ ਵਾਲੇ, ਈਮਾਨ ਲਿਆਉਣ ਵਾਲਿਆਂ ਦੇ ਸਬੰਧ ਵਿਚ ਕਹਿੰਦੇ ਹਨ ਕਿ ਜੇਕਰ ਕੋਈ ਚੰਗੀ ਵਸਤੂ ਹੁੰਦੀ ਤਾਂ ਉਹ ਇਸ ਲਈ ਸਾਡੇ ਤੋਂ ਪਹਿਲਾਂ ਨਾ ਭੱਜਦੇ। ਅਤੇ ਕਿਉਂਕਿ ਉਨ੍ਹਾਂ ਨੇ ਇਸ ਤੋਂ ਮਾਰਗ ਦਰਸ਼ਨ ਪ੍ਰਾਪਤ ਨਹੀਂ ਕੀਤਾ, ਤਾਂ ਹੁਣ ਉਹ ਆਖਣਗੇ ਕਿ ਇਹ ਤਾਂ ਪੁਰਾਣਾ ਝੂਠ ਹੈ।

(12) ਅਤੇ ਇਸ ਤੋਂ ਪਹਿਲਾਂ ਮੂਸਾ ਦੀ ਕਿਤਾਬ ਨਸੀਹਤ ਅਤੇ ਰਹਿਮਤ ਵਾਲੀ ਸੀ। ਅਤੇ ਇਹ ਇੱਕ ਕਿਤਾਬ ਹੈ ਜਿਹੜੀ ਉਸ ਦੀ ਅਰਬੀ ਭਾਸ਼ਾ ਵਿਚ ਪੁਸ਼ਟੀ ਕਰਦੀ ਹੈ। ਤਾਂ ਕਿ ਉਨ੍ਹਾਂ ਲੋਕਾਂ ਨੂੰ ਡਰਾਇਆ ਜਾਵੇ, ਜਿਨ੍ਹਾਂ ਨੇ ਜ਼ੁਲਮ ਕੀਤਾ। ਅਤੇ ਇਹ ਨੇਕ ਲੋਕਾਂ ਲਈ ਖੁਸ਼ਖ਼ਬਰੀ ਹੈ। (13) ਬੇਸ਼ੱਕ ਜਿਨ੍ਹਾਂ ਲੋਕਾਂ ਨੇ ਆਖਿਆ ਕਿ ਸਾਡਾ ਰੱਬ ਅੱਲਾਹ ਹੈ, ਫਿਰ ਉਹ ਉਸ ਤੇ ਟਿਕੇ ਰਹੇ ਤਾਂ ਉਨ੍ਹਾਂ ਲੋਕਾਂ ਨੂੰ ਕੋਈ ਡਰ ਨਹੀਂ ਅਤੇ ਨਾ ਉਹ ਦੁਖੀ ਹੋਣਗੇ। (14) ਇਹੀ ਲੋਕ ਜੰਨਤ ਵਾਲੇ ਹਨ, ਜਿਹੜੇ ਉਸ ਵਿਚ ਹਮੇਸ਼ਾ ਰਹਿਣਗੇ, ਉਨ੍ਹਾਂ ਕਰਮਾਂ ਦੇ ਕਾਰਨ ਜਿਹੜੇ ਇਹ ਦੁਨੀਆਂ ਵਿਚ ਕਰਦੇ ਸਨ।

(15) ਅਤੇ ਅਸੀਂ ਮਨੁੱਖ ਨੂੰ ਹੁਕਮ ਦਿੱਤਾ ਕਿ ਉਹ ਆਪਣੇ ਮਾਤਾ ਪਿਤਾ ਦੇ ਨਾਲ ਚੰਗਾ (ਸਲੂਕ) ਕਰੇ, ਉਸ ਦੀ ਮਾਂ ਨੇ ਕਸ਼ਟ ਸਹਿਤ ਉਸ ਨੂੰ ਆਪਣੇ ਗਰਭ ਵਿਚ ਰੱਖਿਆ ਅਤੇ ਕਸ਼ਟ ਦੇ ਨਾਲ ਹੀ ਉਸ ਨੂੰ ਜਨਮ ਦਿੱਤਾ ਅਤੇ ਉਸ ਦਾ ਦੁੱਧ ਛੁਡਣਾ ਤੀਹ ਮਹੀਨਿਆਂ ਵਿਚ ਹੋਇਆ। ਇਥੋਂ ਤੱਕ ਕਿ ਜਦੋਂ ਉਹ ਆਪਣੀ ਜਵਾਨੀ ਦੀ ਅਵੱਸਥਾ ਨੂੰ ਪਹੁੰਚਿਆ ਅਤੇ ਚਾਲੀ ਸਾਲ ਦੀ ਉਮਰ ਦਾ ਹੋ ਗਿਆ

ਤਾਂ ਉਹ ਕਹਿਣ ਲੱਗਾ, ਕਿ ਹੇ ਮੇਰੇ ਪਾਲਣਹਾਰ! ਮੈਨੂੰ ਤਾਕਤ ਬਖਸ਼ ਕਿ ਮੈਂ ਤੇਰੇ ਉਪਕਾਰ ਲਈ ਸ਼ੁਕਰ ਅਦਾ ਕਰ ਸਕਾਂ, ਜਿਹੜਾ ਤੂੰ ਮੇਰੇ ਉੱਪਰ ਕੀਤਾ ਹੈ ਅਤੇ ਮੇਰੇ ਮਾਤਾ ਪਿਤਾ ਤੇ ਕੀਤਾ ਹੈ। ਅਤੇ ਇਹ ਕਿ ਮੈਂ ਭਲੇ ਕਰਮ ਕਰਾਂ, ਜਿਸ ਨਾਲ ਤੂੰ ਪ੍ਰਸੰਨ ਹੋਵੇ ਅਤੇ ਮੇਰੀ ਔਲਾਦ ਵਿਚੋਂ ਵੀ ਮੈਨੂੰ ਨੇਕ ਔਲਾਦ ਦੇ। ਮੈਂ ਤੇਰੇ ਵੱਲ ਧਿਆਨ ਕੀਤਾ ਅਤੇ ਮੈਂ ਹੁਕਮ ਮੰਨਣ ਵਾਲਿਆਂ ਵਿਚੋਂ ਹਾਂ। (16) ਇਹ ਹੀ ਲੋਕ ਹਨ ਜਿਨ੍ਹਾਂ ਦੇ ਚੰਗੇ ਕਰਮਾਂ ਨੂੰ ਅਸੀਂ ਸਵੀਕਾਰ ਕਰਾਂਗੇ। ਅਤੇ ਇਨ੍ਹਾਂ ਦੇ ਮਾੜੇ ਕਰਮਾਂ ਨੂੰ ਅਸੀਂ ਮੁਆਫ਼ ਕਰ ਦੇਵਾਂਗੇ। ਇਹ ਜੰਨਤ ਵਾਲਿਆਂ ਵਿਚ ਹੋਣਗੇ। ਇਹ ਸੱਚਾ ਵਾਅਦਾ ਹੈ, ਜਿਹੜਾ ਇਨ੍ਹਾਂ ਨਾਲ ਕੀਤਾ ਜਾਂਦਾ ਸੀ।

(17) ਅਤੇ ਜਿਸ ਨੇ ਆਪਣੇ ਮਾਤਾ ਪਿਤਾ ਨੂੰ ਕਿਹਾ ਕਿ ਮੈਂ ਤੁਹਾਡੇ ਤੋਂ ਦੁਖੀ ਹਾਂ। ਕੀ ਤੁਸੀਂ ਮੈਨੂੰ ਇਹ ਡਰ ਦਿਲਾਉਂਦੇ ਹੋ ਕਿ ਮੈਂ ਕਬਰ ਵਿਚੋਂ ਕੱਢਿਆ ਜਾਵਾਂਗਾ। ਹਾਲਾਂਕਿ ਮੇਰੇ ਤੋਂ ਪਹਿਲਾਂ ਬਹੁਤ ਸਾਰੀਆਂ ਕੌਮਾਂ ਗੁਜ਼ਰ ਚੁੱਕੀਆਂ ਹਨ। ਅਤੇ ਉਹ ਦੋਵੇ ਅੱਲਾਹ ਕੋਲ ਫਰਿਆਦ ਕਰਦੇ ਹਨ ਕਿ ਤੇਰਾ ਨਾਸ਼ ਹੋਵੇ, ਤੂੰ ਈਮਾਨ ਲਿਆ, ਬੇਸ਼ੱਕ ਅੱਲਾਹ ਦਾ ਵਾਅਦਾ ਸੱਚਾ ਹੈ। ਇਸ ਲਈ ਉਹ ਆਖਦਾ ਕਿ ਇਹ ਸਭ ਹੋ ਚੁੱਕਿਆਂ ਦੀਆਂ ਕਹਾਣੀਆਂ ਹਨ। (18) ਇਹ ਉਹ ਲੋਕ ਹਨ, ਜਿਨ੍ਹਾਂ ਤੇ ਅੱਲਾਹ ਦਾ ਵਚਨ ਪੂਰਾ ਹੋਇਆ, ਉਨ੍ਹਾਂ ਵਰਗਾਂ ਦੇ ਨਾਲ ਜਿਹੜੇ ਇਨ੍ਹਾਂ ਤੋਂ ਪਹਿਲਾਂ ਜਿੰਨਾਂ ਅਤੇ ਮਨੁੱਖਾਂ ਵਿਚੋਂ ਹੋਏ। ਬੇਸ਼ੱਕ ਉਹ ਨੁਕਸਾਨ ਵਿਚ ਰਹੇ।

(19) ਹਰੇਕ ਲਈ ਉਨ੍ਹਾਂ ਦੇ ਕਰਮਾ ਦੇ ਅਨੁਸਾਰ ਦਰਜੇ ਹੋਣਗੇ। ਅਤੇ ਤਾਂ ਕਿ ਅੱਲਾਹ ਸਭ ਨੂੰ ਉਨ੍ਹਾਂ ਦੇ ਕਰਮ ਪੂਰੇ ਕਰ ਦੇਵੇ। ਅਤੇ ਉਨ੍ਹਾਂ ਤੇ ਜ਼ੁਲਮ ਨਹੀਂ ਹੋਵੇਗਾ। (20) ਅਤੇ ਜਿਸ ਦਿਨ ਇਨਕਾਰ ਕਰਨ ਵਾਲੇ ਅੱਗ ਦੇ ਸਾਹਮਣੇ ਲਿਆਂਦੇ ਜਾਣਗੇ। (ਉਨ੍ਹਾਂ ਨੂੰ ਆਖਿਆ ਜਾਵੇਗਾ ਕਿ) ਤੁਸੀਂ ਆਪਣੀਆਂ ਚੰਗੀਆਂ ਚੀਜ਼ਾਂ ਸੰਸਾਰ ਦੇ ਜੀਵਨ ਵਿਚ ਲੈ ਚੁੱਕੇ ਹੋ ਅਤੇ ਉਨ੍ਹਾਂ ਨੂੰ ਭੋਗ ਚੁੱਕੇ ਹੋ। ਤਾਂ ਅੱਜ ਤੁਹਾਨੂੰ ਅਪਮਾਨ ਦਾ ਦੰਡ ਦਿੱਤਾ ਜਾਵੇਗਾ। ਇਸ ਕਾਰਨ ਕਿ ਤੁਸੀਂ ਸੰਸਾਰ ਵਿਚ ਵਿਅਰਥ ਹੰਕਾਰ ਕਰਦੇ ਸੀ ਅਤੇ ਇਸ ਕਾਰਨ ਵੀ ਕਿ ਤੁਸੀਂ ਇਨਕਾਰ ਕਰਦੇ ਸੀ।

(21) ਅਤੇ ਆਦ ਦੇ ਭਰਾ (ਹੂਦ) ਨੂੰ ਯਾਦ ਕਰੋ, ਜਦੋਂ ਉਸ ਨੇ ਆਪਣੀ ਕੌਮ ਨੂੰ ਅਹਕਾਫ (ਰੇਤ ਦੇ ਟਿੱਬੇ) ਵਿਚ ਡਰਾਇਆ। ਅਤੇ ਡਰਾਉਣ ਵਾਲੇ ਉਸ ਤੋਂ ਪਹਿਲਾਂ ਵੀ ਗੁਜ਼ਰ ਚੁੱਕੇ ਸਨ ਅਤੇ ਉਹ ਇਸ ਤੋਂ ਬਾਅਦ ਵੀ ਆਏ ਕਿ ਅੱਲਾਹ ਤੋ

ਬਿਨਾਂ ਕਿਸੇ ਹੋਰ ਦੀ ਪੂਜਾ ਨਾ ਕਰੋ। ਮੈਂ ਤੁਹਾਡੇ ਉੱਪਰ ਇੱਕ ਭਿਆਨਕ ਦਿਨ ਦੀ ਆਫ਼ਤ ਤੋਂ ਡਰਦਾ ਹਾਂ। (22) ਉਨ੍ਹਾਂ ਨੇ ਆਖਿਆ ਕਿ ਤੁਸੀਂ ਸਾਡੇ ਕੋਲ ਇਸ ਲਈ ਆਏ ਹੋ ਕਿ ਸਾਨੂੰ ਸਾਡੇ ਪੂਜਨੀਕਾਂ (ਦੀ ਪੂਜਾ) ਤੋਂ ਹਟਾ ਦੇਵੋ। ਤਾਂ ਜੇਕਰ ਤੁਸੀਂ ਸੱਚੇ ਹੋ ਤਾਂ ਉਹ ਚੀਜ਼ ਸਾਡੇ ਤੇ ਲਿਆਉ, ਜਿਸ ਦਾ ਤੁਸੀਂ ਸਾਡੇ ਨਾਲ ਵਾਅਦਾ ਕਰਦੇ ਹੋ। (23) ਉਸ ਨੇ ਆਖਿਆ ਕਿ ਇਸ ਦਾ ਗਿਆਨ ਤਾਂ ਅੱਲਾਹ ਨੂੰ ਹੈ। ਮੈਂ ਤਾਂ ਤੁਹਾਨੂੰ ਉਹ ਸੁਨੇਹਾ ਪਹੁੰਚਾ ਰਿਹਾ ਹਾਂ, ਜਿਸ ਦੇ ਨਾਲ ਮੈਨੂੰ ਭੇਜਿਆ ਗਿਆ ਹੈ। ਪਰੰਤੂ ਮੈਂ ਤੁਹਾਨੂੰ ਦੇਖਦਾ ਹਾਂ ਕਿ ਤੁਸੀਂ ਲੋਕ ਨਾ-ਸਮਝੀ ਦੀਆਂ ਗੱਲਾਂ ਕਰਦੇ ਹੋ। (24) ਸੋ ਜਦੋਂ ਉਨ੍ਹਾਂ ਨੇ ਉਸਨੂੰ ਬੱਦਲਾਂ ਦੇ ਰੂਪ ਵਿਚ ਆਪਣੀਆਂ ਘਾਟੀਆਂ ਵੱਲ ਆਉਂਦੇ ਹੋਏ ਦੇਖਿਆ ਤਾਂ ਉਨ੍ਹਾਂ ਨੇ ਆਖਿਆ ਕਿ ਇਹ ਤਾਂ ਬੱਦਲ ਹੈ ਜਿਹੜਾ ਸਾਡੇ ਉੱਪਰ ਵਰ੍ਹੇਗਾ। ਨਹੀਂ ਸਗੋਂ ਇਹ ਉਹ ਚੀਜ਼ ਹੈ ਜਿਸ ਲਈ ਤੁਸੀਂ ਕਾਹਲੀ ਕਰ ਰਹੇ ਸੀ। ਇੱਕ ਹਨੇਰੀ ਹੈ ਜਿਸ ਵਿਚ ਦਰਦਨਾਕ ਸਜ਼ਾ ਹੈ। (25) ਉਹ ਹਰੇਕ ਚੀਜ਼ ਨੂੰ ਆਪਣੇ ਰੱਬ ਦੇ ਹੁਕਮ ਨਾਲ ਉਖਾੜ ਸੁੱਟੇਗੀ। ਤਾਂ ਉਹ ਅਜਿਹੇ ਹੋ ਗਏ ਕਿ ਉਨ੍ਹਾਂ ਦੇ ਘਰਾਂ ਤੋਂ ਬਿਨਾਂ ਉੱਤੇ ਕੁਝ ਦਿਖਾਈ ਨਹੀਂ ਦਿੰਦਾ ਸੀ। ਅਪਰਾਧੀਆਂ ਨੂੰ ਅਸੀਂ ਇਸ ਤਰਾਂ ਹੀ ਦੰਡ ਦਿੰਦੇ ਹਾਂ।

(26) ਅਤੇ ਅਸੀਂ ਉਨ੍ਹਾਂ ਲੋਕਾਂ ਨੂੰ ਉਨ੍ਹਾਂ ਗੱਲਾਂ ਵਿਚ ਤਾਕਤ ਬਖਸ਼ੀ ਸੀ ਜਿਹੜੀ ਤੁਹਾਨੂੰ ਨਹੀਂ ਦਿੱਤੀ ਅਤੇ ਉਨ੍ਹਾਂ ਨੂੰ ਕੰਨ, ਅੱਖਾਂ ਅਤੇ ਦਿਲ ਦਿੱਤੇ ਪਰੰਤੂ ਉਹ ਕੰਨ, ਅੱਖਾਂ ਅਤੇ ਦਿਲ ਉਨ੍ਹਾਂ ਦੇ ਕੁਝ ਵੀ ਕੰਮ ਨਹੀਂ ਆਏ। ਕਿਉਂਕਿ ਉਹ ਅੱਲਾਹ ਦੀਆਂ ਆਇਤਾਂ ਤੋਂ ਇਨਕਾਰ ਕਰਦੇ ਸਨ ਅਤੇ ਉਨ੍ਹਾਂ ਨੂੰ ਉਸ ਚੀਜ਼ ਨੇ ਘੇਰ ਲਿਆ, ਜਿਸ ਦਾ ਉਹ ਮਜ਼ਾਕ ਉਡਾਉਂਦੇ ਸਨ। (27) ਅਤੇ ਅਸੀਂ ਤੁਹਾਡੇ ਆਸੇ ਪਾਸੇ ਦੀਆਂ ਬਸਤੀਆਂ ਵੀ ਨਸ਼ਟ ਕਰ ਦਿੱਤੀਆਂ ਅਤੇ ਅਸੀਂ ਵਾਰ-ਵਾਰ ਆਪਣੀਆਂ ਨਿਸ਼ਾਨੀਆਂ ਦੱਸੀਆਂ ਤਾਂ ਕਿ ਉਹ ਸੰਭਲ ਜਾਣ। (28) ਤਾਂ ਉਨ੍ਹਾਂ ਨੇ ਕਿਉਂ ਉਨ੍ਹਾਂ ਦੀ ਮਦਦ ਨਾ ਕੀਤੀ, ਜਿਨ੍ਹਾਂ ਨੂੰ ਉਨ੍ਹਾਂ ਨੇ ਅੱਲਾਹ ਤੋਂ ਬਿਨਾਂ ਉਸ (ਅੱਲਾਹ) ਦੀ ਨੇੜਤਾ ਪ੍ਰਾਪਤ ਕਰਨ ਲਈ ਪੂਜਨੀਕ ਬਣਾ ਰੱਖਿਆ ਸੀ। ਸਗੋਂ ਉਹ ਸਾਰੇ ਉਨ੍ਹਾਂ ਤੋਂ ਗਾਇਬ ਹੋ ਗਏ। ਇਹ ਉਨ੍ਹਾਂ ਦਾ ਝੂਠ ਸੀ ਅਤੇ ਇਹ ਉਨ੍ਹਾਂ ਦੀਆਂ ਘੜੀਆਂ ਹੋਈਆਂ ਗੱਲਾਂ ਸੀ।

(29) ਅਤੇ ਜਦੋਂ ਅਸੀਂ ਜਿੰਨਾਂ ਦੇ ਇੱਕ ਵਰਗ ਨੂੰ ਤੁਹਾਡੇ ਵੱਲ ਲੈ ਆਏ, ਉਹ ਕੁਰਆਨ ਸੁਣਨ ਲੱਗੇ। ਸੋ ਜਦੋਂ ਉਹ ਉਸ ਦੇ ਕੋਲ ਆਏ, ਤਾਂ ਕਹਿਣ ਲੱਗੇ ਕਿ ਚੁੱਪ ਰਹੋ। ਫਿਰ ਜਦੋਂ ਕੁਰਆਨ ਪੜ੍ਹਿਆ ਜਾ ਚੁੱਕਿਆ, ਤਾਂ ਉਹ ਲੋਕ ਉਪਦੇਸ਼ ਦਾਤੇ ਬਣ ਕੇ ਆਪਣੀ ਕੌਮ ਵੱਲ ਵਾਪਿਸ ਚਲੇ ਗਏ।

(30) ਉਨ੍ਹਾਂ ਨੇ ਆਖਿਆ ਕਿ ਹੇ ਮੇਰੀ ਕੌਮ! ਅਸੀਂ ਇੱਕ ਕਿਤਾਬ ਸੁਣੀ ਹੈ, ਜਿਹੜੀ ਮੂਸਾ ਤੋਂ ਬਾਅਦ ਉਤਾਰੀ ਗਈ ਹੈ। ਉਨ੍ਹਾਂ ਭਵਿੱਖ ਬਾਣੀਆਂ ਦੀ ਪੁਸ਼ਟੀ ਕਰਦੀ ਹੋਈ, ਜਿਹੜੀਆਂ ਇਸ ਤੋਂ ਪਹਿਲਾਂ ਤੋਂ ਮੌਜੂਦ ਹਨ। ਉਹ ਸੱਚ ਵੱਲ ਅਤੇ ਇੱਕ ਸਿੱਧੇ ਰਾਹ ਦੀ ਮਾਰਗ ਦਰਸ਼ਨ ਕਰਦੀ ਹੈ।

(31) ਹੇ ਮੇਰੀ ਕੌਮ! ਅੱਲਾਹ ਵੱਲ ਬੁਲਾਉਣ ਵਾਲੇ ਦਾ ਸੱਦਾ ਸਵੀਕਾਰ ਕਰੋ ਅਤੇ ਉਸ ਤੇ ਈਮਾਨ ਲੈ ਆਉ। ਅੱਲਾਹ ਤੁਹਾਡੇ ਪਾਪਾਂ ਨੂੰ ਮੁਆਫ਼ ਕਰ ਦੇਵੇਗਾ। ਅਤੇ ਤੁਹਾਨੂੰ ਦਰਦਨਾਕ ਸਜ਼ਾ ਤੋਂ ਬਚਾ ਲਵੇਗਾ।

(32) ਅਤੇ ਜਿਹੜੇ ਬੰਦੇ ਅੱਲਾਹ ਦੇ ਸੱਦੇ ਤੋਂ "ਮੈਂ ਹਾਜ਼ਿਰ ਹਾਂ" ਨਹੀਂ ਆਖੇਗਾ, ਤਾਂ ਉਹ ਧਰਤੀ ਤੇ (ਅੱਲਾਹ ਨੂੰ) ਹਰਾ ਨਹੀਂ ਸਕਦਾ ਅਤੇ ਅੱਲਾਹ ਤੋਂ ਬਿਨਾਂ ਉਸ ਦਾ ਕੋਈ ਸਹਾਇਕ ਨਹੀਂ ਹੋਵੇਗਾ। ਅਜਿਹੇ ਲੋਕ ਪ੍ਰਤੱਖ ਕੁਰਾਹੀਏ ਹਨ।

(33) ਕੀ ਉਨ੍ਹਾਂ ਲੋਕਾਂ ਨੇ ਨਹੀਂ ਦੇਖਿਆ ਕਿ ਜਿਸ ਅੱਲਾਹ ਨੇ ਆਕਾਸ਼ਾਂ ਅਤੇ ਧਰਤੀ ਨੂੰ ਪੈਦਾ ਕੀਤਾ ਅਤੇ ਅਜਿਹਾ ਕਰਦਿਆਂ ਉਹ ਥੱਕਿਆ ਵੀ ਨਹੀਂ। ਉਹ ਮੁਰਦਿਆਂ ਨੂੰ ਜੀਵਤ ਕਰਨ ਦੀ ਵੀ ਤਾਕਤ ਰੱਖਦਾ ਹੈ। ਹਾਂ ਉਹ ਹਰ ਚੀਜ਼ ਦੀ ਸਮਰੱਥਾ ਰੱਖਦਾ ਹੈ।

(34) ਅਤੇ ਜਿਸ ਦਿਨ ਇਹ ਇਨਕਾਰ ਕਰਨ ਵਾਲੇ ਅੱਗ ਦੇ ਅੱਗੇ ਲਿਆਂਦੇ ਜਾਣਗੇ (ਉਨ੍ਹਾਂ ਨੂੰ ਆਖਿਆ ਜਾਵੇਗਾ ਕਿ) ਕੀ ਇਹ ਅਸਲੀਅਤ ਨਹੀਂ ਹੈ। ਉਹ ਆਖਣਗੇ ਕਿ ਹਾਂ, ਸਾਨੂੰ ਸਾਡੇ ਰੱਬ ਦੀ ਸਹੁੰ। ਫਿਰ ਆਖਿਆ ਜਾਵੇਗਾ ਕਿ ਲਓ ਸੁਆਦ ਉਸ ਸਜ਼ਾ ਦਾ, ਇਨਕਾਰ ਕਰਨ ਦੇ ਬਦਲੇ ਜਿਹੜਾ ਤੁਸੀਂ ਕਰਿਆ ਕਰਦੇ ਸੀ।

(35) ਤਾਂ ਤੁਸੀਂ ਧੀਰਜ ਰੱਖੋ। ਜਿਸ ਤਰਾਂ ਹਿੰਮਤੀ ਪੈਗ਼ੰਬਰਾਂ ਨੇ ਧੀਰਜ ਰੱਖਿਆ। ਅਤੇ ਉਨ੍ਹਾਂ ਲਈ ਕਾਹਲੀ ਨਾ ਕਰੋ। ਜਿਸ ਦਿਨ ਇਹ ਲੋਕ ਉਸ ਚੀਜ਼ ਨੂੰ ਦੇਖਣਗੇ ਜਿਸ ਦਾ ਇਨ੍ਹਾਂ ਨਾਲ ਵਾਅਦਾ ਕੀਤਾ ਜਾ ਰਿਹਾ ਹੈ। ਤਾਂ ਸਮਝੋ ਜਿਵੇਂ ਉਹ ਦਿਨ ਦੀ ਇੱਕ ਘੜੀ ਤੋਂ ਵੱਧ (ਸੰਸਾਰ) ਵਿਚ ਨਹੀਂ ਰਹੇ। ਇਹ (ਕੁਰਆਨ) ਇੱਕ ਸੁਨੇਹਾ ਪਹੁੰਚਾਉਣਾ ਹੈ। ਤਾਂ ਉਹ ਹੀ ਲੋਕ ਨਸ਼ਟ ਹੋਣਗੇ, ਜਿਹੜੇ ਇਨਕਾਰੀ ਹਨ।

# 47 ਸੂਰਤ ਮੁਹੰਮਦ

## ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਜਿਨ੍ਹਾ ਲੋਕਾਂ ਨੇ ਅਵੱਗਿਆ ਕੀਤੀ ਅਤੇ ਅੱਲਾਹ ਦੇ ਰਾਹ ਤੋਂ ਰੋਕਿਆ, ਅੱਲਾਹ ਨੇ ਉਨ੍ਹਾਂ ਦੇ ਇਨ੍ਹਾਂ ਕਰਮਾਂ ਨੂੰ ਵਿਅਰਥ ਕਰ ਦਿੱਤਾ। (2) ਅਤੇ ਜਿਹੜੇ ਲੋਕ ਈਮਾਨ ਲਿਆਏ ਅਤੇ ਚੰਗੇ ਕਰਮ ਕੀਤੇ ਅਤੇ ਉਸ ਚੀਜ਼ ਨੂੰ ਮੰਨਿਆ, ਜਿਹੜਾ ਮੁਹੰਮਦ ਤੇ ਉਤਾਰਿਆ ਗਿਆ ਹੈ। ਅਤੇ ਉਹ ਸੱਚ ਹੈ ਉਨ੍ਹਾਂ ਦੇ ਰੱਬ ਵੱਲੋਂ ਅੱਲਾਹ ਨੇ ਉਨ੍ਹਾਂ ਦੇ ਐਬ ਉਨ੍ਹਾਂ ਤੋਂ ਦੂਰ ਕਰ ਦਿੱਤੇ ਅਤੇ ਉਨ੍ਹਾਂ ਦੀ ਹਾਲਤ ਸੁਧਾਰ ਦਿੱਤੀ। (3) ਇਹ ਇਸ ਲਈ ਕਿ ਜਿੰਨ੍ਹਾ ਲੋਕਾਂ ਨੇ ਅਵੱਗਿਆ ਕੀਤੀ, ਉਨ੍ਹਾਂ ਨੇ ਕੂੜ ਦਾ ਪਾਲਣ ਕੀਤਾ। ਅਤੇ ਜਿਹੜੇ ਲੋਕ ਈਮਾਨ ਲਿਆਏ, ਉਨ੍ਹਾਂ ਨੇ ਸਤਿ ਦਾ ਪਾਲਣ ਕੀਤਾ, ਜਿਹੜਾ ਉਨ੍ਹਾਂ ਦੇ ਰੱਬ ਵੱਲੋਂ ਹੈ। ਇਸ ਤਰਾਂ ਅੱਲਾਹ ਲੋਕਾਂ ਲਈ ਉਨ੍ਹਾਂ ਦੀ ਮਿਸਾਲਾਂ ਬਿਆਨ ਕਰਦਾ ਹੈ।

(4) ਤਾਂ ਜਦੋਂ ਇਨਕਾਰੀਆਂ ਨਾਲ ਤੁਹਾਡੀ ਮੁਠਭੇੜ ਹੋਵੇ, ਤਾਂ ਉਨ੍ਹਾਂ ਦੀਆਂ ਧੌਣਾਂ ਉਡਾ ਦੇਵੋ। ਇਥੋਂ ਤੱਕ ਜਦੋਂ ਉਨ੍ਹਾਂ ਦਾ ਚੰਗੀ ਤਰਾਂ ਲਹੂ ਵਹਾ ਚੁੱਕੋ ਤਾਂ (ਜਿਹੜੇ ਜੀਵਤ ਫੜੇ ਹੋਣ) ਉਨ੍ਹਾਂ ਨੂੰ ਮਜਬੂਤੀ ਨਾਲ ਨੂੜ (ਬੰਨ੍ਹ) ਦੇਉ। ਫਿਰ ਜਾਂ ਤਾਂ ਅਹਿਸਾਨ ਕਰਕੇ ਛੱਡ ਦੇਉ ਜਾਂ ਦੌਲਤ ਲੈ ਕੇ। ਇੱਥੋਂ ਤੱਕ ਕਿ ਉਹ (ਵੈਰੀ) ਆਪਣੇ ਹਥਿਆਰ ਰੱਖ ਦੇਣ। ਇਹ ਹੁਕਮ ਹੈ, (ਯਾਦ ਰੱਖਣਯੋਗ)। ਅਤੇ ਜੇਕਰ ਅੱਲਾਹ ਚਾਹੁੰਦਾ ਤਾਂ ਉਨ੍ਹਾਂ ਤੋਂ (ਹੋਰ ਢੰਗ ਨਾਲ) ਬਦਲਾ ਲੈ ਲੈਂਦਾ। ਪਰ ਉਹ ਚਾਹੁੰਦਾ ਹੈ ਕਿ ਉਹ ਤੁਹਾਨੂੰ ਲੋਕਾਂ ਨੂੰ ਇੱਕ ਦੂਜੇ ਨਾਲ (ਲੜਾ ਕੇ) ਅਜਮਾਵੇ। ਅਤੇ ਜਿਹੜੇ ਲੋਕ ਅੱਲਾਹ ਦੇ ਰਾਹ ਵਿਚ ਮਾਰੇ ਜਾਣਗੇ। ਅੱਲਾਹ ਉਨ੍ਹਾਂ ਦੇ ਕਰਮਾਂ ਨੂੰ ਕਦੇ ਵੀ ਨਸ਼ਟ

ਨਹੀਂ ਕਰੇਗਾ। (5) ਉਹ ਉਨ੍ਹਾਂ ਨੂੰ ਮਾਰਗ ਦਰਸ਼ਨ ਪ੍ਰਦਾਨ ਕਰੇਗਾ ਅਤੇ ਉਨ੍ਹਾਂ ਦੀ (ਮਾੜੀ) ਹਾਲਤ ਸੁਧਾਰ ਦੇਵੇਗਾ। (6) ਅਤੇ ਉਨ੍ਹਾਂ ਨੂੰ ਜੰਨਤ ਵਿਚ ਦਾਖ਼ਿਲ ਕਰੇਗਾ। ਜਿਸ ਦੀ ਉਨ੍ਹਾਂ ਨੂੰ ਜਾਣ ਪਛਾਣ ਕਰਵਾ ਦਿੱਤੀ ਹੈ।

(7) ਹੇ ਈਮਾਨ ਵਲਿਓ! ਜੇਕਰ ਤੁਸੀਂ ਅੱਲਾਹ ਦੀ ਮਦਦ ਕਰੋਗੇ, ਤਾਂ ਉਹ ਤੁਹਾਡੀ ਸਹਾਇਤਾ ਕਰੇਗਾ ਅਤੇ ਤੁਹਾਡੇ ਕਦਮਾਂ ਨੂੰ ਟਿਕਾ ਦੇਵੇਗਾ। (8) ਅਤੇ ਜਿਨ੍ਹਾਂ ਲੋਕਾਂ ਨੇ ਇਨਕਾਰ ਕੀਤਾ, ਉਨ੍ਹਾਂ ਲਈ ਵਿਨਾਸ਼ ਹੈ। ਅੱਲਾਹ ਉਨ੍ਹਾਂ ਲੋਕਾਂ ਦੇ ਕਰਮਾਂ ਨੂੰ ਨਸ਼ਟ ਕਰ ਦੇਵੇਗਾ। (9) ਇਹ ਇਸ ਲਈ ਕਿ ਉਨ੍ਹਾਂ ਨੇ ਉਸ ਚੀਜ਼ ਨੂੰ ਨਾ ਪਸੰਦ ਕੀਤਾ, ਜਿਹੜੀ ਅੱਲਾਹ ਨੇ ਉਤਾਰੀ ਹੈ। ਤਾਂ ਅੱਲਾਹ ਨੇ ਉਨ੍ਹਾਂ ਦੇ ਕਰਮਾਂ ਨੂੰ ਵਿਅਰਥ ਕਰ ਦਿੱਤਾ। (10) ਕੀ ਇਹ ਲੋਕ ਦੇਸ਼ ਵਿਚ ਤੁਰੇ ਫਿਰੇ ਨਹੀਂ ਕਿ ਇਹ ਉਨ੍ਹਾਂ ਲੋਕਾਂ ਦਾ ਅੰਤ ਦੇਖਦੇ, ਜਿਹੜੇ ਇਨ੍ਹਾਂ ਤੋਂ ਪਹਿਲਾ ਗੁਜ਼ਰ ਚੁੱਕੇ ਹਨ। ਅੱਲਾਹ ਨੇ ਉਨ੍ਹਾਂ ਨੂੰ ਪੁੱਟ ਸੁੱਟਿਆ ਅਤੇ ਇਹ ਹੀ ਅਵੱਗਿਆਕਾਰੀਆਂ ਲਈ ਪਹਿਲਾਂ ਤੋਂ ਨਿਰਧਾਰਿਤ ਹੈ। (11) ਇਹ ਇਸ ਲਈ ਕਿ ਅੱਲਾਹ ਈਮਾਨ ਵਾਲਿਆਂ ਦਾ ਕਾਰਜ ਸਵਾਰਨ ਵਾਲਾ ਹੈ ਅਤੇ ਇਨਕਾਰੀਆਂ ਦਾ ਕੋਈ ਕੰਮ ਸਵਾਰਨ ਵਾਲਾ ਨਹੀਂ।

(12) ਬੇਸ਼ੱਕ ਅੱਲਾਹ ਉਨ੍ਹਾਂ ਲੋਕਾਂ ਨੂੰ ਜਿਹੜੇ ਈਮਾਨ ਲਿਆਏ ਅਤੇ ਜਿਨ੍ਹਾਂ ਨੇ ਚੰਗੇ ਕਰਮ ਕੀਤੇ, ਉਨ੍ਹਾਂ ਨੂੰ ਅਜਿਹੇ ਬਾਗ਼ਾਂ ਵਿਚ ਦਾਖਲ ਕਰੇਗਾ, ਜਿਨ੍ਹਾਂ ਦੇ ਥੱਲਿਓ ਨਹਿਰਾਂ ਵਗਦੀਆਂ ਹੋਣਗੀਆਂ। ਅਤੇ ਜਿਨ੍ਹਾਂ ਨੇ ਇਨਕਾਰ ਕੀਤਾ, ਉਹ (ਪਦਾਰਥਾਂ ਦਾ) ਉਪਭੋਗ ਕਰਦੇ ਹਨ, ਜਿਵੇਂ ਪਸ਼ੂ ਖਾਂਦੇ ਹਨ। ਇਨ੍ਹਾਂ ਲੋਕਾਂ ਦਾ ਟਿਕਾਣਾ ਅੱਗ ਹੈ। (13) ਅਤੇ ਕਿਨ੍ਹੀਆਂ ਹੀ ਬਸਤੀਆਂ ਹਨ, ਜਿਨ੍ਹਾਂ (ਦੇ ਬਾਸ਼ਿੰਦਿਆਂ) ਨੇ ਤੁਹਾਨੂੰ ਕੱਢਿਆ ਹੈ ਅਤੇ ਜੋ ਤਾਕਤ ਵਿਚ ਤੁਹਾਡੀ ਇਸ ਬਸਤੀ ਨਾਲੋਂ ਕਿਤੇ ਵੱਧ ਸਨ। ਅਸੀਂ ਉਨ੍ਹਾਂ ਨੂੰ ਬਰਬਾਦ ਕਰ ਦਿੱਤਾ, ਤਾਂ ਕੋਈ ਉਨ੍ਹਾਂ ਦਾ ਸਹਾਇਕ ਨਹੀਂ ਹੋਇਆ।

(14) ਕੀ ਉਹ ਜਿਹੜੇ ਆਪਣੇ ਰੱਬ ਵੱਲੋ ਇੱਕ ਖੁੱਲੇ ਰਾਹ ਤੇ ਹੈ, ਉਹ ਉਸ ਤਰ੍ਹਾਂ ਹੋ ਜਾਵੇਗਾ, ਜਿਸ ਦੇ ਮਾੜੇ ਐਬ ਉਸ ਨੂੰ ਮਨਮੋਹਕ ਬਣਾ ਕੇ ਦਿਖਾਏ ਜਾਣ ਅਤੇ ਜਿਹੜਾ ਆਪਣੀਆਂ ਮਨੋ ਭਾਵਨਾਵਾਂ ਦੇ ਅਨੁਸਾਰ ਚੱਲੇ। (15) ਜੰਨਤ ਦੀ ਮਿਸਾਲ ਜਿਸ ਦਾ ਵਾਅਦਾ ਡਰਨ ਵਾਲਿਆਂ ਲਈ ਕੀਤਾ ਗਿਆ ਸੀ ਅਤੇ ਜਿਸ

ਦੀ ਵਿਸ਼ੇਸ਼ਤਾ ਇਹ ਹੈ ਕਿ ਇਸ ਵਿਚ ਅਜਿਹੇ ਜਲ ਦੀਆਂ ਨਹਿਰਾਂ ਵਗਦੀਆਂ ਹੋਣਗੀਆਂ ਜਿਸ ਵਿਚ ਤਬਦੀਲੀ ਨਹੀਂ ਹੋਵੇਗੀ ਅਤੇ ਨਹਿਰਾਂ ਹੋਣਗੀਆਂ ਦੁੱਧ ਦੀਆਂ, ਜਿਸ ਦਾ ਸਵਾਦ ਨਹੀਂ ਬਦਲੇਗਾ ਅਤੇ ਨਹਿਰਾਂ ਹੋਣਗੀਆਂ ਸ਼ਰਾਬ ਦੀਆਂ, ਜਿਹੜੀਆਂ ਪੀਣ ਵਾਲਿਆਂ ਲਈ ਸਵਾਦੀ ਹੋਣਗੀਆਂ। ਅਤੇ ਨਹਿਰਾਂ ਹੋਣਗੀਆਂ ਸਾਫ ਸੁਥਰੇ ਸ਼ਹਿਦ ਦੀਆਂ। ਅਤੇ ਇਨ੍ਹਾਂ ਲਈ ਹਰੇਕ ਪ੍ਰਕਾਰ ਦੇ ਫ਼ਲ ਹੋਣਗੇ। ਅਤੇ ਪਾਲਣਹਾਰ ਵੱਲੋਂ ਇਨ੍ਹਾਂ ਲਈ ਮੁਆਫ਼ੀ ਹੋਵੇਗੀ। ਕੀ ਇਹ ਲੋਕ ਉਨ੍ਹਾਂ ਵਰਗੇ ਹੋ ਸਕਦੇ ਹਨ ਜਿਹੜੇ ਹਮੇਸ਼ਾ ਅੱਗ ਵਿਚ ਰਹਿਣਗੇ?ਅਤੇ ਜਿਨ੍ਹਾਂ ਨੂੰ ਖੌਲ੍ਹਦਾ ਹੋਇਆ ਜਲ ਛਕਣ ਲਈ ਦਿੱਤਾ ਜਾਵੇਗਾ। ਇਹ (ਖੌਲ੍ਹਦਾ ਹੋਇਆ ਜਲ) ਉਨ੍ਹਾਂ ਦੀਆਂ ਆਂਦਰਾਂ ਦੇ ਟੁਕੜੇ-ਟੁਕੜੇ ਕਰ ਦੇਵੇਗਾ।

(16) ਅਤੇ ਉਨ੍ਹਾਂ ਵਿਚ ਕੁਝ ਲੋਕ ਅਜਿਹੇ ਹਨ, ਜਿਹੜੇ ਤੁਹਾਡੇ ਵੱਲ ਕੰਨ ਲਗਾਉਂਦੇ ਹਨ, ਇਥੋਂ ਤੱਕ ਕਿ ਜਦੋਂ ਤੁਹਾਡੇ ਤੋਂ (ਸੁਣ ਕੇ) ਬਾਹਰ ਆ ਜਾਂਦੇ ਹਨ ਤਾਂ ਗਿਆਨ ਵਾਲਿਆਂ ਨੂੰ ਪੁੱਛਦੇ ਹਨ ਕਿ ਉਨ੍ਹਾਂ ਨੇ ਹੁਣ ਕੀ ਆਖਿਆ ਹੈ?ਇਹ ਉਹ ਲੋਕ ਹਨ, ਜਿਨ੍ਹਾ ਦੇ ਦਿਲਾਂ ਤੇ ਅੱਲਾਹ ਨੇ ਮੁਹਰ ਲਾ ਦਿੱਤੀ ਹੈ। ਅਤੇ ਉਹ ਆਪਣੀਆਂ ਇੱਛਾਵਾਂ ਦਾ ਪਾਲਣ ਕਰਦੇ ਹਨ। (17) ਅਤੇ ਜਿਨ੍ਹਾ ਲੋਕਾਂ ਨੇ ਕੁਰਆਨ ਦੀ ਸਿਖਿਆ ਦਾ ਰਾਹ ਅਪਣਾਇਆ ਤਾਂ ਅੱਲਾਹ ਉਨ੍ਹਾਂ ਨੂੰ ਹੋਰ ਜ਼ਿਆਦਾ ਮਾਰਗ ਦਰਸ਼ਨ ਪ੍ਰਦਾਨ ਕਰਦਾ ਹੈ। ਅਤੇ ਉਨ੍ਹਾਂ ਨੂੰ ਉਨ੍ਹਾਂ ਦੀ ਪ੍ਰਹੇਜ਼ਗਾਰੀ ਨਾਲ ਨਿਵਾਜ਼ਦਾ ਹੈ।

(18) ਇਹ ਲੋਕ ਤਾਂ ਸਿਰਫ਼ ਇਸ ਦੀ ਉਡੀਕ ਵਿਚ ਹਨ ਕਿ ਇਨ੍ਹਾਂ ਤੇ ਅਚਾਨਕ ਕਿਆਮਤ ਆ ਜਾਵੇ। ਤਾਂ ਉਸ ਦੀਆਂ ਨਿਸ਼ਾਨੀਆ ਪ੍ਰਗਟ ਹੋ ਚੁੱਕੀਆਂ ਹਨ। ਤਾਂ ਜਦੋਂ ਉਹ ਆ ਜਾਵੇਗੀ, ਤਾਂ ਇਨ੍ਹਾਂ ਲਈ ਉਪਦੇਸ਼ ਪ੍ਰਾਪਤ ਕਰਨ ਦਾ ਮੌਕਾ ਕਿੱਥੇ ਰਹੇਗਾ? (19) ਤਾਂ ਸਮਝ ਲਵੋ ਕਿ ਅੱਲਾਹ ਤੋਂ ਬਿਨਾਂ ਕੋਈ ਪੂਜਣ ਯੋਗ ਨਹੀਂ ਅਤੇ ਆਪਣੀਆਂ ਗਲਤੀਆਂ ਲਈ ਮੁਆਫ਼ੀ ਮੰਗੋ ਅਤੇ ਮੁਆਫ਼ੀ ਮੰਗੋ, ਈਮਾਨ ਵਾਲੇ ਆਦਮੀਆਂ ਅਤੇ ਈਮਾਨ ਵਾਲੀਆਂ ਔਰਤਾਂ ਲਈ। ਅਤੇ ਤੁਹਾਡੇ ਤੋਰੇ ਫੇਰੇ ਨੂੰ ਅਤੇ ਤੁਹਾਡੇ ਟਿਕਾਣਿਆਂ ਨੂੰ ਅੱਲਾਹ ਜਾਣਦਾ ਹੈ।

(20) ਅਤੇ ਜਿਹੜੇ ਲੋਕ ਈਮਾਨ ਲਿਆਏ ਹਨ, ਉਹ ਆਖਦੇ ਹਨ ਕਿ ਕੋਈ ਸੂਰਤ ਕਿਉਂ ਨਹੀਂ ਉਤਾਰੀ ਜਾਂਦੀ। ਤਾਂ ਜਦੋਂ ਸਪੱਸ਼ਟ ਸੂਰਤ ਉਨ੍ਹਾਂ ਤੇ ਉਤਾਰੀ

ਗਈ ਅਤੇ ਉਸ ਵਿਚ ਯੁੱਧ ਦਾ ਉਲੇਖ ਵੀ ਸੀ। ਤਾਂ ਤੁਸੀਂ ਦੇਖਿਆ ਕਿ ਜਿਨ੍ਹਾਂ ਦੇ ਦਿਲਾਂ ਵਿਚ ਖੋਟ ਹੈ, ਉਹ ਤੁਹਾਡੇ ਵੱਲ ਇਸ ਤਰਾਂ ਦੇਖ ਰਹੇ ਹਨ, ਜਿਵੇਂ ਕਿਸੇ ਤੇ ਮੌਤ (ਵਾਂਗ ਬੇਹੋਸ਼ੀ) ਛਾ ਗਈ ਹੋਵੇ। ਸੋ ਉਨ੍ਹਾਂ ਦਾ ਵਿਨਾਸ਼ ਹੈ। (21) ਹੁਕਮ ਮੰਨਣਾ ਹੈ ਅਤੇ ਚੰਗੀ ਗੱਲ ਆਖਣੀ ਹੈ। ਸੋ ਜਦੋਂ ਫ਼ੈਸਲੇ ਦਾ ਅੰਤਿਮ ਨਿਰਣਾ ਹੋ ਜਾਵੇ ਤੇ ਜੇਕਰ ਉਹ ਅੱਲਾਹ ਨਾਲ ਸੱਚੇ ਰਹਿੰਦੇ ਹਨ ਤਾਂ ਉਨ੍ਹਾਂ ਲਈ ਬਿਹਤਰ ਹੁੰਦਾ। (22) ਸੋ ਜਦੋਂ ਤੁਸੀਂ ਫਿਰ ਗਏ ਤਾਂ ਇਸ ਤੋਂ ਬਿਨਾਂ ਤੁਹਾਡੇ ਤੋਂ ਕੁਝ ਉਮੀਦ ਨਹੀਂ ਕਿ ਤੁਸੀਂ ਧਰਤੀ ਤੇ ਵਿਗਾੜ ਨਾ ਪਾਵੋਂ ਅਤੇ ਆਪਸੀ ਰਿਸ਼ਤਿਆਂ ਨੂੰ ਨਾ ਤੋੜੋ। (23) ਇਹ ਹੀ ਲੋਕ ਹਨ ਜਿਨ੍ਹਾਂ ਨੂੰ ਅੱਲਾਹ ਨੇ ਆਪਣੀ ਰਹਿਮਤ ਤੋਂ ਦੂਰ ਕਰ ਦਿੱਤਾ। ਸੋ ਉਨ੍ਹਾਂ ਨੂੰ ਗੂੰਗਾ ਕਰ ਦਿੱਤਾ ਅਤੇ ਉਨ੍ਹਾਂ ਦੀਆਂ ਅੱਖਾਂ ਨੂੰ ਅੰਨ੍ਹਾ ਕਰ ਦਿੱਤਾ।

(24) ਕੀ ਇਹ ਲੋਕ ਕੁਰਆਨ ਦਾ ਚਿੰਤਨ ਨਹੀਂ ਕਰਦੇ?ਜਾਂ ਇਨ੍ਹਾਂ ਦੇ ਦਿਲਾਂ ਨੂੰ ਜਿੰਦਰੇ ਲੱਗੇ ਹੋਏ ਹਨ। (25) ਜਿਹੜੇ ਲੋਕ ਪਿੱਠ ਫੇਰ ਕੇ ਹਟ ਗਏ। (ਉਹ ਵੀ) ਇਸ ਤੋਂ ਬਾਅਦ ਕਿ ਮਾਰਗ ਦਰਸ਼ਨ ਉਨ੍ਹਾਂ ਲਈ ਸਪੱਸ਼ਟ ਹੋ ਗਿਆ। ਸ਼ੈਤਾਨ ਨੇ ਉਨ੍ਹਾਂ ਨੂੰ ਧੋਖਾ ਦਿੱਤਾ ਅਤੇ ਅੱਲਾਹ ਨੇ ਉਨ੍ਹਾਂ ਨੂੰ ਢਿੱਲ ਦਿੱਤੀ। (26) ਇਹ ਇਸ ਲਈ ਹੋਇਆ ਕਿ ਉਨ੍ਹਾਂ ਨੇ ਉਨ੍ਹਾਂ ਲੋਕਾਂ ਨੂੰ ਜਿਹੜੇ ਅੱਲਾਹ ਦੀਆਂ ਉਤਾਰੀਆਂ ਹੋਈਆਂ ਚੀਜ਼ਾਂ ਨੂੰ ਨਾ ਪਸੰਦ ਕਰਦੇ ਹਨ, ਕਿਹਾ ਕਿ ਕੁਝ ਗੱਲਾਂ ਵਿਚ ਅਸੀਂ ਤੁਹਾਡਾ ਆਖਾ ਮੰਨ ਲਵਾਂਗੇ। ਅਤੇ ਅੱਲਾਹ ਉਨ੍ਹਾਂ ਦੇ ਭੇਦਾਂ ਨੂੰ ਜਾਣਦਾ ਹੈ। (27) ਅਤੇ ਉਸ ਵੇਲੇ ਕੀ ਹੋਵੇਗਾ ਜਦੋਂ ਫ਼ਰਿਸ਼ਤੇ ਉਨ੍ਹਾਂ ਦੇ ਮੂੰਹ ਅਤੇ ਪਿੱਠਾਂ ਤੇ ਮਾਰਦੇ ਹੋਏ, ਪ੍ਰਾਣ ਕੱਢਦੇ ਹੋਣਗੇ। (28) ਇਹ ਇਸ ਲਈ ਕਿ ਉਨ੍ਹਾਂ ਨੇ ਉਸ ਚੀਜ਼ ਦਾ ਪਾਲਣ ਕੀਤਾ, ਜਿਹੜੀ ਅੱਲਾਹ ਨੂੰ ਗੁੱਸਾ ਦਿਵਾਉਣ ਵਾਲੀ ਸੀ। ਅਤੇ ਉਨ੍ਹਾਂ ਨੇ ਉਸ ਦੀ ਪ੍ਰਸੰਨਤਾ ਨੂੰ ਨਾ ਪਸੰਦ ਕੀਤਾ। ਸੋ ਅੱਲਾਹ ਨੇ ਉਨ੍ਹਾਂ ਦੇ ਕਰਮ ਵਿਅਰਥ ਕਰ ਦਿੱਤੇ।

(29) ਜਿਨ੍ਹਾ ਲੋਕਾਂ ਦੇ ਦਿਲਾਂ ਵਿਚ ਖੋਟ ਹੈ, ਕੀ ਉਹ ਸਮਝਦੇ ਹਨ ਕਿ ਅੱਲਾਹ ਉਨ੍ਹਾਂ ਦੇ ਦੋਖ ਨੂੰ ਕਦੇ ਪ੍ਰਗਟ ਨਹੀਂ ਕਰੇਗਾ। (30) ਅਤੇ ਜੇਕਰ ਅਸੀਂ ਚਾਹੁੰਦੇ ਤਾਂ ਅਸੀਂ ਉਨ੍ਹਾਂ ਨੂੰ ਤੁਹਾਨੂੰ ਦਿਖਾ ਦਿੰਦੇ, ਤਾਂ ਤੁਸੀਂ ਉਨ੍ਹਾਂ ਦੀਆਂ ਨਿਸ਼ਾਨੀਆਂ ਤੋਂ ਉਨ੍ਹਾਂ ਨੂੰ ਪਛਾਣ ਲੈਂਦੇ। ਅਤੇ ਤੁਸੀਂ ਉਨ੍ਹਾਂ ਦੀ ਬੋਲ-ਬਾਣੀ ਤੋਂ ਜ਼ਰੂਰ ਉਨ੍ਹਾਂ ਨੂੰ ਪਹਿਚਾਣ ਲਵੋਗੇ। ਅਤੇ ਅੱਲਾਹ ਤੁਹਾਡੇ ਕਰਮਾਂ ਨੂੰ ਜਾਣਦਾ ਹੈ।

(31) ਅਤੇ ਅਸੀਂ ਜ਼ਰੂਰ ਤੁਹਾਨੂੰ ਇਮਤਿਹਾਨ ਵਿਚ ਪਾਵਾਂਗੇ। ਤਾ ਕਿ ਅਸੀਂ ਉਨ੍ਹਾਂ ਲੋਕਾਂ ਨੂੰ ਜਾਣ ਲਈਏ ਜਿਹੜੇ ਤੁਹਾਡੇ ਵਿਚੋਂ ਜਿਹਾਦ ਕਰਨ ਵਾਲੇ ਹਨ ਅਤੇ ਆਪਣਾ ਕਦਮ ਜਮਾ ਕੇ ਰੱਖਣ ਵਾਲੇ ਹਨ। ਅਤੇ ਅਸੀਂ ਤੁਹਾਡੀਆਂ ਪ੍ਰਸਥਿੱਤੀਆਂ ਦੀ ਪੜਤਾਲ ਕਰ ਲਈਏ। (32) ਬੇਸ਼ੱਕ ਜਿਨ੍ਹਾਂ ਲੋਕਾਂ ਨੇ ਅਵੱਗਿਆ ਕੀਤੀ ਅਤੇ ਅੱਲਾਹ ਦੇ ਰਾਹ ਤੋਂ ਰੋਕਿਆ ਅਤੇ ਰਸੂਲਾਂ ਦਾ ਵੀ ਵਿਰੋਧ ਕੀਤਾ, ਜਦੋਂ ਕਿ ਉਨ੍ਹਾਂ ਨੂੰ ਸਿੱਧੇ ਰਾਹ ਦਾ ਸਪੱਸ਼ਟ ਪਤਾ ਲੱਗ ਚੁੱਕਾ ਹੈ। ਉਹ ਅੱਲਾਹ ਦਾ ਕੁਝ ਵੀ ਨਾ ਵਿਗਾੜ ਸਕਣਗੇ। ਅਤੇ ਅੱਲਾਹ ਉਨ੍ਹਾਂ ਦੇ ਕਰਮਾ ਨੂੰ ਬੇਕਾਰ ਕਰ ਦੇਵੇਗਾ।

(33) ਹੇ ਈਮਾਨ ਵਾਲਿਓ! ਅੱਲਾਹ ਅਤੇ ਰਸੂਲ ਦੀ ਆਗਿਆ ਦਾ ਪਾਲਣ ਕਰੋ ਅਤੇ ਆਪਣੇ ਕਰਮਾ ਨੂੰ ਨਸ਼ਟ ਨਾ ਕਰੋ। (34) ਬੇਸ਼ੱਕ ਜਿਨ੍ਹਾਂ ਲੋਕਾਂ ਨੇ ਇਨਕਾਰ ਕੀਤਾ ਅਤੇ ਅੱਲਾਹ ਦੇ ਰਾਹ ਤੋਂ ਰੋਕਿਆ ਫਿਰ ਉਹ ਇਨਕਾਰੀ ਦੀ ਹਾਲਤ ਵਿਚ ਹੀ ਮਰ ਗਏ। ਅੱਲਾਹ ਉਨ੍ਹਾਂ ਨੂੰ ਕਦੇ ਵੀ ਮੁਆਫ਼ ਨਹੀਂ ਕਰੇਗਾ। (35) ਤਾਂ ਤੁਸੀਂ ਧੀਰਜ ਨਾ ਛੱਡੋ ਅਤੇ (ਵੈਰੀਆਂ ਅੱਗੇ) ਸ਼ਾਂਤੀ ਲਈ ਸਮਝੌਤੇ ਵਾਸਤੇ ਬੇਨਤੀ ਨਾ ਕਰੋ। ਤੁਸੀਂ ਹੀ ਪ੍ਰਭਾਵਸ਼ਾਲੀ ਰਹੋਗੇ। ਅਤੇ ਅੱਲਾਹ ਤੁਹਾਡੇ ਨਾਲ ਹੈ ਅਤੇ ਉਹ ਕਦੇ ਵੀ ਤੁਹਾਡੇ ਯਤਨਾਂ ਨੂੰ ਬੇਕਾਰ ਨਹੀਂ ਜਾਣ ਦੇਵੇਗਾ।

(36) ਸੰਸਾਰ ਦਾ ਜੀਵਨ ਤਾਂ ਸਿਰਫ਼ ਇੱਕ ਖੇਲ ਤਮਾਸ਼ਾ ਹੈ ਅਤੇ ਜੇਕਰ ਤੁਸੀਂ ਈਮਾਨ ਲਿਆਉ ਅਤੇ ਪ੍ਰਹੇਜ਼ਗਾਰੀ ਅਪਣਾਉ ਤਾਂ ਅੱਲਾਹ ਤੁਹਾਨੂੰ ਤੁਹਾਡਾ ਫ਼ਲ ਪ੍ਰਦਾਨ ਕਰੇਗਾ ਅਤੇ ਉਹ ਤੁਹਾਡੀ ਜਾਇਦਾਦ ਤੁਹਾਡੇ ਤੋਂ ਨਹੀਂ ਮੰਗੇਗਾ। (37) ਜੇਕਰ ਉਹ ਤੁਹਾਡੇ ਤੋਂ ਤੁਹਾਡੀ ਸੰਪਤੀ ਮੰਗੇ ਅਤੇ ਅੰਤ ਤੱਕ ਮੰਗਦਾ ਰਹੇ ਤਾਂ ਤੁਸੀਂ ਕੰਜੂਸੀ ਕਰਨ ਲੱਗੋਂ, ਤਾਂ ਉਹ ਤੁਹਾਡੇ ਗੁਨਾਹ ਪ੍ਰਗਟ ਕਰ ਦੇਵੇ। (38) ਹਾਂ ਤੁਸੀਂ ਉਹ ਲੋਕ ਹੋ ਕਿ ਤੁਹਾਨੂੰ ਅੱਲਾਹ ਦੇ ਰਾਹ ਵਿਚ ਖਰਚ ਕਰਨ ਲਈ ਸੱਦਿਆ ਜਾਂਦਾ ਹੈ, ਤਾਂ ਤੁਹਾਡੇ ਵਿਚੋਂ ਕੁਝ ਲੋਕ ਅਜਿਹੇ ਹਨ ਕਿ ਕੰਜੂਸੀ ਕਰਨ ਲੱਗ ਜਾਂਦੇ ਹਨ। ਜਿਹੜੇ ਬੰਦੇ ਕੰਜੂਸੀ ਕਰਦੇ ਹਨ ਤਾਂ ਉਹ ਆਪਣੇ ਨਾਲ ਹੀ ਕੰਜੂਸੀ ਕਰਦੇ ਹਨ। ਅੱਲਾਹ ਤਾਂ ਬੇਪ੍ਰਵਾਹ ਹੈ ਅਤੇ ਤੁਸੀਂ ਮੁਹਤਾਜ ਹੋ। ਜੇਕਰ ਤੁਸੀਂ ਮੂੰਹ ਮੋੜੋਗੇ, ਤਾਂ ਅੱਲਾਹ ਤੁਹਾਡੇ ਸਥਾਨ ਤੇ ਕਿਸੇ ਦੂਸਰੀ ਕੌਮ ਨੂੰ ਲੈ ਆਵੇਗਾ। ਫਿਰ ਉਹ ਤੁਹਾਡੇ ਵਰਗੇ ਨਹੀਂ ਹੋਣਗੇ।

# 48 ਸੂਰਤ ਅਲ-ਫ਼ਤਹ

## ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਬੇਸ਼ੱਕ ਅਸੀਂ ਤੁਹਾਨੂੰ ਸਪੱਸ਼ਟ ਫ਼ਤਿਹ ਬਖਸ਼ ਦਿੱਤੀ। (2) ਤਾਂ ਕਿ
ਅੱਲਾਹ ਤੁਹਾਡੀਆਂ ਅਗਲੀਆਂ ਤੇ ਪਿਛਲੀਆਂ ਗਲਤੀਆਂ ਨੂੰ ਮੁਆਫ਼ ਕਰ ਦੇਵੇ ਅਤੇ ਤੁਹਾਡੇ ਉੱਪਰ ਆਪਣੇ ਉਪਕਾਰਾਂ ਨੂੰ ਪੂਰਨ ਕਰੇ ਦੇਵੇ ਅਤੇ ਤੁਹਾਨੂੰ ਸਿੱਧਾ ਰਾਹ ਦਿਖਾਵੇ। (3) ਅਤੇ ਤੁਹਾਨੂੰ ਅਪਾਰ ਸਹਾਇਤਾ ਬਖਸ਼ੇ।

(4) ਉਹ ਹੀ ਹੈ ਜਿਸ ਨੇ ਮੋਮਿਨਾਂ ਦੇ ਦਿਲਾਂ ਵਿਚ ਸੰਤੁਸ਼ਟੀ ਉਤਾਰੀ ਤਾਂ ਕਿ ਉਨ੍ਹਾਂ ਦੇ ਈਮਾਨ ਦੇ ਨਾਲ ਉਨ੍ਹਾਂ ਦਾ ਈਮਾਨ ਹੋਰ ਵੱਧ ਜਾਵੇ। ਅਤੇ ਆਕਾਸ਼ਾਂ ਅਤੇ ਧਰਤੀ ਦੀਆਂ ਫੌਜਾਂ ਅੱਲਾਹ ਦੀਆਂ ਹੀ ਹਨ। ਅੱਲਾਹ ਜਾਣਨ ਵਾਲਾ ਅਤੇ ਬਿਬੇਕ ਵਾਲਾ ਹੈ। (5) ਤਾਂ ਕਿ ਅੱਲਾਹ ਮੋਮਿਨ ਆਦਮੀਆਂ ਅਤੇ ਮੋਮਿਨ ਇਸਤਰੀਆਂ ਨੂੰ ਅਜਿਹੇ ਬਾਗ਼ਾਂ ਵਿਚ ਦਾਖ਼ਿਲ ਕਰੇ ਜਿਨ੍ਹਾਂ ਦੇ ਥੱਲੇ ਨਹਿਰਾਂ ਵੱਗਦੀਆਂ ਹੋਣਗੀਆਂ ਅਤੇ ਉਹ ਉਨ੍ਹਾਂ ਵਿਚ ਹਮੇਸ਼ਾਂ ਰਹਿਣਗੇ। ਅਤੇ ਤਾਂ ਕਿ ਅੱਲਾਹ ਉਨ੍ਹਾਂ ਤੋਂ ਉਨ੍ਹਾਂ ਦੀਆਂ ਬੁਰਾਈਆਂ ਨੂੰ ਦੂਰ ਕਰ ਦੇਵੇ ਅਤੇ ਇਹ ਅੱਲਾਹ ਦੇ ਨੇੜੇ ਵੱਡੀ ਸਫ਼ਲਤਾ ਹੈ (6) ਅਤੇ ਤਾਂ ਕਿ ਅੱਲਾਹ ਧੋਖੇਬਾਜ਼ ਮਰਦਾਂ, ਧੋਖੇਬਾਜ਼ ਔਰਤਾਂ ਅਤੇ ਮੁਸ਼ਰਿਕ (ਅੱਲਾਹ ਦਾ ਸ਼ਰੀਕ ਮੰਨਣ ਵਾਲੇ)। ਮਰਦਾਂ ਅਤੇ ਮੁਸ਼ਰਿਕ ਔਰਤਾਂ ਨੂੰ ਸਜ਼ਾ ਦੇਵੇ ਜਿਹੜੇ ਅੱਲਾਹ ਬਾਰੇ ਮਾੜੇ ਖਿਆਲ ਰੱਖਦੇ ਹਨ। ਬੁਰਾਈ ਦਾ ਚੱਕਰ ਉਨ੍ਹਾਂ ਤੇ ਹੈ ਅਤੇ ਉਨ੍ਹਾਂ ਤੇ ਹੀ ਅੱਲਾਹ ਦਾ ਗੁੱਸਾ ਪ੍ਰਗਟ ਹੋਇਆ ਅਤੇ ਉਨ੍ਹਾਂ ਨੂੰ ਹੀ ਉਸ ਨੇ ਲਾਹਣਤ ਪਾਈ ਅਤੇ ਉਨ੍ਹਾਂ ਲਈ ਹੀ ਉਸ ਨੇ ਨਰਕ ਤਿਆਰ ਕਰ ਰੱਖਿਆ ਹੈ ਅਤੇ ਇਹ ਬਹੁਤ ਬੁਰਾ ਟਿਕਾਣਾ ਹੈ। (7) ਆਕਾਸ਼ਾਂ ਅਤੇ ਧਰਤੀ ਦੀਆਂ ਫੌਜਾਂ ਸਿਰਫ਼ ਅੱਲਾਹ ਦੀਆਂ ਹੀ ਹਨ। ਅੱਲਾਹ ਹੀ ਤਾਕਤਵਰ ਅਤੇ ਤੱਤਵੇਤਾ ਹੈ।

(8) ਬੇਸ਼ੱਕ ਅਸੀਂ ਤੁਹਾਨੂੰ ਗਵਾਹੀ ਦੇਣ ਵਾਲਾ, ਖੁਸ਼ਖ਼ਬਰੀ ਦੇਣ ਵਾਲਾ ਅਤੇ ਨਸੀਹਤ ਕਰਨ ਵਾਲਾ ਬਣਾ ਕੇ ਭੇਜਿਆ ਹੈ (9) ਤਾਂ ਕਿ ਤੁਸੀਂ ਲੋਕ ਅੱਲਾਹ ਅਤੇ ਉਸਦੇ ਰਸੂਲ ਉੱਤੇ ਈਮਾਨ ਲਿਆਉ ਅਤੇ ਉਸਦੀ ਸਹਾਇਤਾ ਕਰੋ। ਉਸ ਦੀ ਇੱਜ਼ਤ ਕਰੋ ਅਤੇ ਤੁਸੀਂ ਸਵੇਰੇ ਸ਼ਾਮ ਅੱਲਾਹ ਦੀ ਸਿਫ਼ਤ ਸਲਾਹ ਕਰੋ। (10) ਜਿਹੜੇ ਲੋਕ ਤੁਹਾਡੇ ਨਾਲ ਬੈਅਤ (ਪ੍ਰਤਿਗਿਆ) ਕਰਦੇ ਹਨ ਉਹ ਅਸਲ ਵਿਚ

ਅੱਲਾਹ ਨਾਲ ਪ੍ਰਤਿਗਿਆ ਕਰਦੇ ਹਨ। ਅੱਲਾਹ ਦਾ ਹੱਥ ਉਨ੍ਹਾਂ ਦੇ ਹੱਥਾਂ ਤੋਂ ਉੱਪਰ ਹੈ। ਫਿਰ ਜਿਹੜਾ ਬੰਦਾ ਇਸ (ਵਾਅਦੇ) ਨੂੰ ਤੋੜੇਗਾ ਤਾਂ ਵਾਅਦਾ ਤੋੜਨ ਦਾ ਨੁਕਸਾਨ ਉਸੇ ਨੂੰ ਹੈ ਅਤੇ ਜਿਹੜਾ ਬੰਦਾ ਉਸ ਵਾਅਦੇ ਨੂੰ ਪੂਰਾ ਕਰੇਗਾ ਜਿਹੜਾ ਉਸ ਨੇ ਅੱਲਾਹ ਨਾਲ ਕੀਤਾ ਹੈ ਤਾਂ ਅੱਲਾਹ ਇਸ ਨੂੰ ਵੱਡਾ ਫ਼ਲ ਬਖਸ਼ੇਗਾ।

(11) ਜਿਹੜੇ ਪੇਂਡੂ ਪਿੱਛੇ ਰਹਿ ਗਏ ਉਹ ਹੁਣ ਤੁਹਾਨੂੰ ਕਹਿਣਗੇ ਕਿ ਸਾਨੂੰ ਸਾਡੀ ਜਾਇਦਾਦ ਅਤੇ ਸਾਡੇ ਬਾਲ ਬੱਚਿਆਂ ਨੇ ਉਲਝਾਈ ਰੱਖਿਆ। ਸੋ ਤੁਸੀਂ ਸਾਡੇ ਲਈ ਮੁਆਫ਼ੀ ਵਾਸਤੇ ਅਰਦਾਸ ਕਰੋ। ਇਹ ਆਪਣੇ ਮੂੰਹ ਤੋਂ ਉਹ ਗੱਲ ਕਹਿੰਦੇ ਹਨ ਜਿਹੜੀ ਇਨ੍ਹਾਂ ਦੇ ਦਿਲਾਂ ਵਿਚ ਨਹੀਂ ਹੈ। ਤੁਸੀਂ ਆਖੋ, ਕਿ ਕਿਹੜਾ ਹੈ ਜਿਹੜਾ ਅੱਲਾਹ ਦੇ ਸਾਹਮਣੇ ਤੁਹਾਡੇ ਲਈ ਕੋਈ ਅਧਿਕਾਰ ਰੱਖਦਾ ਹੋਵੇ ਜਾਂ (ਅੱਲਾਹ ਤੋਂ ਬਿਨ੍ਹਾਂ) ਤੁਹਾਨੂੰ ਕੋਈ ਲਾਭ ਜਾਂ ਨੁਕਸਾਨ ਪਹੁੰਚਾਉਂਦਾ ਹੋਵੇ। ਸਗੋਂ ਅੱਲਾਹ ਉਸ ਨੂੰ ਜਾਣਦਾ ਹੈ ਜੋ ਤੁਸੀਂ ਕਰ ਰਹੇ ਹੋ। (12) ਸਗੋਂ ਤੁਸੀਂ ਇਹ ਸਮਝਿਆ ਕਿ ਰਸੂਲ ਅਤੇ ਮੋਮਿਨ ਕਦੇ ਆਪਣੇ ਘਰ ਵਾਲਿਆਂ ਵੱਲ ਵਾਪਿਸ ਨਹੀਂ ਆਉਣਗੇ ਅਤੇ ਇਹ ਵਿਚਾਰ ਤੁਹਾਡੇ ਦਿਲਾਂ ਨੂੰ ਬਹੁਤ ਭਲਾ ਦਿਖਾਈ ਦਿੱਤਾ ਅਤੇ ਤੁਸੀਂ ਬਹੁਤ ਬੁਰੇ ਵਿਚਾਰ ਰੱਖੇ ਅਤੇ ਤੁਸੀਂ ਨਾਸ਼ ਹੋਣ ਵਾਲੇ ਲੋਕ ਹੋ ਗਏ। (13) ਅਤੇ ਜਿਹੜੇ ਅੱਲਾਹ ਅਤੇ ਉਸ ਦੇ ਰਸੂਲ ਤੇ ਈਮਾਨ ਨਾ ਲਿਆਏ ਤਾਂ ਅਸੀਂ ਇਹੋ ਜਿਹੇ ਇਨਕਾਰੀਆਂ ਲਈ ਦਗਦੀ ਹੋਈ ਅੱਗ ਤਿਆਰ ਕਰ ਰੱਖੀ ਹੈ। (14) ਅਤੇ ਆਕਾਸ਼ਾਂ ਅਤੇ ਧਰਤੀ ਦੀ ਪਾਤਸ਼ਾਹੀ ਅੱਲਾਹ ਦੀ ਹੀ ਹੈ, ਉਹ ਜਿਸ ਨੂੰ ਚਾਹੇ ਮੁਆਫ਼ ਕਰ ਦੇਵੇ ਅਤੇ ਜਿਸ ਨੂੰ ਚਾਹੇ ਸਜ਼ਾ ਦੇਵੇ। ਅੱਲਾਹ ਮੁਆਫ਼ ਕਰਨ ਵਾਲਾ ਰਹਿਮਤ ਵਾਲਾ ਹੈ।

(15) ਜਦੋਂ ਤੁਸੀਂ ਗਨੀਮਤਾਂ (ਯੁੱਧ ਵਿਚ ਪ੍ਰਾਪਤ ਹੋਣ ਵਾਲਾ ਦੁਸ਼ਮਣ ਦਾ ਧਨ) ਲੈਣ ਲਈ ਚੱਲੋਗੇ ਤਾਂ ਪਿੱਛੇ ਰਹਿਣ ਵਾਲੇ ਲੋਕ ਕਹਿਣਗੇ ਕਿ ਸਾਨੂੰ ਵੀ ਆਪਣੇ ਨਾਲ ਲੈ ਚੱਲੋ, ਉਹ ਚਾਹੁੰਦੇ ਹਨ ਕਿ ਅੱਲਾਹ ਦੀ ਗੱਲ ਨੂੰ ਬਦਲ ਦੇਣ। ਆਖੋ, ਕਿ ਤੁਸੀਂ ਕਦੇ ਵੀ ਸਾਡੇ ਨਾਲ ਨਹੀਂ ਚੱਲ ਸਕਦੇ। ਅੱਲਾਹ ਪਹਿਲਾਂ ਹੀ ਇਹ ਫ਼ਰਮਾ ਚੁੱਕਿਆ ਹੈ। ਤਾਂ ਉਹ ਕਹਿਣਗੇ ਕਿ ਸਗੋਂ ਤੁਸੀਂ ਲੋਕ ਸਾਡੇ ਨਾਲ ਈਰਖਾ ਕਰਦੇ ਹੋ। ਤਾਂ ਇਹ ਲੋਕ ਬਹੁਤ ਘੱਟ ਸਮਝਦੇ ਹਨ। (16) ਪਿੱਛੇ ਰਹਿ ਜਾਣੇ ਵਾਲੇ ਪੇਂਡੂਆਂ ਨੂੰ ਆਖੋ, ਕਿ ਜਲਦੀ ਹੀ ਤੁਸੀਂ ਅਜਿਹੇ ਲੋਕਾਂ ਵੱਲ ਸੱਦੇ ਜਾਓਗੇ ਜਿਹੜੇ ਬੜੇ ਤਾਕਤਵਰ ਹਨ। ਤੁਸੀਂ ਉਨ੍ਹਾਂ ਨਾਲ ਲੜੋਗੇ ਜਾਂ ਉਹ ਇਸਲਾਮ ਲਿਆਉਣਗੇ।

ਸੋ ਜੇਕਰ ਤੁਸੀਂ ਹੁਕਮ ਮੰਨੋਗੇ ਤਾਂ ਅੱਲਾਹ ਤੁਹਾਨੂੰ ਬਹੁਤ ਵਧੀਆ ਫ਼ਲ ਦੇਵੇਗਾ ਅਤੇ ਜੇਕਰ ਤੁਸੀਂ ਮੂੰਹ ਮੋੜੋਂਗੇ ਜਿਵੇਂ ਕਿ ਇਸ ਤੋਂ ਪਹਿਲਾਂ ਮੂੰਹ ਮੋੜ ਚੁੱਕੇ ਹੋ ਤਾਂ ਉਹ (ਅੱਲਾਹ) ਤੁਹਾਨੂੰ ਦਰਦਨਾਕ ਸਜ਼ਾ ਦੇਵੇਗਾ। (17) ਨਾ ਅੰਨ੍ਹੇ ਤੇ, ਨਾ ਲੰਗੜੇ ਤੇ, ਨਾ ਰੋਗੀ ਤੇ ਕੋਈ ਪਾਪ ਹੈ ਅਤੇ ਜਿਹੜਾ ਬੰਦਾ ਅੱਲਾਹ ਅਤੇ ਉਸ ਦੇ ਰਸੂਲ ਦੀ ਆਗਿਆ ਦਾ ਪਾਲਣ ਕਰੇਗਾ ਉਸ ਨੂੰ ਅੱਲਾਹ ਅਜਿਹੇ ਬਾਗ਼ਾਂ ਵਿਚ ਦਾਖਲ ਕਰੇਗਾ, ਜਿਨ੍ਹਾਂ ਦੇ ਥੱਲੇ ਨਹਿਰਾਂ ਵੱਗਦੀਆਂ ਹੋਣਗੀਆਂ। ਅਤੇ ਜਿਹੜਾ ਬੰਦਾ ਮੂੰਹ ਮੋੜੇਗਾ ਉਸ ਨੂੰ ਉਹ ਦਰਦਨਾਕ ਸਜ਼ਾ ਦੇਵੇਗਾ।

(18) ਅੱਲਾਹ ਈਮਾਨ ਵਾਲਿਆਂ ਤੋਂ ਪ੍ਰਸੰਨ ਹੋ ਗਿਆ ਜਦੋਂ ਉਹ ਤੁਹਾਡੇ ਨਾਲ ਦਰਖ਼ਤ ਦੇ ਥੱਲੇ ਬੈਅਤ (ਪ੍ਰਤਿੱਗਿਆ) ਕਰ ਰਹੇ ਸੀ। ਅੱਲਾਹ ਨੇ ਸਮਝ ਲਿਆ ਜਿਹੜਾ ਕੁਝ ਉਨ੍ਹਾਂ ਦੇ ਦਿਲਾਂ ਵਿਚ ਸੀ। ਸੋ ਉਸ ਨੇ ਉਨ੍ਹਾਂ ਤੇ ਸਕੀਨਤ ਪ੍ਰਕਾਸ਼ਿਤ ਕੀਤੀ ਅਤੇ ਉਨ੍ਹਾਂ ਨੂੰ ਇਨਾਮ ਵਿਚ ਛੇਤੀ ਪ੍ਰਾਪਤ ਹੋਣ ਵਾਲੀ ਫਤਿਹ ਬਖਸ਼ ਦਿੱਤੀ। (19) ਅਤੇ ਬਹੁਤ ਸਾਰੀਆਂ ਗਨੀਮਤਾਂ ਵੀ, ਜਿਨ੍ਹਾਂ ਨੂੰ ਉਹ ਪ੍ਰਾਪਤ ਕਰਨਗੇ ਅੱਲਾਹ ਤਾਕਤਵਰ ਅਤੇ ਤੱਤਵੇਤਾ ਹੈ। (20) ਅਤੇ ਅੱਲਾਹ ਨੇ ਤੁਹਾਡੇ ਨਾਲ ਬਹੁਤ ਸਾਰੀਆਂ ਗਨੀਮਤਾਂ ਦਾ ਵਾਅਦਾ ਕੀਤਾ ਜਿਨ੍ਹਾਂ ਨੂੰ ਤੁਸੀਂ ਪ੍ਰਾਪਤ ਕਰੋਂਗੇ। ਸੋ ਇਹ ਉਸ ਨੇ ਤੁਹਾਨੂੰ ਉਸੇ ਵੇਲੇ ਦੇ ਦਿੱਤੀਆਂ ਅਤੇ ਲੋਕਾਂ ਦੇ ਹੱਥ ਤੁਹਾਡੇ ਤੋਂ ਰੋਕ ਦਿੱਤੇ ਤਾਂ ਕਿ ਇਹ ਈਮਾਨ ਵਾਲਿਆਂ ਲਈ ਇੱਕ ਵੱਡੀ ਨਿਸ਼ਾਨੀ ਬਣ ਜਾਵੇ ਅਤੇ ਤਾਂ ਕਿ ਉਹ ਤੁਹਾਨੂੰ ਸਿੱਧੇ ਰਾਹ ਤੇ ਚਲਾਵੇ। (21) ਅਤੇ ਇੱਕ ਫ਼ਤਿਹ ਹੋਰ ਵੀ ਹੈ ਜਿਸ ਦੇ ਤੁਸੀਂ ਅਜੇ ਤੱਕ ਲਾਇਕ ਨਹੀਂ ਹੋ ਅੱਲਾਹ ਨੇ ਉਸ ਨੂੰ ਘੇਰ ਰੱਖਿਆ ਹੈ ਅਤੇ ਅੱਲਾਹ ਹਰ ਚੀਜ਼ ਦੀ ਸਮਰੱਥਾ ਰੱਖਦਾ ਹੈ।

(22) ਅਤੇ ਜੇਕਰ ਉਹ ਇਨਕਾਰੀ ਲੋਕ ਤੁਹਾਡੇ ਨਾਲ ਲੜਦੇ ਤਾਂ ਉਹ ਜ਼ਰੂਰ ਪਿੱਠ ਦਿਖਾ ਕੇ ਭੱਜਦੇ, ਫਿਰ ਨਾ ਉਹ ਕੋਈ ਸਮਰੱਥਕ ਪਾਉਂਦੇ ਅਤੇ ਨਾ ਸਹਾਇਕ। (23) ਇਹ ਅੱਲਾਹ ਦੀ ਸੁੰਨਤ (ਨਿਯਮ) ਹੈ ਜਿਹੜੀ ਪਹਿਲਾਂ ਤੋਂ ਚੱਲੀ ਆ ਰਹੀ ਹੈ ਅਤੇ ਤੁਸੀਂ ਅੱਲਾਹ ਦੀ ਸੁੰਨਤ ਵਿਚ ਕੋਈ ਤਲਦੀਲੀ ਨਾ ਦੇਖੋਗੇ। (24) ਅਤੇ ਉਹੀ ਹੈ ਜਿਸ ਨੇ ਮੱਕੇ ਦੀ ਘਾਟੀ ਵਿਚ ਉਨ੍ਹਾਂ ਦੇ ਹੱਥ ਤੁਹਾਡੇ ਤੋਂ ਅਤੇ ਤੁਹਾਡੇ ਹੱਥ ਉਨ੍ਹਾਂ ਤੋਂ ਰੋਕ ਦਿੱਤੇ (ਉਹ ਵੀ) ਇਸ ਤੋਂ ਬਾਅਦ ਕਿ ਜਦੋਂ ਤੁਹਾਨੂੰ ਉਨ੍ਹਾਂ ਤੇ ਅਧਿਕਾਰ ਦੇ ਦਿੱਤਾ ਸੀ। ਅੱਲਾਹ ਤੁਹਾਡੇ ਕੰਮਾਂ ਨੂੰ ਦੇਖ ਰਿਹਾ ਹੈ।

(25) ਉਹ ਲੋਕ ਹੀ ਹਨ ਜਿਨ੍ਹਾਂ ਨੇ ਝੁਠਲਾਇਆ ਅਤੇ ਤੁਹਾਨੂੰ ਮਸਜਿਦ-ਏ-ਹਰਾਮ (ਕਾਬਾ) ਤੋਂ ਰੋਕਿਆ ਅਤੇ ਕੁਰਬਾਨੀ ਦੇ ਜਾਨਵਰਾਂ ਨੂੰ ਵੀ ਰੋਕੀ ਰੱਖਿਆ ਤਾਂ ਕਿ ਉਹ ਆਪਣੇ ਸਥਾਨ ਤੇ ਨਾ ਪਹੁੰਚਣ। ਅਤੇ ਜੇਕਰ (ਮੱਕੇ ਵਿੱਚ) ਬਹੁਤ ਸਾਰੇ ਮੋਮਿਨ ਆਦਮੀਂ ਅਤੇ ਮੋਮਨ ਔਰਤਾਂ ਨਾ ਹੁੰਦੀਆਂ ਜਿਨ੍ਹਾਂ ਨੂੰ ਤੁਸੀਂ ਅਗਿਆਨਤਾ ਵੱਸ ਪੀਹ ਸੁੱਟਦੇ। ਫਿਰ ਉਸ ਲਈ ਤੁਹਾਡੇ ਉੱਪਰ ਅਗਿਆਨਤਾ ਵੱਸ ਦੋਸ਼ ਆਉਂਦਾ (ਤਾਂ ਅਸੀਂ ਯੁੱਧ ਦੀ ਆਗਿਆ ਦੇ ਦਿੰਦੇ ਪਰ ਅੱਲਾਹ ਨੇ ਇਸ ਲਈ ਆਗਿਆ ਨਹੀਂ ਦਿੱਤੀ) ਤਾਂ ਕਿ ਅੱਲਾਹ ਜਿਸ ਨੂੰ ਚਾਹੇ ਆਪਣੀ ਰਹਿਮਤ ਵਿਚ ਦਾਖ਼ਿਲ ਕਰੇ। ਜੇਕਰ ਉਹ ਲੋਕ ਵੱਖਰੇ ਹੋ ਗਏ ਹੁੰਦੇ ਤਾਂ ਉਨ੍ਹਾਂ ਵਿਚ ਜਿਹੜੇ ਅਵਗਿਕਾਰੀ ਸਨ ਅਸੀਂ ਉਨ੍ਹਾਂ ਨੂੰ ਦਰਦਨਾਕ ਸਜ਼ਾ ਦਿੰਦੇ।

(26) ਜਦੋਂ ਅਵੱਗਿਆ ਕਰਨ ਵਾਲਿਆਂ ਨੇ ਆਪਣੇ ਦਿਲਾਂ ਵਿਚ ਆਤਮ ਜਿੱਦ ਪੈਦਾ ਕੀਤੀ ਅਤੇ ਜਿੱਦ ਵੀ ਅਗਿਆਨਤਾ ਵੱਸ। ਫਿਰ ਅੱਲਾਹ ਨੇ ਆਪਣੇ ਵਲੋਂ ਸਕੀਨਤ (ਸੁੱਖ ਸ਼ਾਂਤੀ) ਪ੍ਰਕਾਸ਼ਿਤ ਕੀਤੀ ਆਪਣੇ ਰਸੂਲਾਂ ਅਤੇ ਈਮਾਨ ਵਾਲਿਆਂ ਉੱਪਰ ਅਤੇ ਅੱਲਾਹ ਨੇ ਉਨ੍ਹਾਂ ਨੂੰ ਤੱਕਵਾ (ਅੱਲਾਹ ਦਾ ਡਰ) ਦੀ ਗੱਲ ਉੱਪਰ ਟਿਕਾਈ ਰੱਖਿਆ ਅਤੇ ਉਹ ਇਸ ਦੇ ਵਧੀਕ ਹੱਕਦਾਰ ਅਤੇ ਯੋਗ ਸਨ। ਅਤੇ ਅੱਲਾਹ ਹਰ ਚੀਜ਼ ਨੂੰ ਜਾਣਨ ਵਾਲਾ ਹੈ।

(27) ਬੇਸ਼ੱਕ ਅੱਲਾਹ ਨੇ ਆਪਣੇ ਰਸੂਲ ਨੂੰ ਸੱਚਾ ਸੁਪਨਾ ਦਿਖਾਇਆ, ਜਿਹੜਾ ਅਸਲੀਅਤ ਦੇ ਅਨੁਸਾਰ ਹੈ। ਨਿਰਸੰਦੇਹ ਅੱਲਾਹ ਨੇ ਚਾਹਿਆ ਤਾਂ ਤੁਸੀਂ ਮਸਜਿਦ-ਏ-ਹਾਰਾਮ ਵਿਚ ਸ਼ਾਂਤੀ ਦੇ ਨਾਲ, ਆਪਣੇ ਸਿਰਾਂ ਦੇ ਵਾਲ ਕੱਟਵਾਉਂਦੇ ਹੋਏ ਜ਼ਰੂਰ ਦਾਖ਼ਿਲ ਹੋਵੋਗੇ ਅਤੇ ਤੁਹਾਨੂੰ ਕੋਈ ਡਰ ਨਹੀਂ ਹੋਵੇਗਾ। ਸੋ ਅੱਲਾਹ ਨੇ ਉਹ ਗੱਲ ਸਮਝੀ ਜਿਹੜੀ ਤੁਸੀਂ ਨਹੀਂ ਸਮਝੀ। ਸੋ ਇਸ ਤੋਂ ਪਹਿਲਾਂ ਉਸ ਨੇ ਇੱਕ ਜਿੱਤ ਦੇ ਦਿਤੀ।

(28) ਅਤੇ ਅੱਲਾਹ ਹੀ ਹੈ ਜਿਸ ਨੇ ਆਪਣੇ ਰਸੂਲਾਂ ਨੂੰ ਮਾਰਗ ਦਰਸ਼ਨ ਅਤੇ ਸੱਚੇ ਦੀਨ ਨਾਲ ਭੇਜਿਆ। ਤਾਂ ਕਿ ਉਹ ਉਸ ਨੂੰ ਸਾਰੇ ਧਰਮਾਂ ਤੇ ਭਾਰੀ ਰੱਖੇ ਅਤੇ (ਹੱਕ ਸੱਚ ਲਈ) ਅੱਲਾਹ ਹੀ ਗਵਾਹੀ ਲਈ ਕਾਫ਼ੀ ਹੈ।

(29) ਮੁਹੰਮਦ ਅੱਲਾਹ ਦੇ ਰਸੂਲ ਹਨ ਅਤੇ ਜਿਹੜੇ ਲੋਕ ਉਸ ਦੇ ਨਾਲ ਹਨ, ਉਹ ਇਨਕਾਰੀਆਂ ਲਈ ਸਖ਼ਤ ਤੇ ਆਪਿਸ ਵਿਚ ਦਿਆਲੂ ਹਨ। ਤੁਸੀਂ ਉਨ੍ਹਾਂ ਨੂੰ

ਰੁਕੂਅ (ਝੁੱਕਣਾ) ਵਿਚ ਅਤੇ ਸਿੱਜਦੇ ਵਿਚ ਵੇਖੋਗੇ। ਉਹ ਅੱਲਾਹ ਦੀ ਕਿਰਪਾ ਅਤੇ ਉਸ ਦੀ ਪ੍ਰਸੰਨਤਾ ਦੀ ਚਾਹਤ ਵਿਚ ਲੱਗੇ ਰਹਿੰਦੇ ਹਨ। ਉਨ੍ਹਾਂ ਦੀਆਂ ਨਿਸ਼ਾਨੀਆਂ ਸਿੱਜਦੇ ਦੇ ਪ੍ਰਭਾਵ ਨਾਲ ਉਨ੍ਹਾਂ ਦੇ ਚਿਹਰਿਆਂ ਤੇ ਹਨ ਉਨ੍ਹਾਂ ਦਾ ਇਹ ਪ੍ਰਮਾਣ ਤੌਰੇਤ ਵਿਚ ਹੈ। ਅਤੇ ਇੰਜੀਲ ਵਿਚ ਉਨ੍ਹਾਂ ਦੀ ਮਿਸਾਲ ਇਹ ਹੈ ਜਿਵੇਂ ਖੇਤੀ, (ਬੀਜ਼) ਨੇ ਧਰਤੀ ਵਿਚੋਂ ਆਪਣਾ ਕਰੂੰਬਲ (ਅੰਕੁਰ) ਕੱਢਿਆ, ਫਿਰ ਉਸ ਨੂੰ ਪਕਿਆਈ ਦਿੱਤੀ ਅਤੇ ਫਿਰ ਉਹ ਮੋਟਾ ਹੋਇਆ ਫਿਰ ਆਪਣੇ ਤਣੇ ਤੇ ਖੜ੍ਹਾ ਹੋ ਗਿਆ। ਉਹ ਕਿਸਾਨਾਂ ਨੂੰ ਚੰਗਾ ਲੱਗਦਾ ਹੈ ਤਾਂ ਕਿ (ਅੱਲਾਹ) ਉਸ ਨਾਲ ਅਵੱਗਿਆਕਾਰੀਆਂ ਨੂੰ ਬੁਲਾਵੇ। ਉਨ੍ਹਾਂ ਵਿਚੋਂ ਜਿਹੜੇ ਲੋਕ ਈਮਾਨ ਲਿਆਏ ਅਤੇ ਜਿਨ੍ਹਾਂ ਨੇ ਚੰਗੇ ਕੰਮ ਕੀਤੇ ਅੱਲਾਹ ਨੇ ਉਨ੍ਹਾਂ ਨਾਲ ਮੁਆਫ਼ੀ ਅਤੇ ਵੱਡੇ ਪੁੰਨ ਦਾ ਵਾਅਦਾ ਕੀਤਾ।

# 49 ਸੂਰਤ ਅਲ-ਹੁਜੁਰਾਤ

## ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਹੇ ਈਮਾਨ ਵਾਲਿਓ! ਤੁਸੀਂ ਅੱਲਾਹ ਅਤੇ ਉਸ ਦੇ ਰਸੂਲਾਂ ਤੋਂ ਅੱਗੇ ਨਾ ਵਧੋ, ਅੱਲਾਹ ਤੋਂ ਡਰੋ ਬੇਸ਼ੱਕ ਅੱਲਾਹ ਸੁਣਨ ਵਾਲਾ ਅਤੇ ਜਾਣਨ ਵਾਲਾ ਹੈ।

(2) ਹੇ ਈਮਾਨ ਵਾਲਿਓ! ਤੁਸੀਂ ਆਪਣੀਆਂ ਅਵਾਜ਼ਾਂ ਰਸੂਲ ਦੀਆਂ ਅਵਾਜ਼ਾਂ ਤੋਂ ਉੱਚੀਆਂ ਨਾ ਕਰੋ ਅਤੇ ਨਾ ਹੀ ਉਨ੍ਹਾਂ ਨੂੰ ਇਸ ਤਰ੍ਹਾਂ ਅਵਾਜ਼ ਮਾਰ ਕੇ ਸੱਦੋ, ਜਿਸ ਤਰ੍ਹਾਂ ਤੁਸੀਂ ਆਪਿਸ ਵਿਚ ਇੱਕ ਦੂਜੇ ਨੂੰ ਬੁਲਾਉਂਦੇ ਹੋ। ਕਿਤੇ ਅਜਿਹਾ ਨੇ ਹੋਵੇ, ਕਿ ਤੁਹਾਡੇ ਕਰਮ ਨਸ਼ਟ ਹੋ ਜਾਣ ਅਤੇ ਤੁਹਾਨੂੰ ਇਸ ਦੀ ਖ਼ਬਰ ਵੀ ਨਾ ਹੋਵੇ। ਅਤੇ ਅੱਲਾਹ ਤੋਂ ਡਰੋ, ਬੇਸ਼ੱਕ ਅੱਲਾਹ ਸਭ ਕੁਝ ਸੁਣਨ ਵਾਲਾ ਅਤੇ ਦੇਖਣ ਵਾਲਾ ਹੈ।

(3) ਜਿਹੜੇ ਲੋਕ ਅੱਲਾਹ ਦੇ ਰਸੂਲ ਦੇ ਅੱਗੇ ਆਪਣੀਆਂ ਅਵਾਜ਼ਾਂ ਨੀਵੀਂਆਂ ਰੱਖਦੇ ਹਨ, ਇਹ ਉਹ ਲੋਕ ਹਨ ਜਿਨ੍ਹਾਂ ਦੇ ਦਿਲ ਤਕਵਾ (ਪ੍ਰਹੇਜ਼ਗਾਰੀ) ਲਈ ਪਰਖ ਲਏ ਹਨ। ਉਨ੍ਹਾਂ ਲਈ ਮੁਆਫ਼ੀ ਹੈ ਅਤੇ ਵੱਡਾ ਪੁੰਨ ਹੈ। (4) ਜਿਹੜੇ ਲੋਕ ਤੁਹਾਨੂੰ ਰਿਹਾਇਸ਼ੀ ਕਮਰਿਆਂ ਵਿਚੋਂ ਬਾਹਰ ਬੁਲਾਉਂਦੇ ਹਨ ਉਨ੍ਹਾਂ ਵਿਚੋਂ ਜ਼ਿਆਦਾਤਰ ਸਮਝ ਨਹੀਂ ਰੱਖਦੇ। (5) ਅਤੇ ਜੇਕਰ ਉਹ ਧੀਰਜ ਰੱਖਦੇ, ਇੱਥੋਂ ਤੱਕ ਕਿ ਜਦੋਂ ਤੁਸੀਂ ਖ਼ੁਦ

ਉਨ੍ਹਾਂ ਦੇ ਸਾਹਮਣੇ ਉਨ੍ਹਾਂ ਦੇ ਕੋਲ ਆਉਂਦੇ ਤਾਂ ਇਹ ਉਨ੍ਹਾਂ ਲਈ ਵਧੀਆ ਹੁੰਦਾ। ਅਤੇ ਅੱਲਾਹ ਮੁਆਫ਼ੀ ਦੇਣ ਵਾਲਾ ਰਹਿਮਤ ਵਾਲਾ ਹੈ।

(6) ਹੇ ਈਮਾਨ ਵਾਲਿਓ! ਜੇਕਰ ਕੋਈ ਇਨਕਾਰੀ ਤੁਹਾਡੇ ਕੋਲ ਕੋਈ ਖ਼ਬਰ ਲੈ ਕੇ ਆਵੇ ਤਾਂ ਤੁਸੀਂ ਉਸ ਨੂੰ ਚੰਗੀ ਤਰ੍ਹਾਂ ਜਾਂਚ ਲਿਆ ਕਰੋ। ਕਿਤੇ ਅਜਿਹਾ ਨਾ ਹੋਵੇ ਕਿ ਤੁਸੀਂ ਅਗਿਆਨਤਾ ਵੱਸ ਕਿਸੇ ਸਮੂਹ ਦਾ ਨੁਕਸਾਨ ਕਰ ਦੇਵੋ। ਫਿਰ ਤੁਹਾਨੂੰ ਆਪਣੇ ਕੀਤੇ ਤੇ ਪਛਤਾਉਣਾ ਪਵੇ। (7) ਅਤੇ ਜਾਣ ਲਵੋ ਕਿ ਤੁਹਾਡੇ ਵਿਚਕਾਰ ਅੱਲਾਹ ਦਾ ਰਸੂਲ ਹੈ। ਜੇਕਰ ਉਹ ਬਹੁਤ ਸਾਰੇ ਮਾਮਲਿਆਂ ਵਿਚ ਤੁਹਾਡੀ ਗੱਲ ਮੰਨ ਲਵੇ ਤਾਂ ਤੁਸੀਂ ਬੜੀ ਮੁਸ਼ਕਲ ਵਿਚ ਫਸ ਜਾਵੋ। ਪਰੰਤੂ ਅੱਲਾਹ ਨੇ ਤੁਹਾਡੇ ਲਈ ਈਮਾਨ ਨੂੰ ਪਿਆਰਾ ਬਣਾ ਦਿੱਤਾ ਅਤੇ ਤੁਹਾਡੇ ਦਿਲਾਂ ਵਿਚ ਉਸ ਦਾ ਪ੍ਰੇਮ ਪਾ ਦਿੱਤਾ। ਅਤੇ ਅੱਲਾਹ ਦੀ ਅਵੱਗਿਆ, ਅਧਰਮ ਅਤੇ ਪਾਪ ਨੂੰ ਤੁਹਾਡੇ ਲਈ ਨਾ-ਪਸੰਦ ਬਣਾ ਦਿੱਤਾ। (8) ਅਜਿਹੇ ਲੋਕ ਹੀ ਅੱਲਾਹ ਦੀ ਕਿਰਪਾ ਅਤੇ ਰਹਿਮਤ ਨਾਲ ਚੰਗੇ ਰਾਹ ਤੇ ਹਨ ਅਤੇ ਅੱਲਾਹ ਜਾਣਨ ਵਾਲਾ ਬਿਬੇਕ ਵਾਲਾ ਹੈ।

(9) ਅਤੇ ਜੇਕਰ ਈਮਾਨ ਵਾਲਿਆਂ ਦੇ ਦੋ ਸਮੂਹ ਆਪਿਸ ਵਿਚ ਲੜ ਪੈਣ ਤਾਂ ਉਨ੍ਹਾਂ ਵਿਚ ਸਮਝੌਤਾ ਕਰਵਾਉ। ਫਿਰ ਜੇਕਰ ਉਨ੍ਹਾਂ ਵਿੱਚੋਂ ਇੱਕ ਸਮੂਹ ਦੂਜੇ ਸਮੂਹ ਤੇ ਜ਼ੁਲਮ ਕਰੇ ਤਾਂ ਤੁਸੀਂ ਉਸ ਸਮੂਹ ਨਾਲ ਲੜੋ ਜਿਹੜਾ ਜ਼ੁਲਮ ਕਰਦਾ ਹੈ, ਇੱਥੋਂ ਤੱਕ ਕਿ ਉਹ ਅੱਲਾਹ ਦੇ ਹੁਕਮ ਵੱਲ ਵਾਪਿਸ ਆ ਜਾਣ। ਫਿਰ ਜਦੋਂ ਉਹ ਵਾਪਿਸ ਆਉਣ ਤਾਂ ਉਨ੍ਹਾਂ ਦੇ ਵਿਚਕਾਰ ਨਿਆਇ ਦੇ ਸਹਿਤ ਸਮਝੋਤਾ ਕਰਵਾਉ ਅਤੇ ਇਨਸਾਫ਼ ਕਰੋ। ਬੇਸ਼ੱਕ ਅੱਲਾਹ ਇਨਸਾਫ਼ ਕਰਨ ਵਾਲਿਆਂ ਨੂੰ ਪਸੰਦ ਕਰਦਾ ਹੈ। (10) ਈਮਾਨ ਵਾਲੇ ਸਾਰੇ ਭਰਾ ਹਨ, ਸੋ ਆਪਣੇ ਭਰਾਵਾਂ ਦੇ ਵਿਚਕਾਰ ਮੇਲ-ਮਿਲਾਪ ਕਰਵਾਉ ਅਤੇ ਅੱਲਾਹ ਤੋਂ ਡਰੋ ਤਾਂ ਕਿ ਤੁਹਾਡੇ ਉੱਪਰ ਰਹਿਮਤ ਕੀਤੀ ਜਾਵੇ। (11) ਹੇ ਈਮਾਨ ਵਾਲਿਓ! ਨਾ ਆਦਮੀਂ ਦੂਸਰੇ ਆਦਮੀਆਂ ਦਾ ਮਜ਼ਾਕ ਉਡਾਉਣ ਹੋ ਸਕਦਾ ਹੈ ਕਿ ਉਹ ਉਨ੍ਹਾਂ ਤੋਂ ਉੱਤਮ ਹੋਵੇ। ਅਤੇ ਨਾ ਔਰਤਾਂ ਦੂਸਰੀਆਂ ਔਰਤਾਂ ਦਾ ਮਜ਼ਾਕ ਉਡਾਉਣ ਹੋ ਸਕਦਾ ਹੈ ਕਿ ਉਹ ਉਨ੍ਹਾਂ ਤੋਂ ਉੱਤਮ ਹੋਣ। ਅਤੇ ਨਾ ਇੱਕ ਦੂਸਰੇ ਤੇ ਵਿਅੰਗ ਕਸਿਆ ਕਰੋ ਅਤੇ ਨਾ ਇੱਕ ਦੂਜੇ ਨੂੰ ਮਾੜੇ ਉਪ ਨਾਵਾਂ ਨਾਲ ਬੁਲਾਵੋ। ਈਮਾਨ ਲਿਆਉਣ ਤੋਂ ਬਾਅਦ ਪਾਪ ਦਾ ਨਾਮ ਦੇਣਾ ਮਾੜਾ ਹੈ ਅਤੇ ਜਿਹੜਾ ਇਸ ਤੋਂ ਨਾ ਰੁੱਕੇ ਉਹ ਲੋਕ ਜ਼ਾਲਿਮ ਹਨ।

(12) ਹੇ ਈਮਾਨ ਵਾਲਿਓ! ਬਹੁਤ ਸਾਰੇ ਅੰਦਾਜ਼ਿਆਂ ਤੋਂ ਬਚੋ ਕਿਉਂਕਿ ਕੁਝ ਅੰਦਾਜ਼ੇ ਪਾਪ ਹੁੰਦੇ ਹਨ ਅਤੇ (ਇੱਕ ਦੂਜੇ ਦੀ) ਟੋਹ ਵਿਚ ਨਾ ਲੱਗੇ ਰਿਹਾ ਕਰੋ। ਅਤੇ ਤੁਹਾਡੇ ਵਿਚੋਂ ਕੋਈ ਕਿਸੇ ਦੀ ਪਿੱਠ ਪਿੱਛੇ ਚੁਗਲੀ ਨਾ ਕਰੇ। ਕੀ ਤੁਹਾਡੇ ਵਿਚੋਂ ਕੋਈ ਇਸ ਗੱਲ ਨੂੰ ਪਸੰਦ ਕਰੇਗਾ ਕਿ ਉਹ ਆਪਣੇ ਮਰੇ ਹੋਏ ਭਰਾ ਦਾ ਮਾਸ ਖਾਵੇ, ਇਸ ਨੂੰ ਤੁਸੀਂ ਖੁਦ ਮਾੜਾ ਸਮਝਦੇ ਹੋ। ਅਤੇ ਅੱਲਾਹ ਤੋਂ ਡਰੋ ਬੇਸ਼ੱਕ ਅੱਲਾਹ ਮੁਆਫ਼ ਕਰਨ ਵਾਲਾ ਰਹਿਮਤ ਕਰਨ ਵਾਲਾ ਹੈ।

(13) ਹੇ ਲੋਕੋ! ਅਸੀਂ ਤੁਹਾਨੂੰ ਇੱਕ ਆਦਮੀਂ ਅਤੇ ਇੱਕ ਔਰਤ ਤੋਂ ਪੈਦਾ ਕੀਤਾ ਅਤੇ ਤੁਹਾਨੂੰ ਜਾਤੀਆਂ ਅਤੇ ਪਰਿਵਾਰਾਂ ਵਿਚ ਵੰਡ ਦਿੱਤਾ ਤਾਂ ਕਿ ਤੁਸੀਂ ਇੱਕ ਦੂਸਰੇ ਨੂੰ ਪਛਾਣੋ। ਬੇਸ਼ੱਕ ਅੱਲਾਹ ਦੇ ਨੇੜੇ ਤੁਹਾਡੇ ਵਿਚੋਂ ਜ਼ਿਆਦਾ ਇੱਜ਼ਤ ਵਾਲਾ ਉਹ ਹੈ ਜਿਹੜਾ ਸਭ ਤੋਂ ਜ਼ਿਆਦਾ (ਜੀਵਨ ਵਿੱਚ) ਸੰਜਮ ਰੱਖਦਾ ਹੈ। ਬੇਸ਼ੱਕ ਅੱਲਾਹ ਜਾਣਨ ਵਾਲਾ ਅਤੇ ਖ਼ਬਰ ਰੱਖਣ ਵਾਲਾ ਹੈ।

(14) ਅਰਬ ਆਖਦੇ ਹਨ, ਕਿ ਅਸੀਂ ਈਮਾਨ ਲਿਆਏ। ਆਖੋ, ਕਿ ਤੁਸੀਂ ਈਮਾਨ ਨਹੀਂ ਲਿਆਏ। ਸਗੋਂ ਇਸ ਤਰ੍ਹਾਂ ਆਖੋ, ਕਿ ਅਸੀਂ ਇਸਲਾਮ ਨੂੰ ਸਵੀਕਾਰ ਕੀਤਾ। ਅਜੇ ਤੱਕ ਈਮਾਨ ਤੁਹਾਡੇ ਦਿਲਾਂ ਵਿਚ ਦਾਖ਼ਲ ਨਹੀਂ ਹੋਇਆ। ਅਤੇ ਜੇਕਰ ਤੁਸੀਂ ਅੱਲਾਹ ਅਤੇ ਉਸ ਦੇ ਰਸੂਲਾਂ ਦੀ ਆਗਿਆ ਦਾ ਪਾਲਣ ਕਰੋ ਤਾਂ ਅੱਲਾਹ ਤੁਹਾਡੇ ਕਰਮਾਂ ਵਿਚ ਕੋਈ ਕਮੀ ਨਹੀਂ ਕਰੇਗਾ। ਬੇਸ਼ੱਕ ਅੱਲਾਹ ਮੁਆਫ਼ ਕਰਨ ਵਾਲਾ ਰਹਿਮਤ ਵਾਲਾ ਹੈ। (15) ਮੋਮਿਨ ਤਾਂ ਸਿਰਫ਼ ਉਹ ਹਨ ਜਿਹੜੇ ਅੱਲਾਹ ਅਤੇ ਉਸ ਦੇ ਰਸੂਲਾਂ ਤੇ ਈਮਾਨ ਲਿਆਉਣ। ਫਿਰ ਉਨ੍ਹਾਂ ਨੇ ਸ਼ੱਕ ਨਾ ਕੀਤਾ ਅਤੇ ਆਪਣੀ ਜਾਇਦਾਦ ਅਤੇ ਪ੍ਰਾਣਾਂ ਦੇ ਸਹਿਤ ਅੱਲਾਹ ਦੇ ਰਾਹ ਵਿਚ ਜਿਹਾਦ ਕੀਤਾ, ਇਹ ਸੱਚੇ ਲੋਕ ਹਨ।

(16) ਆਖੋ, ਕੀ ਤੁਸੀਂ ਅੱਲਾਹ ਨੂੰ ਆਪਣੇ ਦੀਨ ਨਾਲ ਸੂਚਿਤ ਕਰ ਰਹੇ ਹੋ, ਜਦੋਂ ਕਿ ਅੱਲਾਹ ਜਾਣਦਾ ਹੈ ਜੋ ਕੁਝ ਆਕਾਸ਼ਾਂ ਵਿਚ ਅਤੇ ਧਰਤੀ ਵਿਚ ਹੈ। ਅੱਲਾਹ ਸਭ ਕੁਝ ਜਾਨਣ ਵਾਲਾ ਹੈ। (17) ਇਹ ਲੋਕ ਤੁਹਾਡੇ ਤੇ ਅਹਿਸਾਨ ਕਰਦੇ ਹਨ ਕਿ ਉਨ੍ਹਾਂ ਨੇ ਇਸਲਾਮ ਸਵੀਕਾਰ ਕੀਤਾ ਹੈ। ਆਖੋ, ਕਿ ਆਪਣੇ ਇਸਲਾਮ ਦਾ ਅਹਿਸਾਨ ਮੇਰੇ ਤੇ ਨਾ ਕਰੋ। ਸਗੋਂ ਅੱਲਾਹ ਨੇ ਤੁਹਾਡੇ ਤੇ ਉਪਕਾਰ ਕੀਤਾ ਹੈ, ਕਿ ਉਸ ਨੇ ਤੁਹਾਨੂੰ ਈਮਾਨ ਦਾ ਰਾਹ ਦਿਖਾਇਆ ਹੈ। ਜੇ ਤੁਸੀਂ ਸੱਚੇ ਹੋ। (18)

ਬੇਸ਼ੱਕ ਅੱਲਾਹ ਧਰਤੀ ਅਤੇ ਆਕਾਸ਼ਾਂ ਦੀਆਂ ਗੁੱਝੀਆਂ ਗੱਲਾਂ ਨੂੰ ਜਾਣਦਾ ਹੈ। ਅਤੇ ਅੱਲਾਹ ਉਹ ਦੇਖਦਾ ਹੈ ਜਿਹੜਾ ਕੁਝ ਤੁਸੀਂ ਕਰਦੇ ਹੋ।

# 50 ਸੂਰਤ ਕਾਫ਼

## ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਕਾਫ਼। ਸਹੁੰ ਹੈ ਮਹਾਨਤਾ ਵਾਲੇ ਕੁਰਆਨ ਦੀ। (2) ਸਗੋਂ ਉਨ੍ਹਾਂ ਨੂੰ ਹੈਰਾਨੀ ਹੋਈ ਕਿ ਉਨ੍ਹਾਂ ਦੇ ਕੋਲ ਉਨ੍ਹਾਂ ਵਿਚੋਂ ਹੀ ਇੱਕ ਭੈਅ-ਭੀਤ ਕਰਨ ਵਾਲਾ ਆਇਆ ਤਾਂ ਅਵੱਗਿਆਕਾਰੀਆਂ ਨੇ ਆਖਿਆ ਕਿ ਇਹ ਹੈਰਾਨੀਜਨਕ ਚੀਜ਼ ਹੈ। (3) ਕੀ ਜਦੋਂ ਅਸੀਂ ਮਰ ਜਾਵਾਂਗੇ ਅਤੇ ਮਿੱਟੀ ਹੋ ਜਾਵਾਂਗੇ। ਇਹ ਦੁਬਾਰਾ ਜੀਵਿਤ ਹੋਣਾ ਬਹੁਤ ਅਸੰਭਵ ਹੈ। (4) ਸਾਨੂੰ ਪਤਾ ਹੈ ਜਿਨ੍ਹਾਂ ਧਰਤੀ ਉਨ੍ਹਾਂ ਦੇ (ਸਰੀਰਾਂ ਨੂੰ) ਅੰਦਰੋਂ (ਖਾ ਖਾ ਕੇ) ਘੱਟ ਕਰ ਰਹੀ ਹੈ। ਅਤੇ ਸਾਡੇ ਕੋਲ ਕਿਤਾਬ ਹੈ ਜਿਸ ਵਿਚ ਸਭ ਕੁਝ ਸੁਰੱਖਿਅਤ ਹੈ। (5) ਸਗੋਂ ਉਨ੍ਹਾਂ ਨੇ ਸੱਚ ਨੂੰ ਝੁਠਲਾਇਆ ਹੈ। (ਉਹ ਵੀ) ਉਦੋਂ ਜਦੋਂ ਉਹ ਉਨ੍ਹਾਂ ਦੇ ਕੋਲ ਆ ਚੁੱਕਿਆ ਹੈ ਤਾਂ ਉਹ ਉਲਝਣ ਵਿਚ ਹੀ ਫਸੇ ਰਹੇ।

(6) ਕੀ ਇਨ੍ਹਾਂ ਲੋਕਾਂ ਨੇ ਆਪਣੇ ਉੱਪਰ ਅਸਮਾਨ ਨੂੰ ਨਹੀਂ ਦੇਖਿਆ ਕਿ ਅਸੀਂ ਉਸ ਨੂੰ ਕਿਹੋ ਜਿਹਾ ਬਣਾਇਆ ਹੈ ਅਤੇ ਉਸ ਨੂੰ ਸੁੰਦਰਤਾ ਪ੍ਰਦਾਨ ਕੀਤੀ ਹੈ ਜਿਸ ਵਿਚ ਕੋਈ ਦੋਸ਼ ਨਹੀਂ। (7) ਅਤੇ ਅਸੀਂ ਧਰਤੀ ਨੂੰ ਪਸਾਰਿਆ ਹੈ ਅਤੇ ਉਸ ਵਿਚ ਪਹਾੜ ਰੱਖ ਦਿੱਤੇ ਹਨ ਅਤੇ ਉਨ੍ਹਾਂ ਵਿਚ ਹਰੇਕ ਪ੍ਰਕਾਰ ਦੀ ਸੁੰਦਰਤਾ ਭਰਪੂਰ ਚੀਜ਼ਾਂ ਪੈਦਾ ਕੀਤੀਆਂ। (8) ਹਰੇਕ ਉਸ ਬੰਦੇ ਨੂੰ ਸਮਝਾਉਣ ਅਤੇ ਯਾਦ ਕਰਵਾਉਣ ਲਈ ਜਿਹੜਾ ਵਾਪਿਸ ਆਵੇ। (9) ਅਤੇ ਅਸੀਂ ਆਕਾਸ਼ਾਂ ਤੋਂ ਬਰਕਤ ਵਾਲਾ ਪਾਣੀ ਉਤਾਰਿਆ ਫਿਰ ਉਸ ਨਾਲ ਅਸੀਂ ਬਾਗ਼ ਉਗਾਏ ਅਤੇ ਕੱਟੀਆਂ ਜਾਣ ਵਾਲੀਆਂ ਫਸਲਾਂ ਵੀ। (10) ਅਤੇ ਖਜੂਰਾਂ ਦੇ ਉੱਚੇ ਰੁੱਖ ਜਿਨ੍ਹਾਂ ਨੂੰ ਗੁੱਥਵੇਂ ਗੁੱਛੇ ਲੱਗਦੇ ਹਨ। (11) ਇਨਸਾਨਾਂ ਦੇ ਰਿਜ਼ਕ ਲਈ ਅਤੇ ਅਸੀਂ ਉਸ ਦੇ ਰਾਹੀਂ ਮ੍ਰਿਤ ਧਰਤੀ ਨੂੰ ਜੀਵਿਤ ਕਰ ਦਿੱਤਾ। ਇਸ ਤਰ੍ਹਾਂ ਹੀ (ਕਿਆਮਤ ਵਾਲੇ ਦਿਨ) ਧਰਤੀ ਵਿੱਚੋਂ ਨਿਕਲਣਾ ਹੋਵੇਗਾ।

(12) ਇਸ ਤੋਂ ਪਹਿਲਾਂ ਨੂਹ ਦੀ ਕੌਮ, ਅਰ-ਰਸ (ਖੂਹ) ਵਾਲੇ ਅਤੇ ਸਮੂਦ ਦੇ ਲੋਕ। (13) ਅਤੇ ਆਦ, ਫਿਰਔਨ ਅਤੇ ਲੂਤ ਦੇ ਭਰਾ। (14) ਅਤੇ ਐਕਾ (ਵਣ) ਵਾਲੇ ਅਤੇ ਤਬਾਅ ਦੀ ਕੌਮ ਨੇ ਵੀ ਝੁਠਲਾਇਆ। ਸਾਰਿਆਂ ਨੇ ਪੈਗ਼ਬਰਾਂ ਨੂੰ ਝੁਠਲਾਇਆ। ਸੋ ਮੇਰਾ ਉਨ੍ਹਾਂ ਨੂੰ ਡਰਾਉਣਾ ਅਸਲ ਵਿਚ ਘੱਟ ਕੇ ਰਹੇਗਾ। (15) ਕੀ ਅਸੀਂ ਪਹਿਲੀ ਵਾਰ ਪੈਦਾ ਕਰਨ ਤੋਂ ਥੱਕੇ ਰਹੇ?ਸਗੋਂ ਇਹ ਲੋਕ ਨਵੇਂ ਸਿਰੇ ਤੋਂ ਪੈਦਾ ਕਰਨ ਵੱਲੋਂ ਸ਼ੱਕ ਵਿਚ ਹਨ।

(16) ਅਤੇ ਅਸੀਂ ਮਨੁੱਖ ਨੂੰ ਪੈਦਾ ਕੀਤਾ ਅਤੇ ਅਸੀਂ ਜਾਣਦੇ ਹਾਂ ਉਨ੍ਹਾਂ ਗੱਲਾਂ ਨੂੰ ਜਿਹੜੀਆਂ ਉਸ ਦੇ ਦਿਲ ਵਿਚ ਆਉਂਦੀਆਂ ਹਨ ਅਤੇ ਅਸੀਂ ਉਸ ਦੀ ਗਰਦਨ ਦੀ ਨਸ ਤੋਂ ਵੀ ਜ਼ਿਆਦਾ ਉਸ ਦੇ ਨੇੜੇ ਹਾਂ। ਜਦੋਂ ਦੋ ਲਿਖਣ ਵਾਲੇ (ਫ਼ਰਿਸ਼ਤੇ) ਲਿਖਦੇ ਰਹਿੰਦੇ ਹਨ ਜਿਹੜੇ ਕਿ ਸੱਜੇ-ਖੱਬੇ ਬੈਠਦੇ ਹਨ। (18) ਕੋਈ ਸ਼ਬਦ ਨਹੀਂ ਬੋਲਦਾ ਪਰ ਉਨ੍ਹਾਂ ਦੇ ਕੋਲ ਇੱਕ ਸਾਵਧਾਨ ਨਿਗਰਾਨ ਹਾਜ਼ਰ ਰਹਿੰਦਾ ਹੈ।

(19) ਅਤੇ ਮੌਤ ਦੀ ਬੇਹੋਸ਼ੀ ਅਧਿਕਾਰ ਨਾਲ ਆ ਪੁੱਜੀ, ਇਹ ਉਹੀ ਚੀਜ਼ ਹੈ ਜਿਸ ਤੋਂ ਤੂੰ ਭੱਜਦਾ ਸੀ। (20) ਜਦੋਂ ਬਿਗਲ ਵਜਾਇਆ ਜਾਵੇਗਾ ਉਹ ਦਿਨ ਡਰਾਉਣ ਦਾ ਹੋਵੇਗਾ। (21) ਹਰੇਕ ਬੰਦਾ ਇਸ ਤਰ੍ਹਾਂ (ਸਾਡੇ ਸਾਹਮਣੇ) ਆਵੇਗਾ ਕਿ ਉਸ ਦੇ ਨਾਲ ਇੱਕ ਹੱਕਣ ਵਾਲਾ ਅਤੇ ਇੱਕ ਗਵਾਹੀ ਦੇਣ ਵਾਲਾ ਹੋਵੇਗਾ। (22) ਤੁਸੀਂ ਉਸ ਤੋਂ ਅਸਾਵਧਾਨ ਰਹੇ ਤਾਂ ਅਸੀਂ ਤੁਹਾਡੇ ਉੱਪਰ ਤੋਂ ਪਰਦਾ ਹਟਾ ਦਿੱਤਾ ਤਾਂ ਅੱਜ ਤੁਹਾਡੀ ਨਿਗ੍ਹਾ ਬਹੁਤ ਤੇਜ਼ ਹੈ। (23) ਅਤੇ ਉਸ ਦੇ ਨਾਲ ਦਾ ਫ਼ਰਿਸ਼ਤਾ ਆਖੇਗਾ ਕਿ ਇਹ, ਜਿਹੜਾ ਮੇਰੇ ਕੋਲ ਸੀ, ਹਾਜ਼ਿਰ ਹੈ। (24) ਨਰਕ ਵਿਚ ਸੁੱਟ ਦਿਓ ਅਹਿਸਾਨ ਭੁਲਾਉਣ ਵਾਲੇ ਅਤੇ ਸੱਚਾਈ ਨਾਲ ਵੈਰ ਰੱਖਣ ਵਾਲੇ ਨੂੰ। (25) ਨੇਕੀ ਤੋਂ ਰੋਕਣ ਵਾਲਾ, ਹੱਦਾਂ ਨੂੰ ਪਾਰ ਕਰਨ ਵਾਲਾ ਅਤੇ ਸ਼ੱਕ ਪਾਉਣ ਵਾਲਾ। (26) ਜਿਸ ਨੇ ਅੱਲਾਹ ਦੇ ਬਰਾਬਰ ਦੂਜੇ ਸ਼ਰੀਕ ਬਣਾਏ। ਸੋ ਇਸ ਨੂੰ ਸੁੱਟ ਦਿਓ ਸਖ਼ਤ ਸਜ਼ਾ ਵਿੱਚ। (27) ਇਸ ਦਾ ਸਾਥੀ (ਸ਼ੈਤਾਨ) ਆਖੇਗਾ ਕਿ ਹੇ ਸਾਡੇ ਪਾਲਣਹਾਰ! ਮੈਂ ਇਸ ਬਾਗ਼ੀ ਨੂੰ ਨਹੀਂ ਬਣਾਇਆ ਸਗੋਂ ਇਹ ਖ਼ੁਦ ਰਸਤਾ ਭੁੱਲਿਆ ਹੋਇਆ ਦੂਰ ਜਾ ਡਿੱਗਿਆ ਸੀ। (28) ਹੁਕਮ ਹੋਵੇਗਾ, ਮੇਰੇ ਸਾਹਮਣੇ ਝਗੜਾ ਨਾ ਕਰੋ ਅਤੇ ਮੈਂ ਤੁਹਾਨੂੰ ਪਹਿਲਾਂ ਹੀ ਸਜ਼ਾ ਤੋਂ ਸਾਵਧਾਨ ਕਰ ਦਿੱਤਾ ਸੀ।

(29) ਇੱਥੇ ਮੇਰੇ ਗੱਲਾਂ ਬਦਲੀਆਂ ਨਹੀਂ ਜਾਂਦੀਆਂ ਅਤੇ ਮੈਂ ਬੰਦਿਆਂ ਉੱਤੇ ਜ਼ੁਲਮ ਕਰਨ ਵਾਲਾ ਨਹੀਂ।

(30) ਜਿਸ ਦਿਨ ਅਸੀਂ ਨਰਕ ਨੂੰ ਆਖਾਂਗੇ, ਕੀ ਤੂੰ ਭਰ ਗਇਆ ਹੈਂ ਉਹ ਆਖੇਗਾ ਕੀ ਕੁਝ ਹੋਰ ਵੀ ਹੈ? (31) ਅਤੇ ਜੰਨਤ ਨੂੰ ਡਰਨ ਵਾਲਿਆਂ ਦੇ ਨੇੜੇ ਲਿਆਂਦਾ ਜਾਵੇਗਾ। ਕੁਝ ਵੀ ਦੂਰ ਨਾ ਹੋਵੇਗਾ (32) ਇਹ ਹੈ ਉਹ ਚੀਜ਼ ਜਿਸ ਦਾ ਤੁਹਾਡੇ ਨਾਲ ਵਾਅਦਾ ਕੀਤਾ ਜਾਂਦਾ ਸੀ। ਹਰੇਕ ਰੁਜਅ (ਅੱਲਾਹ ਵੱਲ ਮੁੜਨ ਵਾਲਾ) ਵਾਲੇ ਅਤੇ ਯਾਦ ਰੱਖਣ ਵਾਲੇ ਲਈ। (33) ਜਿਹੜਾ ਬੰਦਾ ਬਿਨ੍ਹਾਂ ਦੇਖੇ ਰਹਿਮਾਨ ਤੋਂ ਡਰਿਆ ਅਤੇ ਰੁਜਅ ਵਾਲਾ ਦਿਲ ਲੈ ਕੇ ਆਇਆ। (34) ਦਾਖ਼ਲ ਹੋ ਜਾਉ ਇਸ (ਜੰਨਤ) ਵਿਚ ਸਲਾਮਤੀ ਨਾਲ ਹਮੇਸ਼ਾ ਰਹੇਗਾ। (35) ਉੱਤੇ ਉਨ੍ਹਾਂ ਲਈ ਉਹ ਸਾਰਾ ਕੁਝ ਹੋਵੇਗਾ ਜਿਹੜਾ ਉਹ ਚਾਹੁੰਣਗੇ। ਸਾਡੇ ਕੋਲ ਹੋਰ ਵੀ ਜ਼ਿਆਦਾ ਹੈ।

(36) ਅਤੇ ਅਸੀਂ ਉਨ੍ਹਾਂ ਤੋਂ ਪਹਿਲਾਂ ਕਿੰਨੀਆਂ ਹੀ ਕੌਮਾਂ ਨੂੰ ਨਸ਼ਟ ਕਰ ਚੁੱਕੇ ਹਾਂ ਅਤੇ ਉਹ ਤਾਕਤ ਵਿਚ ਵੀ ਇਨ੍ਹਾਂ ਤੋਂ ਕਿਤੇ ਵੱਧ ਸਨ। ਸੋ ਉਨ੍ਹਾਂ ਨੇ ਦੇਸ਼ਾਂ ਨੂੰ ਛਾਣ ਮਾਰਿਆ, ਕਿ ਹੈ ਕੋਈ ਕਿਤੇ ਸ਼ਰਣ ਲੈਣ ਦੀ ਥਾਂ। (37) ਇਸ ਵਿਚ ਸਿੱਖਿਆ ਹੈ ਉਸ ਬੰਦੇ ਲਈ ਜਿਸ ਦੇ ਕੋਲ ਦਿਲ ਹੋਵੇ ਜਾਂ ਉਹ ਤਨ ਲਾ ਕੇ ਧਿਆਨ ਨਾਲ ਸੁਣਦਾ ਹੋਵੇ।

(38) ਅਤੇ ਅਸੀਂ ਆਕਾਸ਼ਾਂ, ਧਰਤੀ ਅਤੇ ਜਿਹੜਾ ਕੁਝ ਇਨ੍ਹਾਂ ਦੇ ਵਿਚ ਹੈ ਨੂੰ ਛੇ ਦਿਨਾਂ ਵਿਚ ਬਣਾਇਆ ਅਤੇ ਸਾਨੂੰ ਥਕਾਵਟ ਨਹੀਂ ਹੋਈ। (39) ਤਾਂ ਜੋ ਕੁਝ ਉਹ ਕਹਿੰਦੇ ਹਨ ਉਸ ਤੇ ਧੀਰਜ ਰੱਖੋ ਅਤੇ ਆਪਣੇ ਰੱਬ ਦੀ ਸਿਫ਼ਤ ਸਲਾਹ ਪ੍ਰਸੰਸਾ ਦੇ ਨਾਲ ਕਰੋ, ਸੂਰਜ ਨਿਕਲਣ ਤੋਂ ਪਹਿਲਾਂ ਅਤੇ ਉਸ ਦੇ ਡੁੱਬਣ ਤੋਂ ਪਹਿਲਾਂ। (40) ਅਤੇ ਰਾਤ ਨੂੰ ਵੀ ਸਿਜਦਿਆਂ ਤੋਂ ਬਾਅਦ ਉਸ ਦੀ ਸਿਫ਼ਤ ਸਲਾਹ ਕਰੋ।

(41) ਅਤੇ ਕੰਨ ਲਗਾ ਕੇ ਰੱਖੋ ਕਿ ਜਿਸ ਦਿਨ ਪੁਕਾਰਣ ਵਾਲਾ ਬਹੁਤ ਨੇੜੇ ਤੋਂ ਪੁਕਾਰੇਗਾ। (42) ਜਿਸ ਦਿਨ ਲੋਕ ਯਕੀਨਨ ਹੀ ਚਿੰਘਾੜ ਨੂੰ ਸੁਣਨਗੇ, ਉਹ (ਧਰਤੀ ਵਿਚੋਂ) ਨਿਕਲਣ ਦਾ ਦਿਨ ਹੋਵੇਗਾ। (43) ਬੇਸ਼ੱਕ ਅਸੀਂ ਹੀ ਜੀਵਿਤ ਕਰਦੇ ਹਾਂ ਅਤੇ ਅਸੀਂ ਹੀ ਮੌਤ ਦਿੰਦੇ ਹਾਂ ਅਤੇ ਸਾਡੇ ਵੱਲ ਹੀ ਵਾਪਿਸ ਮੁੜਣਾ ਹੈ। (44) ਜਿਸ ਦਿਨ ਧਰਤੀ ਉਨ੍ਹਾਂ ਉਪਰੋਂ ਪਾਟ ਜਾਵੇਗੀ। ਉਹ ਸਾਰੇ ਦੋੜਦੇ ਹੋਣਗੇ। ਇਹ ਇਕੱਠੇ ਕਰਨਾ ਸਾਨੂੰ ਸੌਖਾ ਹੈ।

(45) ਅਸੀਂ ਜਾਣਦੇ ਹਾਂ ਜੋ ਕੁਝ ਇਹ ਲੋਕ ਕਹਿ ਰਹੇ ਹਨ। ਅਤੇ ਤੁਸੀਂ ਉਨ੍ਹਾਂ ਤੇ ਧੱਕੇਸ਼ਾਹੀ ਕਰਨ ਵਾਲੇ ਨਹੀਂ ਹੋ। ਸੋ ਤੁਸੀਂ ਕੁਰਆਨ ਦੇ ਰਾਹੀਂ ਉਸ ਬੰਦੇ ਨੂੰ ਉਪਦੇਸ਼ ਦੇਵੋ ਜਿਹੜਾ ਮੇਰੇ ਡਰਾਉਣ ਦੇ ਨਾਲ ਡਰੇ।

# 51 ਸੂਰਤ ਅਜ਼-ਜ਼ਾਰੀਯਾਤ

**ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।**

(1) ਸਹੁੰ ਹੈ ਉਨ੍ਹਾਂ ਹਵਾਵਾਂ ਦੀ ਜਿਹੜੀਆਂ ਧੂੜ ਉਡਾਉਣ ਵਾਲੀਆਂ ਹਨ। (2) ਫਿਰ ਉਹ ਭਾਰ ਉਠਾ ਲੈਂਦੀਆਂ ਹਨ। (3) ਫਿਰ ਉਹ ਹੌਲੀ ਚੱਲਣ ਲੱਗਦੀਆਂ ਹਨ। (4) ਫਿਰ ਮਾਮਲਿਆਂ ਨੂੰ ਵੱਖ ਵੱਖ ਕਰਦੀਆਂ ਹਨ। (5) ਬੇਸ਼ੱਕ ਤੁਹਾਡੇ ਨਾਲ ਜਿਹੜਾ ਵਾਅਦਾ ਕੀਤਾ ਜਾ ਰਿਹਾ ਹੈ ਉਹ ਸੱਚ ਹੈ। (6) ਅਤੇ ਬੇਸ਼ੱਕ ਇਨਸਾਫ਼ ਹੋਣਾ ਯਕੀਨਨ ਹੈ। (7) ਸਹੁੰ ਹੈ ਜਾਲੀਦਾਰ (ਰਾਹਾਂ ਵਾਲੇ) ਆਸਮਾਨ ਦੀ। (8) ਬੇਸ਼ੱਕ ਤੁਸੀਂ ਇੱਕ ਮੱਤਭੇਦ ਵਿਚ ਪਏ ਹੋ। (9) ਇਸ ਤੋਂ ਉਹ ਹੀ ਫਿਰਦਾ ਹੈ, ਜਿਹੜਾ ਫੇਰਿਆ ਗਿਆ ਹੋਵੇ।

(10) ਮਾਰੇ ਗਏ ਅਟਕਲ-ਪੱਚੂ ਗੱਲਾਂ ਕਰਨ ਵਾਲੇ। (11) ਜਿਹੜੇ ਗ਼ਫ਼ਲਤ (ਬੇਖ਼ਬਰੀ) ਵਿਚ ਭੁਲੇ ਹੋਏ ਹਨ। (12) ਉਹ ਪੁੱਛਦੇ ਹਨ ਕਿ ਕਿਆਮਤ ਦਾ ਦਿਨ ਕਦੋਂ ਹੈ? (13) ਜਿਸ ਦਿਨ ਉਹ ਅੱਗ ਵਿਚ ਰੱਖੇ ਜਾਣਗੇ। (14) ਲਓ ਸਵਾਦ ਆਪਣੇ ਬਾਗ਼ੀ ਹੋਣ ਦਾ, ਇਹ ਹੈ ਉਹ ਚੀਜ਼ ਜਿਸ ਲਈ ਤੁਸੀਂ ਕਾਹਲੀ ਕਰਦੇ ਸੀ। (15) ਬੇਸ਼ੱਕ ਡਰਨ ਵਾਲੇ ਲੋਕ ਬਾਗ਼ਾਂ ਅਤੇ ਝਰਨਿਆਂ ਵਿਚ ਹੋਣਗੇ। (16) ਲੈ ਰਹੇ ਹੋਣਗੇ, ਜਿਹੜਾ ਕੁਝ ਉਨ੍ਹਾਂ ਦੇ ਰੱਬ ਨੇ ਉਨ੍ਹਾਂ ਨੂੰ ਦਿੱਤਾ ਹੈ। ਉਹ ਇਸ ਤੋਂ ਪਹਿਲਾਂ ਨੇਕੀ ਕਰਨ ਵਾਲੇ ਸਨ। (17) ਉਹ ਰਾਤਾਂ ਨੂੰ ਘੱਟ ਸੌਂਦੇ ਸੀ। (18) ਅਤੇ ਸਵੇਰ ਦੀਆਂ ਘੜੀਆਂ ਵੇਲੇ ਉਹ ਮੁਆਫ਼ੀ ਮੰਗਦੇ ਸਨ। (19) ਅਤੇ ਉਨ੍ਹਾਂ ਦੀ ਦੌਲਤ ਵਿਚ ਭਿਖਾਰੀਆਂ ਅਤੇ ਨਾ ਮੰਗਣ ਵਾਲਿਆਂ ਦਾ ਹਿੱਸਾ ਸੀ।

(20) ਅਤੇ ਵਿਸ਼ਵਾਸ਼ ਕਰਨ ਵਾਲਿਆਂ ਲਈ ਧਰਤੀ ਵਿਚ ਨਿਸ਼ਾਨੀਆਂ ਹਨ। (21) ਅਤੇ ਖ਼ੁਦ ਤੁਹਾਡੇ ਅੰਦਰ ਵੀ। ਕੀ ਤੁਸੀਂ ਦੇਖਦੇ ਨਹੀਂ? (22) ਅਤੇ ਆਕਾਸ਼ ਵਿਚ ਤੁਹਾਡੇ ਲਈ ਰਿਜ਼ਕ ਹੈ। ਉਹ ਚੀਜ਼ ਵੀ ਹੈ ਜਿਸ ਦਾ ਤੁਹਾਡੇ ਨਾਲ

ਵਾਅਦਾ ਕੀਤਾ ਜਾ ਰਿਹਾ ਹੈ। (23) ਸੋ ਆਕਾਸ਼ ਅਤੇ ਧਰਤੀ ਦੇ ਰੱਬ ਦੀ ਸਹੁੰ। ਉਹ ਯਕੀਨੀ ਹੈ ਜਿਵੇਂ ਕਿ ਤੁਸੀਂ ਬੋਲਦੇ ਹੋ।

(24) ਕੀ ਤੁਹਾਡੇ ਕੋਲ ਇਬਰਾਹੀਮ ਦੇ ਇੱਜ਼ਤਦਾਰ ਮਹਿਮਾਨਾਂ ਦੀ ਗੱਲ ਪਹੁੰਚੀ। (25) ਜਦੋਂ ਉਹ ਉਸ ਦੇ ਕੋਲ ਆਏ ਫਿਰ ਉਨ੍ਹਾਂ ਨੂੰ ਸਲਾਮ ਕੀਤਾ। ਫਿਰ ਉਨ੍ਹਾਂ ਨੇ (ਮੋੜਵਾਂ) ਕਿਹਾ ਤੁਹਾਨੂੰ ਲੋਕਾਂ ਨੂੰ ਵੀ ਸਲਾਮ ਹੈ। ਇਹ ਕੁਝ ਅਨਜਾਣ ਲੋਕ ਹਨ। (26) ਫਿਰ ਉਹ ਆਪਣੇ ਘਰ ਚਲਾ ਗਿਆ ਅਤੇ ਇੱਕ ਭੁੰਨਿਆਂ ਹੋਇਆ ਵੱਛਾ ਲੈ ਆਇਆ। (27) ਫਿਰ ਉਸ ਨੇ (ਉਹ ਵੱਛਾ) ਉਨ੍ਹਾਂ ਦੇ ਕੋਲ ਰੱਖਿਆ ਅਤੇ ਆਖਿਆ ਕਿ ਤੁਸੀਂ ਲੋਕ ਖਾਂਦੇ ਕਿਉਂ ਨਹੀਂ। (28) ਫਿਰ ਉਹ ਦਿਲ ਵਿਚ ਉਨ੍ਹਾਂ ਤੋਂ ਡਰ ਗਿਆ। ਉਨ੍ਹਾਂ ਨੇ ਆਖਿਆ ਡਰੋ ਨਾ ਅਤੇ ਉਨ੍ਹਾਂ ਨੂੰ ਗਿਆਨ ਵਾਲੇ ਲੜਕੇ ਦੀ ਖੁਸ਼ਖਬਰੀ ਦਿੱਤੀ। (29) ਫਿਰ ਉਸਦੀ ਪਤਨੀ ਬੋਲਦੀ ਹੋਈ ਆਈ, ਮੱਥੇ ਤੇ ਹੱਥ ਮਾਰਿਆ ਅਤੇ ਕਹਿਣ ਲੱਗੀ, ਕਿ (ਹਾਏ ਹਾਏ ਇੱਕ ਤਾਂ) ਬੁੱਢੀ ਤੇ ਬਾਂਝ। (30) ਉਨ੍ਹਾਂ ਨੇ ਆਖਿਆ ਕਿ ਤੇਰੇ ਰੱਬ ਨੇ ਅਜਿਹਾ ਹੀ ਫ਼ਰਮਾਇਆ ਹੈ। ਬੇਸ਼ੱਕ ਉਹ ਤਾਕਤਵਰ ਅਤੇ ਹਿਕਮਤ ਵਾਲਾ ਹੈ।

(31) ਇਬਰਾਹੀਮ ਨੇ ਆਖਿਆ ਹੇ ਫ਼ਰਿਸ਼ਤਿਓ! ਤੁਹਾਡੇ ਸਾਹਮਣੇ ਕੀ ਮਨੋਰਥ ਹੈ। (32) ਉਨ੍ਹਾਂ ਨੇ ਆਖਿਆ ਕਿ ਅਸੀਂ ਇੱਕ ਅਪਰਾਧੀ ਕੌਮ (ਲੂਤ ਦੀ ਕੌਮ) ਵੱਲ ਭੇਜੇ ਗਏ ਹਾਂ। (33) ਤਾਂ ਕਿ ਉਸ ਤੇ ਪੱਕੀ ਹੋਈ ਮਿੱਟੀ ਦੇ ਖੰਘਰ ਵਰਸਾਈਏ। (34) ਤੁਹਾਡੇ ਰੱਬ ਦੇ ਕੋਲ ਜਿਹੜੇ ਨਿਸ਼ਾਨ ਲਾਏ ਹੋਏ ਹਨ ਉਹ ਉਨ੍ਹਾਂ ਲੋਕਾਂ ਲਈ ਹਨ ਜਿਹੜੇ ਹੱਦਾਂ ਟੱਪਣ ਵਾਲੇ ਹਨ। (35) ਫਿਰ ਉੱਤੇ ਜਿਨ੍ਹੇ ਈਮਾਨ ਵਾਲੇ ਸਨ ਉਨ੍ਹਾਂ ਨੂੰ ਅਸੀਂ ਕੱਢ ਲਿਆ। (36) ਤਾਂ ਅਸੀਂ ਉੱਥੇ ਇੱਕ ਘਰ ਤੋਂ ਬਿਨ੍ਹਾਂ ਕਿਸੇ ਮੁਸਲਿਮ ਦਾ ਘਰ ਨਾ ਦੇਖਿਆ। (37) ਅਤੇ ਅਸੀਂ ਉਸ ਵਿਚ ਇੱਕ ਨਿਸ਼ਾਨੀ ਛੱਡੀ ਉਨ੍ਹਾਂ ਲੋਕਾਂ ਲਈ ਜਿਹੜੇ ਦਰਦਨਾਕ ਸਜ਼ਾ ਤੋਂ ਡਰਦੇ ਹਨ। (38) ਅਤੇ ਮੂਸਾ ਵਿਚ ਵੀ ਨਿਸ਼ਾਨੀ ਹੈ ਜਦੋਂ ਅਸੀਂ ਉਸ ਨੂੰ ਫਿਰਔਨ ਦੇ ਕੋਲ ਇੱਕ ਸਪੱਸ਼ਟ ਪ੍ਰਮਾਣ ਦੇ ਨਾਲ ਭੇਜਿਆ। (39) ਤਾਂ ਉਹ ਆਪਣੀ ਤਾਕਤ ਦੇ ਨਾਲ ਆਕੜ ਗਿਆ ਅਤੇ ਉਸ ਨੇ ਆਖਿਆ ਕਿ ਇਹ ਜਾਦੂਗਰ ਹੈ ਜਾਂ ਸ਼ੁਦਾਈ ਹੈ। (40) ਅੰਤ ਅਸੀਂ ਉਸ ਨੂੰ ਅਤੇ ਉਸਦੀਆਂ ਫੌਜਾਂ ਨੂੰ ਫੜ੍ਹਿਆ ਅਤੇ ਉਨ੍ਹਾਂ ਨੂੰ ਸਮੁੰਦਰ ਵਿਚ ਸੁੱਟ ਦਿੱਤਾ ਅਤੇ ਉਹ ਫਿਟਕਾਰਿਆ ਹੋਇਆ ਬਣ ਕੇ ਰਹਿ

ਗਿਆ। (41) ਅਤੇ ਆਦ (ਕੌਮ) ਵਿਚ ਵੀ ਨਿਸ਼ਾਨੀ ਹੈ ਜਦੋਂ ਅਸੀਂ ਉਨ੍ਹਾਂ ਉੱਤੇ ਇੱਕ ਅਰਥਹੀਣ ਹਵਾ ਭੇਜ ਦਿੱਤੀ। (42) ਉਹ ਜਿਸ ਜਗ੍ਹਾ ਤੋਂ ਵੀ ਲੰਘੀ ਉਸ ਨੂੰ ਉਲਟ-ਪੁਲਟ ਕਰਕੇ ਰੱਖ ਦਿੱਤਾ। (43) ਅਤੇ ਸਮੂਦ ਵਿਚ ਵੀ ਨਿਸ਼ਾਨੀ ਹੈ। ਜਦੋਂ ਉਸ ਨੂੰ ਕਿਹਾ ਗਿਆ ਕਿ ਥੋੜ੍ਹੇ ਸਮੇਂ ਲਈ ਲਾਭ ਲੈ ਲਉ। (44) ਸੋ ਉਨ੍ਹਾਂ ਨੇ ਆਪਣੇ ਰੱਬ ਦੇ ਹੁਕਮ ਦੀ ਉਲੰਘਣਾ ਕੀਤੀ ਤਾਂ ਉਨ੍ਹਾਂ ਨੂੰ (ਬਿਜਲੀ ਦੀ) ਕੜਕ ਨੇ ਫੜ ਲਿਆ ਅਤੇ ਉਹ ਦੇਖ ਰਹੇ ਸਨ। (45) ਫਿਰ ਉਹ ਨਾ ਉਠ ਸਕੇ ਅਤੇ ਨਾ ਆਪਣਾ ਬਚਾ ਕਰ ਸਕੇ। (46) ਅਤੇ ਇਸ ਤੋਂ ਪਹਿਲਾਂ ਨੂਹ ਦੀ ਕੌਮ ਨੂੰ ਵੀ (ਖ਼ਤਮ ਕਰ ਚੁੱਕੇ ਹਾਂ)। ਬੇਸ਼ੱਕ ਉਹ ਅਵੱਗਿਆਕਾਰੀ ਲੋਕ ਸਨ।

(47) ਅਤੇ ਅਸੀਂ ਆਕਾਸ਼ ਨੂੰ ਆਪਣੇ ਜ਼ੋਰ ਨਾਲ ਬਣਾਇਆ ਅਤੇ ਅਸੀਂ ਉਸ ਦਾ ਵਿਸਥਾਰ ਕਰਨ ਵਾਲੇ ਹਾਂ। (48) ਅਤੇ ਅਸੀਂ ਧਰਤੀ ਨੂੰ ਵਛਾਇਆ। ਦੇਖੋ ਅਸੀਂ ਕਿੰਨਾ ਵਧੀਆ ਵਛਾਉਣ ਵਾਲੇ ਹਾਂ। (49) ਅਤੇ ਅਸੀਂ ਹਰੇਕ ਚੀਜ਼ ਦਾ ਜੋੜਾ-ਜੋੜਾ ਬਣਾਇਆ ਤਾਂ ਕਿ ਤੁਸੀਂ ਧਿਆਨ ਕਰੋ। (50) ਭੱਜੋ ਅੱਲਾਹ ਵੱਲ। ਮੈਂ ਉਸ ਵਲੋਂ ਇੱਕ ਪ੍ਰਤੱਖ ਤੌਰ ਤੇ ਡਰਾਉਣ ਵਾਲਾ ਹਾਂ। (51) ਅਤੇ ਅੱਲਾਹ ਦੇ ਬਰਾਬਰ ਕੋਈ ਪੂਜਨੀਕ ਨਾ ਬਣਾਉ। ਮੈਂ ਉਸ ਵੱਲੋਂ ਤੁਹਾਡੇ ਲਈ ਪ੍ਰਤੱਖ ਡਰਾਉਣ ਵਾਲਾ ਹਾਂ।

(52) ਇਸ ਤਰ੍ਹਾਂ ਉਨ੍ਹਾਂ ਦੇ ਪਿਛਲਿਆਂ ਦੇ ਕੋਲ ਕੋਈ ਪੈਗ਼ੰਬਰ ਅਜਿਹਾ ਨਹੀਂ ਆਇਆ ਜਿਸ ਨੇ ਇਨ੍ਹਾਂ ਨੂੰ ਜਾਦੂਗਰ ਜਾਂ ਦੀਵਾਨਾ ਨਾ ਕਿਹਾ ਹੋਵੇ। (53) ਕੀ ਇਹ ਇੱਕ ਦੂਸਰੇ ਨੂੰ ਇਸ ਦੀ ਵਸੀਅਤ ਕਰਦੇ ਚੱਲੇ ਆ ਰਹੇ ਹਨ?ਸਗੋਂ ਇਹ ਸਾਰੇ ਬਾਗ਼ੀ ਲੋਕ ਹਨ। (54) ਸੋ ਤੁਸੀਂ ਇਨ੍ਹਾਂ ਤੋਂ ਮੂੰਹ ਮੋੜੋ ਤੁਹਾਡੇ ਤੇ ਕੋਈ ਦੋਸ਼ ਨਹੀਂ। (55) ਅਤੇ ਸਮਝਦੇ ਰਹੋ, ਕਿਉਂਕਿ ਸਮਝਾਉਣਾ ਈਮਾਨ ਵਾਲਿਆਂ ਲਈ ਲਾਹੇਵੰਦ ਹੈ। (56) ਅਤੇ ਮੈਂ ਜਿੰਨਾਂ ਅਤੇ ਮਨੁੱਖਾਂ ਨੂੰ ਸਿਰਫ਼ ਇਸ ਲਈ ਪੈਦਾ ਕੀਤਾ ਹੈ ਕਿ ਉਹ ਮੇਰੀ ਹੀ ਇਬਾਦਤ ਕਰਨ। (57) ਮੈਂ ਉਨ੍ਹਾਂ ਤੋਂ ਰਿਜ਼ਕ ਨਹੀਂ ਚਾਹੁੰਦਾ ਅਤੇ ਨਾ ਇਹ ਚਾਹੁੰਦਾ ਹਾਂ ਕਿ ਉਹ ਮੈਨੂੰ ਖਵਾਉਣ। (58) ਬੇਸ਼ੱਕ ਅੱਲਾਹ ਹੀ ਰਿਜ਼ਕ ਦੇਣ ਵਾਲਾ ਜ਼ਬਰਦਸਤ ਅਤੇ ਸ਼ਕਤੀਸ਼ਾਲੀ ਹੈ। (59) ਅਤੇ ਜਿਨ੍ਹਾਂ ਲੋਕਾਂ ਨੇ ਜ਼ੁਲਮ ਕੀਤਾ ਉਨ੍ਹਾਂ ਦਾ ਭਾਂਡਾ ਭਰ ਚੁੱਕਿਆ ਹੈ, ਜਿਵੇਂ ਉਨ੍ਹਾਂ ਦੇ ਸਾਥੀਆਂ ਦਾ ਭਰਿਆ ਸੀ। ਸੋ ਉਹ ਜਲਦੀ ਨਾ ਕਰਨ। (60) ਸੋ ਅਵੱਗਿਆਕਾਰੀਆਂ

ਲਈ ਵਿਨਾਸ਼ ਹੈ। ਉਨ੍ਹਾਂ ਦੇ ਉਸ ਦਿਨ ਤੋਂ ਜਿਸ ਦਾ ਉਨ੍ਹਾਂ ਨਾਲ ਵਾਅਦਾ ਕੀਤਾ ਜਾ ਰਿਹਾ ਹੈ।

# 52 ਸੂਰਤ ਅਤ-ਤੂਰ

## ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਸਹੁੰ ਹੈ ਤੂਰ ਦੀ। (2) ਅਤੇ ਲਿਖੀ ਹੋਈ ਕਿਤਾਬ ਦੀ। (3) ਖੁੱਲ੍ਹੇ ਪੰਨਿਆਂ ਤੇ (4) ਅਤੇ ਵੱਸਦੇ ਰੱਸਦੇ ਘਰਾਂ ਦੀ। (5) ਅਤੇ ਉੱਚੀਆਂ ਛੱਤਾਂ ਦੀ। (6) ਅਤੇ ਖੌਲਦੇ ਹੋਏ ਸਮੁੰਦਰ ਦੀ। (7) ਬੇਸ਼ੱਕ ਤੁਹਾਡੇ ਰੱਬ ਵੱਲੋਂ ਆਫ਼ਤ ਆ ਕੇ ਰਹੇਗੀ। (8) ਉਸ ਨੂੰ ਕੋਈ ਟਾਲਣ ਵਾਲਾ ਨਹੀਂ। (9) ਉਸ ਦਿਨ ਅਸਮਾਨ ਡੋਲੇਗਾ।

(10) ਅਤੇ ਪਹਾੜ ਤੁਰਨ ਲੱਗਣਗੇ। (11) ਉਸ ਦਿਨ ਝੁਠਲਾਉਣ ਵਾਲਿਆਂ ਲਈ ਵਿਨਾਸ਼ ਹੈ।(12) ਜਿਹੜੇ ਖੇਡ-ਖੇਡ ਵਿਚ ਗੱਲਾਂ ਬਣਾਉਂਦੇ ਹਨ। (13) ਜਿਸ ਦਿਨ ਉਹ ਨਰਕ ਦੀ ਅੱਗ ਵਿਚ ਧੱਕੇ ਜਾਣਗੇ। (14) ਇਹ ਉਹ ਅੱਗ ਹੈ ਜਿਸ ਤੋਂ ਤੁਸੀਂ ਇਨਕਾਰੀ ਸੀ। (15) ਕੀ ਇਹ ਜਾਦੂ ਹੈ ਜਾਂ ਤੁਹਾਨੂੰ ਦਿਖਾਈ ਨਹੀਂ ਦਿੰਦਾ। (16) ਇਸ ਵਿਚ ਦਾਖ਼ਿਲ ਹੋ ਜਾਉ। ਹੁਣ ਤੁਸੀਂ ਧੀਰਜ ਰੱਖੋ ਜਾਂ ਨਾ ਰੱਖੋ ਤੁਹਾਡੇ ਲਈ ਬਰਾਬਰ ਹੈ। ਤੁਸੀਂ ਉਹੀ ਫ਼ਲ ਪਾ ਰਹੇ ਹੋ ਜੋ ਤੁਸੀਂ ਕਰਦੇ ਸੀ। (17) ਬੇਸ਼ੱਕ ਸੰਜਮੀ ਲੋਕ ਬਾਗ਼ਾਂ ਅਤੇ ਨਿਅਮਤਾਂ ਵਿਚ ਹੋਣਗੇ। (18) ਉਹ ਉਨ੍ਹਾਂ ਚੀਜ਼ਾਂ ਨਾਲ ਖੁਸ਼ਹਾਲ ਹੋਣਗੇ ਜਿਹੜੀਆਂ ਉਨ੍ਹਾਂ ਦੇ ਰੱਬ ਨੇ ਦਿੱਤੀਆਂ ਹੋਣਗੀਆਂ ਅਤੇ ਉਨ੍ਹਾਂ ਦੇ ਰੱਬ ਨੇ ਉਨ੍ਹਾਂ ਨੂੰ ਨਰਕ ਦੀ ਸਜ਼ਾ ਤੋਂ ਬਚਾ ਲਿਆ। (19) ਖਾਉ ਪੀਓ ਅਨੰਦ ਦੇ ਨਾਲ ਆਪਣੇ ਕਰਮਾਂ ਬਦਲੇ। (20) ਸਰ੍ਹਾਣੇ ਲਗਾ ਕੇ ਇੱਕ ਸਮਾਨ ਵਿਛੇ ਤਖਤਾਂ ਤੇ। ਅਤੇ ਅਸੀਂ ਮੋਟੀਆਂ-ਮੋਟੀਆਂ ਅੱਖਾਂ ਵਾਲੀਆਂ ਹੂਰਾਂ ਨਾਲ ਉਨ੍ਹਾਂ ਦਾ ਵਿਆਹ ਕਰ ਦੇਵਾਂਗੇ।

(21) ਅਤੇ ਜਿਹੜੇ ਲੋਕ ਈਮਾਨ ਲਿਆਏ ਅਤੇ ਉਨ੍ਹਾਂ ਦੀ ਔਲਾਦ ਵੀ ਉਨ੍ਹਾਂ ਦੇ ਰਾਹ ਤੇ ਈਮਾਨ ਦੇ ਨਾਲ ਚੱਲੀ, ਉਨ੍ਹਾਂ ਦੇ ਨਾਲ ਅਸੀਂ ਉਨ੍ਹਾਂ ਦੀ ਔਲਾਦ ਨੂੰ ਵੀ ਇੱਕਠਾ ਕਰਾਂਗੇ ਅਤੇ ਅਸੀਂ ਉਨ੍ਹਾਂ ਦੇ ਕਰਮਾਂ ਵਿਚੋਂ ਕੋਈ ਚੀਜ਼ ਘੱਟ ਨਹੀਂ ਕਰਾਂਗੇ।

ਹਰੇਕ ਬੰਦਾ ਆਪਣੀ ਕਮਾਈ (ਅਮਲਾਂ) ਵਿਚ ਗਹਿਣੇ ਪਿਆ ਹੈ। (22) ਅਤੇ ਅਸੀਂ ਉਨ੍ਹਾਂ ਦੀ ਪਸੰਦ ਦੇ ਫ਼ਲ ਅਤੇ ਮਾਸ ਉਨ੍ਹਾਂ ਨੂੰ ਲਗਾਤਾਰ ਦਿੰਦੇ ਰਹਾਂਗੇ। (23) ਉਨ੍ਹਾਂ ਦੇ ਵਿਚਕਾਰ ਸ਼ਰਾਬ ਦੇ ਪਿਆਲਿਆਂ ਦੀ ਅਦਲਾ ਬਦਲੀ ਹੋ ਰਹੀ ਹੋਵੇਗੀ। ਜਿਹੜੀ ਬੇਹੂਦਗੀ ਅਤੇ ਪਾਪਾਂ ਤੋਂ ਰਹਿਤ ਹੋਵੇਗੀ। (24) ਅਤੇ ਉਨ੍ਹਾਂ ਦੀ ਸੇਵਾ ਵਿਚ ਬੱਚੇ ਦੌੜਦੇ ਫਿਰਦੇ ਹੋਣਗੇ। ਸਮਝੋ ਉਹ ਸੰਭਾਲ ਕੇ ਰੱਖੇ ਮੋਤੀ ਹਨ। (25) ਉਹ ਇੱਕ ਦੂਸਰੇ ਨੂੰ ਸੰਬੋਧਨ ਹੋ ਕੇ ਗੱਲਾਂ ਕਰਨਗੇ। (26) ਉਹ ਕਹਿਣਗੇ ਕਿ ਅਸੀਂ ਇਸ ਤੋਂ ਪਹਿਲਾਂ ਆਪਣੇ ਘਰਾਂ ਵਿਚ ਡਰਦੇ (ਆਪਣੇ ਰੱਬ ਦੀ ਨਿਰਾਜ਼ਗੀ ਤੋਂ) ਰਹਿੰਦੇ ਸੀ। (27) ਤਾਂ ਅੱਲਾਹ ਨੇ ਸਾਡੇ ਤੇ ਕਿਰਪਾ ਕੀਤੀ ਅਤੇ ਸਾਨੂੰ ਝੁਲਸਾ ਦੇਣ ਵਾਲੀ ਸਜ਼ਾ ਤੋਂ ਬਚਾ ਲਿਆ। (28) ਅਸੀਂ ਇਸ ਤੋਂ ਪਹਿਲਾਂ ਉਸ ਨੂੰ ਪੁਕਾਰਦੇ ਸੀ। ਬੇਸ਼ੱਕ ਉਹ ਵਾਅਦਿਆਂ ਨੂੰ ਪੂਰਾ ਕਰਨ ਵਾਲਾ ਰਹਿਮਤ ਵਾਲਾ ਹੈ।

(29) ਸੋ ਤੁਸੀਂ ਉਪਦੇਸ਼ ਕਰਦੇ ਰਹੋ। ਆਪਣੇ ਰੱਬ ਦੀ ਕਿਰਪਾ ਨਾਲ ਤੁਸੀਂ ਨਾ ਭਵਿੱਖ ਬਾਣੀਆਂ ਕਰਨ ਵਾਲੇ ਪਾਖੰਡੀ ਹੋ ਅਤੇ ਨਾ ਦਿਵਾਨੇ। (30) ਕੀ ਉਹ ਕਹਿੰਦੇ ਹਨ ਕਿ ਇਹ ਇੱਕ ਕਵੀ ਹੈ, ਅਸੀਂ ਉਹ ਦੇ ਹੱਕ ਵਿਚ ਕਾਲ ਚੱਕਰ ਦੀ ਉਡੀਕ ਕਰ ਰਹੇ ਹਾਂ। (31) ਆਖੋ, ਕਿ ਉਡੀਕ ਕਰੋ ਮੈਂ ਵੀ ਤੁਹਾਡੇ ਨਾਲ ਉਡੀਕ ਕਰਨ ਵਾਲਿਆਂ ਵਿਚ ਹਾਂ। (32) ਕੀ ਇਨ੍ਹਾਂ ਦੀ ਬੁੱਧੀ ਇਨ੍ਹਾਂ ਨੂੰ ਇਹ ਨਹੀਂ ਸਿਖਾਉਂਦੀ ਜਾਂ ਇਹ ਬਾਗ਼ੀ ਲੋਕ ਹਨ। (33) ਕੀ ਉਹ ਕਹਿੰਦੇ ਹਨ ਕਿ ਇਹ ਕੁਰਆਨ ਨੂੰ ਖ਼ੁਦ ਬਣਾ ਲਿਆਇਆ ਹੈ। ਸਗੋਂ ਉਹ ਈਮਾਨ ਨਹੀਂ ਲਿਆਉਣਾ ਚਾਹੁੰਦੇ। (34) ਤਾਂ ਉਹ ਇਸ ਵਰਗੀ ਕੋਈ ਬਾਣੀ ਲੈ ਆਉਣ ਜੇਕਰ ਉਹ ਸੱਚੇ ਹਨ।

(35) ਕੀ ਉਹ ਕਿਸੇ ਸਿਰਜਣਹਾਰ ਤੋਂ ਬਿਨ੍ਹਾਂ ਪੈਦਾ ਹੋ ਗਏ ਜਾਂ ਉਹ ਖ਼ੁਦ ਹੀ ਸਿਰਜਣਹਾਰ ਹਨ। (36) ਕੀ ਧਰਤੀ ਅਤੇ ਆਕਾਸ਼ਾਂ ਨੂੰ ਉਨ੍ਹਾਂ ਨੇ ਪੈਦਾ ਕੀਤਾ ਹੈ?ਸਗੋਂ ਉਹ ਭਰੋਸਾ ਨਹੀਂ ਰੱਖਦੇ। (37) ਕੀ ਇਨ੍ਹਾਂ ਦੇ ਕੋਲ ਤੁਹਾਡੇ ਰੱਬ ਦੇ ਖਜ਼ਾਨੇ ਹਨ ਜਾਂ ਇਹ ਕਿ ਪਹਿਰੇਦਾਰ ਹਨ। (38) ਕੀ ਇਨ੍ਹਾਂ ਦੇ ਕੋਲ ਕੋਈ ਪੌੜੀ ਹੈ ਜਿਸ ਤੇ ਚੜ੍ਹ ਕੇ ਉਹ (ਅੰਬਰੋਂ) ਗੱਲਾਂ ਸੁਣਾਉਂਦੇ ਹਨ। ਤਾਂ ਇਨ੍ਹਾਂ ਨੂੰ ਸੁਣਨ ਵਾਲਾ ਕੋਈ ਪ੍ਰਤੱਖ ਦਲੀਲ ਪੇਸ਼ ਕਰੇ। (39) ਕੀ ਅੱਲਾਹ ਦੇ ਲਈ ਬੇਟੀਆਂ ਹਨ ਅਤੇ ਤੁਹਾਡੇ ਲਈ ਬੇਟੇ।

(40) ਕੀ ਤੁਸੀਂ ਇਨ੍ਹਾਂ ਤੋਂ ਮਿਹਨਤਾਨਾਂ ਮੰਗਦੇ ਹੋ, ਕੀ ਉਨ੍ਹਾਂ ਤੇ ਤਾਵਾਨ (ਬੱਧੀ ਚੱਟੀ) ਦਾ ਭਾਰ ਪੈ ਰਿਹਾ ਹੈ?ਕੀ ਇਨ੍ਹਾਂ ਦੇ ਕੋਲ ਗੁਪਤ (ਗਿਆਨ) ਹੈ, ਕਿ ਉਹ ਲਿਖ ਲੈਂਦੇ ਹਨ। (42) ਕੀ ਉਹ ਕੋਈ ਛਲ ਕਪਟ ਕਰਨਾ ਚਾਹੁੰਦੇ ਹਨ ਤਾਂ ਅਵੱਗਿਆ ਕਰਨ ਵਾਲੇ ਖੁਦ ਹੀ ਉਸ ਧੋਖੇ ਵਿਚ ਫਸੇ ਹੋਣਗੇ। (43) ਕੀ ਅੱਲਾਹ ਤੋਂ ਬਿਨ੍ਹਾਂ ਇਨ੍ਹਾਂ ਦਾ ਕੋਈ ਹੋਰ ਪੂਜਨੀਕ ਹੈ। ਅੱਲਾਹ ਉਨ੍ਹਾਂ ਦੇ ਬਣਾਏ ਸ਼ਰੀਕਾਂ ਤੋਂ ਪਵਿੱਤਰ ਹੈ।

(44) ਅਤੇ ਜੇਕਰ ਉਹ ਆਕਾਸ਼ ਵਿਚ ਕੋਈ ਟੁੱਕੜਾ ਟੁੱਟਦਾ ਹੋਇਆ ਦੇਖਣਗੇ ਤਾਂ ਉਹ ਕਹਿਣਗੇ ਕਿ ਇਹ ਭਾਰਾ ਬੱਦਲ ਹੈ। 45) ਤਾਂ ਉਨ੍ਹਾਂ ਨੂੰ ਛੱਡ ਦਿਉ। ਇੱਥੋਂ ਤੱਕ ਕਿ ਆਪਣੇ ਉਸ ਦਿਨ ਦਾ ਸਾਹਮਣਾ ਕਰਨ, ਜਿਸ (ਦਿਨ) ਇਨ੍ਹਾਂ ਦੇ ਹੋਸ਼ ਉੱਡ ਜਾਣਗੇ। (46) ਜਿਸ ਦਿਨ ਇਨ੍ਹਾਂ ਦੇ ਛਲ ਕਪਟ ਇਨ੍ਹਾਂ ਦੇ ਕੋਈ ਕੰਮ ਨਾ ਆਉਣਗੇ ਅਤੇ ਨਾ ਇਨ੍ਹਾਂ ਨੂੰ ਕੋਈ ਸਹਾਇਤਾ ਮਿਲੇਗੀ। (47) ਅਤੇ ਇਨ੍ਹਾਂ ਜ਼ਾਲਿਮਾਂ ਲਈ ਇਸ ਤੋਂ ਬਿਨ੍ਹਾਂ ਵੀ ਸਜ਼ਾ ਹੈ ਪਰੰਤੂ ਇਨ੍ਹਾਂ ਵਿਚੋਂ ਜ਼ਿਆਦਾਤਰ ਨਹੀਂ ਸਮਝਦੇ।

(48) ਅਤੇ ਤੁਸੀਂ ਧਰੀਜ ਦੇ ਸਹਿਤ ਆਪਣੇ ਰੱਬ ਦੇ ਫ਼ੈਸਲੇ ਦੀ ਉਡੀਕ ਕਰੋ। ਬੇਸ਼ੱਕ ਤੁਸੀਂ ਸਾਡੀ ਨਜ਼ਰ ਵਿਚ ਹੋ। ਅਤੇ ਤੁਸੀਂ ਆਪਣੇ ਰੱਬ ਦੀ ਸਿਫ਼ਤ ਸਲਾਹ ਉਸ ਦੀ ਪ੍ਰਸੰਸਾ ਦੇ ਨਾਲ ਕਰੋ (ਉਸ ਵੇਲੇ) ਜਿਸ ਸਮੇਂ ਤੁਸੀਂ ਉਠਦੇ ਹੋ। (49) ਅਤੇ ਰਾਤ ਨੂੰ ਵੀ ਉਸ ਦੀ ਸਿਫ਼ਤ ਸਲਾਹ ਕਰੋ ਅਤੇ ਤਾਰਿਆਂ ਦੇ ਛਿਪਣ ਸਮੇਂ ਵੀ।

# 53 ਸੂਰਤ ਅਨ-ਨਜਮ

## ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਸਹੁੰ ਹੈ ਡੁਬਦੇ ਹੋਏ ਤਾਰੇ ਦੀ। (2) ਤੁਹਾਡਾ ਸਾਥੀ ਨਾ ਭਟਕਿਆ ਨਾ ਕੁਰਾਹੇ ਪਿਆ ਹੈ। (3) ਅਤੇ ਉਹ ਆਪਣੇ ਮਨ ਤੋਂ ਨਹੀਂ ਬੋਲਦੇ। (4) ਇਹ ਇੱਕ ਵਹੀ (ਪ੍ਰਕਾਸ਼ਨਾਂ) ਹੈ ਜਿਹੜੀ ਉਸ ਉੱਤੇ ਭੇਜੀ ਜਾਂਦੀ ਹੈ। (5) ਉਸ ਨੂੰ ਤਾਕਤਵਰ ਅਤੇ ਸ਼ਕਤੀਸ਼ਾਲੀ ਨੇ ਸਿੱਖਿਆ ਦਿੱਤੀ ਹੈ। (6) ਬੁੱਧੀਵਾਨ ਅਤੇ ਬਿਬੇਕਸ਼ੀਲ ਨੇ। (7) ਫਿਰ ਉਹ ਉਦੇ ਹੋਇਆ ਅਤੇ ਉਹ ਖਲਾਅ (ਅਸਮਾਨ) ਦੇ ਉਪਰਲੇ ਸਿਰੇ ਤੇ ਸੀ ਫਿਰ ਉਹ ਨੇੜੇ ਹੋਇਆ। (9) ਫਿਰ ਉਹ ਉੱਤਰ ਆਇਆ, ਦੋ (ਤੀਰ)

ਕਮਾਨਾਂ ਦੇ ਬਰਾਬਰ ਜਾਂ ਉਸ ਤੋਂ ਵੀ ਘੱਟ ਦੂਰੀ ਰਹਿ ਗਈ। (10) ਫਿਰ ਅੱਲਾਹ ਨੇ ਵਹੀ ਭੇਜੀ ਆਪਣੇ ਬੰਦੇ ਵੱਲ, ਸੋ ਭੇਜੀ। (11) ਝੂਠ ਨਹੀਂ ਆਖਿਆ, ਰਸੂਲ ਦੇ ਦਿਲ ਨੇ, ਜੋ ਉਨ੍ਹਾਂ ਨੇ ਦੇਖਿਆ, ਕਿਹਾ। (12) ਹੁਣ ਕੀ ਤੁਸੀਂ ਉਸ ਚੀਜ਼ ਲਈ ਉਸ ਨਾਲ ਝਗੜਦੇ ਹੋ, ਜੋ ਉਸ ਨੇ ਦੇਖਿਆ ਹੈ। (13) ਅਤੇ ਉਸ ਨੇ ਇੱਕ ਵਾਰੀ ਹੋਰ ਵੀ ਉਸ ਨੂੰ ਉਤਰਦੇ ਹੋਏ ਵੇਖਿਆ ਹੈ। (14) ਸਿਦਰਤੁਲ ਮੁੰਤਹਾ (ਛੇਵੇਂ ਜਾਂ ਸੱਤਵੇਂ ਅਸਮਾਨ ਦੇ ਵਿਚਕਾਰ ਸਥਿੱਤ ਬੇਰੀ ਦਾ ਰੁੱਖ) ਦੇ ਕੋਲ। (15) ਉਸ ਦੇ ਕੋਲ ਹੀ ਜੰਨਤੁਲ ਮਾਵਾ (ਟਿਕਾਣੇ ਵਾਲੀ ਜੰਨਤ) ਹੈ ਆਰਾਮ ਨਾਲ ਰਹਿਣ ਲਈ। (16) ਜਦੋਂ ਕਿ ਸਿਦਰਾ (ਬੇਰੀ) ਤੇ ਛਾ ਰਿਹਾ ਸੀ, ਜਿਹੜਾ ਕੁਝ ਵੀ ਛਾ ਰਿਹਾ ਸੀ। (17) ਨਜ਼ਰ ਭਟਕੀ ਨਹੀਂ ਅਤੇ ਨਾ ਹੱਦੋਂ ਵੱਧੀ। (18) ਇਸ ਨੇ ਆਪਣੇ ਰੱਬ ਦੀਆਂ ਵੱਡੀਆਂ ਵੱਡੀਆਂ ਨਿਸ਼ਾਨੀਆਂ ਦੇਖੀਆਂ ਹਨ।

(19) ਭਲਾਂ ਤੁਸੀਂ ਲਾਤ ਅਤੇ ਉਜ਼ਾ ਤੇ ਵਿਚਾਰ ਕੀਤਾ ਹੈ। (20) ਅਤੇ ਇੱਕ ਤੀਜੇ, ਮਨਾਤ ਤੇ। (21) ਕੀ ਤੁਹਾਡੇ ਲਈ ਪੁੱਤਰ ਹਨ ਅਤੇ ਅੱਲਾਹ ਲਈ ਪੁੱਤਰੀਆਂ। (22) ਇਹ ਤਾਂ ਵਿੰਗਾ ਟੇਢਾ ਬਟਵਾਰਾ ਹੋਇਆ। (23) ਇਹ ਸਿਰਫ਼ ਨਾਮ ਹਨ ਜਿਹੜੇ ਤੁਸੀਂ ਅਤੇ ਤੁਹਾਡੇ ਪਿਉ ਦਾਦਿਆਂ ਨੇ ਰੱਖ ਲਏ ਹਨ। ਅੱਲਾਹ ਨੇ ਇਨ੍ਹਾਂ ਦੇ ਪੱਖ ਵਿਚ ਕੋਈ ਦਲੀਲ ਨਹੀਂ ਉਤਾਰੀ। ਉਹ ਸਿਰਫ਼ ਭਰਮ ਦਾ ਪਾਲਣ ਕਰ ਰਹੇ ਹਨ ਜਾਂ ਮਨ ਦੀ ਇੱਛਾ ਦਾ ਜਦੋਂ ਕਿ ਉਨ੍ਹਾਂ ਦੇ ਕੋਲ ਓਹਨਾਂ ਦੇ ਰੱਬ ਵੱਲੋਂ ਨਸੀਹਤ ਆ ਚੁੱਕੀ ਹੈ। (24) ਕੀ ਮਨੁੱਖ ਉਹ ਸਾਰਾ ਕੁਝ ਪਾ ਲੈਂਦਾ ਹੈ, ਜੋ ਉਹ ਚਾਹੇ। (25) ਤਾਂ ਅੱਲਾਹ ਦੇ ਅਧਿਕਾਰ ਵਿਚ ਹੈ ਪ੍ਰਲੋਕ ਅਤੇ ਸੰਸਾਰ।

(26) ਅਤੇ ਆਕਾਸ਼ਾਂ ਵਿਚ ਕਿੰਨੇ ਫ਼ਰਿਸ਼ਤੇ ਹਨ ਜਿਨ੍ਹਾਂ ਦੀ ਸਿਫ਼ਾਰਸ਼ ਕੋਈ ਕੰਮ ਨਹੀਂ ਆ ਸਕਦੀ। ਪਰੰਤੂ ਇਹ ਕਿ ਅੱਲਾਹ ਆਗਿਆ ਦੇਵੇ ਜਿਸ ਨੂੰ ਉਹ ਚਾਹੇ ਅਤੇ ਪਸੰਦ ਕਰੇ। (27) ਬੇਸ਼ੱਕ ਜਿਹੜੇ ਲੋਕ ਪ੍ਰਲੋਕ ਤੇ ਭਰੋਸਾ ਨਹੀਂ ਰੱਖਦੇ ਉਹ ਫ਼ਰਿਸ਼ਤਿਆਂ ਦੇ ਨਾਮ ਔਰਤਾਂ ਦੇ ਨਾਮਾਂ ਤੇ ਰੱਖਦੇ ਹਨ। (28) ਜਦੋਂ ਕਿ ਉਨ੍ਹਾਂ ਦੇ ਕੋਲ ਇਸ ਲਈ ਕੋਈ ਦਲੀਲ ਨਹੀਂ। ਉਹ ਸਿਰਫ਼ ਕਲਪਨਾਂ ਤੇ ਚੱਲ ਰਹੇ ਹਨ ਅਤੇ ਕਲਪਨਾਂ ਸੱਚਾਈ ਦੇ ਮਾਮਲੇ ਵਿਚ ਭੋਰਾ ਵੀ ਲਾਭਦਾਇਕ ਨਹੀਂ। (29) ਸੋ ਤੁਸੀਂ ਅਜਿਹੇ ਬੰਦੇ ਤੋਂ ਮੂੰਹ ਮੋੜੋ ਜਿਹੜੇ ਸਾਡੇ ਉਪਦੇਸ਼ ਤੋਂ ਮੂੰਹ ਮੋੜ ਰਹੇ ਹਨ। ਅਤੇ ਉਹ ਦੁਨਿਆਵੀ ਜੀਵਨ ਤੋਂ ਬਿਨ੍ਹਾਂ ਹੋਰ ਕੁਝ ਨਹੀਂ ਚਾਹੁੰਦੇ ਉਨ੍ਹਾਂ ਦੀ ਸਮਝ

ਇੱਥੋਂ ਤੱਕ ਹੀ ਪੁੱਜੀ ਹੈ। (30) ਤੁਹਾਡਾ ਰੱਬ ਚੰਗੀ ਤਰ੍ਹਾਂ ਜਾਣਦਾ ਹੈ ਕਿ ਕਿਹੜਾ ਉਸ ਦੇ ਰਾਹ ਤੋਂ ਭਟਕਿਆ ਹੋਇਆ ਹੈ ਅਤੇ ਉਹ ਉਸ ਨੂੰ ਚੰਗੀ ਤਰ੍ਹਾਂ ਜਾਣਦਾ ਹੈ, ਜਿਹੜਾ ਸ੍ਰੇਸ਼ਟ ਰਾਹ ਤੇ ਹੈ।

(31) ਅਤੇ ਅੱਲਾਹ ਦਾ ਹੀ ਹੈ ਜਿਹੜਾ ਕੁਝ ਆਕਾਸ਼ਾਂ ਅਤੇ ਧਰਤੀ ਵਿਚ ਹੈ, ਤਾਂ ਕਿ ਉਹ ਫ਼ਲ ਦੇਵੇ ਬੁਰਾ ਕੰਮ ਕਰਨ ਵਾਲਿਆਂ ਨੂੰ ਉਸ ਦੇ ਕੀਤੇ ਦਾ ਅਤੇ ਫ਼ਲ ਦੇਵੇ ਨੇਕੀ ਕਰਨ ਵਾਲਿਆਂ ਨੂੰ ਨੇਕੀ ਦਾ। (32) ਪਰੰਤੂ ਕੁਝ ਗੰਦਗੀ ਤੋਂ ਇਲਾਵਾ ਜਿਹੜੇ ਵੱਡੇ ਪਾਪਾਂ ਅਤੇ ਅਸ਼ਲੀਲਤਾਂ ਤੋਂ ਬਚਦੇ ਹਨ ਬੇਸ਼ੱਕ ਤੁਹਾਡੇ ਰੱਬ ਦੀ ਖ਼ਿਮਾ ਬੇਅੰਤ ਵਿਆਪਕ ਹੈ। ਉਹ ਤੁਹਾਨੂੰ ਚੰਗੀ ਤਰ੍ਹਾਂ ਜਾਣਦਾ ਹੈ ਉਦੋਂ ਤੋਂ ਜਦੋਂ ਉਸ ਨੇ ਤੁਹਾਨੂੰ ਧਰਤੀ ਤੇ ਪੈਦਾ ਕੀਤਾ ਅਤੇ ਉਦੋਂ ਤੋਂ ਜਦੋਂ ਤੁਸੀਂ ਆਪਣੀਆਂ ਮਾਵਾਂ ਦੇ ਪੇਟ ਵਿਚ ਇੱਕ ਭਰੂਣ ਦੇ ਰੂਪ ਵਿਚ ਸੀ। ਤਾਂ ਤੁਸੀਂ ਆਪਣੇ ਆਪ ਨੂੰ ਪਵਿੱਤਰ ਨਾ ਸਮਝੋ। ਉਹ ਤਕਵਾ (ਸੰਜਮੀਂ) ਵਾਲਿਆਂ ਨੂੰ ਚੰਗੀ ਤਰ੍ਹਾਂ ਜਾਣਦਾ ਹੈ।

(33) ਭਲਾ ਤੁਸੀਂ ਉਸ ਵੇਲੇ ਉਸ ਬੰਦੇ ਨੂੰ ਦੇਖਿਆ ਜਿਸ ਨੇ ਮੂੰਹ ਮੋੜਿਆ। (34) ਥੋੜ੍ਹਾ ਜਿਹਾ ਦਿੱਤਾ ਅਤੇ ਰੁੱਕ ਗਿਆ। (35) ਕੀ ਉਸ ਦੇ ਕੋਲ ਗੁਪਤ ਦਾ ਗਿਆਨ ਹੈ ਕਿ ਉਹ ਦੇਖ ਰਿਹਾ ਹੈ। (36) ਕੀ ਉਸ ਨੂੰ ਖ਼ਬਰ ਨਹੀਂ ਪੁੱਜੀ ਉਸ ਗੱਲ ਦੀ ਜਿਹੜੀ ਮੂਸਾ ਦੇ ਸਹੀਫ਼ਿਆਂ (ਗ੍ਰੰਥਾਂ) ਵਿਚ ਹੈ। (37) ਅਤੇ ਇਬਰਾਹੀਮ ਦੇ (ਗ੍ਰੰਥਾਂ ਵਿਚ ਵੀ) ਜਿਸ ਨੇ ਆਪਣਾ ਵਚਨ ਪੂਰਾ ਕਰ ਦਿੱਤਾ। (38) ਕਿ ਕੋਈ ਚੁੱਕਣ ਵਾਲਾ ਕਿਸੇ ਦੂਸਰੇ ਦਾ ਭਾਰ ਨਹੀਂ ਚੁੱਕੇਗਾ। (39) ਅਤੇ ਇਹ ਕਿ ਮਨੁੱਖ ਲਈ ਉਹ ਹੀ ਹੈ ਜਿਹੜਾ ਉਸ ਨੇ ਕਮਾਇਆ। (40) ਅਤੇ ਇਹ ਕਿ ਉਸ ਦੀ ਕਮਾਈ ਜਲਦੀ ਹੀ ਦੇਖੀ ਜਾਵੇਗੀ। (41) ਫਿਰ ਉਸ ਨੂੰ ਪੂਰਾ ਬਦਲਾ ਦਿੱਤਾ ਜਾਵੇਗਾ। (42) ਅਤੇ ਇਹ ਕਿ ਸਾਰਿਆਂ ਨੇ ਤੁਹਾਡੇ ਰੱਬ ਤੱਕ ਪਹੁੰਚਣਾ ਹੈ।

(43) ਬੇਸ਼ੱਕ ਉਹੀ ਹਸਾਉਂਦਾ ਹੈ ਰਵਾਉਂਦਾ ਹੈ। (44) ਅਤੇ ਉਹ ਹੀ ਮਾਰਦਾ ਹੈ ਅਤੇ ਜਿੰਦਾ ਕਰਦਾ ਹੈ। (45) ਅਤੇ ਉਸ ਨੇ ਦੋਵੇਂ ਕਿਸਮਾਂ ਨਰ ਅਤੇ ਮਾਦਾ ਪੈਦਾ ਕੀਤੀਆਂ ਹਨ। (46) ਇੱਕ ਬੂੰਦ (ਵੀਰਜ) ਤੋਂ ਜਿਹੜੀ (ਗਰਭ ਵਿੱਚ) ਟਪਕਾਈ ਜਾਂਦੀ ਹੈ। (47) ਅਤੇ ਉਸ ਦੇ ਜ਼ਿੰਮੇ ਹੈ ਦੂਜੀ ਵਾਰ ਉਠਾਉਣਾ। (48) ਅਤੇ ਉਸੇ ਨੇ ਜਾਇਦਾਦ ਦਿੱਤੀ ਅਤੇ ਦੌਲਤਮੰਦ ਬਣਾਇਆ। (49) ਅਤੇ ਉਹੀ ਸ਼ੁਅਰਾ (ਇੱਕ ਤਾਰਾ) ਦਾ ਰੱਬ ਹੈ।

(50) ਅਤੇ ਅੱਲਾਹ ਨੇ ਹੀ ਪਹਿਲੀ ਆਦ ਕੌਮ ਨੂੰ ਨਸ਼ਟ ਕੀਤਾ। (51) ਅਤੇ ਸਮੂਦ ਨੂੰ। ਫਿਰ ਕਿਸੇ ਨੂੰ ਬਾਕੀ ਨਾ ਛੱਡਿਆ। (52) ਅਤੇ ਇਸ ਤੋਂ ਪਹਿਲਾਂ ਨੂਹ ਦੀ ਕੌਮ ਨੂੰ। ਬੇਸ਼ੱਕ ਇਹ ਬੇਹੱਦ ਜ਼ਾਲਿਮ ਅਤੇ ਬਾਗ਼ੀ ਲੋਕ ਸਨ। (53) ਅਤੇ ਉਲਟੀਆਂ ਹੋਈਆਂ ਬਸਤੀਆਂ ਨੂੰ ਵੀ ਸੁੱਟ ਦਿੱਤਾ। (54) ਉਸ ਤੇ ਬੀਤਿਆ ਜੋ ਬੀਤਿਆ। (55) ਸੋ ਤੁਸੀਂ ਆਪਣੇ ਰੱਬ ਦੀਆਂ ਕਿਹੜੀਆਂ ਕਿਹੜੀਆਂ ਨਿਅਮਤਾਂ ਤੇ ਝਗੜਗੇ।

(56) ਇਹ ਇੱਕ ਡਰਾਉਣ ਵਾਲਾ ਹੈ, ਪਹਿਲਾਂ ਡਰਾਉਣ ਵਾਲਿਆਂ ਵਾਂਗ। (57) ਨੇੜੇ ਆਉਣ ਵਾਲੀ (ਕਿਆਮਤ) ਨੇੜੇ ਆ ਗਈ। (58) ਅੱਲਾਹ ਤੋਂ ਬਿਨ੍ਹਾਂ ਉਸ ਨੂੰ ਕੋਈ ਦੂਰ ਨਹੀਂ ਕਰ ਸਕਦਾ। (59) ਕੀ ਤੁਹਾਨੂੰ ਇਸ ਗੱਲ ਤੇ ਹੈਰਾਨੀ ਹੁੰਦੀ ਹੈ। (60) ਅਤੇ ਤੁਸੀਂ ਹੱਸਦੇ ਹੋ ਰੋਂਦੇ ਨਹੀਂ। (61) ਅਤੇ ਤੁਸੀਂ ਹੰਕਾਰ ਕਰਦੇ ਹੋ। (62) ਸੋ ਅੱਲਾਹ ਲਈ ਸਿਜਦਾ ਕਰੋ। ਅਤੇ ਉਸੇ ਦੀ ਇਬਾਦਤ ਕਰੋ।

# 54 ਸੂਰਤ ਅਲ-ਕਮਰ

## ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਕਿਆਮਤ ਨੇੜੇ ਆ ਗਈ ਅਤੇ ਚੰਦ ਪਾਟ ਗਿਆ। (2) ਅਤੇ ਉਹ ਕੋਈ ਵੀ ਨਿਸ਼ਾਨੀ ਦੇਖਣ ਤਾਂ ਮੂੰਹ ਹੀ ਮੋੜਣਗੇ ਅਤੇ ਆਖਣਗੇ ਕਿ ਇਹ ਤਾਂ ਜਾਦੂ ਹੈ, ਜਿਹੜਾ ਪਹਿਲਾਂ ਤੋਂ ਚੱਲਿਆ ਆ ਰਿਹਾ ਹੈ। (3) ਅਤੇ ਉਨ੍ਹਾਂ ਨੇ ਝੁਠਲਾ ਦਿੱਤਾ ਅਤੇ ਆਪਣੀਆਂ ਇਛਾਵਾਂ ਦਾ ਪਾਲਣ ਕੀਤਾ ਅਤੇ ਹਰੇਕ ਕੰਮ ਦਾ ਸਮਾਂ ਨਿਰਧਾਰਿਤ ਹੈ। (4) ਅਤੇ ਉਨ੍ਹਾਂ ਨੂੰ ਉਹ ਖ਼ਬਰਾ ਪਹੁੰਚ ਚੁੱਕੀਆਂ ਹਨ ਜਿਸ ਵਿਚ ਕਾਫ਼ੀ ਸਿੱਖਿਆ ਹੈ। (5) ਉਚੇ ਦਰਜੇ ਦੀ ਸਿਆਣਪ ਵੀ, ਪਰੰਤੂ ਚਿਤਾਵਨੀਆਂ ਉਨ੍ਹਾਂ ਨੂੰ ਲਾਭ ਨਹੀਂ ਦਿੰਦੀਆਂ। (6) ਸੋ ਉਨ੍ਹਾਂ ਤੋਂ ਮੂੰਹ ਮੋੜੋ। ਜਿਸ ਦਿਨ ਪੁਕਾਰਣ ਵਾਲਾ ਇੱਕ ਨਾ ਪਸੰਦ ਚੀਜ਼ ਵੱਲ ਪੁਕਾਰੇਗਾ। (7) ਅੱਖਾਂ ਨੀਵੀਆਂ ਕਰਦੇ ਹੋਏ ਕਬਰਾਂ ਤੋਂ (ਇੰਜ) ਨਿਕਲ ਪੈਣਗੇ ਜਿਵੇਂ ਉਹ ਖਿਲਰੀਆਂ ਹੋਈਆਂ ਟਿੱਡੀਆਂ ਹਨ। (8) ਭੱਜਦੇ ਹੋਏ ਪੁਕਾਰਣ ਵਾਲੇ ਵੱਲ। ਅਵੱਗਿਆਕਾਰੀ ਕਹਿਣਗੇ ਕਿ ਇਹ ਦਿਨ ਬੜਾ ਸਖ਼ਤ ਹੈ।

(9) ਇਨ੍ਹਾਂ ਤੋਂ ਪਹਿਲਾਂ ਨੂਹ ਦੀ ਕੌਮ ਨੇ ਅਵੱਗਿਆ ਕੀਤੀ। ਉਨ੍ਹਾਂ ਨੇ ਸਾਡੇ ਬੰਦੇ ਨੂੰ ਝੁਠਲਾਇਆ ਅਤੇ ਆਖਿਆ ਕਿ ਇਹ ਮਸਤਾਨਾਂ ਹੈ ਅਤੇ ਝਿੜਕ ਦਿੱਤਾ। (10) ਤਾਂ ਉਸ ਨੇ ਆਪਣੇ ਰੱਬ ਨੂੰ ਪੁਕਾਰਿਆ ਕਿ ਮੈਂ ਦੱਬਿਆ ਹੋਇਆ ਹਾਂ, ਤੂੰ ਬਦਲਾ ਲੈ। (11) ਤਾਂ ਅਸੀਂ ਅਸਮਾਨ ਦੇ ਦਰਵਾਜ਼ੇ ਮੋਲ੍ਹੇਧਾਰ ਮੀਂਹ ਨਾਲ ਖੋਲ੍ਹ ਦਿੱਤੇ। (12) ਅਤੇ ਧਰਤੀ ਵਿਚੋਂ ਝਰਨੇ ਵਗਾ ਦਿੱਤੇ ਤਾਂ ਸੰਪੂਰਨ ਪਾਣੀ ਇੱਕ ਮਕਸਦ ਲਈ ਇਕੱਠਾ ਹੋ ਗਿਆ ਜਿਹੜਾ ਨਿਯਤ ਹੋ ਚੁੱਕਿਆ ਸੀ। (13) ਅਤੇ ਅਸੀਂ ਉਸ ਨੂੰ (ਨੂਹ) ਇੱਕ ਫੱਟਿਆਂ ਅਤੇ ਕਿੱਲਾਂ ਨਾਲ ਬਣੀ ਹੋਈ ਕਿਸ਼ਤੀ ਤੇ ਬਿਠਾ ਦਿੱਤਾ। (14) ਉਹ ਸਾਡੀਆਂ ਅੱਖਾਂ ਦੇ ਸਾਹਮਣੇ ਚੱਲਦੀ ਰਹੀ। ਉਸ ਬੰਦੇ (ਨੂਹ) ਦਾ ਬਦਲਾ ਲੈਣ ਲਈ ਜਿਸ ਦੀ ਬੇਇੱਜ਼ਤੀ ਕੀਤੀ ਗਈ ਸੀ। (15) ਅਤੇ ਉਸ ਨੂੰ ਅਸੀਂ ਨਿਸ਼ਾਨੀ ਲਈ ਛੱਡ ਦਿੱਤਾ। ਤਾਂ ਕੋਈ ਹੈ ਸੋਚਣ ਸਮਝਣ ਵਾਲਾ। (16) ਫਿਰ ਕਿਹੋ ਜਿਹੀ ਸੀ ਮੇਰੀ ਸਜ਼ਾ ਅਤੇ ਮੇਰਾ ਡਰਾਉਣਾ (17) ਅਤੇ ਅਸੀਂ ਕੁਰਆਨ ਨੂੰ ਉਪਦੇਸ਼ ਲਈ ਸੌਖਾ ਕਰ ਦਿੱਤਾ ਤਾਂ ਕੀ ਕੋਈ ਹੈ, ਉਪਦੇਸ਼ ਪ੍ਰਾਪਤ ਕਰਨ ਵਾਲਾ।

(18) ਆਦ ਨੇ ਝੁਠਲਾਇਆ ਤਾਂ ਕਿਹੋ ਜਿਹੀ ਸੀ ਮੇਰੀ ਸਜ਼ਾ ਅਤੇ ਮੇਰਾ ਡਰਾਉਣਾ। (19) ਅਸੀਂ ਉਨ੍ਹਾਂ ਉੱਤੇ ਇੱਕ ਲਗਾਤਾਰ ਤੇਜ਼ ਹਵਾ ਭੇਜੀ ਮਾੜੇ ਦਿਹਾੜੇ (ਸਖ਼ਤ ਠੰਢ) ਤੇ। (20) ਉਹ ਲੋਕਾਂ ਨੂੰ ਕੁੱਟ ਸੁੱਟਦੀ ਸੀ, ਜਿਵੇਂ ਉਹ ਪੁੱਟੇ ਹੋਏ ਖਜੂਰ ਦੇ ਤਣੇ ਹੋਣ। (21) ਇਹ ਕਿਹੋ ਜਿਹੀ ਸੀ ਮੇਰੀ ਸਜ਼ਾ ਅਤੇ ਮੇਰਾ ਡਰਾਉਣਾ। (22) ਅਸੀਂ ਕੁਰਆਨ ਦੇ ਉਪਦੇਸ਼ ਨੂੰ ਸਮਝਣ ਲਈ ਸੌਖਾ ਕਰ ਦਿੱਤਾ ਤਾਂ ਕੀ ਕੋਈ ਹੈ, ਸਿੱਖਿਆ ਪ੍ਰਾਪਤ ਕਰਨ ਵਾਲਾ।

(23) ਸਮੂਦ ਨੇ ਚਿਤਾਵਨੀ ਨੂੰ ਝੁਠਲਾਇਆ। (24) ਸੋ ਉਨ੍ਹਾਂ ਨੇ ਕਿਹਾ ਕਿ ਅਸੀਂ ਆਪਣੇ ਹੀ ਵਿਚੋਂ ਇੱਕ ਮਨੁੱਖ ਦੇ ਜੇਕਰ ਰਾਹ ਤੇ ਚੱਲੀਏ ਇਸ ਹਾਲਤ ਵਿਚ ਤਾਂ ਅਸੀਂ ਭੁਲੇਖੇ ਅਤੇ ਮੱਤ ਦੇ ਹੀਣੇ ਹੋ ਜਾਵਾਂਗੇ। (25) ਕੀ ਸਾਡੇ ਸਾਰਿਆਂ ਵਿੱਚੋਂ ਇਸੇ ਤੇ ਉਪਦੇਸ਼ ਉਤਾਰਿਆ ਹੈ ਸਗੋਂ ਉਹ ਝੂਠਾ ਹੈ ਆਪਣੇ ਮੂੰਹੋਂ ਵੱਡਾ ਬਣਨ ਵਾਲਾ। (26) ਹੁਣ ਉਹ ਕੱਲ ਸਮਝ ਲੈਣਗੇ ਕਿ ਕੌਣ ਝੂਠਾ ਅਤੇ ਕਿਹੜਾ ਆਪਣੇ ਮੂੰਹੋਂ ਵੱਡਾ ਬਣਨ ਵਾਲਾ ਹੈ। (27) ਅਸੀਂ ਉਨ੍ਹਾਂ ਦੇ ਇਮਤਿਹਾਨ ਲਈ ਉਠਣੀ ਨੂੰ ਭੇਜਣ ਵਾਲੇ ਹਾਂ ਤਾਂ ਤੁਸੀਂ ਉਡੀਕ ਕਰੋ ਅਤੇ ਧੀਰਜ ਰੱਖੋ। (28) ਅਤੇ

ਉਨ੍ਹਾਂ ਨੂੰ ਸਾਵਧਾਨ ਕਰ ਦਿਉ ਕਿ ਪਾਣੀ ਉਨ੍ਹਾਂ ਲਈ ਵੰਡ ਦਿੱਤਾ ਗਿਆ ਹੈ। ਹਰ ਇੱਕ ਆਪਣੀ ਵਾਰੀ ਤੇ ਹਾਜ਼ਿਰ ਹੋਵੇ। (29) ਫਿਰ ਉਨ੍ਹਾਂ ਨੇ ਆਪਣੇ ਆਦਮੀਂ ਨੂੰ ਬੁਲਾਇਆ ਤਾਂ ਉਸ ਨੇ ਹੱਲਾ ਬੋਲਿਆ ਅਤੇ ਉਠਣੀ ਨੂੰ ਵੱਡ ਦਿੱਤਾ। (30) ਫਿਰ ਕਿਹੋ ਜਿਹੀ ਸੀ ਮੇਰੀ ਸਜ਼ਾ ਅਤੇ ਮੇਰਾ ਡਰਾਉਣਾ। ਅਸੀਂ ਉਨ੍ਹਾਂ ਇੱਕ ਚੰਘਿਆੜ ਭੇਜੀ ਤਾਂ ਉਹ ਇਉਂ ਹੋ ਗਏ ਜਿਵੇਂ ਵਾੜ ਵਾਲੇ ਦੀ ਖੁਸ਼ਕ ਅਤੇ ਲਤਾੜੀ ਚੂਰ-ਚੂਰ ਹੋਈ ਵਾੜ। (32) ਅਤੇ ਅਸੀਂ ਕੁਰਆਨ ਦੇ ਉਪਦੇਸ਼ ਨੂੰ ਸਮਝਣ ਲਈ ਸੌਖਾ ਕਰ ਦਿੱਤਾ ਤਾਂ ਕੀ ਕੋਈ ਹੈ ਸਿੱਖਿਆ ਪ੍ਰਾਪਤ ਕਰਨ ਵਾਲਾ।

(33) ਲੂਤ ਦੀ ਕੌਮ ਨੇ ਡਰਾਉਣ ਵਾਲਿਆਂ ਤੋਂ ਇਨਕਾਰ ਕੀਤਾ। (34) ਅਸੀਂ ਉਨ੍ਹਾਂ ਤੇ ਪੱਥਰ ਸੁੱਟਣ ਵਾਲੀ ਹਵਾ ਭੇਜੀ। ਸਿਰਫ਼ ਲੂਤ ਦੇ ਘਰ ਵਾਲੇ ਉਸ ਤੋਂ ਬਚੇ ਅਤੇ ਅਸੀਂ ਉਨ੍ਹਾਂ ਨੂੰ ਸਵੇਰ ਹੋਣ ਤੋਂ ਪਹਿਲਾਂ ਬਚਾ ਲਿਆ। (35) ਆਪਣੇ ਵੱਲੋਂ ਕਿਰਪਾ ਕਰਕੇ ਅਸੀਂ ਉਨ੍ਹਾਂ ਨੂੰ ਅਜਿਹਾ ਹੀ ਬਦਲਾ ਦਿੰਦੇ ਹਾਂ ਜਿਹੜੇ ਸ਼ੁਕਰ ਕਰਦੇ ਹਨ। (36) ਅਤੇ ਲੂਤ ਨੇ ਉਨ੍ਹਾਂ ਨੂੰ ਸਾਡੀ ਪਕੜ ਤੋਂ ਡਰਾਇਆ। ਫਿਰ ਉਨ੍ਹਾਂ ਨੇ ਉਸ ਦੇ ਡਰਾਉਣ ਤੇ ਝਗੜਾ ਕੀਤਾ। (37) ਅਤੇ ਉਸ ਤੋਂ ਉਸਦੇ ਮਹਿਮਾਨਾ ਨੂੰ ਲੈਣਾ ਚਾਹਿਆ, ਸੋ ਅਸੀਂ ਉਨ੍ਹਾਂ ਦੀਆਂ ਅੱਖਾਂ ਮੀਟ ਦਿੱਤੀਆਂ। ਹੁਣ ਲਓ ਸਵਾਦ ਮੇਰੀ ਸਜ਼ਾ ਅਤੇ ਮੇਰੇ ਡਰ ਦਾ। (38) ਅਤੇ ਤੜਕਸਾਰ ਹੀ ਉਨ੍ਹਾਂ ਤੇ ਆਫ਼ਤ ਆ ਗਈ ਜਿਹੜੀ ਅਟੱਲ ਸੀ। (39) ਹੁਣ ਲਉ ਸਵਾਦ ਮੇਰੀ ਸਜ਼ਾ ਅਤੇ ਡਰਾਉਣ ਦਾ। (40) ਅਤੇ ਅਸੀਂ ਕੁਰਆਨ ਦੇ ਉਪਦੇਸ਼ ਨੂੰ ਸਮਝਣ ਲਈ ਸੌਖਾ ਕਰ ਦਿੱਤਾ ਤਾਂ ਕੋਈ ਹੈ ਸਿੱਖਿਆ ਪ੍ਰਾਪਤ ਕਰਨ ਵਾਲਾ।

(41) ਅਤੇ ਡਰਾਉਣ ਵਾਲੇ ਫਿਰਔਨ ਦੇ ਕੋਲ ਪਹੁੰਚੇ। (42) ਤਾਂ ਅਸੀਂ ਉਨ੍ਹਾਂ ਨੂੰ ਇੱਕ ਜ਼ੋਰਾਵਰ ਅਤੇ ਸਮਰੱਥਾ ਵਾਲੇ ਵਾਂਗ ਫੜ੍ਹ ਲਿਆ।

(43) ਕੀ ਤੁਹਾਡੇ ਇਨਕਾਰ ਕਰਨ ਵਾਲੇ ਇਨ੍ਹਾਂ ਲੋਕਾਂ ਤੋਂ ਵਧੀਆ ਹਨ ਜਾਂ ਤੁਹਾਡੇ ਲਈ ਆਕਾਸ਼ੀ ਕਿਤਾਬਾਂ ਵਿਚ ਮੁਆਫ਼ੀ ਲਿਖ ਦਿੱਤੀ ਗਈ ਹੈ। (44) ਕੀ ਉਹ ਕਹਿੰਦੇ ਹਨ ਕਿ ਅਸੀਂ ਅਜਿਹੇ ਸਮੂਹ ਹਾਂ ਜਿਹੜੇ ਪ੍ਰਭਾਵਸ਼ਾਲੀ ਰਹਾਂਗੇ। (45) ਜਲਦੀ ਹੀ ਇਹ ਸਮੂਹ ਹਾਰੇਗਾ ਅਤੇ ਪਿੱਠ ਘੁੰਮਾਂ ਕੇ ਭੱਜੇਗਾ। (46) ਸਗੋਂ ਕਿਆਮਤ ਉਨ੍ਹਾਂ ਦੇ ਵਾਅਦੇ ਦਾ ਸਮਾਂ ਹੈ ਅਤੇ ਕਿਆਮਤ ਦੇ ਹੱਦ ਕਠੋਰ ਅਤੇ ਕੌੜੀ ਵਸਤੂ ਹੈ। (47) ਬੇਸ਼ੱਕ ਅਪਰਾਧੀ ਲੋਕ ਕੁਰਾਹੇ ਪਏ ਹਨ ਅਤੇ ਨਾ ਸਮਝੀ

ਵਿਚ ਹਨ। (48) ਜਿਸ ਦਿਨ ਉਹ ਮੂਧੇ-ਮੂੰਹ ਅੱਗ ਵਿਚ ਘਸੀਟੇ ਜਾਣਗੇ। ਲਉ ਸਵਾਦ ਅੱਗ ਦਾ।

(49) ਅਸੀਂ ਹਰੇਕ ਚੀਜ਼ ਨੂੰ ਅੰਦਾਜ਼ੇ ਅਨੁਸਾਰ ਪੈਦਾ ਕੀਤਾ। (50) ਅਤੇ ਸਾਡਾ ਹੁਕਮ ਬਸ ਅਚਾਨਕ ਆ ਜਾਵੇਗਾ ਜਿਵੇਂ ਅੱਖ ਦਾ ਝਪਕਣ। (51) ਅਤੇ ਅਸੀਂ ਨਸ਼ਟ ਕਰ ਚੁੱਕੇ ਹਾਂ ਤੁਹਾਡੇ ਨਾਲ ਵਾਲਿਆਂ ਨੂੰ ਫਿਰ ਕੀ ਕੋਈ ਹੈ ਸੋਚਣ ਵਾਲਾ। (52) ਅਤੇ ਜਿਹੜਾ ਕੁਝ ਉਨ੍ਹਾਂ ਨੇ ਕੀਤਾ ਸਭ ਕਿਤਾਬਾਂ ਵਿਚ ਲਿਖਿਆ ਹੋਇਆ ਹੈ। (53) ਅਤੇ ਹਰੇਕ ਛੋਟੀ ਵੱਡੀ ਗੱਲ ਲਿਖੀ ਹੋਈ ਹੈ। (54) ਬੇਸ਼ੱਕ ਡਰ ਰੱਖਣ ਵਾਲੇ ਬਾਗ਼ਾਂ ਅਤੇ ਨਹਿਰਾਂ ਵਿਚ ਹੋਣਗੇ। (55) ਉਹ ਸੱਚੀ ਬੈਠਕ ਵਿਚ ਬੈਠੇ ਹੋਣਗੇ ਸਮਰੱਥ ਪਾਤਸ਼ਾਹ ਦੇ ਕੋਲ।

# 55 ਸੂਰਤ ਅਰ-ਰਹਮਾਨ

### ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਰਹਿਮਾਨ (ਦਇਆਵਾਨ) ਨੇ। (2) ਕੁਰਆਨ ਦੀ ਸਿੱਖਿਆ ਦਿੱਤੀ। (3) ਉਸ ਨੇ ਮਨੁੱਖ ਨੂੰ ਪੈਦਾ ਕੀਤਾ। (4) ਉਸ ਨੂੰ ਬੋਲਣਾ ਸਿਖਾਇਆ। (5) ਸੂਰਜ ਅਤੇ ਚੰਦ ਦੇ ਲਈ ਇਕ ਹਿਸਾਬ ਹੈ। (6) ਅਤੇ ਤਾਰੇ ਤੇ ਦਰੱਖ਼ਤ ਸਿਜਦਾ ਕਰਦੇ ਹਨ। (7) ਅਤੇ ਉਸ ਨੇ ਆਕਾਸ਼ ਨੂੰ ਉੱਚਿਆਂ ਕੀਤਾ ਅਤੇ ਤੱਕੜੀ ਰੱਖ ਦਿੱਤੀ। (8) ਕਿ ਤੁਸੀਂ ਤੋਲਣ ਵਿਚ ਫਰਕ ਨਾ ਕਰੋ। (9) ਅਤੇ ਇਨਸਾਫ਼ ਦੇ ਨਾਲ ਠੀਕ ਤੋਲੋ ਅਤੇ ਤੋਲ ਵਿਚ ਗੜਬੜੀ ਨਾ ਕਰੋ।

(10) ਅਤੇ ਉਸ ਨੇ ਧਰਤੀ ਨੂੰ ਖ਼ਲਕਤ ਲਈ ਰੱਖ ਦਿੱਤਾ। (11) ਇਸ ਵਿਚ ਮੇਵੇ ਹਨ ਅਤੇ ਖਜੂਰਾਂ ਹਨ, ਜਿਨ੍ਹਾਂ ਉੱਪਰ ਖੋਲ (ਗਲਾਫ) ਹੁੰਦਾ ਹੈ। (12) ਅਤੇ ਤੂੜੀ ਵਾਲਾ ਅਨਾਜ ਵੀ ਅਤੇ ਸੁਗੰਧੀ ਵਾਲੇ ਫੁੱਲ ਵੀ। (13) ਫਿਰ ਤੁਸੀਂ ਆਪਣੇ ਰੱਬ ਦੀਆਂ ਕਿਹੜੀਆਂ ਕਿਹੜੀਆਂ ਨਿਅਮਤਾਂ ਤੋਂ ਇਨਕਾਰ ਕਰੋਗੇ। (14) ਉਸ ਨੇ ਮਨੁੱਖ ਨੂੰ ਠੀਕਰੀ ਵਰਗੀ ਸੁੱਕੀ ਮਿੱਟੀ ਤੋਂ ਪੈਦਾ ਕੀਤਾ। (15) ਅਤੇ ਉਸ ਨੇ ਜਿੰਨਾਂ ਨੂੰ ਅੱਗ ਦੀਆਂ ਲਪਟਾਂ ਤੋਂ ਪੈਦਾ ਕੀਤਾ। (16) ਫਿਰ ਤੁਸੀਂ ਆਪਣੇ ਰੱਬ ਦੀਆਂ ਕਿਹੜੀਆਂ ਕਿਹੜੀਆਂ ਨਿਅਮਤਾਂ ਤੋਂ ਇਨਕਾਰ ਕਰੋਗੇ। (17) ਅਤੇ ਉਹ ਮਾਲਕ

ਹੈ ਦੋਵਾਂ ਪੂਰਬ (ਚੜ੍ਹਦਿਆਂ) ਅਤੇ ਦੋਵਾਂ ਪੱਛਮ (ਲਹਿੰਦਿਆਂ) ਦਾ। (18) ਫਿਰ ਤੁਸੀਂ ਆਪਣੇ ਰੱਬ ਦੀਆਂ ਕਿਹੜੀਆਂ ਕਿਹੜੀਆਂ ਨਿਅਮਤਾਂ ਤੋਂ ਇਨਕਾਰ ਕਰੋਗੇ। (19) ਉਸ ਨੇ ਬਰਾਬਰ ਮਿਲ ਕੇ ਚੱਲਣ ਵਾਲੇ ਦੋ ਦਰਿਆ (ਸਮੁੰਦਰ) ਪੈਦਾ ਕੀਤੇ (20) ਦੋਵਾਂ ਦੇ ਵਿਚ ਇੱਕ ਪਰਦਾ (ਰੋਕ) ਹੈ, ਜਿਸ ਤੋਂ ਉਹ ਅੱਗੇ ਨਹੀਂ ਵਧਦੇ।

(21) ਫਿਰ ਤੁਸੀਂ ਆਪਣੇ ਰੱਬ ਦੀਆਂ ਕਿਹੜੀਆਂ ਕਿਹੜੀਆਂ ਨਿਅਮਤਾਂ ਤੋਂ ਇਨਕਾਰ ਕਰੋਗੇ।(22) ਇਨ੍ਹਾਂ ਦੋਵਾਂ (ਸਮੁੰਦਰਾਂ) ਵਿੱਚੋਂ ਮੋਤੀ ਅਤੇ ਮੂੰਗੇ ਨਿਕਲਦੇ ਹਨ। (23) ਫਿਰ ਤੁਸੀਂ ਆਪਣੇ ਰੱਬ ਦੀਆਂ ਕਿਹੜੀਆਂ ਕਿਹੜੀਆਂ ਨਿਅਮਤਾਂ ਤੋਂ ਇਨਕਾਰ ਕਰੋਗੇ। (24) ਅਤੇ ਜਹਾਜ਼ ਵੀ ਉਸੇ ਦੇ ਹਨ ਜਿਹੜੇ ਸਮੁੰਦਰ ਵਿਚ ਪਹਾੜਾਂ ਵਾਂਗ ਖੜ੍ਹੇ ਹੁੰਦੇ ਹਨ। (25) ਫਿਰ ਤੁਸੀਂ ਆਪਣੇ ਰੱਬ ਦੀਆਂ ਕਿਹੜੀਆਂ ਕਿਹੜੀਆਂ ਨਿਅਮਤਾਂ ਤੋਂ ਇਨਕਾਰ ਕਰੋਗੇ। (26) ਜਿਹੜਾ ਧਰਤੀ 'ਤੇ ਹੈ ਉਹ ਨਾਸ਼ ਹੋਣ ਵਾਲਾ ਹੈ। (27) ਅਤੇ ਤੇਰੇ ਰੱਬ ਦੀ ਹੀ ਪ੍ਰਸੰਸਾ ਵਾਲੀ ਅਤੇ ਇੱਜ਼ਤ ਵਾਲੀ ਹਸਤੀ ਕਾਇਮ ਰਹੇਗੀ। (28) ਫਿਰ ਤੁਸੀਂ ਆਪਣੇ ਰੱਬ ਦੀਆਂ ਕਿਹੜੀਆਂ ਕਿਹੜੀਆਂ ਨਿਅਮਤਾਂ ਤੋਂ ਇਨਕਾਰ ਕਰੋਗੇ। (29) ਉਸੇ ਤੋਂ ਮੰਗਦੇ ਹਨ ਜਿਹੜੇ (ਮਖ਼ਲੂਕ) ਆਕਾਸ਼ਾਂ ਅਤੇ ਧਰਤੀ ਵਿਚ ਹਨ। ਹਰ ਰੋਜ਼ ਉਸ ਦਾ ਇੱਕ ਕੰਮ ਹੈ। 30) ਫਿਰ ਤੁਸੀਂ ਆਪਣੇ ਰੱਬ ਦੀਆਂ ਕਿਹੜੀਆਂ ਕਿਹੜੀਆਂ ਨਿਅਮਤਾਂ ਤੋਂ ਇਨਕਾਰ ਕਰੋਗੇ।

(31) ਹੇ ਦੋ ਭਾਰੀ ਕਾਫ਼ਲਿਓ! ਅਸੀਂ ਜਲਦੀ ਹੀ ਤੁਹਾਡੇ ਵੱਲ ਧਿਆਨ ਕਰਨ ਵਾਲੇ ਹਾਂ। (32) ਫਿਰ ਤੁਸੀਂ ਆਪਣੇ ਰੱਬ ਦੀਆਂ ਕਿਹੜੀਆਂ ਕਿਹੜੀਆਂ ਨਿਅਮਤਾਂ ਤੋਂ ਇਨਕਾਰ ਕਰੋਗੇ। (33) ਹੇ ਜਿੰਨਾਂ ਅਤੇ ਮਨੁੱਖਾਂ ਦੇ ਟੋਲਿਓ! ਜੇਕਰ ਤੁਹਾਡੇ ਤੋਂ ਹੋ ਸਕੇ ਤਾਂ ਤੁਸੀਂ ਆਕਾਸ਼ਾਂ ਅਤੇ ਧਰਤੀ ਦੀਆਂ ਹੱਦਾਂ ਤੋਂ ਨਿਕਲ ਜਾਉ। ਤਾਂ ਨਿਕਲ ਜਾਉ ਤੁਸੀਂ ਪ੍ਰਮਾਣ ਤੋਂ ਬਿਨ੍ਹਾਂ ਨਹੀਂ ਨਿਕਲ ਸਕਦੇ। (34) ਫਿਰ ਤੁਸੀਂ ਆਪਣੇ ਰੱਬ ਦੀਆਂ ਕਿਹੜੀਆਂ ਕਿਹੜੀਆਂ ਨਿਅਮਤਾਂ ਤੋਂ ਇਨਕਾਰ ਕਰੋਗੇ। (35) ਤੁਹਾਡੇ ਤੇ ਅੱਗ ਦੀਆਂ ਲਪਟਾਂ ਅਤੇ ਧੂੰਆਂ ਛੱਡਿਆ ਜਾਵੇਗਾ ਤਾਂ ਤੁਸੀਂ ਬਚਾ ਨਹੀਂ ਕਰ ਸਕੋਗੇ। (36) ਫਿਰ ਤੁਸੀਂ ਆਪਣੇ ਰੱਬ ਦੀਆਂ ਕਿਹੜੀਆਂ ਕਿਹੜੀਆਂ ਨਿਅਮਤਾਂ ਤੋਂ ਇਨਕਾਰ ਕਰੋਗੇ।

(37) ਫਿਰ ਜਦੋਂ ਆਕਾਸ਼ ਫਟ ਕੇ ਚਮੜੇ ਦੀ ਤਰ੍ਹਾਂ ਲਾਲ ਹੋ ਜਾਵੇਗਾ। (38) ਫਿਰ ਤੁਸੀਂ ਆਪਣੇ ਰੱਬ ਦੀਆਂ ਕਿਹੜੀਆਂ ਕਿਹੜੀਆਂ ਨਿਅਮਤਾਂ ਤੋਂ ਇਨਕਾਰ ਕਰੋਗੇ। (39) ਸੋ ਉਸ ਦਿਨ ਕਿਸੇ ਮਨੁੱਖ ਜਾਂ ਜਿੰਨ ਤੋਂ ਉਸ ਦੇ ਪਾਪਾਂ ਬਾਰੇ ਪੜਤਾਲ ਨਹੀਂ ਹੋਵੇਗੀ। (40) ਫਿਰ ਤੁਸੀਂ ਆਪਣੇ ਰੱਬ ਦੀਆਂ ਕਿਹੜੀਆਂ ਕਿਹੜੀਆਂ ਨਿਅਮਤਾਂ ਤੋਂ ਇਨਕਾਰ ਕਰੋਗੇ। (41) ਅਪਰਾਧੀ ਆਪਣੇ ਲੱਛਣਾਂ ਤੋਂ ਪਛਾਣ ਲਏ ਜਾਣਗੇ। ਫਿਰ ਸਿਰ ਦੇ ਵਾਲਾਂ ਅਤੇ ਪੈਰਾਂ ਤੋਂ ਫੜ੍ਹੇ ਜਾਣਗੇ। (42) ਫਿਰ ਤੁਸੀਂ ਆਪਣੇ ਰੱਬ ਦੀਆਂ ਕਿਹੜੀਆਂ ਕਿਹੜੀਆਂ ਨਿਅਮਤਾਂ ਤੋਂ ਇਨਕਾਰ ਕਰੋਗੇ। (43) ਇਹ ਨਰਕ ਹੈ ਜਿਸ ਨੂੰ ਅਪਰਾਧੀ ਲੋਕ ਝੂਠ ਦੱਸਦੇ ਸੀ। (44) ਫਿਰ ਫਿਰਨਗੇ ਉਸ (ਨਰਕ) ਦੇ ਵਿਚਕਾਰ ਅਤੇ ਖੌਲ੍ਹਦੇ ਹੋਏ ਪਾਣੀ ਦੇ ਵਿਚਕਾਰ। (45) ਫਿਰ ਤੁਸੀਂ ਆਪਣੇ ਰੱਬ ਦੀਆਂ ਕਿਹੜੀਆਂ ਕਿਹੜੀਆਂ ਨਿਅਮਤਾਂ ਤੋਂ ਇਨਕਾਰ ਕਰੋਗੇ।

(46) ਅਤੇ ਜਿਹੜਾ ਬੰਦਾ ਆਪਣੇ ਰੱਬ ਦੇ ਸਾਹਮਣੇ ਖੜ੍ਹਾ ਹੋਣ ਤੋਂ ਡਰਿਆ ਉਸ ਲਈ ਦੋ ਬਾਗ਼ ਹਨ। (47) ਫਿਰ ਤੁਸੀਂ ਆਪਣੇ ਰੱਬ ਦੀਆਂ ਕਿਹੜੀਆਂ ਕਿਹੜੀਆਂ ਨਿਅਮਤਾਂ ਤੋਂ ਇਨਕਾਰ ਕਰੋਗੇ। (48) ਦੋਵੇਂ ਬਹੁਤ ਸ਼ਾਖਾਵਾਂ ਵਾਲੇ। (49) ਫਿਰ ਤੁਸੀਂ ਆਪਣੇ ਰੱਬ ਦੀਆਂ ਕਿਹੜੀਆਂ ਕਿਹੜੀਆਂ ਨਿਅਮਤਾਂ ਨੂੰ ਤੋਂ ਇਨਕਾਰ ਕਰੋਗੇ। (50) ਉਨ੍ਹਾਂ ਦੇ ਵਿਚ ਦੋ ਝਰਨੇ ਵੱਗਦੇ ਹੋਣਗੇ। (51) ਫਿਰ ਤੁਸੀਂ ਆਪਣੇ ਰੱਬ ਦੀਆਂ ਕਿਹੜੀਆਂ ਕਿਹੜੀਆਂ ਨਿਅਮਤਾਂ ਤੋਂ ਇਨਕਾਰ ਕਰੋਗੇ। (52) ਦੋਵਾਂ ਬਾਗ਼ਾਂ ਵਿਚ ਹਰੇਕ ਫ਼ਲ ਦੀਆਂ ਦੋ ਕਿਸਮਾਂ (ਹੋਣਗੀਆਂ) (53) ਫਿਰ ਤੁਸੀਂ ਆਪਣੇ ਰੱਬ ਦੀਆਂ ਕਿਹੜੀਆਂ ਕਿਹੜੀਆਂ ਨਿਅਮਤਾਂ ਤੋਂ ਇਨਕਾਰ ਕਰੋਗੇ। (54) ਉਹ ਸਰ੍ਹਾਣਾ ਲਗਾ ਕੇ ਅਜਿਹੇ ਬਿਸਤਰਿਆਂ ਦੇ ਉੱਤੇ ਬੈਠੇ ਹੋਣਗੇ, ਜਿਨ੍ਹਾਂ ਦੇ ਅਸਤਰ ਮੋਟੇ ਰੇਸ਼ਮ ਦੇ ਹੋਣਗੇ ਅਤੇ ਉਨ੍ਹਾਂ ਬਾਗ਼ਾਂ ਵਿਚ ਫਲ ਝੁੱਕਿਆ ਹੋਵੇਗਾ। (55) ਫਿਰ ਤੁਸੀਂ ਆਪਣੇ ਰੱਬ ਦੀਆਂ ਕਿਹੜੀਆਂ ਕਿਹੜੀਆਂ ਨਿਅਮਤਾਂ ਤੋਂ ਇਨਕਾਰ ਕਰੋਗੇ। (56) ਉਨ੍ਹਾਂ ਵਿਚ ਨੀਂਵੀਆਂ ਅੱਖਾਂ ਵਾਲੀਆਂ ਔਰਤਾਂ ਹੋਣਗੀਆਂ। ਜਿੰਨ੍ਹਾਂ ਨੂੰ ਉਨ੍ਹਾਂ ਲੋਕਾਂ ਤੋਂ ਪਹਿਲਾਂ ਨਾ ਕਿਸੇ ਮਨੁੱਖ ਨੇ ਛੂਹਿਆ ਹੋਵੇਗਾ ਅਤੇ ਨਾ ਕਿਸੇ ਜਿੰਨ ਨੇ। (57) ਫਿਰ ਤੁਸੀਂ ਆਪਣੇ ਰੱਬ ਦੀਆਂ ਕਿਹੜੀਆਂ ਕਿਹੜੀਆਂ ਨਿਅਮਤਾਂ ਤੋਂ ਇਨਕਾਰ ਕਰੋਗੇ। (58) ਉਹ ਅਜਿਹੀਆਂ ਹੋਣਗੀਆਂ ਜਿਵੇਂ, ਯਾਕੂਤ (ਲਾਲ) ਅਤੇ ਮਰਜਾਨ (ਮੂੰਗਾ) ਹਨ। (59) ਫਿਰ ਤੁਸੀਂ ਆਪਣੇ

ਰੱਬ ਦੀਆਂ ਕਿਹੜੀਆਂ ਕਿਹੜੀਆਂ ਨਿਅਮਤਾਂ ਤੋਂ ਇਨਕਾਰ ਕਰੋਗੇ। (60) ਨੇਕੀ ਦਾ ਬਦਲਾ ਨੇਕੀ ਤੋਂ ਸਿਵਾਏ ਹੋਰ ਕੀ ਹੈ? (61) ਫਿਰ ਤੁਸੀਂ ਆਪਣੇ ਰੱਬ ਦੀਆਂ ਕਿਹੜੀਆਂ ਕਿਹੜੀਆਂ ਨਿਅਮਤਾਂ ਤੋਂ ਇਨਕਾਰ ਕਰੋਗੇ।

(62) ਅਤੇ ਇਨ੍ਹਾਂ ਬਾਗ਼ਾਂ ਤੋਂ ਇਲਾਵਾ ਦੋ ਬਾਗ਼ ਹੋਰ ਹਨ। (63) ਫਿਰ ਤੁਸੀਂ ਆਪਣੇ ਰੱਬ ਦੀਆਂ ਕਿਹੜੀਆਂ ਕਿਹੜੀਆਂ ਨਿਅਮਤਾਂ ਤੋਂ ਇਨਕਾਰ ਕਰੋਗੇ। (64) ਦੋਵੇਂ ਗਹਿਰੇ ਗੂੜੇ ਹਰੇ ਰੰਗ ਦੇ। (65) ਫਿਰ ਤੁਸੀਂ ਆਪਣੇ ਰੱਬ ਦੀਆਂ ਕਿਹੜੀਆਂ ਕਿਹੜੀਆਂ ਨਿਅਮਤਾਂ ਤੋਂ ਇਨਕਾਰ ਕਰੋਗੇ। (66) ਉਨ੍ਹਾਂ ਵਿਚ ਦੋ ਉਬਲਦੇ ਹੋਏ ਝਰਨੇ ਹੋਣਗੇ। (67) ਫਿਰ ਤੁਸੀਂ ਆਪਣੇ ਰੱਬ ਦੀਆਂ ਕਿਹੜੀਆਂ ਕਿਹੜੀਆਂ ਨਿਅਮਤਾਂ ਤੋਂ ਇਨਕਾਰ ਕਰੋਗੇ। (68) ਉਨ੍ਹਾਂ ਵਿਚ ਫਲ ਖਜੂਰ ਅਤੇ ਅਨਾਰ ਹੋਣਗੇ। (69) ਫਿਰ ਤੁਸੀਂ ਆਪਣੇ ਰੱਬ ਦੀਆਂ ਕਿਹੜੀਆਂ ਕਿਹੜੀਆਂ ਨਿਅਮਤਾਂ ਤੋਂ ਇਨਕਾਰ ਕਰੋਗੇ। (70) ਉਨ੍ਹਾਂ ਵਿਚ ਖ਼ੂਬਸੂਰਤ ਅਤੇ ਚੰਗੇ ਚੱਰਿਤਰ ਵਾਲੀਆਂ ਔਰਤਾਂ ਹੋਣਗੀਆਂ। (71) ਫਿਰ ਤੁਸੀਂ ਆਪਣੇ ਰੱਬ ਦੀਆਂ ਕਿਹੜੀਆਂ ਕਿਹੜੀਆਂ ਨਿਅਮਤਾਂ ਤੋਂ ਇਨਕਾਰ ਕਰੋਗੇ। (72) ਹੂਰਾਂ (ਸਵਰਗ ਦੀਆਂ ਸੁੰਦਰੀਆਂ) ਖੇਮਿਆਂ ਵਿਚ ਰਹਿਣ ਵਾਲੀਆਂ। (73) ਫਿਰ ਤੁਸੀਂ ਆਪਣੇ ਰੱਬ ਦੀਆਂ ਕਿਹੜੀਆਂ ਕਿਹੜੀਆਂ ਨਿਅਮਤਾਂ ਤੋਂ ਇਨਕਾਰ ਕਰੋਗੇ। (74) ਉਨ੍ਹਾਂ ਤੋਂ ਪਹਿਲਾਂ ਨਾ ਕਿਸੇ ਮਨੁੱਖ ਨੇ ਹੱਥ ਲਗਾਇਆ ਹੋਵੇਗਾ ਅਤੇ ਨਾ ਕਿਸੇ ਜਿੰਨ ਨੇ। (75) ਫਿਰ ਤੁਸੀਂ ਆਪਣੇ ਰੱਬ ਦੀਆਂ ਕਿਹੜੀਆਂ ਕਿਹੜੀਆਂ ਨਿਅਮਤਾਂ ਤੋਂ ਇਨਕਾਰ ਕਰੋਗੇ। (76) ਹਰੇ ਗ਼ਲਿਚਿਆਂ ਅਤੇ ਕੀਮਤੀ ਬਿਸਤਰਿਆਂ ਤੇ ਸਰ੍ਹਾਣੇ ਲਾ ਕੇ ਬੈਠੇ ਹੋਣਗੇ। (77) ਫਿਰ ਤੁਸੀਂ ਆਪਣੇ ਰੱਬ ਦੀਆਂ ਕਿਹੜੀਆਂ ਕਿਹੜੀਆਂ ਨਿਅਮਤਾਂ ਤੋਂ ਇਨਕਾਰ ਕਰੋਗੇ। (78) ਵੱਡੀ ਬਰਕਤ ਵਾਲਾ, ਪ੍ਰਸੰਸਾ ਵਾਲਾ ਅਤੇ ਉਚੀ ਸ਼ਾਨ ਵਾਲਾ ਹੈ ਤੇਰੇ ਰੱਬ ਦਾ ਨਾਂ।

# 56 ਸੂਰਤ ਅਲ-ਵਾਕਿਆ

### ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਜਦੋਂ ਹੋਣ ਵਾਲੀ ਘਟਨਾ ਹੋ ਜਾਵੇਗੀ। (2) ਉਸ ਦੇ ਵਾਪਰਨ ਵਿਚ ਕੋਈ ਝੂਠ ਨਹੀਂ। (3) ਉਹ ਨੀਂਵਾ ਅਤੇ ਉੱਚਾ ਕਰਨ ਵਾਲੀ ਹੋਵੇਗੀ। (4) ਜਦੋਂ ਧਰਤੀ

ਹਿਲਾ ਦਿੱਤੀ ਜਾਵੇਗੀ। (5) ਅਤੇ ਪਹਾੜ ਟੁੱਟ ਕੇ ਚੂਰਾ ਚੂਰਾ ਹੋ ਜਾਣਗੇ। (6) ਫਿਰ ਉਹ ਖਿੱਲਰੀ ਹੋਈ ਧੂੜ ਬਣ ਕੇ ਰਹਿ ਜਾਣਗੇ। (7) ਅਤੇ ਤੁਸੀਂ ਲੋਕ ਤਿੰਨ ਤਰ੍ਹਾਂ ਦੇ ਹੋ ਜਾਵੋਗੇ।

(8) ਫਿਰ ਸੱਜੇ ਹੱਥ ਵਾਲੇ, ਕੀ ਖ਼ੂਬ ਹਨ। (9) ਅਤੇ ਖੱਬੇ ਹੱਥ ਵਾਲੇ (ਅਫਸੋਸ), ਖੱਬੇ ਹੱਥ ਵਾਲੇ ਕਿਹੋ ਜਿਹੇ ਬੁਰੇ ਹਨ। (10) ਅਤੇ ਅੱਗੇ ਵਾਲੇ ਤਾਂ ਅੱਗੇ ਵਾਲੇ ਹੀ ਹਨ। (11) ਉਹ ਨੇੜੇ ਰਹਿਣ ਵਾਲੇ ਲੋਕ ਹਨ। (12) ਨਿਅਮਤਾਂ ਦੇ ਬਾਗ਼ਾਂ ਵਿੱਚ। (13) ਉਨ੍ਹਾਂ ਦੀ ਵੱਡੀ ਸੰਖਿਆਂ ਪਹਿਲੇ ਲੋਕਾਂ ਵਿਚ ਹੋਵੇਗੀ। (14) ਅਤੇ ਥੋੜ੍ਹੇ ਪਿਛਲਿਆਂ ਵਿਚੋਂ ਹੋਣਗੇ। (15) (ਹੀਰੇ ਮੋਤੀਆਂ ਨਾਲ) ਜੜਾਊ ਤਖ਼ਤਾਂ ਤੇ। (16) ਸਿਰ੍ਹਾਣਾ ਲਾ ਕੇ ਆਹਮਣੇ ਸਾਹਮਣੇ ਬੈਠੇ ਹੋਣਗੇ। (17) ਉਨ੍ਹਾਂ ਦੇ ਕੋਲ ਹਮੇਸ਼ਾਂ ਰਹਿਣ ਵਾਲੇ ਬੱਚੇ (ਨੌਜਵਾਨ) ਘੁੰਮ ਰਹੇ ਹੋਣਗੇ। (18) ਕੱਪ ਅਤੇ ਜੱਗ ਲੈ ਕੇ ਅਤੇ ਵਧੀਆ ਸ਼ਰਾਬ ਦਾ ਪਿਆਲਾ। (19) ਉਸ ਨਾਲ ਨਾ ਸਿਰ ਦੁੱਖੇਗਾ ਨਾ ਬੁੱਧੀ ਵਿਚ ਵਿਕਾਰ ਆਵੇਗਾ। (20) ਅਤੇ ਫ਼ਲ ਜਿਹੜੇ ਉਹ ਚਾਹੁੰਣ ਚੁਣ ਲੈਣ। (21) ਅਤੇ ਪੰਛੀਆਂ ਦਾ ਉਹ ਮਾਸ ਜਿਹੜਾ ਉਨ੍ਹਾਂ ਨੂੰ ਪਸੰਦ ਹੋਵੇ। (22) ਅਤੇ ਵੱਡੀਆਂ ਅੱਖਾਂ ਵਾਲੀਆਂ (ਖ਼ੂਬਸੂਰਤ) ਹੂਰਾਂ। (23) ਜਿਵੇਂ ਢੱਕੇ ਹੋਏ ਮੋਤੀ ਦੇ ਦਾਣੇ। (24) ਫ਼ਲ ਉਨ੍ਹਾਂ ਕਰਮਾਂ ਦਾ ਜਿਹੜੇ ਉਹ ਕਰਦੇ ਸਨ। (25) ਉਸ ਵਿਚ ਉਹ ਕੋਈ ਵਿਅਰਥ ਅਤੇ ਪਾਪ ਦੀ ਗੱਲ ਨਹੀਂ ਸੁਣਨਗੇ। (26) ਪਰੰਤੂ ਸਿਰਫ਼ ਉਨ੍ਹਾਂ ਨੂੰ ਸਲਾਮ ਹੋਵੇਗਾ।

(27) ਅਤੇ ਸੱਜੇ ਵਾਲੇ, ਕੀ ਖ਼ੂਬ ਹਨ ਸੱਜੇ ਵਾਲੇ। (28) ਬੇਰ ਦੇ ਰੁੱਖਾਂ ਵਿਚ ਜਿਨ੍ਹਾਂ ਵਿਚ ਕੰਡਾ ਨਹੀਂ। (29) ਅਤੇ ਕੇਲਿਆਂ ਦੇ ਗੁੱਛੇ (30) ਅਤੇ ਫੈਲੀ ਹੋਈ ਛਾਂ। (31) ਅਤੇ ਵਗਦਾ ਹੋਇਆ ਪਾਣੀ। (32) ਅਤੇ ਭਾਂਤ ਭਾਂਤ ਦੇ ਫ਼ਲ। (33) ਜਿਹੜੇ ਨਾ ਖ਼ਤਮ ਹੋਣਗੇ। ਅਤੇ ਨਾ ਉਨ੍ਹਾਂ ਨੂੰ ਕੋਈ ਰੋਕ ਟੋਕ ਹੋਵੇਗੀ। (34) ਅਤੇ ਉੱਚੇ ਬਿਸਤਰੇ। (35) ਅਸੀਂ ਉਨ੍ਹਾਂ ਔਰਤਾਂ ਨੂੰ ਖਾਸ ਤੌਰ ਤੇ ਬਣਾਇਆ। (36) ਫਿਰ ਉਨ੍ਹਾਂ ਨੂੰ ਕੰਵਾਰੀਆਂ ਰੱਖਿਆ ਹੈ। (37) ਮਨਮੋਹਨ ਵਾਲੀਆਂ ਅਤੇ ਇੱਕ ਸਮਾਨ ਉਮਰ ਵਾਲੀਆਂ। (38) ਸੱਜੇ ਵਾਲਿਆਂ ਲਈ। (39) ਅਗਲਿਆਂ ਵਿੱਚੋਂ ਇੱਕ ਸਮੂਹ ਹੋਵੇਗਾ। (40) ਅਤੇ ਪਿਛਲਿਆਂ ਵਿਚੋਂ ਵੀ ਇੱਕ ਵੱਡਾ ਸਮੂਹ ਹੋਵੇਗਾ।

(41) ਅਤੇ ਖੱਬੇ ਵਾਲੇ, ਕਿਹੋ ਜਿਹੇ ਬੁਰੇ ਹਨ ਖੱਬੇ ਵਾਲੇ। (42) ਅੱਗ ਵਿਚ ਅਤੇ ਖੌਲਦੇ ਹੋਏ ਪਾਣੀ ਵਿੱਚ। (43) ਅਤੇ ਕਾਲੇ ਧੂੰਏ ਦੀ ਛਾਂ ਵਿੱਚ। (44) ਨਾ ਠੰਢਾ ਨਾ ਚੰਗਾ ਲੱਗਣ ਵਾਲਾ। (45) ਇਹ ਲੋਕ ਇਸ ਤੋਂ ਪਹਿਲਾਂ ਖੁਸ਼ਹਾਲ ਸਨ। (46) ਅਤੇ ਉਹ ਵੱਡੇ ਪਾਪ ਤੇ ਅੜੇ ਰਹਿੰਦੇ ਸਨ। (47) ਅਤੇ ਉਹ ਕਹਿੰਦੇ ਸੀ, ਕਿ ਜਦੋਂ ਅਸੀਂ ਮਰ ਜਾਵਾਂਗੇ ਅਤੇ ਅਸੀਂ ਮਿੱਟੀ ਅਤੇ ਹੱਡੀਆਂ ਹੋ ਜਾਵਾਂਗੇ ਤਾਂ ਕੀ ਅਸੀਂ ਫਿਰ ਉਠਾਏ ਜਾਵਾਂਗੇ? (48) ਅਤੇ ਕੀ ਸਾਡੇ ਪਹਿਲੇ ਪਿਉ ਦਾਦੇ ਵੀ? (49) ਆਖੋ, ਕਿ ਅਗਲੇ ਤੇ ਪਿਛਲੇ। (49) ਇੱਕ ਮਿੱਥੇ ਹੋਏ ਸਮੇਂ ਦੇ ਦਿਨ ਤੇ ਸਾਰੇ ਇੱਕਠੇ ਕੀਤੇ ਜਾਵੋਗੇ। (51) ਫਿਰ ਹੇ ਬਹਿਕੇ ਹੋਏ ਅਤੇ ਝੁਠਲਾਉਣ ਵਾਲਿਓ! (52) ਜ਼ਾਕੂਮ (ਥੋਰ) ਦੇ ਰੁੱਖ ਖਾਉਗੇ। (53) ਫਿਰ ਉਸ ਨਾਲ ਆਪਣਾ ਪੇਟ ਭਰੋਗੇ। (54) ਫਿਰ ਉਸ ਤੋਂ ਬਾਅਦ ਉਬਲਦਾ ਪਾਣੀ ਪੀਉਗੇ। (55) ਫਿਰ ਤਿਹਾਏ ਉਠਾ ਦੀ ਤਰ੍ਹਾਂ ਪੀਉਗੇ। (56) ਇਹ ਉਨ੍ਹਾਂ ਦੀ ਇਨਸਾਫ਼ ਦੇ ਦਿਨ ਮਹਿਮਾਨ ਨਿਵਾਜ਼ੀ ਹੋਵੇਗੀ।

(57) ਅਸੀਂ ਤੁਹਾਨੂੰ ਪੈਦਾ ਕੀਤਾ ਹੈ ਫਿਰ ਤੁਸੀਂ ਪੁਸ਼ਟੀ ਕਿਉਂ ਨਹੀਂ ਕਰਦੇ? (58) ਕੀ ਤੁਸੀਂ ਉਸ ਚੀਜ਼ (ਵੀਰਜ਼) ਬਾਰੇ ਵਿਚਾਰ ਕੀਤਾ ਜਿਹੜਾ ਤੁਸੀਂ (ਔਰਤਾਂ ਦੇ ਗਰਭ ਵਿੱਚ) ਟਪਕਾਉਂਦੇ ਹੋ। (59) ਕੀ ਤੁਸੀਂ ਉਸ ਨੂੰ ਆਕਾਰ (ਇਨਸਾਨ ਬਣਾਉਂਦੇ ਹੋ) ਦਿੰਦੇ ਹੋ ਜਾਂ ਅਸੀਂ। (60) ਅਸੀਂ ਤੁਹਾਡੇ ਵਿਚ ਮੌਤ ਨਿਯਤ ਕੀਤੀ ਹੈ ਅਤੇ ਅਸੀਂ ਉਸ ਤੋਂ ਆਜਿਜ਼ (ਮਜਬੂਰ) ਨਹੀਂ। (61) ਕਿ ਤੁਹਾਡੀ ਜਗ੍ਹਾ ਤੇ ਤੁਹਾਡੇ ਵਰਗੇ ਪੈਦਾ ਕਰ ਦਿੱਤੇ ਜਾਣ ਅਤੇ ਤੁਹਾਨੂੰ ਅਜਿਹੇ ਰੂਪ ਵਿਚ ਬਣਾ ਦਿੱਤਾ ਜਾਵੇ, ਜਿਸ ਨੂੰ ਤੁਸੀਂ ਜਾਣਦੇ ਨਹੀਂ। (62) ਅਤੇ ਤੁਸੀਂ ਪਹਿਲੇ ਜਨਮ ਨੂੰ ਜਾਣਦੇ ਹੋ?ਫਿਰ ਸਿੱਖਿਆ ਕਿਉਂ ਨਹੀਂ ਲੈਂਦੇ? (63) ਕੀ ਤੁਸੀਂ ਉਸ ਚੀਜ਼ ਤੇ ਵਿਚਾਰ ਕੀਤਾ ਜਿਹੜੀ ਤੁਸੀਂ ਬੀਜਦੇ ਹੋ। (64) ਕੀ ਤੁਸੀਂ ਉਸ ਨੂੰ ਉਗਾਉਂਦੇ ਹੋ ਜਾਂ ਅਸੀਂ ਉਗਾਉਣ ਵਾਲੇ ਹਾਂ। (65) ਜੇਕਰ ਅਸੀਂ ਚਾਹੀਏ ਤਾਂ ਉਸ ਨੂੰ ਚੂਰ-ਚੂਰ ਕਰ ਦੇਈਏ, ਫਿਰ ਤੁਸੀਂ ਗੱਲਾਂ ਕਰਦੇ ਰਹਿ ਜਾਉ। (66) ਕਿ ਅਸੀਂ ਤਾਂ ਘਾਟੇ ਵਿਚ ਚਲੇ ਗਏ। (67) ਸਗੋਂ ਅਸੀਂ ਪੂਰਨ ਤੌਰ ਤੇ ਉਜੜ ਗਏ। (68) ਕੀ ਤੁਸੀਂ ਵਿਚਾਰ ਕੀਤਾ ਉਸ ਪਾਣੀ ਤੇ ਜਿਹੜਾ ਤੁਸੀਂ ਪੀਂਦੇ ਹੋ। (69) ਕੀ ਉਸ ਨੂੰ ਬੱਦਲਾਂ ਵਿਚੋਂ ਤੁਸੀਂ ਉਤਾਰਿਆ ਹੈ। (70) ਜਾਂ ਅਸੀਂ ਉਤਾਰਨ ਵਾਲੇ ਹਾਂ। ਜੇਕਰ ਅਸੀਂ ਚਾਹੀਏ ਤਾਂ ਉਸ ਨੂੰ ਬੇਹੱਦ ਖਾਰਾ ਕਰ ਦੇਈਏ। ਫਿਰ ਤੁਸੀਂ ਸ਼ੁਕਰ ਕਿਉਂ ਨਹੀਂ

ਕਰਦੇ? (71) ਕੀ ਤੁਸੀਂ ਉਸ ਅੱਗ ਤੇ ਵਿਚਾਰ ਕੀਤਾ ਜਿਸ ਨੂੰ ਤੁਸੀਂ ਬਾਲਦੇ ਹੋ। (72) ਕੀ ਉਸ ਦੇ ਰੁੱਖ ਨੂੰ ਤੁਸੀਂ ਪੈਦਾ ਕੀਤਾ ਹੈ ਜਾਂ ਅਸੀਂ ਪੈਦਾ ਕਰਨ ਵਾਲੇ ਹਾਂ। (73) ਅਸੀਂ ਉਸ ਨੂੰ ਯਾਦ ਕਰਨ ਲਈ ਬਣਾਇਆ ਹੈ ਅਤੇ ਰਾਹੀਆਂ ਪਾਂਧੀਆਂ ਦੇ ਵਰਤਣ ਲਈ। (74) ਸੋ ਤੁਸੀਂ ਆਪਣੇ ਮਹਾਨ ਰੱਬ ਦੀ ਸਿਫ਼ਤ ਸਲਾਹ ਕਰੋ।

(75) ਤਾਂ ਨਹੀਂ ਮੈਂ ਤਾਰਿਆਂ ਦੀਆਂ ਮੰਜ਼ਲਾਂ ਦੀ ਸਹੁੰ ਖਾਂਦਾ ਹਾਂ। (76) ਅਤੇ ਜੇਕਰ ਤੁਸੀਂ ਵਿਚਾਰ ਕਰੋਂ ਤਾਂ ਇਹ ਬਹੁਤ ਵੱਡੀ ਸਹੁੰ ਹੈ। (77) ਬੇਸ਼ੱਕ ਇਹ ਇੱਕ ਉੱਚੇ ਰੁਤਬੇ ਵਾਲਾ ਕੁਰਆਨ ਹੈ। (78) ਇੱਕ ਸੁਰੱਖਿਅਤ ਕਿਤਾਬ ਵਿਚ (ਲਿਖਿਆ ਹੋਇਆ ਹੈ)। (79) ਇਸ ਨੂੰ ਉਹ ਹੀ ਹੱਥ ਲਾਉਂਦੇ ਹਨ ਜਿਹੜੇ ਪਵਿੱਤਰ ਬਣਾਏ ਗਏ ਹਨ। (80) ਇਹ ਸਾਰੇ ਸੰਸਾਰ ਦੇ ਰੱਬ ਵੱਲੋਂ ਉਤਰਿਆ ਹੈ। (81) ਫਿਰ ਕੀ ਤੁਸੀਂ ਇਸ ਬਾਣੀ ਨਾਲ ਬੇਪਰਵਾਹੀ ਵਰਤਦੇ ਹੋ। (82) ਅਤੇ ਤੁਸੀਂ ਆਪਣਾ ਹਿੱਸਾ ਇਹ ਲੈਂਦੇ ਹੋ। ਕੀ ਤੁਸੀਂ ਇਸ ਤੋਂ ਇਨਕਾਰ ਕਰਦੇ ਹੋ।

(83) ਫਿਰ ਕਿਉਂ ਨਹੀਂ, ਜਦੋਂ ਰੂਹ ਸੰਘ ਵਿਚ ਆ ਪਹੁੰਚਦੀ ਹੈ (84) ਅਤੇ ਤੁਸੀਂ ਉਸ ਵੇਲੇ ਦੇਖ ਰਹੇ ਹੁੰਦੇ ਹੋ। (85) ਅਤੇ ਅਸੀਂ ਤੁਹਾਡੇ ਤੋਂ ਜ਼ਿਆਦਾ ਉਸ ਬੰਦੇ ਦੇ ਨੇੜੇ ਹੁੰਦੇ ਹਾਂ ਪਰ ਤੁਸੀਂ ਨਹੀਂ ਦੇਖਦੇ। (86) ਫਿਰ ਕਿਉਂ ਨਹੀਂ ਜੇਕਰ ਤੁਸੀਂ ਅਧੀਨ ਨਹੀਂ ਹੋ। (87) ਤਾਂ ਤੁਸੀਂ ਉਸ ਰੂਹ ਨੂੰ ਮੋੜ ਕਿਉਂ ਨਹੀਂ ਲਿਆਉਂਦੇ, ਜੇਕਰ ਤੁਸੀਂ ਸੱਚੇ ਹੋ। (88) ਤਾਂ ਜੇਕਰ ਉਹ (ਅੱਲਾਹ ਦੇ) ਨਜ਼ਦੀਕੀਆਂ ਵਿਚੋਂ ਹੈ।

(89) ਤਾਂ ਆਰਾਮ ਹੈ ਅਤੇ ਚੰਗੀ ਸੁੱਖ ਸਮੱਗਰੀ ਹੈ ਅਤੇ ਨਿਅਮਤ ਦੇ ਬਾਗ਼ ਹਨ। (90) ਅਤੇ ਜੇਕਰ ਉਹ ਸੱਜੇ ਵਾਲਿਆਂ ਵਿਚੋਂ ਹਨ। (91) ਤਾਂ ਤੁਹਾਡੇ ਉੱਤੇ ਸਲਾਮਤੀ ਹੋਵੇ (ਕਿਉਂਕਿ) ਤੁਸੀਂ ਸੱਚਾਈ ਵਾਲਿਆਂ ਵਿਚੋਂ ਹੋ। (92) ਅਤੇ ਜੇਕਰ ਉਹ ਇਨਕਾਰ ਕਰਨ ਵਾਲੇ ਕੁਰਾਹੀਏ ਲੋਕਾਂ ਵਿਚੋਂ ਹੈ। (93) ਤਾਂ ਉਸ ਦੀ ਗਰਮ ਪਾਣੀ ਨਾਲ ਮਹਿਮਾਨ ਨਿਵਾਜ਼ੀ ਹੋਵੇਗੀ। (94) ਅਤੇ ਨਰਕ ਵਿਚ ਦਾਖ਼ਿਲ ਕੀਤਾ ਜਾਣਾ ਹੈ। (95) ਬੇਸ਼ੱਕ ਇਹ ਅਟੱਲ ਸੱਚਾਈ ਹੈ। (96) ਸੋ ਤੁਸੀਂ ਆਪਣੇ ਮਹਾਨ ਰੱਬ ਦੇ ਨਾਮ ਦੀ ਸਿਫ਼ਤ ਸਲਾਹ ਕਰੋ।

# 57 ਸੂਰਤ ਅਲ-ਹਦੀਦ

## ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਹਰੇਕ ਚੀਜ਼ ਜਿਹੜੀ ਆਕਾਸ਼ਾਂ ਅਤੇ ਧਰਤੀ ਵਿਚ ਹੈ ਉਹ ਅੱਲਾਹ ਦੀ ਸਿਫਤ ਸਲਾਹ ਕਰਦੀ ਹੈ ਅਤੇ ਉਹ (ਅੱਲਾਹ) ਤਾਕਤਵਰ ਅਤੇ ਬਾਖ਼ਬਰ ਹੈ। (2) ਅਸਮਾਨਾਂ ਅਤੇ ਧਰਤੀ ਦਾ ਸਮਰਾਜ ਉਸ ਦਾ ਹੀ ਹੈ। ਉਹ ਜੀਵਨ ਦਿੰਦਾ ਹੈ ਅਤੇ ਮੌਤ ਵੀ ਦਿੰਦਾ ਹੈ ਅਤੇ ਉਹ ਹਰ ਚੀਜ਼ ਦੀ ਸਮਰੱਥਾ ਰੱਖਦਾ ਹੈ। (3) ਉਹ ਹੀ ਅੱਵਲ ਹੈ ਅਤੇ ਅੰਤ ਵੀ। ਉਹ ਗੁਪਤ ਵੀ ਹੈ ਅਤੇ ਪ੍ਰਗਟ ਵੀ ਅਤੇ ਉਹ ਹਰ ਚੀਜ਼ ਨੂੰ ਜਾਣਨ ਵਾਲਾ ਹੈ। (4) ਉਹ ਹੀ ਹੈ ਜਿਸ ਨੇ ਆਕਾਸ਼ਾਂ ਅਤੇ ਧਰਤੀ ਨੂੰ ਛੇ ਦਿਨਾਂ ਵਿਚ ਪੈਦਾ ਕੀਤਾ ਫਿਰ ਉਹ ਸਿੰਘਾਸਨ ਤੇ ਸੁਸ਼ੋਭਿਤ ਹੋਇਆ। ਉਹ ਜਾਣਦਾ ਹੈ ਜਿਹੜਾ ਕੁਝ ਧਰਤੀ ਦੇ ਅੰਦਰ ਜਾਂਦਾ ਹੈ ਅਤੇ ਜੋ ਕੁਝ ਉਸ ਵਿਚੋਂ ਨਿਕਲਦਾ ਹੈ। ਅਤੇ ਜੋ ਕੁਝ ਅਸਮਾਨਾਂ ਤੋਂ ਉਤਰਦਾ ਹੈ ਜਾਂ ਜੋ ਕੁਝ ਅਸਮਾਨਾਂ ਵਿਚ ਚੜਦਾ ਹੈ। ਅਤੇ ਉਹ ਤੁਹਾਡੇ ਨਾਲ ਹੈ, ਤੁਸੀਂ ਜਿੱਥੇ ਵੀ ਹੋ ਅਤੇ ਜੋ ਕੁਝ ਤੁਸੀਂ ਕਰਦੇ ਹੋ ਅੱਲਾਹ ਉਸ ਨੂੰ ਦੇਖਦਾ ਹੈ। (5) ਅਸਮਾਨਾਂ ਅਤੇ ਧਰਤੀ ਦਾ ਸਮਰਾਜ ਉਸ ਦਾ ਹੀ ਹੈ ਅਤੇ ਅੱਲਾਹ ਵੱਲ ਹੀ ਸਾਰੇ ਮਾਮਲੇ ਵਾਪਿਸ ਜਾਂਦੇ ਹਨ। (6) ਉਹ ਰਾਤ ਨੂੰ ਦਿਨ ਵਿਚ ਦਾਖ਼ਿਲ ਕਰਦਾ ਹੈ ਅਤੇ ਦਿਨ ਨੂੰ ਰਾਤ ਵਿਚ ਦਾਖ਼ਿਲ ਕਰਦਾ ਹੈ ਅਤੇ ਉਹ ਦਿਲਾਂ ਦੀਆਂ ਗੱਲਾਂ ਜਾਣਦਾ ਹੈ।

(7) ਈਮਾਨ ਲਿਆਉ ਅੱਲਾਹ ਅਤੇ ਉਸ ਦੇ ਰਸੂਲ ਤੇ ਅਤੇ ਉਸ ਵਿਚੋਂ ਖਰਚੋ ਜਿਸ ਦਾ ਉਸ ਨੇ ਤੁਹਾਨੂੰ ਅਧਿਕਾਰੀ ਬਣਾਇਆ ਹੈ। ਸੋ ਜਿਹੜੇ ਲੋਕ ਤੁਹਾਡੇ ਵਿਚੋਂ ਈਮਾਨ ਲਿਆਏ ਅਤੇ ਖਰਚ ਕਰਨ ਉਨ੍ਹਾਂ ਲਈ ਵੱਡਾ ਬਦਲਾ ਹੈ। (8) ਅਤੇ ਤੁਹਾਨੂੰ ਕੀ ਹੋਇਆ ਕਿ ਤੁਸੀਂ ਅੱਲਾਹ ਤੇ ਈਮਾਨ ਨਹੀਂ ਲਿਆਉਂਦੇ। ਹਾਲਾਂਕਿ ਰਸੂਲ ਤੁਹਾਨੂੰ ਬੁਲਾ ਰਿਹਾ ਹੈ ਇਸ ਲਈ ਕਿ ਆਪਣੇ ਰੱਬ ਤੇ ਈਮਾਨ ਲਿਆਉ। ਅਤੇ ਉਹ ਤੁਹਾਡੇ ਤੋਂ ਵਚਨ ਲੈ ਚੁੱਕਿਆ ਹੈ ਜੇਕਰ ਤੁਸੀਂ ਸ਼ਰਧਾਲੂ ਹੋ। (9) ਉਹ ਹੀ ਹੈ ਜਿਹੜਾ ਆਪਣੇ ਬੰਦਿਆਂ ਤੇ ਸਪੱਸ਼ਟ ਆਇਤਾਂ ਉਤਾਰਦਾ ਹੈ ਤਾਂ ਕਿ ਤੁਹਾਨੂੰ ਹਨੇਰਿਆਂ ਤੋਂ ਪ੍ਰਕਾਸ਼ ਵੱਲ ਲੈ ਆਵੇ ਅਤੇ ਅੱਲਾਹ ਤੁਹਾਡੇ ਤੇ ਨਰਮੀ ਕਰਨ ਵਾਲਾ ਹੈ ਦਿਆਲੂ ਹੈ। (10) ਅਤੇ ਤੁਹਾਨੂੰ ਕੀ ਹੋਇਆ ਕਿ ਤੁਸੀਂ ਅੱਲਾਹ ਦੇ ਰਾਹ ਤੇ

ਖਰਚ ਨਹੀਂ ਕਰਦੇ ਹਾਲਾਂਕਿ ਸਾਰੇ ਆਕਾਸ਼ ਅਤੇ ਧਰਤੀ ਅੰਤ ਨੂੰ ਅੱਲਾਹ ਦਾ ਹੀ ਰਹਿ ਜਾਵੇਗਾ। ਤੁਹਾਡੇ ਵਿੱਚੋਂ ਜਿਹੜੇ ਲੋਕ ਜਿੱਤਣ ਤੋਂ ਬਾਅਦ ਖਰਚ ਕਰਨ ਅਤੇ ਯੁੱਧ ਕਰਨ ਉਹ ਉਨ੍ਹਾਂ ਲੋਕਾਂ ਦੇ ਬਰਾਬਰ ਨਹੀਂ ਹੋ ਸਕਦੇ, ਜਿਨ੍ਹਾਂ ਨੇ ਜਿੱਤਣ ਤੋਂ ਪਹਿਲਾਂ ਖਰਚ ਕੀਤਾ ਅਤੇ ਯੁੱਧ ਕੀਤਾ ਅਤੇ ਅੱਲਾਹ ਨੇ ਸਾਰਿਆਂ ਨਾਲ ਨੇਕੀ ਦਾ ਵਾਅਦਾ ਕੀਤਾ ਹੈ। ਅੱਲਾਹ ਜਾਣਦਾ ਹੈ ਜੋ ਕੁਝ ਤੁਸੀਂ ਕਰਦੇ ਹੋ।

(11) ਕੌਣ ਹੈ ਜਿਹੜਾ ਅੱਲਾਹ ਨੂੰ (ਸੇਵਾ ਭਾਵਨਾ ਨਾਲ) ਵਧੀਆ ਕਰਜ਼ਾ ਦੇਵੇ ਕਿ ਉਹ ਉਸ ਨੂੰ ਉਸ ਤੋਂ ਦੁੱਗਣਾ ਦੇਵੇ ਅਤੇ ਉਸ ਲਈ ਇੱਜ਼ਤ ਵਾਲਾ ਫ਼ਲ ਹੈ। (12) ਜਿਸ ਦਿਨ ਤੁਸੀਂ ਮੋਮਿਨ ਮਰਦਾਂ ਅਤੇ ਮੋਮਿਨ ਔਰਤਾਂ ਨੂੰ ਦੇਖੋਗੇ ਕਿ ਉਨ੍ਹਾਂ ਦਾ ਨੂਰ ਉਨ੍ਹਾਂ ਦੇ ਅੱਗੇ ਅਤੇ ਉਨ੍ਹਾਂ ਦੇ ਸੱਜੇ ਭੱਜ ਰਿਹਾ ਹੋਵੇਗਾ ਅੱਜ ਦੇ ਦਿਨ ਤੁਹਾਨੂੰ ਚੰਗੀ ਖ਼ਬਰ ਹੈ ਉਨ੍ਹਾਂ ਬਾਗ਼ਾਂ ਦੀ ਜਿਨ੍ਹਾਂ ਦੇ ਥੱਲੇ ਨਹਿਰਾਂ ਵੱਗਦੀਆਂ ਹੋਣਗੀਆਂ, ਤੁਸੀਂ ਉਸ ਵਿਚ ਹਮੇਸ਼ਾਂ ਰਹੋਗੇ ਇਹ ਵੱਡੀ ਸਫ਼ਲਤਾ ਹੈ। (13) ਜਿਸ ਦਿਨ ਮੁਨਕਰ ਮਰਦ ਅਤੇ ਮੁਨਕਰ ਔਰਤਾਂ ਈਮਾਨ ਲਿਆਉਣ ਵਾਲਿਆਂ ਨੂੰ ਕਹਿਣਗੇ ਕਿ ਸਾਨੂੰ ਮੌਕਾ ਦਿਉ ਅਸੀਂ ਵੀ ਤੁਹਾਡੇ ਨੂਰ ਤੋਂ ਕੁਝ ਲਾਭ ਲੈ ਲਈਏ। ਆਖਿਆ ਜਾਵੇਗਾ ਕਿ ਤੁਸੀਂ ਆਪਣੇ ਪਿੱਛੇ ਵਾਪਿਸ ਚਲੇ ਜਾਉ। ਫਿਰ ਪ੍ਰਕਾਸ਼ ਦੀ ਤਲਾਸ਼ ਕਰੋ। ਫਿਰ ਉਨ੍ਹਾਂ ਦੇ ਵਿਚਕਾਰ ਇੱਕ ਕੰਧ ਖੜੀ ਕਰ ਦਿੱਤੀ ਜਾਵੇਗੀ, ਜਿਸ ਵਿਚ ਇੱਕ ਦਰਵਾਜ਼ਾ ਹੋਵੇਗਾ। ਉਸ ਦੇ ਅੰਦਰ ਵੱਲ ਰਹਿਮਤ ਹੋਵੇਗੀ ਅਤੇ ਬਾਹਰ ਵੱਲ ਸਜ਼ਾ ਹੋਵੇਗੀ। (14) ਉਹ ਉਨ੍ਹਾਂ ਨੂੰ ਪੁਕਾਰਣਗੇ ਕਿ ਕੀ ਅਸੀਂ ਤੁਹਾਡੇ ਨਾਲ ਨਹੀਂ ਸੀ?ਉਹ ਕਹਿਣਗੇ ਕਿ ਹਾਂ, ਪਰੰਤੂ ਤੁਸੀਂ ਆਪਣੇ ਆਪ ਨੂੰ ਕੁਰਾਹੇ ਪਾਇਆ ਅਤੇ ਰਾਹ ਦੇਖਦੇ ਰਹੇ ਅਤੇ ਸ਼ੱਕ ਵਿਚ ਪਏ ਰਹੇ ਅਤੇ ਝੂਠੀਆਂ ਉਮੀਦਾਂ ਨੇ ਤੁਹਾਨੂੰ ਧੋਖੇ ਵਿਚ ਰੱਖਿਆ। ਇੱਥੋਂ ਤੱਕ ਕਿ ਅੱਲਾਹ ਦਾ ਫ਼ੈਸਲਾ ਆ ਗਿਆ। ਅਤੇ ਮੁਨਕਰਾਂ ਨੇ ਤੁਹਾਨੂੰ ਅੱਲਾਹ ਦੇ ਮਾਮਲੇ ਵਿਚ ਧੋਖਾ ਦਿੱਤਾ। (15) ਸੋ ਅੱਜ ਨਾ ਤੁਹਾਡੇ ਤੋਂ ਕੋਈ ਅਰਥ ਦੰਡ ਸਵੀਕਾਰ ਕੀਤਾ ਜਾਵੇਗਾ ਅਤੇ ਨਾ ਉਨ੍ਹਾਂ ਲੋਕਾਂ ਤੋਂ ਜਿਨ੍ਹਾਂ ਨੇ ਅਵੱਗਿਆ ਕੀਤੀ। ਤੁਹਾਡਾ ਟਿਕਾਣਾ ਅੱਗ ਹੈ ਉਹੀ ਤੁਹਾਡਾ ਸਾਥੀ ਹੈ ਅਤੇ ਇਹ ਬਹੁਤ ਮਾੜਾ ਟਿਕਾਣਾ ਹੈ।

(16) ਕੀ ਈਮਾਨ ਵਾਲਿਆਂ ਲਈ ਉਹ ਸਮਾਂ ਨਹੀਂ ਆਇਆ ਕਿ ਉਨ੍ਹਾਂ ਦੇ ਸਿਰ ਅੱਲਾਹ ਦੇ ਉਪਦੇਸ਼ ਦੇ ਅੱਗੇ ਝੁੱਕ ਜਾਣ ਅਤੇ ਉਸ ਸੱਚ ਦੇ ਅੱਗੇ ਜਿਹੜਾ

ਉਤਾਰਿਆ ਜਾ ਚੁੱਕਿਆ ਹੈ। ਅਤੇ ਉਹ ਉਨ੍ਹਾਂ ਲੋਕਾਂ ਵਾਂਗ ਨਾ ਹੋ ਜਾਣ ਜਿਨ੍ਹਾਂ ਨੂੰ ਪਹਿਲਾਂ ਕਿਤਾਬ ਦਿੱਤੀ ਗਈ ਸੀ। ਫਿਰ ਇੱਕ ਲੰਬਾ ਸਮਾਂ ਲੰਘ ਗਿਆ ਤੇ ਉਨ੍ਹਾਂ ਦੇ ਦਿਲ ਸਖ਼ਤ ਹੋ ਗਏ। ਉਨ੍ਹਾਂ ਵਿਚੋਂ ਜ਼ਿਆਦਾਤਰ ਲੋਕ ਅਵੱਗਿਆਕਾਰੀ ਹਨ। (17) ਯਾਦ ਰੱਖੋ ਕਿ ਅੱਲਾਹ ਧਰਤੀ ਨੂੰ ਜੀਵਨ ਦਿੰਦਾ ਹੈ ਉਸ ਦੀ ਮੌਤ ਤੋਂ ਬਾਅਦ ਅਸੀਂ ਤੁਹਾਡੇ ਲਈ ਨਿਸ਼ਾਨੀਆਂ ਬਿਆਨ ਕਰ ਦਿੱਤੀਆਂ ਹਨ ਤਾਂ ਕਿ ਤੁਸੀਂ ਸਮਝੋ।

(18) ਬੇਸ਼ੱਕ ਦਾਨ ਦੇਣ ਵਾਲੇ ਮਰਦ ਅਤੇ ਦਾਨ ਦੇਣ ਵਾਲੀਆਂ ਔਰਤਾਂ ਅਤੇ ਉਹ ਲੋਕ ਜਿਨ੍ਹਾਂ ਨੇ ਅੱਲਾਹ ਨੂੰ ਵਧੀਆ ਕਰਜ਼ਾ ਦਿੱਤਾ। ਤਾਂ ਉਨ੍ਹਾਂ ਦਾ ਫ਼ਲ ਵਧਾ ਦਿੱਤਾ ਜਾਵੇਗਾ ਅਤੇ ਉਨ੍ਹਾਂ ਲਈ ਸਨਮਾਨਯੋਗ ਫ਼ਲ ਹੈ। (19) ਅਤੇ ਜਿਹੜੇ ਲੋਕ ਅੱਲਾਹ ਅਤੇ ਉਸ ਦੇ ਰਸੂਲਾਂ ਤੇ ਈਮਾਨ ਲਿਆਏ ਉਹ ਲੋਕ ਹੀ ਆਪਣੇ ਰੱਬ ਦੇ ਨੇੜੇ ਸੱਚੇ ਅਤੇ ਸ਼ਹੀਦ ਹਨ। ਉਨ੍ਹਾਂ ਲਈ ਉਨ੍ਹਾਂ ਦਾ ਬਦਲਾ ਅਤੇ ਉਨ੍ਹਾਂ ਦਾ ਪ੍ਰਕਾਸ਼ ਹੈ ਅਤੇ ਜਿਨ੍ਹਾਂ ਲੋਕਾਂ ਨੇ ਅਵੱਗਿਆ ਕੀਤੀ ਅਤੇ ਸਾਡੀਆਂ ਆਇਤਾਂ ਨੂੰ ਝੁਠਲਾਇਆ ਉਹ ਲੋਕ ਨਰਕ ਦੇ ਭਾਗੀ ਹਨ।

(20) ਸਮਝ ਲਵੋ ਕਿ ਦੁਨਿਆਵੀ ਜੀਵਨ ਸਿਰਫ਼ ਖੇਡ ਤਮਾਸ਼ਾ ਅਤੇ (ਨਕਲੀ) ਸੁੰਦਰਤਾ ਅਤੇ ਤੁਹਾਡੇ ਆਪਸ ਵਿਚ ਇੱਕ ਦੂਸਰੇ ਤੇ ਮਾਣ ਜਿਤਾਉਣਾ ਅਤੇ ਜਾਇਦਾਦ ਅਤੇ ਔਲਾਦ ਦੀ ਇੱਕ ਦੂਜੇ ਨਾਲੋਂ ਅੱਗੇ ਵਧਣ ਦਾ ਯਤਨ ਹੈ, ਜਿਵੇਂ ਮੀਂਹ (ਜਿਸ ਨਾਲ ਫਸਲਾਂ ਪੈਦਾ ਹੁੰਦੀਆਂ ਹਨ) ਕਿ ਉਸ ਦੀ ਪੈਦਾਵਾਰ ਕਿਸਾਨਾਂ ਨੂੰ ਚੰਗੀ ਲੱਗਦੀ ਹੈ ਫਿਰ ਉਹ ਸੁੱਕ ਜਾਂਦੀ ਹੈ, ਫਿਰ ਤੂੰ ਉਸ ਨੂੰ ਪੀਲਾ ਦੇਖਦਾ ਹੈਂ ਫਿਰ ਉਹ ਤੀਲਾ ਤੀਲਾ ਹੋ ਜਾਂਦੀ ਹੈ। ਅਤੇ ਪ੍ਰਲੋਕ ਵਿਚ ਅੱਲਾਹ ਵੱਲੋਂ ਕਠੋਰ ਸਜ਼ਾ ਵੀ ਹੈ ਅਤੇ ਮੁਆਫ਼ੀ ਅਤੇ ਪ੍ਰਸੰਨਤਾ ਵੀ। ਸੰਸਾਰ ਦਾ ਜੀਵਨ ਧੋਖੇ ਦੀ ਦੌਲਤ ਤੋਂ ਬਿਨ੍ਹਾਂ ਕੁਝ ਨਹੀਂ। (21) ਭੱਜੋ ਆਪਣੇ ਰੱਬ ਮੁਆਫ਼ੀ ਵੱਲ ਅਤੇ ਅਜਿਹੀ ਜੰਨਤ ਵੱਲ ਜਿਸ ਦੀ ਵਿਆਪਕਤਾ ਆਕਾਸ਼ ਅਤੇ ਧਰਤੀ ਵਰਗੀ ਹੈ। ਉਹ ਉਨ੍ਹਾਂ ਲੋਕਾਂ ਲਈ ਤਿਆਰ ਕੀਤੀ ਗਈ ਹੈ ਜਿਹੜੇ ਅੱਲਾਹ ਅਤੇ ਉਸ ਦੇ ਰਸੂਲਾਂ ਤੇ ਈਮਾਨ ਲਿਆਏ। ਇਹ ਅੱਲਾਹ ਦੀ ਕਿਰਪਾ ਹੈ। ਉਹ ਉਸ ਨੂੰ ਦਿੰਦਾ ਹੈ ਜਿਸ ਨੂੰ ਚਾਹੁੰਦਾ ਹੈ। ਅੱਲਾਹ ਅਤਿਅੰਤ ਬਖਸ਼ਿਸ਼ਾਂ ਦਾ ਮਾਲਕ ਹੈ।

(22) ਕੋਈ ਬਿਪਤਾ ਨਾ ਧਰਤੀ ਤੇ ਆਉਂਦੀ ਹੈ ਅਤੇ ਨਾ ਤੁਹਾਡੇ ਜਿੰਦਗੀ ਵਿਚ ਪਰੰਤੂ ਉਹ ਇੱਕ ਕਿਤਾਬ ਵਿਚ ਲਿਖੀ ਹੋਈ ਹੈ। ਇਸ ਤੋਂ ਪਹਿਲਾਂ ਕਿ ਅਸੀਂ

ਉਸ ਨੂੰ ਪੈਦਾ ਕਰੀਏ, ਬੇਸ਼ੱਕ ਇਹ ਅੱਲਾਹ ਲਈ ਸੌਖਾ ਹੈ। (23) ਤਾਂ ਜੋ ਤੁਸੀਂ ਉਸ ਲਈ ਚਿੰਤਾ ਨਾ ਕਰੋ ਜਿਹੜਾ ਤੁਹਾਡੇ ਤੋਂ ਗਵਾਚ ਗਿਆ ਹੈ। ਅਤੇ ਨਾ ਉਸ ਚੀਜ਼ ਤੇ ਹੰਕਾਰ ਕਰੋ ਜਿਹੜਾ ਉਸ (ਅੱਲਾਹ) ਨੇ ਤੁਹਾਨੂੰ ਦਿੱਤਾ। ਅਤੇ ਅੱਲਾਹ ਗੱਪਾਂ ਮਾਰਨ ਵਾਲੇ ਅਤੇ ਹੰਕਾਰ ਕਰਨ ਵਾਲਿਆਂ ਨੂੰ ਪਸੰਦ ਨਹੀਂ ਕਰਦਾ। (24) ਜਿਹੜੇ ਖ਼ੁਦ ਵੀ ਕੰਜੂਸੀ ਕਰਦੇ ਹਨ ਅਤੇ ਦੂਸਰਿਆਂ ਨੂੰ ਵੀ ਕੰਜੂਸੀ ਦਾ ਸਬਕ ਦਿੰਦੇ ਹਨ। ਅਤੇ ਜਿਹੜਾ ਬੰਦਾ ਮੂੰਹ ਮੋੜੇਗਾ ਤਾਂ ਅੱਲਾਹ ਬੇਪਰਵਾਰ ਅਤੇ ਸਲਾਹੁਣ ਯੋਗ ਹੈ।

(25) ਅਸੀਂ ਆਪਣੇ ਰਸੂਲਾਂ ਨੂੰ ਨਿਸ਼ਾਨੀਆਂ ਦੇ ਨਾਲ ਭੇਜਿਆ ਅਤੇ ਉਸ ਨਾਲ ਕਿਤਾਬ ਅਤੇ ਤੱਕੜੀ ਉਤਾਰੀ ਤਾਂ ਕਿ ਲੋਕਾਂ ਲਈ ਇਨਸਾਫ਼ ਸਥਾਪਿਤ ਹੋਵੇ। ਅਤੇ ਅਸੀਂ ਲੋਹਾ ਉਤਾਰਿਆ ਜਿਸ ਵਿਚ ਬਹੁਤ ਤਾਕਤ ਹੈ ਅਤੇ ਲੋਕਾਂ ਲਈ ਲਾਭ ਹੈ। ਅਤੇ ਤਾਂ ਕਿ ਅੱਲਾਹ ਸਮਝ ਲਵੇ ਕਿ ਕੌਣ ਉਸ ਦੀ ਅਤੇ ਉਸ ਦੇ ਰਸੂਲਾਂ ਦੀ ਬਿਨ੍ਹਾਂ ਦੇਖੇ ਮਦਦ ਕਰਦਾ ਹੈ। ਬੇਸ਼ੱਕ ਅੱਲਾਹ ਸ਼ਕਤੀਸ਼ਾਲੀ ਅਤੇ ਤਾਕਤਵਰ ਹੈ।

(26) ਅਤੇ ਅਸੀਂ ਨੂਹ ਨੂੰ ਅਤੇ ਇਬਰਾਹੀਮ ਨੂੰ ਭੇਜਿਆ ਅਤੇ ਉਸ ਦੀ ਸੰਤਾਨ ਵਿਚ ਅਸੀਂ ਪੈਗ਼ੰਬਰੀ ਅਤੇ ਕਿਤਾਬ ਰੱਖ ਦਿੱਤੀ। ਫਿਰ ਉਨ੍ਹਾਂ ਵਿਚੋਂ ਕੋਈ ਸੱਚੇ ਰਾਹ ਤੇ ਹੈ ਅਤੇ ਉਨ੍ਹਾਂ ਵਿਚੋਂ ਬਹੁਤ ਸਾਰੇ ਇਨਕਾਰੀ ਹਨ। (27) ਫਿਰ ਉਨ੍ਹਾਂ ਦੇ ਨਕਸ਼ੇ-ਕਦਮਾਂ ਤੇ ਅਸੀਂ ਆਪਣੇ ਰਸੂਲ ਭੇਜੇ ਅਤੇ ਉਨ੍ਹਾਂ ਦੇ ਹੀ ਨਕਸ਼ੇ-ਕਦਮਾਂ ਤੇ ਮਰੀਅਮ ਦੇ ਪੁੱਤਰ ਈਸਾ ਨੂੰ ਭੇਜਿਆ। ਅਤੇ ਅਸੀਂ ਉਸ ਨੂੰ ਇੰਜੀਲ ਦਿੱਤੀ ਅਤੇ ਜਿਨ੍ਹਾਂ ਲੋਕਾਂ ਨੇ ਉਸ ਦਾ ਪਾਲਣ ਕੀਤਾ ਅਸੀਂ ਉਨ੍ਹਾਂ ਦੇ ਦਿਲਾਂ ਵਿਚ ਮੁਹੱਬਤ ਅਤੇ ਰਹਿਮਤ ਰੱਖ ਦਿੱਤੀ। ਅਤੇ ਸੰਨਿਆਸ ਨੂੰ ਉਨ੍ਹਾਂ ਨੇ ਖ਼ੁਦ ਘੜ ਲਿਆ ਅਸੀਂ ਇਸ ਨੂੰ ਉਨ੍ਹਾਂ ਲਈ ਜ਼ਰੂਰੀ ਨਹੀਂ ਕੀਤਾ ਸੀ। ਪਰੰਤੂ ਉਨ੍ਹਾਂ ਨੇ ਅੱਲਾਹ ਦੀ ਪ੍ਰਸੰਨਤਾਂ ਲਈ ਉਸ ਨੂੰ ਖ਼ੁਦ ਅਪਣਾ ਲਿਆ, ਫਿਰ ਉਨ੍ਹਾਂ ਨੇ ਉਸ ਦਾ ਪੂਰਾ ਧਿਆਨ ਨਾ ਰੱਖਿਆ। ਸੋ ਉਨ੍ਹਾਂ ਵਿਚੋਂ ਜਿਹੜੇ ਲੋਕ ਈਮਾਨ ਲਿਆਏ ਉਨ੍ਹਾਂ ਨੂੰ ਅਸੀਂ ਉਨ੍ਹਾਂ ਦਾ ਫ਼ਲ ਦਿੱਤਾ ਅਤੇ ਉਨ੍ਹਾਂ ਵਿਚ ਜ਼ਿਆਦਾਤਰ ਲੋਕ ਇਨਕਾਰੀ ਹਨ।

(28) ਹੇ ਈਮਾਨ ਵਾਲਿਓ! ਅੱਲਾਹ ਤੋਂ ਡਰੋ ਅਤੇ ਉਸ ਦੇ ਰਸੂਲ ਤੇ ਈਮਾਨ ਲਿਆਉ। ਅੱਲਾਹ ਤੁਹਾਨੂੰ ਆਪਣੀ ਰਹਿਮਤ ਨਾਲ ਦੁੱਗਣਾ ਦੇਵੇਗਾ ਅਤੇ ਤੁਹਾਨੂੰ ਪ੍ਰਕਾਸ਼ ਦੇਵੇਗਾ ਜਿਸ ਨੂੰ ਲੈ ਕੇ ਤੁਸੀਂ ਚੱਲੋਗੇ ਅਤੇ ਤੁਹਾਨੂੰ ਮੁਆਫ਼ ਕਰ ਦੇਵੇਗਾ। ਅੱਲਾਹ ਮੁਆਫ਼ ਕਰਨ ਵਾਲਾ ਰਹਿਮਤ ਵਾਲਾ ਹੈ। (29) ਤਾਂ ਕਿ ਕਿਤਾਬ ਵਾਲੇ

ਸਮਝ ਲੈਣ ਕਿ ਉਹ ਅੱਲਾਹ ਦੀ ਕਿਰਪਾ ਵਿੱਚੋਂ ਕਿਸੇ ਚੀਜ਼ ਤੇ ਅਧਿਕਾਰ ਨਹੀਂ ਰੱਖਦੇ ਅਤੇ ਇਹ ਕਿ ਕਿਰਪਾ ਅੱਲਾਹ ਦੇ ਹੱਥ ਹੈ। ਉਹ ਜਿਸ ਨੂੰ ਚਾਹੁੰਦਾ ਹੈ ਬਖਸ਼ ਦਿੰਦਾ ਹੈ। ਅਤੇ ਅੱਲਾਹ ਬਹੁਤ ਕਿਰਪਾਲੂ ਹੈ।

# 58 ਸੂਰਤ ਅਲ-ਮੁਜਾਦਲਾ

## ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਅੱਲਾਹ ਨੇ ਉਸ ਔਰਤ ਦੀ ਗੱਲ ਸੁਣ ਲਈ ਜਿਹੜੀ ਆਪਣੇ ਪਤੀ ਸੰਬੰਧ ਵਿਚ ਤੁਹਾਡੇ ਨਾਲ ਝਗੜਦੀ ਸੀ। ਅਤੇ ਅੱਲਾਹ ਕੋਲ ਸ਼ਿਕਾਇਤ ਕਰ ਰਹੀ ਸੀ। ਅਤੇ ਅੱਲਾਹ ਤੁਹਾਡੇ ਦੋਵਾਂ ਦੀ ਗੱਲ ਸੁਣ ਰਿਹਾ ਸੀ। ਬੇਸ਼ੱਕ ਅੱਲਾਹ ਸੁਣਨ ਵਾਲਾ ਅਤੇ ਜਾਨਣ ਵਾਲਾ ਹੈ।

(2) ਤੁਹਾਡੇ ਵਿਚੋਂ ਜਿਹੜੇ ਲੋਕ ਆਪਣੀਆਂ ਪਤਨੀਆਂ ਨਾਲ ਜ਼ਿਹਾਰ (ਤਲਾਕ ਦੇਣ ਦੀ ਇਕ ਹਾਲਤ, ਜਿਸ ਵਿਚ ਪਤੀ ਆਪਣੀ ਪਤਨੀ ਨੂੰ ਕਹਿੰਦਾ ਹੈ, ਕਿ ਤੂੰ ਮੇਰੀ ਮਾਂ ਦੀ ਪਿੱਠ ਵਾਂਗ ਹੋ ਜਾ) ਕਰਦੇ ਹਨ। ਉਹ ਉਨ੍ਹਾਂ ਦੀਆਂ ਮਾਂਵਾਂ ਨਹੀਂ ਹਨ। ਉਨ੍ਹਾਂ ਦੀਆਂ ਮਾਵਾਂ ਤਾਂ ਉਹ ਹਨ ਜਿਨ੍ਹਾਂ ਨੇ ਉਨ੍ਹਾਂ ਨੂੰ ਜਨਮ ਦਿੱਤਾ ਹੈ। ਅਤੇ ਇਹ ਲੋਕ ਬੇਸ਼ੱਕ ਬਿਬੇਕਹੀਨ ਅਤੇ ਝੂਠੀ ਗੱਲ ਕਹਿੰਦੇ ਹਨ। ਅਤੇ ਅੱਲਾਹ ਮੁਆਫ਼ ਕਰਨ ਵਾਲਾ ਬਖਸ਼ਣ ਵਾਲਾ ਹੈ। (3) ਜਿਹੜੇ ਲੋਕ ਆਪਣੀਆਂ ਪਤਨੀਆਂ ਨਾਲ ਜ਼ਿਹਾਰ ਕਰਨ ਅਤੇ ਫਿਰ ਉਸ ਤੋਂ ਪਿੱਛੇ ਹੱਟ ਜਾਣ, ਜਿਹੜਾ ਉਨ੍ਹਾਂ ਨੇ ਕਿਹਾ ਸੀ, ਤਾਂ ਇੱਕ ਗਰਦਨ (ਗੁਲਾਮ) ਨੂੰ ਅਜ਼ਾਦ ਕਰਨਾ ਹੈ। ਇਸ ਤੋਂ ਪਹਿਲਾਂ ਕਿ ਉਹ ਆਪਿਸ ਵਿਚ (ਇੱਕ ਦੂਜੇ ਨੂੰ) ਹੱਥ ਲਾਉਣ। ਇਸ ਨਾਲ ਤੁਹਾਨੂੰ ਸਿੱਖਿਆ ਦਿੱਤੀ ਜਾਂਦੀ ਹੈ ਅਤੇ ਅੱਲਾਹ ਜਾਣਦਾ ਹੈ ਜੋ ਕੁਝ ਤੁਸੀਂ ਕਰਦੇ ਹੋ। ਫਿਰ ਜਿਹੜੇ ਬੰਦੇ ਨੂੰ (ਗੁਲਾਮ) ਨਾ ਮਿਲੇ ਤਾਂ ਦੋ ਮਹੀਨਿਆਂ ਲਈ ਲਗਾਤਾਰ ਰੋਜ਼ੇ ਰੱਖੇ (ਉਹ ਵੀ) ਇਸ ਤੋਂ ਪਹਿਲਾਂ ਕਿ ਉਹ ਵੀ (ਇੱਕ ਦੂਜੇ ਨੂੰ) ਹੱਥ ਲਾਉਣ। ਫਿਰ ਜਿਹੜਾ ਬੰਦਾ (ਅਜਿਹਾ) ਨਾ ਕਰ ਸਕੇ ਤਾਂ ਸੱਠ (60) ਕੰਗਾਲਾਂ ਨੂੰ ਭੋਜਨ ਖਵਾਵੇ, ਇਹ ਇਸ ਲਈ ਕਿ ਤੁਸੀਂ ਅੱਲਾਹ ਅਤੇ ਉਸ ਦੇ ਰਸੂਲ ਤੇ ਈਮਾਨ ਲਿਆਵੇ। ਇਹ ਅੱਲਾਹ ਦੀਆਂ ਹੱਦਾਂ ਹਨ ਅਤੇ ਅਵੱਗਿਆਕਾਰੀਆਂ ਲਈ ਦਰਦਨਾਕ ਸਜ਼ਾ ਹੈ।

(5) ਜਿਹੜੇ ਲੋਕ ਅੱਲਾਹ ਅਤੇ ਉਸ ਦੇ ਰਸੂਲ ਦਾ ਵਿਰੋਧ ਕਰਦੇ ਹਨ ਉਹ ਬੇਇੱਜ਼ਤ ਹੋਣਗੇ। ਜਿਸ ਤਰ੍ਹਾਂ ਉਹ ਲੋਕ ਬੇਇੱਜ਼ਤ ਹੋਏ ਜਿਹੜੇ ਇਨ੍ਹਾਂ ਤੋਂ ਪਹਿਲਾਂ ਸਨ ਅਤੇ ਸਪੱਸ਼ਟ ਆਇਤਾਂ ਉਤਾਰ ਦਿੱਤੀਆਂ ਹਨ ਅਤੇ ਅਵੱਗਿਆਕਾਰੀਆਂ ਲਈ ਅਪਮਾਨ ਜਨਕ ਸਜ਼ਾ ਹੈ। (6) ਜਿਸ ਦਿਨ ਅੱਲਾਹ ਉਨ੍ਹਾਂ ਸਾਰਿਆਂ ਨੂੰ ਚੁੱਕੇਗਾ ਅਤੇ ਉਨ੍ਹਾਂ ਦੇ ਕੀਤੇ ਹੋਏ ਕੰਮ ਉਨ੍ਹਾਂ ਨੂੰ ਦੱਸੇਗਾ। ਅੱਲਾਹ ਨੇ ਉਨ੍ਹਾਂ ਨੂੰ ਗਿਣ ਕੇ ਰੱਖਿਆ ਹੈ। ਅਤੇ ਉਹ ਲੋਕ ਉਸ ਨੂੰ ਭੁੱਲ ਗਏ ਅਤੇ ਹਰ ਚੀਜ਼ ਅੱਲਾਹ ਦੇ ਸਾਹਮਣੇ ਹੈ।

(7) ਤੁਸੀਂ ਨਹੀਂ ਦੇਖਿਆ, ਕਿ ਅੱਲਾਹ ਜਾਣਦਾ ਹੈ ਜੋ ਕੁਝ ਆਕਾਸ਼ਾਂ ਅਤੇ ਧਰਤੀ ਵਿਚ ਹੈ। ਕੋਈ ਕਾਨਾ-ਫੂਸੀ (ਗੁਪਤ ਗੱਲਬਾਤ) ਤਿੰਨ ਵਿਅਕਤੀਆਂ ਦੀ ਨਹੀਂ ਹੁੰਦੀ ਜਿਸ ਵਿਚ ਚੌਥਾ ਅੱਲਾਹ ਨਾ ਹੋਵੇ ਅਤੇ ਨਾ ਪੰਜਾਂ ਦੀ ਕਾਨਾ-ਫੂਸੀ ਹੁੰਦੀ ਹੈ ਜਿਸ ਵਿਚ ਛੇਵਾਂ ਉਹ ਨਾ ਹੋਵੇ ਅਤੇ ਨਾ ਇਸ ਤੋਂ ਘੱਟ ਦੀ ਅਤੇ ਨਾ ਵੱਧ ਦੀ। ਪਰੰਤੂ ਉਹ ਉਨ੍ਹਾਂ ਦੇ ਨਾਲ ਹੁੰਦਾ ਹੈ ਜਿੱਥੇ ਵੀ ਉਹ ਹੋਣ, ਫਿਰ ਉਹ ਉਨ੍ਹਾਂ ਨੂੰ ਉਨ੍ਹਾਂ ਦੇ ਕੀਤੇ ਤੋਂ ਕਿਆਮਤ ਦੇ ਦਿਨ ਜਾਣੂ ਕਰਵਾ ਦੇਵੇਗਾ ਹੈ। ਬੇਸ਼ੱਕ ਅੱਲਾਹ ਹਰੇਕ ਗੱਲ ਦਾ ਗਿਆਨ ਰੱਖਣ ਵਾਲਾ ਹੈ। (8) ਕੀ ਤੁਸੀਂ ਨਹੀਂ ਦੇਖਿਆ ਕਿ ਜਿਨ੍ਹਾਂ ਨੂੰ ਕਾਨਾ-ਫੂਸੀਆਂ ਤੋਂ ਰੋਕਿਆ ਗਿਆ ਸੀ ਫਿਰ ਵੀ ਉਹ ਉਹੀ ਕਰ ਰਹੇ ਹਨ ਜਿਨ੍ਹਾਂ ਤੋਂ ਉਹ ਰੋਕੇ ਗਏ ਸਨ ਅਤੇ ਉਹ ਪਾਪ, ਅੱਤਿਆਚਾਰ ਅਤੇ ਰਸੂਲ ਦੀ ਅਵੱਗਿਆ ਦੀਆਂ ਕਾਨਾ-ਫੂਸੀਆਂ ਕਰਦੇ ਹਨ। ਅਤੇ ਜਦੋਂ ਉਹ ਤੁਹਾਡੇ ਕੋਲ ਆਉਂਦੇ ਹਨ ਤਾਂ ਤੁਹਾਨੂੰ ਅਜਿਹੇ ਢੰਗ ਨਾਲ ਸਲਾਮ ਕਰਦੇ ਹਨ ਜਿਸ ਨਾਲ ਅੱਲਾਹ ਨੇ ਤੁਹਾਨੂੰ ਸਲਾਮ ਨਹੀਂ ਕੀਤਾ ਅਤੇ ਆਪਣੇ ਦਿਲਾਂ ਵਿਚ ਕਹਿੰਦੇ ਹਨ ਕਿ ਸਾਡੀਆਂ ਇਨ੍ਹਾਂ ਗੱਲਾਂ ਲਈ ਅੱਲਾਹ ਸਾਨੂੰ ਸਜ਼ਾ ਕਿਉਂ ਨਹੀਂ ਦਿੰਦਾ। ਉਨ੍ਹਾਂ ਲਈ ਨਰਕ ਹੀ ਕਾਫ਼ੀ ਹੈ ਉਹ ਉਸ ਵਿਚ ਪਏ ਰਹਿਣਗੇ ਸੋ ਉਹ ਬੁਰਾ ਟਿਕਾਣਾ ਹੈ।

(9) ਹੇ ਈਮਾਨ ਵਾਲਿਓ! ਤੁਸੀਂ ਜਦੋਂ ਵੀ ਕਾਨਾ-ਫੂਸੀ ਕਰੋ ਤਾਂ ਪਾਪ, ਅਨਿਆਇ ਅਤੇ ਰਸੂਲ ਦੀ ਅਵੱਗਿਆ ਦੀ ਕਾਨਾ-ਫੂਸੀ ਨਾ ਕਰੋ ਅਤੇ ਤੁਸੀਂ ਨੇਕੀ ਅਤੇ ਸੰਜਮ ਦੀਆਂ ਗੱਲਾਂ ਕਰੋ। ਅਤੇ ਅੱਲਾਹ ਤੋਂ ਡਰੋ ਜਿਸ ਦੇ ਕੋਲ ਤੁਸੀਂ ਇਕੱਠੇ ਕੀਤੇ ਜਾਉਗੇ। (10) ਇਹ ਕਾਨਾ-ਫੂਸੀ ਸ਼ੈਤਾਨ ਵੱਲੋਂ ਹੈ, ਤਾਂ ਕਿ ਉਹ ਈਮਾਨ ਵਾਲਿਆਂ ਨੂੰ ਦੁੱਖ ਪਹੁੰਚਾਵੇ। ਅਤੇ ਉਹ ਉਨ੍ਹਾਂ ਨੂੰ ਕੁਝ ਵੀ ਦੁੱਖ ਨਹੀਂ ਪਹੁੰਚਾ ਸਕਦਾ

ਪਰੰਤੂ ਅੱਲਾਹ ਦੇ ਹੁਕਮ ਤੋਂ ਬਿਨ੍ਹਾਂ ਅਤੇ ਈਮਾਨ ਵਾਲਿਆਂ ਨੂੰ ਅੱਲਾਹ ਤੇ ਹੀ ਭਰੋਸਾ ਰੱਖਣਾ ਚਾਹੀਦਾ ਹੈ।

(11) ਹੇ ਈਮਾਨ ਵਾਲਿਓ! ਜਦੋਂ ਤੁਹਾਨੂੰ ਕਿਹਾ ਜਾਵੇ ਕਿ ਬੈਠਕਾਂ ਵਿਚ ਖੁੱਲ੍ਹ ਕੇ ਬੈਠੋ ਤਾਂ ਤੁਸੀਂ ਖੁੱਲ੍ਹ ਕੇ ਹੀ ਬੈਠੋਗੇ। ਅੱਲਾਹ ਤੁਹਾਨੂੰ ਖੁੱਲ੍ਹ ਬਖਸ਼ੇਗਾ ਅਤੇ ਜਦੋਂ ਤੁਹਾਨੂੰ ਕਿਹਾ ਜਾਵੇ ਕਿ ਉਠ ਜਾਉ ਤਾਂ ਤੁਸੀਂ ਉਠ ਜਾਣਾ। ਤੁਹਾਡੇ ਵਿਚੋਂ ਜਿਹੜੇ ਲੋਕ ਈਮਾਨ ਵਾਲੇ ਹਨ ਅਤੇ ਜਿਨ੍ਹਾਂ ਨੂੰ ਗਿਆਨ ਦਿੱਤਾ ਗਿਆ ਹੈ ਅੱਲਾਹ ਉਨ੍ਹਾਂ ਦੇ ਰੁੱਤਬੇ ਉਚੇ ਕਰੇਗਾ ਅਤੇ ਜਿਹੜਾ ਕੁਝ ਤੁਸੀਂ ਕਰਦੇ ਹੋ, ਅੱਲਾਹ ਉਸ ਤੋਂ ਜਾਣੂ ਹੈ।

(12) ਹੇ ਈਮਾਨ ਵਾਲਿਓ! ਜਦੋਂ ਤੁਸੀਂ ਰਸੂਲ ਨਾਲ ਰਹੱਸਮਈ ਗੱਲਾਂ ਕਰੋ ਤਾਂ ਆਪਣੀਆਂ ਰਹੱਸਮਈ ਗੱਲਾਂ ਤੋਂ ਪਹਿਲਾਂ ਕੁਝ ਦਾਨ ਦਿਆ ਕਰੋ, ਇਹ ਤੁਹਾਡੇ ਲਈ ਵਧੀਆ ਹੈ ਅਤੇ ਜ਼ਿਆਦਾ ਪਵਿੱਤਰ ਹੈ। ਫਿਰ ਜੇਕਰ ਤੁਹਾਡੇ ਵਿਚ ਦਾਨ ਕਰਨ ਦੀ ਸਮਰੱਥਾ ਨਾ ਹੋਵੇ ਤਾਂ ਅੱਲਾਹ ਮੁਆਫ਼ ਕਰਨ ਵਾਲਾ ਰਹਿਮਤ ਵਾਲਾ ਹੈ।
(13) ਕੀ ਤੁਸੀਂ ਇਸ ਗੱਲ ਤੋਂ ਡਰ ਗਏ ਕਿ ਤੁਹਾਨੂੰ ਆਪਣੀਆਂ ਰਹੱਸਮਈ ਗੱਲਾਂ ਤੋਂ ਪਹਿਲਾਂ ਦਾਨ ਦੇਣਾ ਪਵੇਗਾ। ਤਾਂ ਜੇਕਰ ਤੁਸੀਂ ਅਜਿਹਾ ਨਾ ਕਰੋ ਤਾਂ ਅੱਲਾਹ ਨੇ ਤੁਹਾਨੂੰ ਮੁਆਫ਼ ਕਰ ਦਿੱਤਾ ਅਤੇ ਤੁਸੀਂ ਨਮਾਜ਼ ਸਥਾਪਿਤ ਕਰੋ ਅਤੇ ਜ਼ਕਾਤ ਅਦਾ ਕਰੋ। ਅਤੇ ਅੱਲਾਹ ਅਤੇ ਉਸ ਦੇ ਰਸੂਲ ਦੀ ਆਗਿਆ ਦਾ ਪਾਲਣ ਕਰੋ ਅਤੇ ਜੋ ਕੁਝ ਤੁਸੀਂ ਕਰਦੇ ਹੋ ਅੱਲਾਹ ਉਸ ਤੋਂ ਜਾਣੂ ਹੈ।

(14) ਕੀ ਤੁਸੀਂ ਉਨ੍ਹਾਂ ਲੋਕਾਂ ਨੂੰ ਲਈ ਦੇਖਿਆ ਜਿਹੜੇ ਅਜਿਹੇ ਲੋਕਾਂ ਨਾਲ ਮਿੱਤਰਤਾ ਕਰਦੇ ਹਨ ਜਿਨ੍ਹਾਂ ਤੇ ਅੱਲਾਹ ਦਾ ਗੁੱਸਾ ਪ੍ਰਗਟ ਹੋਇਆ। ਉਹ ਨਾ ਤੁਹਾਡੇ ਵਿਚੋਂ ਹਨ ਅਤੇ ਨਾ ਉਨ੍ਹਾਂ ਵਿਚੋਂ ਅਤੇ ਉਹ ਹੀ ਝੂਠੀਆਂ ਗੱਲਾਂ ਤੇ ਸਹੁੰਆਂ ਖਾਂਦੇ ਹਨ ਜਦੋਂ ਕਿ ਉਹ ਜਾਣਦੇ ਨਹੀਂ। (15) ਅੱਲਾਹ ਨੇ ਉਨ੍ਹਾਂ ਲੋਕਾਂ ਲਈ ਕਠੋਰ ਸਜ਼ਾ ਤਿਆਰ ਕਰ ਰੱਖੀ ਹੈ ਬੇਸ਼ੱਕ ਉਹ ਬੁਰੇ ਕੰਮ ਹਨ, ਜਿਹੜੇ ਉਹ ਕਰਦੇ ਹਨ। (16) ਉਨ੍ਹਾਂ ਨੇ ਆਪਣੀਆਂ ਸਹੁੰਆਂ ਨੂੰ ਢਾਲ ਬਣਾ ਰੱਖਿਆ ਹੈ, ਫਿਰ ਉਹ ਅੱਲਾਹ ਦੇ ਰਾਹ ਤੋਂ ਰੋਕਦੇ ਹਨ ਸੋ ਉਨ੍ਹਾਂ ਲਈ ਅਪਮਾਨ ਦੀ ਸਜ਼ਾ ਹੈ।

(17) ਉਨ੍ਹਾਂ ਦੀ ਜਾਇਦਾਦ ਅਤੇ ਉਨ੍ਹਾਂ ਦੀ ਔਲਾਦ ਉਨ੍ਹਾਂ ਨੂੰ ਭੋਰਾ ਵੀ ਅੱਲਾਹ ਤੋਂ ਬਚਾ ਨਾ ਸਕਣਗੇ। ਇਹ ਲੋਕ ਨਰਕ ਵਾਲੇ ਹਨ ਅਤੇ ਉਸ ਵਿਚ ਰਹਿਣਗੇ।
(18) ਜਿਸ ਦਿਨ ਅੱਲਾਹ ਉਨ੍ਹਾਂ ਸਾਰਿਆਂ ਨੂੰ ਉਠਾਏਗਾ ਤਾਂ ਉਹ ਉਸ ਕੋਲ ਵੀ ਉਸ

ਤਰ੍ਹਾਂ ਦੀ ਸਹੁੰ ਖਾਣਗੇ ਜਿਸ ਤਰ੍ਹਾਂ ਦੀ ਤੁਹਾਡੇ ਕੋਲ ਖਾਂਦੇ ਸੀ। ਅਤੇ ਉਹ ਸਮਝਦੇ ਹਨ ਕਿ ਉਹ ਇਸ ਚੀਜ਼ ਨਾਲ ਮਤਲਬ ਕੱਢ ਲੈਣਗੇ ਸੁਣ। ਲਵੋ ਕਿ ਇਹ ਲੋਕ ਝੂਠੇ ਹਨ। (19) ਸ਼ੈਤਾਨ ਨੇ ਉਨ੍ਹਾਂ ਨੂੰ ਕਾਬੂ ਕਰ ਲਿਆ ਹੈ ਫਿਰ ਉਸ ਨੇ ਉਨ੍ਹਾਂ ਨੂੰ ਅੱਲਾਹ ਦੀ ਯਾਦ ਭੁਲਾ ਦਿੱਤੀ ਹੈ। ਇਹ ਲੋਕ ਸ਼ੈਤਾਨ ਦਾ ਜੱਥਾ ਹਨ। ਸੁਣ ਲਵੋ ਕਿ ਸ਼ੈਤਾਨ ਦਾ ਜੱਥਾ ਜ਼ਰੂਰ ਨਸ਼ਟ ਹੋਣ ਵਾਲਾ ਹੈ। (20) ਜਿਹੜੇ ਲੋਕ ਅੱਲਾਹ ਅਤੇ ਉਸ ਦੇ ਰਸੂਲ ਦਾ ਵਿਰੋਧ ਕਰਦੇ ਹਨ ਉਹੀ ਲੋਕ ਸਭ ਤੋਂ ਜ਼ਿਆਦਾ ਬੇਇੱਜ਼ਤ ਹੋਣਗੇ। (21) ਅੱਲਾਹ ਨੇ ਲਿਖ ਦਿੱਤਾ ਹੈ ਕਿ ਮੈਂ ਅਤੇ ਮੇਰਾ ਰਸੂਲ ਹੀ ਤਾਕਤਵਰ ਰਹਾਂਗੇ। ਬੇਸ਼ੱਕ ਅੱਲਾਹ ਸ਼ਕਤੀਸ਼ਾਲੀ ਅਤੇ ਤਾਕਤਵਰ ਹੈ।

(22) ਤੁਸੀਂ ਅਜਿਹੀ ਕੌਮ ਨਹੀਂ ਪਾ ਸਕਦੇ ਜੋ ਅੱਲਾਹ ਅਤੇ ਪ੍ਰਲੋਕ ਦੇ ਦਿਨ ਉੱਤੇ ਭਰੋਸਾ ਰੱਖਦੀ ਹੋਵੇ। ਅਤੇ ਉਹ ਅਜਿਹੇ ਲੋਕਾਂ ਨਾਲ ਮਿੱਤਰਤਾ ਨਹੀਂ ਰੱਖਦੇ ਜਿਹੜੇ ਅੱਲਾਹ ਅਤੇ ਉਸ ਦੇ ਰਸੂਲ ਦੇ ਵਿਰੋਧੀ ਹਨ ਭਾਵੇਂ ਉਹ ਉਨ੍ਹਾਂ ਬਾਪ, ਪੁੱਤਰ, ਭਰਾ ਜਾਂ ਉਨ੍ਹਾਂ ਦੇ ਪਰਿਵਾਰ ਦੇ ਲੋਕ ਹੀ ਕਿਉਂ ਨਾ ਹੋਣ। ਇਹ ਹੀ ਲੋਕ ਹਨ ਜਿਨ੍ਹਾਂ ਦੇ ਦਿਲਾਂ ਵਿਚ ਅੱਲਾਹ ਨੇ ਈਮਾਨ ਲਿਖ ਦਿੱਤਾ ਹੈ ਅਤੇ ਉਨ੍ਹਾਂ ਨੂੰ ਆਪਣੀ ਕਿਰਪਾ ਨਾਲ ਸਮਰੱਥਾ ਬਖਸ਼ੀ ਹੈ। ਅਤੇ ਉਹ ਉਨ੍ਹਾਂ ਨੂੰ ਅਜਿਹੇ ਬਾਗ਼ਾਂ ਵਿਚ ਦਾਖ਼ਿਲ ਕਰੇਗਾ ਜਿਨ੍ਹਾਂ ਦੇ ਥੱਲੇ ਨਹਿਰਾਂ ਵੱਗਦੀਆਂ ਹੋਣਗੀਆਂ ਉਹ ਉਸ ਵਿਚ ਹਮੇਸ਼ਾ ਰਹਿਣਗੇ। ਅੱਲਾਹ ਉਨ੍ਹਾਂ ਤੋਂ ਪ੍ਰਸੰਨ ਹੋਇਆ ਅਤੇ ਉਹ ਅੱਲਾਹ ਤੋਂ ਪ੍ਰਸੰਨ ਹੋਏ ਇਹ ਲੋਕ ਅੱਲਾਹ ਦਾ ਜੱਥਾ ਹਨ ਅਤੇ ਅੱਲਾਹ ਦਾ ਜੱਥਾ ਹੀ ਸਫ਼ਲਤਾ ਪਾਉਣ ਵਾਲਾ ਹੈ।

# 59 ਸੂਰਤ ਅਲ-ਹਸ਼ਰ

## ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਉਹ ਚੀਜ਼ਾਂ ਅੱਲਾਹ ਦੀ ਪਵਿੱਤਰਤਾ ਦਾ ਵਖਿਆਣ ਕਰਦੀਆਂ ਹਨ, ਜਿਹੜੀਆਂ ਆਕਾਸ਼ਾਂ ਅਤੇ ਧਰਤੀ ਵਿਚ ਹਨ ਅਤੇ ਉਹ ਸਰਵਗਿਆਤਾ ਅਤੇ ਸ਼ਕਤੀਸ਼ਾਲੀ ਹਨ। (2) ਉਹ ਹੀ ਹੈ ਜਿਸ ਨੇ ਕਿਤਾਬ ਵਾਲੇ ਅਵੱਗਿਆਕਾਰੀਆਂ ਨੂੰ ਉਨ੍ਹਾਂ ਦੇ ਘਰਾਂ ਵਿੱਚੋਂ ਪਹਿਲੀ ਵਾਰ ਹੀ ਇੱਕਠਾ ਕਰਕੇ ਕੱਢ ਦਿੱਤਾ। ਤੁਹਾਡਾ ਅੰਦਾਜ਼ਾਂ ਨਹੀਂ ਸੀ ਕਿ ਉਹ ਨਿਕਲਣਗੇ ਅਤੇ ਉਹ ਸਮਝਦੇ ਸਨ ਕਿ ਉਨ੍ਹਾਂ ਦੇ ਕਿਲ੍ਹੇ

ਉਨ੍ਹਾਂ ਨੂੰ ਅੱਲਾਹ ਤੋਂ ਬਚਾ ਲੈਣਗੇ। ਫਿਰ ਅੱਲਾਹ ਉਨ੍ਹਾਂ ਤੇ ਉਥੋਂ ਪਹੁੰਚਿਆਂ ਜਿਥੋਂ ਉਨ੍ਹਾਂ ਨੇ ਕਲਪਣਾ ਵੀ ਨਹੀਂ ਕੀਤੀ ਸੀ। ਅਤੇ ਉਨ੍ਹਾਂ ਦੇ ਦਿਲਾਂ ਵਿਚ ਭੈਅ ਪਾ ਦਿੱਤਾ ਉਹ ਆਪਣੇ ਘਰਾਂ ਨੂੰ ਖ਼ੁਦ ਆਪਣੇ ਹੱਥਾਂ ਨਾਲ ਉਜਾੜ ਰਹੇ ਸਨ ਅਤੇ ਮੁਸਲਮਾਨਾਂ ਦੇ ਹੱਥਾਂ ਨਾਲ ਵੀ। ਸੋ ਹੇ ਅੱਖਾਂ ਵਾਲਿਓ! ਸਿੱਖਿਆ ਪ੍ਰਾਪਤ ਕਰੋ।

(3) ਅਤੇ ਜੇਕਰ ਅੱਲਾਹ ਨੇ ਇਨ੍ਹਾਂ ਲਈ ਦੇਸ਼ ਨਿਕਾਲਾ ਨਾ ਲਿਖ ਦਿੱਤਾ ਹੁੰਦਾ ਤਾਂ ਉਹ ਸੰਸਾਰ ਵਿਚ ਹੀ ਉਨ੍ਹਾਂ ਨੂੰ ਸਜ਼ਾ ਦੇ ਦਿੰਦਾ ਅਤੇ ਪ੍ਰਲੋਕ ਵਿਚ ਉਨ੍ਹਾਂ ਲਈ ਅੱਗ ਦੀ ਸਜ਼ਾ ਹੈ। (4) ਇਹ ਇਸ ਲਈ ਕਿ ਉਨ੍ਹਾਂ ਨੇ ਅੱਲਾਹ ਅਤੇ ਉਸ ਦੇ ਰਸੂਲ ਦਾ ਵਿਰੋਧ ਕੀਤਾ। ਅਤੇ ਜਿਹੜਾ ਬੰਦਾ ਅੱਲਾਹ ਦਾ ਵਿਰੋਧ ਕਰਦਾ ਹੈ ਤਾਂ ਅੱਲਾਹ ਉਸ ਨੂੰ ਸਖ਼ਤ ਦੰਡ ਦੇਣ ਵਾਲਾ ਹੈ। (5) ਖਜੂਰਾਂ ਦੇ ਦਰੱਖਤ ਜਿਹੜੇ ਤੁਸੀਂ ਵੱਢ ਦਿੱਤੇ ਜਾਂ ਉਨ੍ਹਾਂ ਨੂੰ ਆਪਣੀਆਂ ਜੜ੍ਹਾਂ ਤੇ ਖੜ੍ਹੇ ਰਹਿਣ ਦਿੱਤਾ ਤਾਂ ਇਹ ਅੱਲਾਹ ਦੇ ਹੁਕਮ ਨਾਲ ਸੀ ਤਾਂ ਕਿ ਉਹ ਅਵੱਗਿਆਕਾਰੀਆਂ ਨੂੰ ਬੇਇੱਜ਼ਤ ਕਰੇ।

(6) ਅਤੇ ਅੱਲਾਹ ਨੇ ਉਨ੍ਹਾਂ ਤੋਂ ਜਿਹੜਾ ਵੀ ਕੁਝ ਆਪਣੇ ਰਸੂਲ ਵੱਲ ਭੇਜਿਆ ਤਾਂ ਤੁਸੀਂ ਨਾ ਉਸ ਤੇ ਘੋੜੇ ਭਜਾਏ ਅਤੇ ਨਾ ਊਠ। ਪਰ ਅੱਲਾਹ ਆਪਣੇ ਰਸੂਲਾਂ ਨੂੰ ਜਿਸ ਤੇ ਚਾਹੁੰਦਾ ਹੈ ਤਾਕਤ ਪ੍ਰਵਾਨ ਕਰ ਦਿੰਦਾ ਹੈ। ਅਤੇ ਅੱਲਾਹ ਹਰ ਚੀਜ਼ ਤੇ ਸਮਰੱਥਾ ਰੱਖਦਾ ਹੈ। (7) ਜੋ ਕੁਝ ਅੱਲਾਹ ਆਪਣੇ ਰਸੂਲਾਂ ਨੂੰ ਬਸਤੀਆਂ ਵਾਲਿਆਂ ਵੱਲੋਂ ਭੇਜੇ ਤਾਂ ਉਹ ਅੱਲਾਹ ਲਈ ਹੈ, ਰਸੂਲ ਲਈ ਹੈ, ਸੱਕੇ ਸੰਬੰਧੀਆਂ ਲਈ ਹੈ, ਅਨਾਥਾਂ ਲਈ ਹੈ, ਕੰਗਾਲਾਂ ਲਈ ਅਤੇ ਯਾਤਰੀਆਂ ਲਈ ਹੈ। ਤਾਂ ਕਿ ਉਹ ਤੁਹਾਡੇ ਦੌਲਤ ਵਾਲਿਆਂ ਦੇ ਵਿਚ ਹੀ ਨਾ ਘੁੰਮਦਾ ਰਹੇ। ਅਤੇ ਰਸੂਲ ਤੁਹਾਨੂੰ ਜੋ ਵੀ ਕੁਝ ਦੇਵੇ ਉਸ ਨੂੰ ਤੁਸੀਂ ਲੈ ਲਵੋ ਅਤੇ ਉਹ ਜਿਸ ਚੀਜ਼ ਤੋਂ ਤੁਹਾਨੂੰ ਰੋਕੇ ਉਸ ਤੋਂ ਰੁੱਕ ਜਾਵੋ ਅਤੇ ਅੱਲਾਹ ਤੋਂ ਡਰੋ, ਅੱਲਾਹ ਕਠੋਰ ਸਜ਼ਾ ਦੇਣ ਵਾਲਾ ਹੈ। (8) ਉਨ੍ਹਾਂ ਕੰਗਾਲ ਮੁਹਾਜਿਰਾਂ (ਪ੍ਰਵਾਸੀ) ਦੇ ਲਈ ਜਿਹੜੇ ਆਪਣੇ ਘਰਾਂ ਅਤੇ ਆਪਣੀਆਂ ਜਾਇਦਾਦਾਂ ਵਿਚੋਂ ਕੱਢੇ ਗਏ ਹਨ। ਉਹ ਅੱਲਾਹ ਦੀ ਕਿਰਪਾ ਅਤੇ ਪ੍ਰਸੰਨਤਾ ਚਾਹੁੰਦੇ ਹਨ ਅਤੇ ਉਹ ਅੱਲਾਹ ਅਤੇ ਉਸ ਦੇ ਰਸੂਲ ਦੀ ਸਹਾਇਤਾ ਕਰਦੇ ਹਨ ਇਹ ਲੋਕ ਸੱਚੇ ਹਨ।

(9) ਅਤੇ ਜਿਹੜੇ ਲੋਕ ਪਹਿਲਾਂ ਤੋਂ ਹੀ ਮਦੀਨੇ ਵਿਚ ਵੱਸਦੇ ਹਨ ਅਤੇ ਈਮਾਨ ਤੇ ਟਿਕੇ ਹੋਏ ਹਨ। ਜਿਹੜਾ ਉਨ੍ਹਾਂ ਦੇ ਕੋਲ ਹਿਜਰਤ ਕਰਕੇ ਆਉਂਦਾ ਹੈ, ਉਹ ਉਸ ਨਾਲ ਪ੍ਰੇਮ ਕਰਦੇ ਹਨ ਅਤੇ ਉਹ ਆਪਣੇ ਦਿਲਾਂ ਵਿਚ ਉਨ੍ਹਾਂ ਨਾਲ ਖੁੰਦਕ ਨਹੀਂ

ਰੱਖਦੇ। ਜਿਹੜਾ ਮੁਹਾਜਿਰਾਂ ਨੂੰ ਦਿੱਤਾ ਜਾਂਦਾ ਹੈ ਉਹ ਉਸ ਤੋਂ ਆਪਣੇ ਦਿਲਾਂ ਵਿਚ ਕੋਈ ਇੱਛਾ ਨਹੀਂ ਰੱਖਦੇ ਭਾਵੇਂ ਉਹ ਖੁਦ ਭੁੱਖੇ ਹੋਣ। ਅਤੇ ਜਿਹੜਾ ਬੰਦਾ ਆਪਣੇ ਮਨ ਦੇ ਲਾਲਚ ਤੋਂ ਬਚਾ ਲਿਆ ਗਿਆ ਤਾਂ ਇਹੀ ਲੋਕ ਸਫ਼ਲਤਾ ਪਾਉਣ ਵਾਲੇ ਹਨ। (10) ਅਤੇ ਜਿਹੜੇ ਉਨ੍ਹਾਂ ਤੋਂ ਬਾਅਦ ਆਏ ਉਹ ਕਹਿੰਦੇ ਹਨ ਕਿ ਹੇ ਸਾਡੇ ਪਾਲਣਹਾਰ! ਸਾਨੂੰ ਮੁਆਫ਼ ਕਰ ਦੇ ਅਤੇ ਸਾਡੇ ਉਨ੍ਹਾਂ ਭਰਾਵਾਂ ਨੂੰ ਵੀ ਜਿਹੜੇ ਸਾਡੇ ਤੋਂ ਪਹਿਲਾਂ ਈਮਾਨ ਲਿਆ ਚੁੱਕੇ ਹਨ। ਅਤੇ ਸਾਡੇ ਦਿਲਾਂ ਵਿਚ ਈਮਾਨ ਵਾਲਿਆਂ ਲਈ ਈਰਖਾ ਨਾ ਰੱਖ। ਹੇ ਸਾਡੇ ਪਾਲਣਹਾਰ! ਤੂੰ ਬੇਹੱਦ ਨਰਮ ਅਤੇ ਕਿਰਪਾ ਕਰਨ ਵਾਲਾ ਹੈ।

(11) ਕੀ ਤੁਸੀਂ ਉਨ੍ਹਾਂ ਲੋਕਾਂ ਨੂੰ ਨਹੀਂ ਦੇਖਿਆ ਜਿਹੜੇ ਧੋਖੇ ਵਿਚ ਲਿੱਬੜੇ ਹਨ, ਉਹ ਆਪਣੇ ਭਰਾਵਾਂ ਨੂੰ ਕਹਿੰਦੇ ਹਨ ਜਿਨ੍ਹਾਂ ਨੇ ਕਿਤਾਬ ਵਾਲਿਆਂ (ਯਹੂਦੀਆਂ ਅਤੇ ਈਸਾਈਆਂ) ਵਿਚੋਂ ਇਨਕਾਰ ਕੀਤਾ ਹੈ, ਜੇਕਰ ਤੁਸੀਂ ਕੱਢੇ ਗਏ ਤਾਂ ਅਸੀਂ ਵੀ ਤੁਹਾਡੇ ਨਾਲ ਨਿਕਲ ਜਾਵਾਂਗੇ। ਅਤੇ ਤੁਹਾਡੇ ਮਾਮਲੇ ਵਿਚ ਅਸੀਂ ਕਿਸੇ ਦੀ ਗੱਲ ਨਹੀਂ ਮੰਨਾਗੇ ਅਤੇ ਜੇਕਰ ਤੁਹਾਡੇ ਨਾਲ ਯੁੱਧ ਹੋਇਆ ਤਾਂ ਅਸੀਂ ਤੁਹਾਡੀ ਸਹਾਇਤਾ ਕਰਾਂਗੇ। ਅਤੇ ਅੱਲਾਹ ਗਵਾਹੀ ਦਿੰਦਾ ਹੈ ਕਿ ਉਹ ਝੂਠੇ ਹਨ। (12) ਜੇਕਰ ਉਹ ਕੱਢੇ ਗਏ ਤੇ ਇਹ ਉਨ੍ਹਾਂ ਦੇ ਨਾਲ ਨਹੀਂ ਜਾਣਗੇ। ਅਤੇ ਜੇਕਰ ਉਨ੍ਹਾਂ ਨਾਲ ਯੁੱਧ ਹੋਇਆ ਤਾਂ ਇਹ ਉਨ੍ਹਾਂ ਦੀ ਸਹਾਇਤਾ ਨਹੀਂ ਕਰਨਗੇ ਅਤੇ ਜੇਕਰ ਉਨ੍ਹਾਂ ਦੀ ਸਹਾਇਤਾ ਕੀਤੀ ਵੀ ਤਾਂ ਜ਼ਰੂਰ ਇਹ ਪਿੱਠ ਫੇਰ ਕੇ ਭੱਜ ਜਾਣਗੇ। ਫਿਰ ਉਹ ਕਿਤੋਂ ਵੀ ਮਦਦ ਨਾ ਪਾ ਸਕਣਗੇ।

(13) ਬੇਸ਼ੱਕ ਤੁਹਾਡੇ ਲੋਕਾਂ ਦਾ ਡਰ ਉਨ੍ਹਾਂ ਦੇ ਦਿਲਾਂ ਵਿਚ ਅੱਲਾਹ ਤੋਂ ਜ਼ਿਆਦਾ ਹੈ ਇਹ ਇਸ ਲਈ ਹੈ ਕਿ ਉਹ ਲੋਕ ਸਮਝ ਨਹੀਂ ਰੱਖਦੇ। (14) ਇਹ ਲੋਕ ਸਾਰੇ ਇਕੱਠੇ ਹੋ ਤੁਹਾਡੇ ਨਾਲ ਕਦੇ ਨਹੀਂ ਲੜਣਗੇ। ਪਰੰਤੂ ਸੁਰੱਖਿਅਤ ਬਸਤੀਆਂ ਜਾਂ ਕੰਧਾਂ ਦੀ ਓਟ ਵਿਚ (ਲੜਣਗੇ)। ਉਨ੍ਹਾਂ ਦੀ ਆਪਿਸ ਵਿਚ ਬਹੁਤ ਲੜਾਈ ਹੈ, ਤੁਸੀਂ ਉਨ੍ਹਾਂ ਨੂੰ ਇੱਕ ਜੁੱਟ ਸਮਝਦੇ ਹੋ ਅਤੇ ਉਨ੍ਹਾਂ ਦੇ ਦਿਲ ਵੱਖਰੇ ਵੱਖਰੇ ਹੋ ਰਹੇ ਹਨ। ਇਹ ਇਸ ਲਈ ਕਿ ਉਹ ਲੋਕ ਬੁੱਧੀ ਨਹੀਂ ਰੱਖਦੇ।

(15) ਇਹ ਉਨ੍ਹਾਂ ਲੋਕਾਂ ਦੀ ਤਰ੍ਹਾਂ ਹਨ ਜਿਹੜੇ ਉਨ੍ਹਾਂ ਤੋਂ ਕੁਝ ਸਮਾਂ ਪਹਿਲਾਂ ਹੀ ਆਪਣੇ ਕੀਤੇ ਦਾ ਸਵਾਦ ਦੇਖ ਚੁੱਕੇ ਹਨ ਅਤੇ ਉਨ੍ਹਾਂ ਲਈ ਦਰਦਨਾਕ ਸਜ਼ਾ ਹੈ।

(16) ਜਿਵੇਂ ਸ਼ੈਤਾਨ ਜਿਹੜਾ ਮਨੁੱਖ ਨੂੰ ਕਹਿੰਦਾ ਹੈ ਕਿ ਮੁਨਕਰ ਹੋ ਜਾਵੋ। ਫਿਰ ਜਦੋਂ ਉਹ ਇਨਕਾਰੀ ਹੋ ਜਾਂਦਾ ਹੈ ਤਾਂ ਉਹ (ਸ਼ੈਤਾਨ) ਆਖਦਾ ਹੈ ਕਿ ਮੈਂ ਤੁਹਾਡੇ ਤੋਂ ਨਿਰਲੇਪ ਹਾਂ। ਮੈਂ ਅੱਲਾਹ ਤੋਂ ਡਰਦਾ ਹਾਂ ਜਿਹੜਾ ਸਾਰੇ ਬ੍ਰਹਮੰਡ ਦਾ ਪਾਲਣਹਾਰ ਹੈ। ਫਿਰ ਦੋਨਾਂ ਦਾ ਅੰਤ ਇਹ ਹੋਇਆ ਕਿ ਦੋਵੇਂ ਨਰਕ ਵਿਚ ਗਏ ਜਿਥੇ ਉਹ ਹਮੇਸ਼ਾਂ ਰਹਿਣਗੇ ਅਤੇ ਅਤਿਆਚਾਰੀਆਂ ਦੀ ਇਹੋ ਹੀ ਸਜ਼ਾ ਹੈ।

(18) ਹੇ ਈਮਾਨ ਵਾਲਿਓ! ਅੱਲਾਹ ਤੋਂ ਡਰੋ ਅਤੇ ਹਰ ਬੰਦਾ ਇਹ ਦੇਖੇ ਕਿ ਉਸ ਨੇ ਆਉਣ ਵਾਲੀ ਕੱਲ ਦੇ ਲਈ ਕੀ ਭੇਜਿਆ ਹੈ। ਅਤੇ ਅੱਲਾਹ ਤੋਂ ਡਰੋ, ਬੇਸ਼ੱਕ ਅੱਲਾਹ ਉਸ ਤੋਂ ਜਾਣੂ ਹੈ ਜੋ ਕੁਝ ਤੁਸੀਂ ਕਰਦੇ ਹੋ। (19) ਅਤੇ ਤੁਸੀਂ ਉਨ੍ਹਾਂ ਲੋਕਾਂ ਦੀ ਤਰ੍ਹਾਂ ਨਾ ਹੋਵੋ ਜਿਹੜੇ ਅੱਲਾਹ ਨੂੰ ਭੁੱਲ ਗਏ ਹਨ ਤਾਂ ਅੱਲਾਹ ਨੇ ਵੀ ਉਨ੍ਹਾਂ ਨੂੰ ਖੁਦ ਉਨ੍ਹਾਂ ਦੇ ਪ੍ਰਾਣਾਂ ਤੋਂ ਲਾਪਰਵਾਹ ਕਰ ਦਿੱਤਾ ਹੈ, ਇਹੀ ਲੋਕ ਇਨਕਾਰੀ ਹਨ। (20) ਨਰਕ ਵਾਲੇ ਅਤੇ ਸਵਰਗ ਵਾਲੇ ਕਦੇ ਬਰਾਬਰ ਨਹੀਂ ਹੋ ਸਕਦੇ, ਸਵਰਗ ਵਾਲੇ ਹੀ ਅਸਲ ਵਿਚ ਸਫ਼ਲ ਹਨ।

(21) ਜੇਕਰ ਅਸੀਂ ਇਸ ਕੁਰਆਨ ਨੂੰ ਪਹਾੜ ਤੇ ਉਤਾਰਦੇ ਤਾਂ ਤੁਸੀਂ ਦੇਖਦੇ ਕਿ ਉਹ ਅੱਲਾਹ ਦੇ ਡਰ ਨਾਲ ਦੱਬ ਜਾਂਦਾ ਅਤੇ ਪਾਟ ਜਾਂਦਾ ਅਤੇ ਇਨ੍ਹਾਂ ਮਿਸਾਲਾਂ ਨੂੰ ਅਸੀਂ ਲੋਕਾਂ ਲਈ ਵਰਨਣ ਕਰਦੇ ਹਾਂ ਤਾਂ ਕਿ ਉਹ ਚਿੰਤਨ ਕਰਨ। (22) ਉਹ ਅੱਲਾਹ ਹੈ ਜਿਸ ਤੋਂ ਬਿਨ੍ਹਾਂ ਕੋਈ ਪੂਜਨੀਕ ਨਹੀਂ, ਗੁਪਤ ਅਤੇ ਪ੍ਰਗਟ ਨੂੰ ਜਾਨਣ ਵਾਲਾ, ਉਹ ਬੜਾ ਕਿਰਪਾਲੂ ਹੈ ਅਤੇ ਬਹੁਤ ਰਹਿਮਤ ਕਰਨ ਵਾਲਾ ਹੈ। (23) ਉਹ ਅੱਲਾਹ ਹੈ ਜਿਸ ਤੋਂ ਬਿਨ੍ਹਾਂ ਕੋਈ ਪੂਜਨੀਕ ਨਹੀਂ, ਪਾਤਸ਼ਾਹ ਹੈ ਸਾਰੇ ਦੋਸ਼ਾਂ ਤੋਂ ਮੁਕਤ ਪੂਰਨ ਸਲਾਮਤੀ ਅਤੇ ਸ਼ਾਂਤੀ ਦੇਣ ਵਾਲਾ, ਰੱਖਿਅਕ, ਤਾਕਤਵਰ ਸ਼ਕਤੀਸ਼ਾਲੀ ਅਤੇ ਮਹਾਨਤਾਂ ਵਾਲਾ ਹੈ, ਅੱਲਾਹ ਉਸ ਸ਼ਿਰਕ (ਬਰਾਬਰ ਠਹਿਰਾਏ ਸ਼ਰੀਕ) ਤੋਂ ਪਵਿੱਤਰ ਹੈ, ਜਿਹੜੇ ਲੋਕ (ਸ਼ਿਰਕ) ਕਰ ਰਹੇ ਹਨ। (24) ਉਹੀ ਅੱਲਾਹ ਪੈਦਾ ਕਰਨ ਵਾਲਾ ਹੈ, ਹੋਂਦ ਵਿਚ ਲਿਆਉਣ ਵਾਲਾ ਹੈ, ਰੂਪ ਬਖਸ਼ਣ ਵਾਲਾ ਹੈ ਸਾਰੇ ਚੰਗੇ ਨਾਮ ਉਸ ਲਈ ਹੀ ਹਨ। ਹਰ ਚੀਜ਼ ਜਿਹੜੀ ਅਸਮਾਨਾਂ ਅਤੇ ਧਰਤੀ ਵਿਚ ਹੈ ਉਸ ਦੀ ਸਿਫ਼ਤ ਸਲਾਹ ਕਰ ਰਹੀ ਹੈ ਅਤੇ ਉਹ ਸ਼ਕਤੀਸ਼ਾਲੀ ਅਤੇ ਤੱਤਵੇਤਾ ਹੈ।

# 60 ਸੂਰਤ ਅਲ-ਮੁਮਤਹਿਨਾ

## ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਹੇ ਈਮਾਨ ਵਾਲਿਓ! ਤੁਸੀਂ ਮੇਰੇ ਦੁਸ਼ਮਨਾਂ ਅਤੇ ਆਪਣੇ ਦੁਸ਼ਮਨਾ ਨੂੰ ਮਿੱਤਰ ਨਾ ਬਣਾਉ। ਤੁਸੀਂ ਉਨ੍ਹਾਂ ਨਾਲ ਮਿੱਤਰਤਾ ਪ੍ਰਗਟ ਕਰਦੇ ਹੋ ਜਦੋਂ ਕਿ ਉਨ੍ਹਾਂ ਨੇ ਉਸਨੂੰ ਝੁਠਲਾਇਆ, ਜਿਹੜਾ ਤੁਹਾਡੇ ਕੋਲ ਆਇਆ ਹੈ। ਉਹ ਰਸੂਲ ਨੂੰ ਅਤੇ ਤੁਹਾਨੂੰ ਇਸ ਕਾਰਨ ਦੇਸ਼-ਨਿਕਾਲਾ ਦਿੰਦੇ ਹਨ ਕਿ ਤੁਸੀਂ ਆਪਣੇ ਰੱਬ ਅੱਲਾਹ ਤੇ ਈਮਾਨ ਲਿਆਏ, ਜੇਕਰ ਤੁਸੀਂ ਮੇਰੇ ਰਾਹ ਵਿਚ ਜਿਹਾਦ ਕਰਨ ਅਤੇ ਮੇਰੀ ਖੁਸ਼ੀ ਚਾਹੁਣ ਲਈ ਨਿਕਲੇ ਹੋ। ਤੁਸੀਂ ਲੁਕ ਕੇ ਉਨ੍ਹਾਂ ਨੂੰ ਦੋਸਤੀ ਦਾ ਪੈਗਾਮ ਭੇਜਦੇ ਹੋ। ਅਤੇ ਮੈਂ ਜਾਣਦਾ ਹਾਂ ਜੋ ਕੁਝ ਤੁਸੀਂ ਛੁਪਾਉਂਦੇ ਹੋ ਅਤੇ ਜੋ ਕੁਝ ਤੁਸੀਂ ਪ੍ਰਗਟ ਕਰਦੇ ਹੋ। ਅਤੇ ਜਿਹੜਾ ਬੰਦਾ ਤੁਹਾਡੇ ਵਿਚੋਂ ਅਜਿਹਾ ਕਰੇਗਾ ਉਹ ਚੰਗੇ ਰਾਹ ਤੋਂ ਭਟਕ ਗਿਆ। (2) ਜੇਕਰ ਉਹ ਤੁਹਾਡੇ ਉੱਤੇ ਕਾਬੂ ਪਾ ਜਾਣ ਤਾਂ ਉਹ ਤੁਹਾਡੇ ਦੁਸ਼ਮਣ ਬਣ ਜਾਣਗੇ। ਅਤੇ ਉਹ ਆਪਣੇ ਹੱਥਾਂ ਅਤੇ ਆਪਣੀ ਜ਼ੁਬਾਨ ਦੇ ਨਾਲ ਤੁਹਾਨੂੰ ਦੁੱਖ ਪਹੁੰਚਾਉਣਗੇ। ਅਤੇ ਚਾਹੁੰਣਗੇ ਕਿ ਤੁਸੀਂ ਵੀ ਕਿਸੇ ਤਰ੍ਹਾਂ ਅਵੱਗਿਆਕਾਰੀ ਹੋ ਜਾਓ। (3) ਤੁਹਾਡੇ ਸਕੇ ਸੰਬੰਧੀ ਅਤੇ ਤੁਹਾਡੀ ਔਲਾਦ ਕਿਆਮਤ ਦੇ ਦਿਨ ਤੁਹਾਡੇ ਕੰਮ ਨਹੀਂ ਆਉਣਗੇ। ਉਹ ਤੁਹਾਡੇ ਵਿਚ ਫ਼ੈਸਲਾ ਕਰੇਗਾ। ਅੱਲਾਹ ਦੇਖਣ ਵਾਲਾ ਹੈ ਜੋ ਕੁਝ ਤੁਸੀਂ ਕਰਦੇ ਹੋ।

(4) ਤੁਹਾਡੇ ਲਈ ਇਬਰਾਹੀਮ ਅਤੇ ਉਸ ਦੇ ਸਾਥੀਆਂ ਵਿਚੋਂ ਉੱਤਮ ਅਦਰਸ਼ ਹੈ, ਜਦੋਂ ਉਸਨੇ ਆਪਣੀ ਕੌਮ ਨੂੰ ਕਿਹਾ, ਕਿ ਅਸੀਂ ਤੁਹਾਡੇ ਤੋਂ ਅਲੱਗ ਹਾਂ ਅਤੇ ਉਨ੍ਹਾਂ ਚੀਜ਼ਾਂ ਤੋਂ ਵੀ ਜਿਸ ਦੀ ਤੁਸੀਂ ਅੱਲਾਹ ਤੋਂ ਬਿਨ੍ਹਾਂ ਇਬਾਦਤ ਕਰਦੇ ਹੋ। ਅਸੀਂ ਤੁਹਾਡੇ ਅਵੱਗਿਆਕਾਰੀ ਹਾਂ ਅਤੇ ਸਾਡੇ ਅਤੇ ਤੁਹਾਡੇ ਵਿਚ ਹਮੇਸ਼ਾਂ ਲਈ ਦੁਸ਼ਮਣੀ ਅਤੇ ਖੁੱਲ੍ਹੀ ਵਿਰੋਧਤਾ ਹੋ ਗਈ ਹੈ, ਇਥੋਂ ਤੱਕ ਕਿ ਤੁਸੀਂ ਸਿਰਫ਼ ਇੱਕ ਅੱਲਾਹ ਤੇ ਈਮਾਨ ਲਿਆਉ। ਪਰੰਤੂ ਇਬਰਾਹੀਮ ਦਾ ਆਪਣੇ ਪਿਤਾ ਨੂੰ ਇਹ ਕਹਿਣਾ ਕਿ ਮੈਂ ਆਪਣੇ ਲਈ ਖਿਮ੍ਹਾਂ ਜਾਚਨਾਂ ਕਰਾਂਗਾ, ਅਤੇ ਮੈਂ ਆਪ ਲਈ ਅੱਲਾਹ ਦੇ ਸਾਹਮਣੇ ਕਿਸੇ ਗੱਲ ਦਾ ਕੋਈ ਅਧਿਕਾਰ ਨਹੀਂ ਰੱਖਦਾ। ਹੇ ਸਾਡੇ ਪਾਲਣਹਾਰ! ਅਸੀਂ ਤੇਰੇ ਉੱਤੇ ਭਰੋਸਾ ਕੀਤਾ ਅਤੇ ਅਸੀਂ ਤੇਰੇ ਵੱਲ ਵਾਪਿਸ ਮੁੜੇ ਅਤੇ ਤੇਰੇ ਵੱਲ ਹੀ ਵਾਪਿਸ

ਮੁੜਨਾ ਹੈ। (5)ਹੇ ਸਾਡੇ ਪਾਲਣਹਾਰ! ਸਾਨੂੰ ਅਵੱਗਿਆਕਾਰੀਆਂ ਲਈ ਇਮਤਿਹਾਨ ਨਾ ਬਣਾ ਅਤੇ ਹੇ ਸਾਡੇ ਪਾਲਣਹਾਰ! ਸਾਨੂੰ ਮੁਆਫ਼ੀ ਬਖਸ਼। ਬੇਸ਼ੱਕ ਤੂੰ ਸ਼ਕਤੀਸ਼ਾਲੀ ਅਤੇ ਬਿਬੇਕ ਵਾਲਾ ਹੈ। (6) ਬੇਸ਼ੱਕ ਤੁਹਾਡੇ ਲਈ ਉਨ੍ਹਾਂ ਦੇ ਅੰਦਰ ਉਸ ਬੰਦੇ ਲਈ ਉੱਤਮ ਅਦਰਸ਼ ਹੈ ਜਿਹੜਾ ਅੱਲਾਹ ਅਤੇ ਪ੍ਰਲੋਕ ਦੇ ਦਿਨ ਦਾ ਉਮੀਦਵਾਰ ਹੋਵੇ। ਅਤੇ ਜਿਹੜਾ ਬੰਦਾ ਮੂੰਹ ਮੋੜੇਗਾ ਤਾਂ ਅੱਲਾਹ ਬੇਪਰਵਾਹ ਅਤੇ ਪ੍ਰਸੰਸਾ ਵਾਲਾ ਹੈ। (7) ਉਮੀਦ ਹੈ ਕਿ ਅੱਲਾਹ ਤੁਹਾਡੇ ਅਤੇ ਉਨ੍ਹਾਂ ਲੋਕਾਂ ਦੇ ਰਾਹੀਂ ਮਿੱਤਰਤਾ ਪੈਦਾ ਕਰ ਦੇਵੇ ਜਿਨ੍ਹਾਂ ਨਾਲ ਤੁਸੀਂ ਦੁਸ਼ਮਣੀ ਕੀਤੀ ਅਤੇ ਅੱਲਾਹ ਸਾਰਾ ਕੁਝ ਕਰ ਸਕਦਾ ਹੈ। ਅਤੇ ਅੱਲਾਹ ਮੁਆਫ਼ ਕਰਨ ਵਾਲਾ ਕਿਰਪਾਸ਼ੀਲ ਹੈ।

(8) ਅੱਲਾਹ ਤੁਹਾਨੂੰ ਉਨ੍ਹਾਂ ਲੋਕਾਂ ਤੋਂ ਨਹੀਂ ਰੋਕਦਾ ਜਿਨ੍ਹਾਂ ਨੇ ਦੀਨ ਦੇ ਮਾਮਲੇ ਵਿਚ ਤੁਹਾਡੇ ਨਾਲ ਯੁੱਧ ਨਹੀਂ ਕੀਤਾ। ਅਤੇ ਤੁਹਾਨੂੰ ਤੁਹਾਡੇ ਘਰਾਂ ਵਿਚੋਂ ਨਹੀਂ ਕੱਢਿਆ ਕਿ ਤੁਸੀਂ ਉਨ੍ਹਾਂ ਨਾਲ ਨੇਕੀ ਕਰੋ ਅਤੇ ਉਨ੍ਹਾਂ ਨਾਲ ਇਨਸਾਫ਼ ਕਰੋ। ਬੇਸ਼ੱਕ ਅੱਲਾਹ ਇਨਸਾਫ ਕਰਨ ਵਾਲਿਆਂ ਨੂੰ ਪਸੰਦ ਕਰਦਾ ਹੈ। (9) ਅੱਲਾਹ ਸਿਰਫ਼ ਉਨ੍ਹਾਂ ਲੋਕਾਂ ਤੋਂ ਤੁਹਾਨੂੰ ਰੋਕਦਾ ਹੈ ਜਿਹੜੇ ਦੀਨ ਦੇ ਮਾਮਲੇ ਵਿਚ ਤੁਹਾਡੇ ਨਾਲ ਲੜੇ ਅਤੇ ਤੁਹਾਨੂੰ ਤੁਹਾਡੇ ਘਰਾਂ ਵਿੱਚੋਂ ਕੱਢਿਆ ਅਤੇ ਤੁਹਾਨੂੰ ਕੱਢਣ ਲਈ (ਹੋਰਾਂ ਦੀ) ਮਦਦ ਕੀਤੀ। ਕਿ (ਹੁਣ) ਤੁਸੀਂ ਇਨ੍ਹਾਂ ਨਾਲ ਮਿੱਤਰਤਾ ਕਰੋ। ਅਤੇ ਜਿਹੜੇ ਉਨ੍ਹਾਂ ਨਾਲ ਮਿੱਤਰਤਾ ਕਰਨ ਤਾਂ ਉਹ ਹੀ ਅੱਤਿਆਚਾਰੀ ਲੋਕ ਹਨ।

(10) ਹੇ ਈਮਾਨ ਵਾਲਿਓ! ਜਦੋਂ ਤੁਹਾਡੇ ਕੋਲ ਮੁਸਲਮਾਨ ਔਰਤਾਂ ਹਿਜਰਤ (ਪ੍ਰਵਾਸ) ਕਰਕੇ ਆਉਣ ਤਾਂ ਤੁਸੀਂ ਉਨ੍ਹਾਂ ਨੂੰ ਪਰਖ ਲਵੋ। ਅੱਲਾਹ ਉਨ੍ਹਾਂ ਦੇ ਈਮਾਨ ਨੂੰ ਚੰਗੀ ਤਰ੍ਹਾਂ ਜਾਣਦਾ ਹੈ। ਤਾਂ ਜੇਕਰ ਤੁਸੀਂ ਇਹ ਜਾਣ ਲਵੋ, ਕਿ ਉਹ ਮੋਮਿਨ (ਸ਼ਰਧਾਵਾਨ) ਹਨ ਤਾਂ ਉਨ੍ਹਾਂ ਨੂੰ ਅਵੱਗਿਆਕਾਰੀਆਂ ਵੱਲ ਵਾਪਿਸ ਨਾ ਭੇਜੋ। ਨਾ ਉਹ ਔਰਤਾਂ ਉਨ੍ਹਾਂ (ਅਵੱਗਿਆਕਾਰੀਆਂ) ਲਈ ਜਾਇਜ਼ ਹਨ ਅਤੇ ਨਾ ਹੀ ਉਹ ਇਨ੍ਹਾਂ ਔਰਤਾਂ ਲਈ ਜਾਇਜ਼ ਹਨ ਅਤੇ ਅਵੱਗਿਆਕਾਰੀਆਂ ਪਤੀਆਂ ਨੇ ਜੋ ਕੁਝ ਖਰਚ ਕੀਤਾ ਉਹ ਉਨ੍ਹਾਂ ਨੂੰ ਅਦਾ ਕਰ ਦਿਓ। ਅਤੇ ਤੁਹਾਡੇ ਲਈ ਕੋਈ ਪਾਪ ਨਹੀਂ ਜੇਕਰ ਤੁਸੀਂ ਉਨ੍ਹਾਂ ਨਾਲ ਨਿਕਾਹ ਕਰ ਲਉ। ਜਦੋਂ ਕਿ ਤੁਸੀਂ ਉਨ੍ਹਾਂ ਦਾ ਮਹਿਰ ਉਨ੍ਹਾਂ ਨੂੰ ਅਦਾ ਕਰ ਦਿਓ ਅਤੇ ਤੁਸੀਂ ਅਵੱਗਿਆਕਾਰੀ ਔਰਤਾਂ ਨੂੰ ਆਪਣੇ ਨਿਕਾਹ ਵਿਚ ਨਾ ਰੋਕ ਕੇ ਰੱਖੋ ਅਤੇ ਜੋ ਕੁਝ ਤੁਸੀਂ ਖਰਚ ਕੀਤਾ ਹੈ ਉਸ ਨੂੰ ਮੰਗ ਲਉ ਅਤੇ

ਜਿਹੜਾ ਕੁਝ ਅਵੱਗਿਆਕਾਰੀਆਂ ਨੇ ਖਰਚ ਕੀਤਾ ਹੈ ਉਹ ਤੁਹਾਡੇ ਤੋਂ ਮੰਗ ਲੈਣ। ਇਹ ਅੱਲਾਹ ਦਾ ਹੁਕਮ ਹੈ ਉਹ ਤੁਹਾਡੇ ਵਿਚ ਫੈਸਲਾ ਕਰਦਾ ਹੈ ਅਤੇ ਅੱਲਾਹ ਜਾਨਣ ਵਾਲਾ ਬਿਬੇਕ ਵਾਲਾ ਹੈ। ਜੇਕਰ ਤੁਹਾਡੀਆਂ ਪਤਨੀਆਂ ਦੇ ਮਹਿਰ ਵਿਚੋਂ ਕੁਝ ਅਵੱਗਿਆਕਾਰੀਆਂ ਵੱਲ ਰਹਿ ਜਾਵੇ ਫਿਰ ਤੁਹਾਡੀ ਵਾਰੀ ਆਏ ਤਾਂ ਜਿਨ੍ਹਾਂ ਦੀਆਂ ਪਤਨੀਆਂ ਗਈਆਂ ਹਨ, ਉਨ੍ਹਾਂ ਨੂੰ ਅਦਾ ਕਰ ਦੇਵੋ ਜੋ ਕੁਝ ਉਨ੍ਹਾਂ ਨੇ ਖਰਚ ਕੀਤਾ ਹੈ। ਅਤੇ ਅੱਲਾਹ ਤੋਂ ਡਰੋ ਜਿਸ ਤੇ ਤੁਸੀਂ ਈਮਾਨ ਲਿਆਏ ਹੋ।

(12) ਹੇ ਪੈਗੰਬਰ! ਜਦੋਂ ਤੁਹਾਡੇ ਕੋਲ ਮੋਮਿਨ ਔਰਤਾਂ ਇਸ ਗੱਲ ਤੇ ਅਹਿਦ (ਪ੍ਰਣ) ਕਰਨ ਲਈ ਆਉਣ ਕਿ ਉਹ ਅੱਲਾਹ ਦੇ ਬਰਾਬਰ ਕਿਸੇ ਨੂੰ ਸ਼ਰੀਕ ਨਾ ਮੰਨਣਗੀਆਂ ਅਤੇ ਉਹ ਚੋਰੀ ਨਾ ਕਰਨਗੀਆਂ। ਅਤੇ ਉਹ ਵਿਭਚਾਰ ਨਹੀਂ ਕਰਨਗੀਆਂ। ਅਤੇ ਉਹ ਆਪਣੀ ਔਲਾਦ ਦੀ ਹੱਤਿਆ ਨਹੀਂ ਕਰਨਗੀਆਂ ਅਤੇ ਨਾ ਉਹ ਆਪਣੇ ਹੱਥਾਂ ਅਤੇ ਪੈਰਾ ਨਾਲ ਹੁੱਜਤਾਂ ਘੜਣਗੀਆਂ। ਅਤੇ ਨਾ ਉਹ ਕਿਸੇ ਚੰਗੇ ਕੰਮਾਂ ਵਿਚ ਤੁਹਾਡੀ ਅਵੱਗਿਆ ਕਰਨਗੀਆਂ ਤਾਂ ਤੁਸੀਂ ਉਨ੍ਹਾਂ ਤੋਂ ਪ੍ਰਣ ਲੈ ਲਵੋ। ਅਤੇ ਉਨ੍ਹਾਂ ਲਈ ਅੱਲਾਹ ਤੋਂ ਮੁਆਫੀ ਦੀ ਪ੍ਰਾਥਨਾ ਕਰੋ। ਬੇਸ਼ੱਕ ਅੱਲਾਹ ਮੁਆਫ਼ ਕਰਨ ਵਾਲਾ ਮਿਹਰਬਾਨ ਹੈ।

(13) ਹੇ ਈਮਾਨ ਵਾਲਿਓ! ਉਨ੍ਹਾਂ ਲੋਕਾਂ ਨੂੰ ਮਿੱਤਰ ਨਾ ਬਣਾਉ ਜਿਨ੍ਹਾਂ ਉੱਤੇ ਅੱਲਾਹ ਦਾ ਗੁੱਸਾ ਪ੍ਰਗਟ ਹੋਇਆ ਹੈ। ਉਹ ਪ੍ਰਲੋਕ ਤੋਂ ਇਉਂ ਨਿਰਾਸ਼ ਹੋ ਗਏ ਜਿਵੇਂ ਕਬਰਾਂ ਵਿਚ ਪਏ ਹੋਏ ਅਵੱਗਿਆਕਾਰੀ ਨਿਰਾਸ਼ ਹਨ।

# 61 ਸੂਰਤ ਅਸ-ਸੱਫ਼

## ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਹਰੇਕ ਚੀਜ਼ ਜਿਹੜੀ ਅਸਮਾਨਾਂ ਅਤੇ ਧਰਤੀ ਵਿਚ ਹੈ, ਅੱਲਾਹ ਦੀ ਹੀ ਸਿਫ਼ਤ ਸਲਾਹ ਕਰਦੀ ਹੈ। ਅਤੇ ਉਹ ਤਾਕਤਵਰ ਅਤੇ ਹਿਕਮਤ ਹੈ। (2) ਹੇ ਈਮਾਨ ਵਾਲਿਓ, ਤੁਸੀਂ ਅਜਿਹੀ ਗੱਲ ਕਿਉਂ ਆਖਦੇ ਹੋ, ਜਿਹੜੀ ਤੁਸੀਂ ਕਰਦੇ ਨਹੀਂ। (3) ਅੱਲਾਹ ਦੇ ਨਜ਼ਦੀਕ ਇਹ ਗੱਲ ਬਹੁਤ ਨਾ-ਖੁਸ਼ੀ ਦੀ ਹੈ। ਕਿ ਤੁਸੀਂ ਅਜਿਹੀ ਗੱਲ ਕਹੋ, ਜਿਹੜੀ ਤੁਸੀਂ ਕਰਦੇ ਨਹੀਂ। (4) ਅੱਲਾਹ ਤਾਂ ਉਨ੍ਹਾਂ ਲੋਕਾਂ

ਨੂੰ ਪਸੰਦ ਕਰਦਾ ਹੈ। ਜਿਹੜੇ ਉਸ ਦੇ ਰਾਹ ਵਿਚ (ਇਸ ਤਰਾਂ) ਕਤਾਰਾਂ ਬੰਨ੍ਹ ਕੇ ਰਲ ਮਿਲ ਕੇ ਯੁੱਧ ਕਰਦੇ ਹਨ, ਜਿਵੇਂ ਸੀਸੇ (ਇੱਕ ਪ੍ਰਕਾਰ ਦੀ ਧਾਤੂ) ਦੀ ਢਲੀ ਹੋਈ ਕੰਧ ਹੋਣ।

(5) ਅਤੇ ਜਦੋਂ ਮੂਸਾ ਨੇ ਆਪਣੀ ਕੌਮ ਨੂੰ ਆਖਿਆ ਕਿ ਹੇ ਮੇਰੀ ਕੌਮ! ਤੁਸੀਂ ਲੋਕ ਮੈਨੂੰ ਕਿਉਂ ਪ੍ਰੇਸ਼ਾਨ ਕਰਦੇ ਹੋ, ਹਾਲਾਂਕਿ ਤੁਸੀਂ ਜਾਣਦੇ ਹੋ ਕਿ ਮੈਂ ਤੁਹਾਡੇ ਵੱਲ ਅੱਲਾਹ ਦਾ ਭੇਜਿਆ ਹੋਇਆ ਰਸੂਲ ਹਾਂ। ਸੋ ਜਦੋਂ ਉਹ ਫਿਰ ਗਏ, ਤਾਂ ਅੱਲਾਹ ਨੇ ਉਨ੍ਹਾਂ ਦੇ ਦਿਲਾਂ ਨੂੰ ਵੀ ਫੇਰ ਦਿੱਤਾ। ਅਤੇ ਅੱਲਾਹ ਅਵੱਗਿਆਕਾਰੀ ਲੋਕਾਂ ਨੂੰ ਮਾਰਗ ਦਰਸ਼ਨ ਨਹੀਂ ਬਖ਼ਸ਼ਦਾ।

(6) ਅਤੇ ਜਦੋਂ ਮਰੀਅਮ ਤੇ ਬੇਟੇ ਈਸਾ ਨੇ ਆਖਿਆ ਕਿ ਹੇ ਇਸਰਾਇਲ ਦੀ ਔਲਾਦ ਮੈਂ ਤੁਹਾਡੇ ਵੱਲ ਅੱਲਾਹ ਦਾ ਭੇਜਿਆ ਹੋਇਆ ਰਸੂਲ ਹਾਂ, ਪੁਸ਼ਟੀ ਕਰਨ ਵਾਲਾ ਹਾਂ ਉਸ ਤੌਰੇਤ ਦੀ ਜਿਹੜੀ ਮੇਰੇ ਤੋਂ ਪਹਿਲਾਂ ਤੋਂ ਮੌਜੂਦ ਹੈ। ਅਤੇ ਖ਼ੁਸ਼ਖ਼ਬਰੀ ਦੇਣ ਵਾਲਾ ਹਾਂ, ਇੱਕ ਰਸੂਲ ਦੀ ਜਿਹੜਾ ਮੇਰੇ ਤੋਂ ਬਾਅਦ ਆਏਗਾ। ਉਸ ਦਾ ਨਾਮ ਅਹਿਮਦ ਹੋਵੇਗਾ। ਫਿਰ ਜਦੋਂ ਉਹ ਉਨ੍ਹਾਂ ਦੇ ਕੋਲ ਖੁੱਲ੍ਹੀਆਂ ਨਿਸ਼ਾਨੀਆਂ ਲੈ ਕੇ ਆਏਗਾ, ਤਾਂ ਉਨ੍ਹਾਂ ਨੇ ਆਖਿਆ ਇਹ ਤਾਂ ਪ੍ਰਤੱਖ ਜਾਦੂ ਹੈ। (7) ਅਤੇ ਉਸ ਤੋਂ ਵੱਧ ਤੇ ਜ਼ਾਲਿਮ ਕੌਣ ਹੋਵੇਗਾ ਜਿਹੜਾ ਅੱਲਾਹ ਤੇ ਝੂਠ ਮੜ੍ਹੇ। ਹਾਲਾਂਕਿ ਉਹ ਇਸਲਾਮ ਵੱਲ ਬੁਲਾਇਆ ਜਾ ਰਿਹਾ ਹੋਵੇ। ਅਤੇ ਅੱਲਾਹ ਜ਼ਾਲਿਮ ਲੋਕਾਂ ਨੂੰ ਮਾਰਗ ਦਰਸ਼ਨ ਪ੍ਰਦਾਨ ਨਹੀਂ ਕਰਦਾ। (8) ਉਹ ਚਾਹੁੰਦੇ ਹਨ, ਕਿ ਉਹ ਅੱਲਾਹ ਦੇ ਪ੍ਰਕਾਸ਼ ਨੂੰ ਆਪਣੇ ਮੂੰਹ ਨਾਲ (ਫੂਕ ਮਾਰ ਕੇ) ਬੁਝਾ ਦੇਣ, ਜਦੋਂ ਕਿ ਅੱਲਾਹ ਆਪਣੇ ਪ੍ਰਕਾਸ਼ ਨੂੰ ਪੂਰਾ ਕਰਕੇ ਰਹੇਗਾ। ਚਾਹੇ ਅਵੱਗਿਆਕਾਰੀਆ ਨੂੰ ਇਹ ਕਿੰਨ੍ਹਾ ਹੀ ਨਾ ਪਸੰਦ ਕਿਉਂ ਨਾ ਹੋਵੇ। (9) ਉਹ ਹੀ ਹੈ ਜਿਸ ਨੇ ਆਪਣੇ ਰਸੂਲ ਨੂੰ ਮਾਰਗ ਦਰਸ਼ਨ ਅਤੇ ਸੱਚੇ ਦੀਨ ਦੇ ਸਹਿਤ ਭੇਜਿਆ। ਤਾਂ ਕਿ ਉਹ ਉਸ ਨੂੰ ਸਾਰੇ ਧਰਮਾਂ ਤੇ ਭਾਰੀ ਕਰ ਦੇਵੇ, ਭਾਵੇ ਇਹ ਸ਼ਿਰਕ ਕਰਨ ਵਾਲਿਆਂ ਨੂੰ ਕਿਨ੍ਹਾ ਹੀ ਨਾ ਪਸੰਦ ਕਿਉਂ ਨਾ ਹੋਵੇ।

(10) ਹੇ ਈਮਾਨ ਵਾਲਿਓ! ਕੀ ਮੈਂ ਤੁਹਾਨੂੰ ਅਜਿਹਾ ਵਾਪਾਰ ਦੱਸਾਂ, ਜਿਹੜਾ ਤੁਹਾਨੂੰ ਇੱਕ ਦਰਦਨਾਕ ਸਜ਼ਾ ਤੋਂ ਬਚਾ ਲਵੇ। (11) ਤੁਸੀਂ ਅੱਲਾਹ ਅਤੇ ਰਸੂਲ ਤੇ ਈਮਾਨ ਲਿਆਉ। ਅਤੇ ਅੱਲਾਹ ਦੇ ਰਾਹ ਵਿਚ ਆਪਣੀ ਜਾਇਦਾਦ ਅਤੇ ਆਪਣੀ ਜਾਨ ਦੇ ਸਹਿਤ ਯੁੱਧ ਕਰੋ। ਇਹ ਤੁਹਾਡੇ ਲਈ ਬਿਹਤਰ ਹੈ। ਜੇਕਰ ਤੁਸੀਂ

ਸਮਝੋ। (12) ਅੱਲਾਹ ਤੁਹਾਡੇ ਪਾਪਾਂ ਨੂੰ ਮੁਆਫ਼ ਕਰ ਦੇਵੇਗਾ ਅਤੇ ਤੁਹਾਨੂੰ ਅਜਿਹੇ ਬਾਗ਼ਾਂ ਵਿਚ ਦਾਖ਼ਿਲ ਕਰੇਗਾ, ਜਿਨ੍ਹਾਂ ਦੇ ਥੱਲੇ ਨਹਿਰਾਂ ਵਗਦੀਆਂ ਹੋਣਗੀਆਂ। ਅਤੇ ਵਧੀਆ ਬਸੇਰਿਆਂ ਵਿਚ, ਜਿਹੜੇ (ਤੁਹਾਡੇ) ਹਮੇਸ਼ਾ ਰਹਿਣ ਲਈ ਜੰਨਤ ਵਿਚ ਤਿਆਰ ਹਨ। ਇਹ ਵੱਡੀ ਸਫ਼ਲਤਾ ਹੈ। (13) ਅਤੇ ਇੱਕ ਹੋਰ ਚੀਜ਼ ਵੀ ਜਿਸ ਦੀ ਤੁਸੀਂ ਇੱਛਾ ਰਖਦੇ ਹੋ, ਅੱਲਾਹ ਦੀ ਮਦਦ ਅਤੇ ਜਲਦੀ ਪ੍ਰਾਪਤ ਹੋਣ ਵਾਲੀ ਜਿੱਤ ਅਤੇ ਮੋਮਿਨਾਂ ਨੂੰ ਖ਼ੁਸ਼ਖਬਰੀ ਦੇ ਦੇਵੋ।

(14) ਹੇ ਈਮਾਨ ਵਾਲਿਓ! ਤੁਸੀਂ ਅੱਲਾਹ ਦੇ ਸਹਾਇਕ ਬਣੋ। ਜਿਵੇਂ ਕਿ ਮਰੀਅਮ ਦੇ ਪੁੱਤਰ ਈਸਾ ਨੇ ਆਪਣੇ ਸਾਥੀਆਂ ਨੂੰ ਆਖਿਆ ਕਿ ਕਿਹੜਾ ਅੱਲਾਹ ਲਈ ਮੇਰਾ ਸਾਥੀ ਬਣਦਾ ਹੈ। ਸਾਥੀਆਂ ਨੇ ਆਖਿਆ ਕਿ ਅਸੀਂ ਹਾਂ ਅੱਲਾਹ ਦੇ ਸਹਾਇਕ। ਤਾਂ ਇਸਰਾਈਲ ਦੀ ਔਲਾਦ ਵਿਚੋਂ ਕੁਝ ਲੋਕ ਈਮਾਨ ਲਿਆਏ ਅਤੇ ਕੁਝ ਲੋਕਾਂ ਨੇ ਅਵੱਗਿਆ ਕੀਤੀ। ਫਿਰ ਅਸੀਂ ਈਮਾਨ ਲਿਆਉਣ ਵਾਲਿਆਂ ਦੀ ਉਨ੍ਹਾਂ ਦੇ ਦੁਸ਼ਮਨਾ ਦੇ ਮੁਕਾਬਲੇ ਉਨ੍ਹਾਂ ਦੀ ਮਦਦ ਕੀਤੀ। ਸੋ ਉਹ ਜੇਤੂ ਹੋ ਗਏ।

# 62 ਸੂਰਤ ਅਲ-ਜੁਮੁਆ

## ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਹਰ ਚੀਜ਼ ਜਿਹੜੀ ਆਕਾਸ਼ਾਂ ਅਤੇ ਧਰਤੀ ਤੇ ਹੈ, ਅੱਲਾਹ ਦੀ ਸਿਫ਼ਤ ਸਲਾਹ ਕਰ ਰਹੀ ਹੈ। ਜਿਹੜਾ ਪਾਤਸ਼ਾਹ ਹੈ, ਪਵਿੱਤਰ ਹੈ, ਸ਼ਕਤੀਸ਼ਾਲੀ ਹੈ ਅਤੇ ਬਿਬੇਕ ਸ਼ੀਲ ਹੈ। (2) ਉਹ ਹੀ ਹੈ ਜਿਸ ਨੇ ਅਣਪੜ੍ਹਾਂ ਦੇ ਅੰਦਰ ਇੱਕ ਰਸੂਲ ਉਨ੍ਹਾਂ ਵਿਚੋਂ ਹੀ ਪੈਦਾ ਕੀਤਾ। ਉਹ ਉਨ੍ਹਾਂ ਨੂੰ ਉਨ੍ਹਾਂ ਦੀਆਂ ਆਇਤਾਂ ਪੜ੍ਹ ਕੇ ਸੁਣਾਉਂਦਾ ਹੈ। ਅਤੇ ਉਨ੍ਹਾਂ ਨੂੰ ਪਵਿੱਤਰ ਕਰਦਾ ਹੈ। ਅਤੇ ਉਨ੍ਹਾਂ ਨੂੰ ਕਿਤਾਬ ਅਤੇ ਸਮਝਦਾਰੀ ਦੀਆਂ ਗੱਲਾਂ ਦੀ ਸਿਖਿਆ ਦਿੰਦਾ ਹੈ। ਅਤੇ ਉਹ ਇਸ ਤੋਂ ਪਹਿਲਾਂ ਪ੍ਰਤੱਖ ਕੁਰਾਹੇ ਪਏ ਹੋਏ ਸਨ। (3) ਅਤੇ ਦੂਜਿਆਂ ਲਈ ਵੀ ਉਨ੍ਹਾਂ ਵਿਚੋਂ ਜਿਹੜੇ ਅਜੇ ਉਨ੍ਹਾਂ ਵਿਚ ਸ਼ਾਮਿਲ ਨਹੀਂ ਹੋਏ। ਅਤੇ ਉਹ ਸ਼ਕਤੀਸ਼ਾਲੀ ਅਤੇ ਤਤਵੇਤਾ ਹੈ। (4) ਇਹ ਅੱਲਾਹ ਦੀ ਕਿਰਪਾ ਹੈ ਕਿ ਉਹ ਜਿਸ ਨੂੰ ਚਾਹੁੰਦਾ ਹੈ ਦਿੰਦਾ ਹੈ। ਅਤੇ ਅੱਲਾਹ ਵੱਡੇ ਫਜ਼ਲਾਂ ਦਾ ਮਾਲਕ ਹੈ।

(5) ਜਿਨ੍ਹਾਂ ਲੋਕਾਂ ਨੂੰ ਤੌਰੇਤ ਦਾ ਵਾਹਨ (ਭਾਰ ਚੁੱਕਣ ਵਾਲਾ) ਬਣਾਇਆ ਗਿਆ ਫਿਰ ਉਨ੍ਹਾਂ ਨੇ ਉਨ੍ਹਾਂ ਨੂੰ ਨਾ ਚੁੱਕਿਆ, ਭਾਵ ਉਸ ਦੀ ਸਿੱਖਿਆ ਨੂੰ ਨਾ ਸਮਝਿਆ। ਉਨ੍ਹਾਂ ਦੀ ਮਿਸਾਲ ਉਸ ਗਧੇ ਵਰਗੀ ਹੈ, ਜਿਨ੍ਹਾਂ ਨੇ ਕਿਤਾਬਾਂ ਦਾ ਭਾਰ ਤਾਂ ਚੁੱਕਿਆ ਹੈ, (ਪਰ) ਅੱਲਾਹ ਦੀਆਂ ਆਇਤਾਂ ਨੂੰ ਝੁਠਲਾਇਆ। ਇਹ ਕਿਹੋ ਜਿਹੀ ਮਾੜੀ ਮਿਸਾਲ ਹੈ। ਅਤੇ ਅੱਲਾਹ ਜ਼ਾਲਿਮ ਲੋਕਾਂ ਨੂੰ ਮਾਰਗ ਦਰਸ਼ਨ ਪ੍ਰਦਾਨ ਨਹੀਂ ਕਰਦਾ। (6) ਆਖੋ ਕਿ ਹੇ ਯਹੂਦੀਓ! ਇਹ ਤੁਹਾਡਾ ਵਹਿਮ ਹੈ ਕਿ ਤੁਸੀਂ ਦੂਜਿਆਂ ਦੀ ਤੁਲਨਾ ਵਿਚ ਅੱਲਾਹ ਦੇ ਪਿਆਰੇ ਹੋ। ਤਾਂ ਤੁਸੀਂ ਜੇਕਰ ਸੱਚੇ ਹੋ ਤਾਂ ਮੌਤ ਦੀ ਕਾਮਨਾ ਕਰੋ। (7) ਅਤੇ ਉਹ ਕਦੇ ਮੌਤ ਦੀ ਕਾਮਨਾ ਨਾ ਕਰਨਗੇ। ਉਨ੍ਹਾਂ ਕਰਮਾਂ ਲਈ ਜਿਨ੍ਹਾਂ ਨੂੰ ਉਨ੍ਹਾਂ ਦੇ ਹੱਥ ਅੱਗੇ ਭੇਜ ਚੁੱਕੇ ਹਨ। ਅਤੇ ਅੱਲਾਹ ਜ਼ਾਲਿਮਾਂ ਨੂੰ ਭਲੀ ਭਾਂਤ ਜਾਣਦਾ ਹੈ। (8) ਆਖੋ, ਜਿਸ ਮੌਤ ਤੋਂ ਤੁਸੀਂ ਭਜਦੇ ਹੋ ਉਹ ਤੁਹਾਨੂੰ ਆ ਕੇ ਰਹੇਗੀ। ਫਿਰ ਤੁਸੀਂ ਗੁੱਝੀਆਂ ਅਤੇ ਪ੍ਰਗਟ ਦੇ ਜਾਣਨ ਵਾਲੇ ਦੇ ਕੋਲ ਲੈ ਜਾਏ ਜਾਵੋਗੇ। ਫਿਰ ਉਹ ਤੁਹਾਨੂੰ ਦੱਸ ਦੇਵੇਗਾ ਜਿਹੜਾ ਕੁਝ ਤੁਸੀਂ ਕਰਦੇ ਰਹੇ ਹੋ।

(9) ਹੇ ਈਮਾਨ ਵਾਲਿਓ! ਜਦੋਂ ਜੁਮੇ ਦੇ ਦਿਨ ਦੀ ਨਮਾਜ਼ ਲਈ ਪੁਕਾਰੇ ਜਾਵੋ, ਤਾਂ ਅੱਲਾਹ ਦੀ ਯਾਦ ਵੱਲ ਚੱਲ ਪਵੋ। ਖ਼ਰੀਦਣਾ ਅਤੇ ਵੇਚਨਾ ਛੱਡ ਦੇਵੋ। ਇਹ ਤੁਹਾਡੇ ਲਈ ਬਿਹਤਰ ਹੈ ਜੇਕਰ ਤੁਸੀਂ ਸਮਝੋ। (10) ਫਿਰ ਜਦੋਂ ਨਮਾਜ਼ ਪੂਰੀ ਹੋ ਜਾਵੇ, ਤਾਂ ਧਰਤੀ ਤੇ ਫੈਲ ਜਾਵੋ (ਆਪਣਾ ਰਾਹ ਫੜ੍ਹ ਲਵੋ)। ਅੱਲਾਹ ਦੀ ਕਿਰਪਾ ਤਲਾਸ਼ ਕਰੋ। ਅਤੇ ਅੱਲਾਹ ਨੂੰ ਵਧੇਰੇ ਯਾਦ ਕਰੋ। ਤਾਂ ਕਿ ਤੁਸੀਂ ਸਫ਼ਲਤਾ ਪ੍ਰਾਪਤ ਕਰੋ। (11) ਅਤੇ ਜਦੋਂ ਉਹ ਕੋਈ ਵਾਪਾਰ ਜਾਂ ਖੇਲ ਤਮਾਸ਼ਾ ਦੇਖਦੇ ਹਨ, ਤਾਂ ਉਸ ਵੱਲ ਦੌੜ ਪੈਂਦੇ ਹਨ ਅਤੇ ਤੁਹਾਨੂੰ ਖੜ੍ਹੇ-ਖੜੋਤੇ ਛੱਡ ਦਿੰਦੇ ਹਨ। ਆਖੋ, ਕਿ ਜਿਹੜਾ ਅੱਲਾਹ ਦੇ ਕੋਲ ਹੈ, ਉਹ ਖੇਡ ਤਮਾਸ਼ਿਆਂ ਅਤੇ ਵਪਾਰ ਤੋਂ ਬਿਹਤਰ ਹੈ। ਅਤੇ ਅੱਲਾਹ ਸਭ ਤੋਂ ਚੰਗਾ ਰਿਜ਼ਕ ਦੇਣ ਵਾਲਾ ਹੈ।

# 63 ਸੂਰਤ ਅਲ-ਮੁਨਾਫ਼ਿਕੂਨ

### ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਜਦੋਂ ਮੁਨਾਫ਼ਿਕ ਲੋਕ ਤੁਹਾਡੇ ਕੋਲ ਆਉਂਦੇ ਹਨ ਤਾਂ ਉਹ ਆਖਦੇ ਹਨ, ਅਸੀਂ ਗਵਾਹੀ ਦਿੰਦੇ ਹਾਂ ਕਿ ਤੁਸੀਂ ਬੇਸ਼ੱਕ ਅੱਲਾਹ ਦੇ ਰਸੂਲ ਹੋ ਅਤੇ ਅੱਲਾਹ

ਜਾਣਦਾ ਹੈ, ਕਿ ਬੇਸ਼ੱਕ ਤੁਸੀਂ ਉਸ ਦੇ ਰਸੂਲ ਹੋ ਅਤੇ ਅੱਲਾਹ ਗਵਾਹੀ ਦਿੰਦਾ ਹੈ ਕਿ ਇਹ ਮੁਨਾਫ਼ਿਕ ਝੂਠੇ ਹਨ। (2) ਉਨ੍ਹਾਂ ਨੇ ਆਪਣੀਆਂ ਸਹੁੰਆਂ ਨੂੰ ਢਾਲ ਬਣਾ ਰਖਿਆ ਹੈ। ਫਿਰ ਉਹ ਅੱਲਾਹ ਦੇ ਰਾਹ ਤੋਂ ਰੋਕਦੇ ਹਨ। ਬੇਸ਼ੱਕ ਬੇਹੱਦ ਮਾੜਾ ਹੈ ਜਿਹੜਾ ਉਹ ਕਰ ਰਹੇ ਹਨ। (3) ਇਹ ਇਸ ਲਈ ਹੈ ਕਿ ਉਹ ਈਮਾਨ ਲਿਆਏ, ਫਿਰ (ਉਨ੍ਹਾਂ ਨੇ) ਅਵੱਗਿਆ ਕੀਤੀ ਫਿਰ ਉਨ੍ਹਾਂ ਦੇ ਦਿਲਾਂ ਤੇ ਮੁਹਰ ਲਗਾ ਦਿੱਤੀ ਗਈ। ਸੋ ਉਹ ਨਹੀਂ ਸਮਝਦੇ।

(4) ਅਤੇ ਜਦੋਂ ਤੁਸੀਂ ਉਨ੍ਹਾਂ ਨੂੰ ਦੇਖੋ ਤਾਂ ਉਨ੍ਹਾਂ ਦੇ ਸਰੀਰ ਤੁਹਾਨੂੰ ਚੰਗੇ ਲੱਗਦੇ ਹਨ। ਅਤੇ ਜੇਕਰ ਉਹ ਗੱਲ ਕਰਦੇ ਹਨ, ਤਾਂ ਤੁਸੀਂ ਉਨ੍ਹਾਂ ਦੀ ਗੱਲ ਸੁਣਦੇ ਹੋ। ਸਮਝੋ (ਉਨ੍ਹਾਂ ਦੀਆਂ ਗੱਲਾਂ, ਭਾਸ਼ਣ ਇਸ ਤਰਾਂ ਹਨ) ਜਿਵੇਂ ਲੱਕੜਾਂ ਹਨ, ਜਿਹੜੀਆਂ ਕੰਧ ਨਾਲ ਖੜ੍ਹੀਆਂ ਹੋਣ। ਉਹ ਹਰੇਕ ਉਚੀ ਅਵਾਜ਼ ਨੂੰ (ਤੋਂ ਡਰਦੇ) ਆਪਣੇ ਵਿਰੁੱਧ ਸਮਝਦੇ ਹਨ। ਇਹ ਲੋਕ ਤੁਹਾਡੇ ਵੈਰੀ ਹਨ। ਸੋ ਇਨ੍ਹਾਂ ਤੋਂ ਬਚੋ। ਅੱਲਾਹ ਉਨ੍ਹਾਂ ਨੂੰ ਨਸ਼ਟ ਕਰੇ, ਉਹ ਕਿਥੇ ਭਟਕਦੇ ਫਿਰਦੇ ਹਨ। (5) ਅਤੇ ਜਦੋਂ ਉਨ੍ਹਾਂ ਨੂੰ ਆਖਿਆ ਜਾਂਦਾ ਹੈ ਕਿ ਆਉ। ਅੱਲਾਹ ਦਾ ਰਸੂਲ ਤੁਹਾਡੇ ਲਈ ਮੁਆਫ਼ੀ ਦੀ ਬੇਨਤੀ ਕਰੇ, ਤਾਂ ਉਹ ਆਪਣਾ ਸਿਰ ਹਿਲਾ ਦਿੰਦੇ ਹਨ। ਅਤੇ ਤੁਸੀਂ ਉਨ੍ਹਾਂ ਨੂੰ ਦੇਖੋਗੇ ਕਿ ਉਹ ਹੰਕਾਰ ਦੇ ਨਾਲ ਮੂੰਹ ਮੋੜ ਲੈਂਦੇ ਹਨ। (6) ਤੁਸੀਂ ਉਨ੍ਹਾਂ ਲਈ ਮੁਆਫ਼ੀ ਦੀ ਬੇਨਤੀ ਕਰੋ ਜਾਂ ਨਾ ਕਰੋ, ਉਨ੍ਹਾਂ ਲਈ ਇੱਕ ਬਰਾਬਰ ਹੈ। ਅੱਲਾਹ ਕਦੇ ਵੀ ਉਨ੍ਹਾਂ ਨੂੰ ਮੁਆਫ਼ ਨਹੀਂ ਕਰੇਗਾ। ਅੱਲਾਹ ਅਵੱਗਿਆਕਾਰੀ ਲੋਕਾਂ ਨੂੰ ਨਸੀਹਤ ਪ੍ਰਦਾਨ ਨਹੀਂ ਕਰਦਾ।

(7) ਇਹ ਹੀ ਹਨ ਜਿਹੜੇ ਆਖਦੇ ਹਨ ਕਿ ਜੋ ਲੋਕ ਅੱਲਾਹ ਦੇ ਰਸੂਲ ਦੇ ਨੇੜੇ ਹਨ ਉਨ੍ਹਾਂ ਤੇ ਖਰਚ ਨਾ ਕਰੋ, ਇਥੋਂ ਤੱਕ ਕਿ ਇਹ ਤਿੱਤਰ-ਬਿੱਤਰ (ਵੱਖ-ਵੱਖ) ਨਾ ਹੋ ਜਾਣ। ਆਕਾਸ਼ਾਂ ਅਤੇ ਧਰਤੀ ਦੇ ਖਜਾਨੇ ਅੱਲਾਹ ਦੇ ਹੀ ਹਨ। ਪਰ ਮੁਨਾਫ਼ਿਕ ਲੋਕ ਨਹੀਂ ਸਮਝਦੇ। (8) ਉਹ ਆਖਦੇ ਹਨ ਕਿ ਜੇਕਰ ਅਸੀਂ ਮਦੀਨੇ ਵਾਪਿਸ ਪਰਤ ਆਈਏ ਤਾਂ ਇੱਜ਼ਤ ਵਾਲੇ ਉਥੋਂ ਬੇ-ਇੱਜ਼ਤਾਂ ਨੂੰ ਕੱਢ ਦੇਣਗੇ। ਹਾਲਾਂਕਿ ਇੱਜ਼ਤ ਅੱਲਾਹ ਲਈ ਹੀ ਹੈ, ਅਤੇ ਉਸ ਦੇ ਰਸੂਲ ਅਤੇ ਮੋਮਿਨਾਂ ਲਈ ਹੈ। ਪਰ ਧੋਖੇਬਾਜ (ਮੁਲਾਫ਼ਿਕ) ਨਹੀਂ ਸਮਝਦੇ।

(9) ਹੇ ਈਮਾਨ ਵਾਲਿਓ! ਤੁਹਾਡੀ ਜਾਇਦਾਦ ਅਤੇ ਤੁਹਾਡੀ ਔਲਾਦ ਤੁਹਾਨੂੰ ਅੱਲਾਹ ਦੇ ਯਾਦ ਤੋਂ ਵਾਝਿਆਂ ਨਾ ਕਰ ਦੇਵੇ। ਅਤੇ ਜਿਹੜੇ ਅਜਿਹਾ ਕਰਨਗੇ ਤਾਂ ਉਹ ਘਾਟੇ ਵਿਚ ਪੈਣ ਵਾਲੇ ਲੋਕ ਹਨ। (10) ਅਤੇ ਅਸੀਂ ਜਿਹੜਾ ਕੁਝ ਤੁਹਾਨੂੰ ਦਿੱਤਾ ਉਸ ਵਿਚੋਂ ਖਰਚ ਕਰੋ। ਇਸ ਤੋਂ ਪਹਿਲਾਂ ਕਿ ਤੁਹਾਡੇ ਵਿਚੋਂ ਕਿਸੇ ਦੀ ਮੌਤ ਆ ਜਾਵੇ। ਫਿਰ ਉਹ ਆਖਣਗੇ ਕਿ ਹੇ ਸਾਡੇ ਪਾਲਣਹਾਰ! ਤੁਸੀਂ ਮੈਨੂੰ ਕੁਝ ਹੋਰ ਮੌਕਾ ਕਿਉਂ ਨਾ ਦਿੱਤਾ। ਤਾਂ ਕਿ ਮੈਂ ਦਾਨ ਕਰਦਾ ਅਤੇ ਭਲੇ ਲੋਕਾਂ ਵਿਚ ਸ਼ਾਮਿਲ ਹੋ ਜਾਂਦਾ। (11) ਅਤੇ ਅੱਲਾਹ ਕਦੇ ਵੀ ਕਿਸੇ ਪ੍ਰਾਣੀ ਨੂੰ ਜਦੋਂ ਉਸ ਦਾ ਸਮਾਂ ਪੂਰਾ ਹੋ ਜਾਵੇ, ਮੌਕਾ ਨਹੀਂ ਦਿੰਦਾ। ਅੱਲਾਹ ਜਾਣਦਾ ਹੈ, ਜੋ ਤੁਸੀਂ ਕਰਦੇ ਹੋ।

# 64 ਸੂਰਤ ਅਲ-ਤਗ਼ਾਬੁਨ

**ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।**

(1) ਹਰ ਚੀਜ਼ ਜਿਹੜੀ ਆਕਾਸ਼ਾਂ ਅਤੇ ਧਰਤੀ ਵਿਚ ਹੈ, ਅੱਲਾਹ ਦੀ ਹੀ ਸਿਫਤ ਸਲਾਹ ਕਰ ਰਹੀ ਹੈ। ਉਸ ਦੀ ਹੀ ਪਾਤਸ਼ਾਹੀ ਹੈ ਅਤੇ ਉਸ ਦੀ ਹੀ ਪ੍ਰਸੰਸਾ ਹੈ। ਉਹ ਹਰ ਚੀਜ਼ ਦੀ ਸਮਰੱਥਾ ਰੱਖਦਾ ਹੈ। (2) ਉਹ ਹੀ ਹੈ ਜਿਸ ਨੇ ਤੁਹਾਨੂੰ ਪੈਦਾ ਕੀਤਾ ਹੈ। ਫਿਰ ਤੁਹਾਡੇ ਵਿਚੋਂ ਹੀ ਕੋਈ ਅਵੱਗਿਆਕਾਰੀ ਹੈ ਅਤੇ ਕੋਈ ਸ਼ਰਧਾਵਾਨ। ਅੱਲਾਹ ਦੇਖ ਰਿਹਾ ਹੈ ਜੋ ਕੁਝ ਤੁਸੀਂ ਕਰਦੇ ਹੋ। (3) ਉਸ ਨੇ ਆਕਾਸ਼ਾਂ ਅਤੇ ਧਰਤੀ ਨੂੰ ਠੀਕ ਢੰਗ ਨਾਲ ਪੈਦਾ ਕੀਤਾ ਅਤੇ ਉਸ ਨੇ ਤੁਹਾਡਾ ਰੂਪ ਬਣਾਇਆ ਤੇ ਰੂਪ ਵੀ ਬੇਹੱਦ ਸੋਹਣਾ ਬਣਾਇਆ। ਅਤੇ ਉਸ ਵੱਲ ਹੀ (ਤੁਸੀਂ) ਵਾਪਿਸ ਮੁੜਨਾ ਹੈ। (4) ਉਹ ਜਾਣਦਾ ਹੈ ਜਿਹੜਾ ਕੁਝ ਧਰਤੀ ਅਤੇ ਅੰਬਰਾਂ ਵਿਚ ਹੈ। ਅਤੇ ਉਹ ਤੁਹਾਡੀਆ ਗੁੱਝੀਆਂ ਅਤੇ ਪ੍ਰਗਟ ਨੂੰ ਵੀ ਜਾਣਦਾ ਹੈ। ਅੱਲਾਹ ਦਿਲਾਂ ਤੱਕ ਦੀਆਂ ਗੱਲਾਂ ਜਾਣਨਵਾਲਾ (ਅੰਤਰਜਾਮੀ) ਹੈ।

(5) ਕੀ ਤੁਹਾਨੂੰ ਉਨ੍ਹਾਂ ਲੋਕਾਂ ਦੀ ਖ਼ਬਰ ਨਹੀਂ ਪੁੱਜੀ, ਜਿਨ੍ਹਾਂ ਨੇ ਇਸ ਤੋਂ ਪਹਿਲਾਂ ਅਵੱਗਿਆ ਕੀਤੀ ਸੀ। ਫਿਰ ਉਨ੍ਹਾਂ ਨੇ ਆਪਣੇ ਕੀਤੇ ਦਾ ਸਵਾਦ ਚੱਖਿਆ। ਉਨ੍ਹਾਂ ਲਈ ਦਰਦਨਾਕ ਸਜ਼ਾ ਹੈ। (6) ਇਹ ਇਸ ਲਈ ਕਿ ਉਨ੍ਹਾਂ ਦੇ ਕੋਲ ਉਨ੍ਹਾਂ ਦੇ ਰਸੂਲ ਸਪੱਸ਼ਟ ਪ੍ਰਮਾਣਾ ਦੇ ਨਾਲ ਆਏ। ਤਾਂ ਉਨ੍ਹਾਂ ਨੇ ਆਖਿਆ ਕਿ ਕੀ ਸਾਡੀ

ਅਗਵਾਈ ਮਨੁੱਖ ਕਰਨਗੇ?ਸੋ ਉਨ੍ਹਾਂ ਨੇ (ਮੰਨਣ ਤੋਂ) ਇਨਕਾਰ ਕਰ ਦਿੱਤਾ ਅਤੇ ਮੂੰਹ ਮੋੜ ਲਿਆ। ਅਤੇ ਅੱਲਾਹ ਉਨ੍ਹਾਂ ਤੋਂ ਬੇਪ੍ਰਵਾਹ ਹੋ ਗਿਆ। ਅੱਲਾਹ ਬੇਪ੍ਰਵਾਹ ਹੈ ਅਤੇ ਪ੍ਰਸੰਸਾ ਵਾਲਾ ਹੈ।

(7) ਅਵੱਗਿਆ ਕਰਨ ਵਾਲਿਆਂ ਨੇ ਦਾਅਵਾ ਕੀਤਾ ਕਿ ਉਹ ਕਦੇ ਵੀ ਮੁੜ ਨਹੀਂ ਉਠਾਏ ਜਾਣਗੇ। ਆਖੋ, ਕਿ ਹਾਂ, ਮੇਰੇ ਪਾਲਣਹਾਰ ਦੀ ਸੌਂਹ, ਤੁਸੀਂ ਜ਼ਰੂਰ ਉਠਾਏ ਜਾਵੋਗੇ। ਫਿਰ ਤੁਹਾਨੂੰ ਦੱਸਿਆ ਜਾਵੇਗਾ ਜਿਹੜਾ ਕੁਝ ਤੁਸੀਂ ਕੀਤਾ। ਅਤੇ ਇਹ ਅੱਲਾਹ ਲਈ ਬਹੁਤ ਸੌਖਾ ਹੈ। (8) ਸੋ ਅੱਲਾਹ, ਉਸ ਦੇ ਰਸੂਲ ਅਤੇ ਉਸ ਦੇ ਨੂਰ ਉੱਤੇ ਈਮਾਨ ਲਿਆਉ। ਜਿਹੜਾ ਉਸ ਨੇ ਉਤਾਰਿਆ ਹੈ। ਅਤੇ ਅੱਲਾਹ ਜਾਣਦਾ ਹੈ ਜਿਹੜਾ ਕੁਝ ਤੁਸੀਂ ਕਰਦੇ ਹੋ। (9) ਜਿਸ ਦਿਨ ਉਹ ਤੁਹਾਨੂੰ ਸਾਰਿਆਂ ਨੂੰ ਕਿਆਮਤ ਦੇ ਦਿਨ ਇੱਕਠਾ ਕਰੇਗਾ, ਇਹ ਹੀ ਦਿਨ ਜਿੱਤ-ਹਾਰ ਦਾ ਹੋਵੇਗਾ। ਅਤੇ ਜਿਹੜਾ ਬੰਦਾ ਅੱਲਾਹ ਤੇ ਈਮਾਨ ਲਿਆਇਆ ਹੋਵੇਗਾ ਅਤੇ ਉਸ ਨੇ ਚੰਗੇ ਕਰਮ ਕੀਤੇ ਹੋਣਗੇ। ਅੱਲਾਹ ਉਸ ਦੇ ਪਾਪ ਉਸ ਤੋਂ ਦੂਰ ਕਰ ਦੇਵੇਗਾ। ਅਤੇ ਉਸ ਨੂੰ ਅਜਿਹੇ ਬਾਗ਼ਾਂ ਵਿਚ ਦਾਖ਼ਿਲ ਕਰੇਗਾ, ਜਿਨ੍ਹਾਂ ਦੇ ਥੱਲੇ ਨਹਿਰਾਂ ਵਗਦੀਆਂ ਹੋਣਗੀਆਂ ਅਤੇ ਉਹ ਉਸ ਵਿਚ ਹਮੇਸ਼ਾ ਰਹਿਣਗੇ। ਇਹ ਹੈ ਵੱਡੀ ਸਫ਼ਲਤਾ। (10) ਅਤੇ ਜਿਨ੍ਹਾ ਲੋਕਾਂ ਨੇ ਅਵੱਗਿਆ ਕੀਤੀ ਅਤੇ ਸਾਡੀਆਂ ਆਇਤਾਂ ਨੂੰ ਝੁਠਲਾਇਆ, ਉਹ ਲੋਕ ਅੱਗ (ਵਿਚ ਸੜਨ) ਵਾਲੇ ਹਨ। ਉਸ ਵਿਚ ਉਹ ਹਮੇਸ਼ਾ ਰਹਿਣਗੇ। ਇਹ ਬੁਰਾ ਟਿਕਾਣਾ ਹੈ।

(11) ਜਿਹੜੀ ਵੀ ਬਿਪਤਾ ਆਉਂਦੀ ਹੈ, (ਉਹ) ਅੱਲਾਹ ਦੇ ਹੁਕਮ ਨਾਲ ਹੀ ਆਉਂਦੀ ਹੈ। ਜਿਹੜਾ ਬੰਦਾ ਅੱਲਾਹ ਤੇ ਈਮਾਨ ਰੱਖਦਾ ਹੈ, ਅੱਲਾਹ ਉਸ ਦੇ ਦਿਲ ਨੂੰ ਰਾਹ ਦਿਖਾਉਂਦਾ ਹੈ। ਅੱਲਾਹ ਹਰ ਚੀਜ਼ ਨੂੰ ਜਾਣਨ ਵਾਲਾ ਹੈ। (12) ਅਤੇ ਤੁਸੀਂ ਅੱਲਾਹ ਅਤੇ ਰਸੂਲ ਦਾ ਹੁਕਮ ਮੰਨੋ। ਫਿਰ ਜੇਕਰ ਤੁਸੀਂ ਮੂੰਹ ਮੋੜੋਗੇ ਤਾਂ ਸਾਡੇ ਰਸੂਲ ਦੇ (ਜ਼ਿੰਮੇ) ਸਿਰਫ਼ (ਸੁਨੇਹਾ) ਪਹੁੰਚਾ ਦੇਣਾ ਹੈ। (13) ਅੱਲਾਹ (ਜੋ ਬੰਦਗੀ ਦੇ ਯੋਗ ਹੈ) ਉਸ ਤੋਂ ਬਿਨਾ ਕੋਈ ਪੂਜਣਯੋਗ ਨਹੀਂ ਅਤੇ ਈਮਾਨ ਵਾਲਿਆਂ ਨੂੰ ਅੱਲਾਹ ਤੇ ਹੀ ਭਰੋਸਾ ਰੱਖਣਾ ਚਾਹੀਦਾ ਹੈ।

(14) ਹੇ ਈਮਾਨ ਵਾਲਿਓ! ਤੁਹਾਡੀਆਂ ਪਤਨੀਆਂ ਤੇ ਤੁਹਾਡੀਆਂ ਔਲਾਦਾਂ ਵਿਚੋਂ ਕੁਝ ਤੁਹਾਡੇ ਵੈਰੀ ਹਨ। ਸੋ ਤੁਸੀਂ ਉਨ੍ਹਾਂ ਤੋਂ ਸਾਵਧਾਨ ਰਹੋ। ਅਤੇ ਜੇਕਰ

ਤੁਸੀਂ ਮੁਆਫ਼ ਕਰ ਦੇਵੋ ਅਤੇ ਦਰ ਗੁਜ਼ਰ ਕਰ ਦਿਓ, ਤਾਂ ਅੱਲਾਹ ਮੁਆਫ਼ ਕਰਨ ਵਾਲਾ ਅਤੇ ਰਹਿਮ ਕਰਨ ਵਾਲਾ ਹੈ। (15) ਤੁਹਾਡੀ ਜਇਦਾਦ ਅਤੇ ਤੁਹਾਡੀ ਔਲਾਦ ਇਮਾਤਿਹਾਨ ਦੀ ਵਸਤੂ ਹੈ। ਅਤੇ ਅੱਲਾਹ ਦੇ ਕੋਲ ਬਹੁਤ ਵੱਡਾ ਬਦਲਾ ਹੈ। (16) ਸੋ ਤੁਸੀਂ ਜਿਥੋਂ ਤੱਕ ਹੋ ਸਕੇ ਅੱਲਾਹ ਤੋਂ ਡਰੋ। ਸੁਣੋ, ਮੰਨੋ ਅਤੇ ਖਰਚ ਕਰੋ। ਇਹ ਤੁਹਾਡੇ ਲਈ ਬਿਹਤਰ ਹੈ ਅਤੇ ਜਿਹੜਾ ਬੰਦਾ ਦਿਲ ਦੀ ਤੰਗੀ (ਕੰਜੂਸੀ) ਤੋਂ ਬਚਿਆ ਰਿਹਾ, ਤਾਂ ਅਜਿਹੇ ਲੋਕ ਸਫ਼ਲਤਾ ਪਾਉਣ ਵਾਲੇ ਹਨ। (17) ਜੇਕਰ ਤੁਸੀਂ ਅੱਲਾਹ ਨੂੰ ਚੰਗਾ ਕਰਜ਼ਾ (ਨਿਸ਼ਕਾਮ ਸੇਵਾ) ਦੇਵੋਗੇ ਤਾਂ ਉਹ ਉਸ ਨੂੰ ਤੁਹਾਡੇ ਲਈ ਕਈ ਗੁਣਾ ਵਧਾ ਦੇਵੇਗਾ। ਅਤੇ ਤੁਹਾਨੂੰ ਮੁਆਫ਼ ਕਰ ਦੇਵੇਗਾ। ਅੱਲਾਹ ਕਦਰਦਾਨ ਅਤੇ ਸਹਿਣਸ਼ੀਲ ਹੈ। (18) ਪ੍ਰਗਟ ਅਤੇ ਗੁੱਝੀਆਂ ਨੂੰ ਜਾਣਨ ਵਾਲਾ ਹੈ। ਤਾਕਤਵਰ ਅਤੇ ਹਿਕਮਤ ਹੈ।

# 65 ਸੂਰਤ ਅਤ-ਤਲਾਕ

## ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਹੇ ਰਸੂਲ! ਜਦੋਂ ਤੁਸੀਂ ਲੋਕ ਔਰਤਾਂ ਨੂੰ ਤਲਾਕ ਦੇਵੋ ਤਾਂ ਉਨ੍ਹਾਂ ਦੀ ਇੱਦਤ (ਸਮਾਂ) ਤੇ ਤਲਾਕ ਦੇਵੋ ਅਤੇ ਇੱਦਤ ਨੂੰ ਗਿਣਦੇ ਰਹੋ ਅਤੇ ਅੱਲਾਹ ਤੋ ਡਰੋ ਜਿਹੜਾ ਤੁਹਾਡਾ ਰੱਬ ਹੈ। ਉਨ੍ਹਾਂ ਔਰਤਾਂ ਨੂੰ ਉਨ੍ਹਾਂ ਦੇ ਘਰਾਂ ਤੋਂ ਨਾ ਕੱਢੋ ਅਤੇ ਨਾ ਉਹ ਖੁਦ ਨਿਕਲਣ। ਜੇਕਰ ਉਹ ਪ੍ਰਤੱਖ ਅਸ਼ਲੀਲ ਕੰਮ ਕਰ ਬੈਠਣ (ਤਾਂ ਕੱਢਣ ਵਿਚ ਕੋਈ ਹਰਜ਼ ਨਹੀਂ)। ਇਹ ਅੱਲਾਹ ਦੀਆਂ (ਤੈਅ ਕੀਤੀਆਂ) ਹੱਦਾਂ ਹਨ। ਅਤੇ ਜਿਹੜਾ ਬੰਦਾ ਅੱਲਾਹ ਦੀਆਂ ਹੱਦਾਂ ਦਾ ਉਲੰਘਣ ਕਰੇਗਾ, ਤਾਂ (ਸਮਝੋ) ਉਸ ਨੇ ਆਪਣੇ ਆਪ ਤੇ ਜ਼ੁਲਮ ਕੀਤਾ। ਤੁਸੀਂ ਨਹੀਂ ਜਾਣਦੇ, ਹੋ ਸਕਦਾ ਅੱਲਾਹ ਇਸ ਤਲਾਕ ਤੋਂ ਬਾਅਦ ਕੋਈ (ਮੇਲ-ਜੋਲ ਦੀ) ਨਵੀਂ ਹਾਲਤ ਪੈਦਾ ਕਰ ਦੇਵੇ। (2) ਫਿਰ ਜਦੋਂ ਉਹ ਆਪਣੇ ਮਿਥੇ ਸਮੇ ਤੇ ਪੁੱਜ ਜਾਣ ਤਾਂ ਉਨ੍ਹਾਂ ਨੂੰ ਜਾਂ ਤਾ ਮਰਿਯਾਦਾ ਅਨੁਸਾਰ ਰੱਖ ਲਵੋ ਜਾਂ ਮਰਿਯਾਦਾ ਅਨੁਸਾਰ ਉਨ੍ਹਾਂ ਨੂੰ ਛੱਡ ਦੇਵੋ। ਅਤੇ ਆਪਣੇ ਵਿਚੋਂ ਦੋ ਭਰੋਸੇ ਯੋਗ ਗਵਾਹ ਬਣਾ ਲਵੋ ਅਤੇ ਅੱਲਾਹ ਲਈ ਠੀਕ ਠਾਕ ਗਵਾਹੀ ਦੇਵੋ। ਇਹ ਉਸ ਬੰਦੇ ਨੂੰ ਉਪਦੇਸ਼ ਦਿੱਤਾ ਜਾਂਦਾ ਹੈ। ਜਿਹੜਾ ਅੱਲਾਹ ਤੇ ਅਤੇ ਪ੍ਰਲੋਕ ਦੇ ਦਿਨ ਤੇ ਇਮਾਨ ਰੱਖਦਾ ਹੋਵੇ। ਅਤੇ ਜਿਹੜਾ ਬੰਦਾ ਅੱਲਾਹ ਤੋਂ ਡਰੇਗਾ, ਅੱਲਾਹ ਉਸ ਲਈ

ਰਾਹ ਪੈਦਾ ਕਰੇਗਾ। (3) ਅਤੇ ਉਨ੍ਹਾਂ ਨੂੰ ਉਸ ਥਾਂ ਤੋਂ ਰਿਜ਼ਕ ਦੇਵੇਗਾ ਜਿਥੋਂ ਉਸ ਨੇ ਕਲਪਣਾ ਵੀ ਨਹੀਂ ਕੀਤੀ ਹੋਣੀ ਅਤੇ ਜਿਹੜਾ ਬੰਦਾ ਅੱਲਾਹ ਤੇ ਭਰੋਸਾ ਕਰੇਗਾ ਤਾਂ ਅੱਲਾਹ ਉਸ ਲਈ ਕਾਫ਼ੀ ਹੈ। ਬੇਸ਼ੱਕ ਅੱਲਾਹ ਆਪਣਾ ਕੰਮ ਪੂਰਾ ਕਰਕੇ ਰਹਿੰਦਾ ਹੈ। ਅੱਲਾਹ ਨੇ ਹਰ ਚੀਜ਼ ਲਈ ਇੱਕ ਪੈਮਾਨਾ ਨਿਰਧਾਰਿਤ ਕਰ ਰੱਖਿਆ ਹੈ।

(4) ਅਤੇ ਤੁਹਾਡੀਆਂ ਔਰਤਾਂ ਵਿਚੋਂ ਜਿਹੜੀਆਂ ਮਾਹਾਵਾਰੀ ਤੋ ਨਾ-ਉਮੀਦ ਹੋ ਚੁੱਕੀਆਂ ਹਨ। ਜੇਕਰ ਤੁਹਾਨੂੰ (ਉਨ੍ਹਾਂ ਦੀ ਇੱਦਤ ਤੇ) ਸ਼ੱਕ ਹੋਵੇ, ਤਾਂ ਉਨ੍ਹਾਂ ਦੀ ਇੱਦਤ ਤਿੰਨ ਮਹੀਨੇ ਹੈ। ਇਸ ਤਰਾਂ ਉਨ੍ਹਾਂ ਦੀ ਇੱਦਤ (ਵੀ ਤਿਨ ਮਹੀਨੇ ਹੈ) ਜਿਨ੍ਹਾਂ ਨੂੰ ਮਾਹਾਵਾਰੀ ਨਹੀਂ ਆਉਣ ਲੱਗੀ। ਗਰਭਵਤੀ ਔਰਤਾਂ ਦੀ ਇੱਦਤ ਦੀ ਸੀਮਾ ਬੱਚੇ ਦੇ ਜਨਮ ਲੈਣ ਤੱਕ ਹੈ। ਅਤੇ ਜਿਹੜਾ ਬੰਦਾ ਅੱਲਾਹ ਤੋਂ ਡਰੇਗਾ ਅੱਲਾਹ ਉਸ ਲਈ ਉਸ ਦੇ ਕੰਮ ਵਿਚ ਆਸਾਨੀ ਪੈਦਾ ਕਰ ਦੇਵੇਗਾ। (5) ਇਹ ਅੱਲਾਹ ਦਾ ਹੁਕਮ ਹੈ, ਜਿਹੜਾ ਉਸ ਨੇ ਤੁਹਾਡੇ ਵੱਲ ਉਤਾਰਿਆ ਹੈ। ਜਿਹੜਾ ਬੰਦਾ ਅੱਲਾਹ ਤੋਂ ਡਰੇਗਾ, ਅੱਲਾਹ ਉਸਦੇ ਪਾਪਾਂ ਨੂੰ ਉਸ ਤੋਂ ਦੂਰ ਕਰ ਦੇਵੇਗਾ ਅਤੇ ਉਸ ਨੂੰ ਵੱਡਾ ਫ਼ਲ ਦੇਵੇਗਾ।

(6) ਤੁਸੀਂ ਉਨ੍ਹਾਂ (ਤਲਾਕ ਸੁਦਾ) ਔਰਤਾਂ ਨੂੰ ਆਪਣੀ ਸਮਰੱਥਾ ਦੇ ਅਨੁਸਾਰ (ਇੱਦਤ ਦੇ ਦਿਨਾਂ ਵਿਚ) ਰਹਿਣ ਦਾ ਘਰ ਦੇਵੋ, ਜਿਥੇ ਤੁਸੀਂ ਰਹਿੰਦੇ ਹੋ ਅਤੇ ਉਨ੍ਹਾਂ ਨੂੰ ਤੰਗ ਕਰਨ ਲਈ ਉਨ੍ਹਾਂ ਨੂੰ ਦੁੱਖ ਨਾ ਪਹੁੰਚਾਉ। ਜੇਕਰ ਉਹ ਗਰਭ ਅਵੱਸਥਾ ਵਿਚ ਹੋਣ ਤਾਂ ਉਨ੍ਹਾਂ ਲਈ ਬੱਚਾ ਜੰਮਣ ਤੱਕ ਖਰਚ ਕਰੋ। ਫਿਰ ਜੇਕਰ ਉਹ ਤੁਹਾਡੇ ਕਹਿਣ ਤੇ ਬੱਚੇ ਨੂੰ ਦੁੱਧ ਪਿਲਾਉਣ ਤਾਂ ਉਨ੍ਹਾਂ ਨੂੰ ਉਨ੍ਹਾਂ ਦੀ ਮਜਦੂਰੀ ਦੇਵੋ। ਅਤੇ ਤੁਸੀਂ ਆਪਿਸ ਵਿਚ ਇੱਕ ਦੂਜੇ (ਬੱਚੇ ਬਾਰੇ) ਨੂੰ ਨੇਕੀ ਸਿਖਾਉ ਅਤੇ ਜੇਕਰ ਤੁਸੀਂ ਆਪਿਸ ਵਿਚ ਜਿੱਦ ਕਰੋ ਤਾਂ ਪਿਤਾ ਦੇ ਕਹਿਣ ਤੇ (ਬੱਚੇ) ਨੂੰ ਕੋਈ ਹੋਰ ਔਰਤ ਦੁੱਧ ਪਿਲਾਵੇਗੀ। (7) ਚਾਹੀਦਾ ਹੈ ਕਿ ਸਮਰੱਥਾ ਵਾਲਾ ਆਪਣੀ ਸਮਰੱਥਾ ਦੇ ਅਨੁਸਾਰ ਖਰਚ ਕਰੇ ਅਤੇ ਜਿਸ ਦੀ ਆਮਦਨ ਘੱਟ ਹੋਵੇ ਉਸ ਨੂੰ ਚਾਹੀਦਾ ਹੈ ਕਿ ਅੱਲਾਹ ਨੇ ਜਿਨ੍ਹਾਂ ਉਸ ਨੂੰ ਪ੍ਰਦਾਨ ਕੀਤਾ ਹੈ। ਉਹ ਉਸ ਵਿਚੋਂ ਖਰਚ ਕਰਨ। ਅੱਲਾਹ ਕਿਸੇ ਤੇ ਬੋਝ ਨਹੀਂ ਪਾਉਂਦਾ, ਪਰ ਉਸ ਮੁਤਾਬਿਕ ਜਿਨ੍ਹਾਂ ਉਸਨੂੰ ਬਖਸ਼ਿਆ ਹੈ। ਅੱਲਾਹ ਮੁਸੀਬਤ ਤੋਂ ਬਾਅਦ ਜਲਦੀ ਹੀ ਸੌਖ ਪੈਦਾ ਕਰ ਦੇਵੇਗਾ ਹੈ।

(8) ਅਤੇ ਬਹੁਤ ਸਾਰੀਆਂ ਬਸਤੀਆਂ ਹਨ ਜਿਨ੍ਹਾਂ ਨੇ ਆਪਣੇ ਰੱਬ ਦੇ ਹੁਕਮ ਤੋਂ ਮੂੰਹ ਮੋੜਿਆ। ਸੋ ਅਸੀਂ ਉਨ੍ਹਾਂ ਦਾ ਸਖ਼ਤ ਹਿਸਾਬ ਕੀਤਾ ਅਤੇ ਅਸੀਂ ਉਨ੍ਹਾਂ ਨੂੰ ਭਿਆਨਕ ਦੰਡ ਦਿੱਤਾ। (9) ਸੋ ਉਨ੍ਹਾਂ ਨੇ ਆਪਣੇ ਕੀਤੇ ਦਾ ਸਵਾਦ ਲਿਆ ਅਤੇ ਉਨ੍ਹਾਂ ਦਾ ਅੰਤ ਘਾਟੇ ਵਿਚ ਹੋਇਆ।

(10) ਅੱਲਾਹ ਨੇ ਉਨ੍ਹਾਂ ਲਈ ਇੱਕ ਦਰਦਨਾਕ ਸਜ਼ਾ ਤਿਆਰ ਕਰ ਰੱਖੀ ਹੈ। ਸੋ ਅੱਲਾਹ ਤੋਂ ਡਰੋ। ਹੇ ਬੁੱਧੀ ਵਾਲਿਉ! ਜਿਹੜੇ ਕਿ ਈਮਾਨ ਲਿਆਏ ਹੋ। ਅੱਲਾਹ ਨੇ ਤੁਹਾਡੇ ਵੱਲ ਇੱਕ ਉਪਦੇਸ਼ ਉਤਾਰਿਆ ਹੈ। (11) ਇੱਕ ਰਸੂਲ ਜਿਹੜਾ ਤੁਹਾਨੂੰ ਅੱਲਾਹ ਦੀਆਂ ਸਪੱਸ਼ਟ ਆਇਤਾਂ ਪੜ੍ਹ ਕੇ ਸੁਣਾਉਂਦਾ ਹੈ, ਤਾਂ ਕਿ ਉਨ੍ਹਾਂ ਲੋਕਾਂ ਨੂੰ ਹਨ੍ਹੇਰਿਆਂ ਵਿਚੋਂ ਪ੍ਰਕਾਸ਼ ਵੱਲ ਕੱਢੇ ਜਿਹੜੇ ਈਮਾਨ ਲਿਆਏ ਅਤੇ ਉਨ੍ਹਾਂ ਨੇ ਭਲੇ ਕਰਮ ਕੀਤੇ। ਉਸ ਨੂੰ ਉਹ ਅਜਿਹੇ ਬਾਗ਼ਾਂ ਵਿਚ ਦਾਖ਼ਿਲ ਕਰੇਗਾ, ਜਿਨ੍ਹਾਂ ਦੇ ਥੱਲੇ ਨਹਿਰਾਂ ਵਗਦੀਆਂ ਹੋਣਗੀਆਂ। ਉਹ ਉਸ ਵਿਚ ਹਮੇਸ਼ਾ ਰਹਿਣਗੇ। ਅੱਲਾਹ ਨੇ ਉਸ ਨੂੰ ਬਹੁਤ ਚੰਗਾ ਰਿਜ਼ਕ ਦਿੱਤਾ।

(12) ਅੱਲਾਹ ਹੀ ਹੈ ਜਿਸਨੇ ਸੱਤ ਅਸਮਾਨ ਬਣਾਏ ਅਤੇ ਉਨ੍ਹਾਂ ਵਾਂਗ ਧਰਤੀ ਵੀ। ਉਨ੍ਹਾਂ ਵਿਚ ਅੱਲਾਹ ਦੇ ਹੁਕਮ ਉਤਰਦੇ ਹਨ, ਤਾਂ ਕਿ ਤੁਸੀਂ ਸਮਝੋ ਕਿ ਅੱਲਾਹ ਹਰ ਚੀਜ਼ ਦੀ ਸਮਰੱਥਾ ਰੱਖਦਾ ਹੈ। ਅਤੇ ਅੱਲਾਹ ਨੇ ਆਪਣੇ ਗਿਆਨ ਨਾਲ ਹਰ ਚੀਜ਼ ਨੂੰ ਆਪਣੇ ਘੇਰੇ ਵਿਚ ਲਿਆ ਹੋਇਆ ਹੈ।

# 66 ਸੂਰਤ ਅਤ-ਤਹਰੀਮ

## ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਹੇ ਪੈਗ਼ੰਬਰ! ਤੁਸੀਂ ਕਿਉਂ ਉਸ ਚੀਜ਼ ਨੂੰ ਹਰਾਮ ਕਰਦੇ ਹੋ, ਜਿਹੜੀ ਅੱਲਾਹ ਨੇ ਤੁਹਾਡੇ ਲਈ ਜਾਇਜ਼ ਕੀਤੀ ਹੈ। (ਉਹ ਵੀ) ਆਪਣੀਆਂ ਪਤਨੀਆਂ ਦੀ ਪ੍ਰਸੰਨਤਾ ਪ੍ਰਾਪਤ ਕਰਨ ਲਈ। ਅਤੇ ਅੱਲਾਹ ਵੱਡਾ ਮੁਆਫ਼ੀ ਦੇਣ ਵਾਲਾ ਅਤੇ ਰਹਿਮਤ ਕਰਨ ਵਾਲਾ ਹੈ। (2) ਅੱਲਾਹ ਨੇ ਤੁਹਾਡੇ ਲੋਕਾਂ ਲਈ ਤੁਹਾਡੀਆਂ ਸੌਹਾਂ ਦਾ ਖੋਲਣਾ ਨਿਯਤ ਕਰ ਦਿੱਤਾ ਅਤੇ ਅੱਲਾਹ ਤੁਹਾਡਾ ਕਾਰਸਾਜ਼ ਹੈ। ਅਤੇ ਉਹ ਜਾਣਨ ਵਾਲਾ ਅਤੇ ਹਿਕਮਤ ਵਾਲਾ ਹੈ।

(3) ਅਤੇ ਜਦੋਂ ਰਸੂਲ ਨੇ ਆਪਣੀ ਕਿਸੇ ਪਤਨੀ ਨੂੰ ਇੱਕ ਭੇਦ ਦੀ ਗੱਲ ਹੌਲੀ ਜਿਹੀ ਕਹੀ ਤਾਂ ਉਸ ਨੇ ਉਸ ਨੂੰ (ਭੇਦ) ਦੱਸ ਦਿੱਤਾ ਅਤੇ ਅੱਲਾਹ ਨੇ ਪੈਗੰਬਰ ਨੂੰ ਉਸ ਤੋਂ ਜਾਣੂ ਕਰਾ ਦਿੱਤਾ, ਤਾਂ ਪੈਗ਼ੰਬਰ ਨੇ ਕੁਝ (ਪਤਨੀ ਨਾਲ ਕੀਤੀਆਂ) ਗੱਲਾਂ ਦੱਸੀਆਂ ਅਤੇ ਕੁਝ ਨਾ ਦੱਸੀਆਂ। ਫਿਰ ਜਦੋਂ ਪੈਗ਼ੰਬਰ ਨੇ ਉਸ ਨੂੰ ਇਹ ਗੱਲ ਦੱਸੀ ਉਸ ਨੇ ਕਿਹਾ ਕਿ ਤੁਹਾਨੂੰ ਇਸ ਦੀ ਖ਼ਬਰ ਕਿਸ ਨੇ ਦਿੱਤੀ ਹੈ। ਪੈਗ਼ੰਬਰ ਨੇ ਕਿਹਾ, ਕਿ ਮੈਨੂੰ ਜਾਣਨ ਵਾਲੇ ਤੇ ਬਾ-ਖ਼ਬਰ ਰੱਬ ਨੇ ਦੱਸਿਆ ਹੈ। (4) ਜੇਕਰ ਤੁਸੀਂ ਦੋਵੇ ਅੱਲਾਹ ਵੱਲ ਪਰਤੋਂ ਤਾਂ (ਵਧੀਆਂ ਹੈ ਕਿਉਂਕਿ) ਤੁਹਾਡੇ ਦਿਲ ਝੁਕੇ ਹੋਏ ਹਨ ਅਤੇ ਜੇਕਰ ਤੁਸੀਂ ਦੋਵੇਂ ਨਬੀ (ਦੀ ਮੁਸ਼ਕਲ) ਦੇ ਵਿਰੁੱਧ ਕਾਰਵਾਈਆਂ ਕਰੋਗੀਆਂ ਤਾਂ ਉਸ ਦਾ ਦੋਸਤ ਅੱਲਾਹ ਹੈ। ਜਿਬਰਾਈਲ, ਸਦਾਚਾਰੀ ਈਮਾਨ ਵਾਲੇ ਅਤੇ ਇਨ੍ਹਾਂ ਤੋਂ ਬਿਨਾ ਫਰਿਸ਼ਤੇ ਵੀ ਉਸ ਦੇ ਸਾਥੀ ਹਨ। (5) ਜੇਕਰ ਪੈਗ਼ੰਬਰ ਤੁਹਾਨੂੰ ਸਾਰੀਆਂ ਨੂੰ ਤਲਾਕ ਦੇ ਦੇਣ ਤਾਂ ਉਸ ਦਾ ਰੱਬ ਤੁਹਾਡੇ ਬਦਲੇ ਤੁਹਾਡੇ ਤੋਂ ਬਿਹਤਰ ਪਤਨੀਆਂ ਦੇ ਦੇਵੇਗਾ। ਆਗਿਆਕਾਰੀ, ਸ਼ਰਧਾਵਾਨ, ਤੌਬਾ ਕਰਨ ਵਾਲੀਆਂ, ਇਬਾਦਤ ਕਰਨ ਵਾਲੀਆਂ, ਰੋਜੇ ਰੱਖਣ ਵਾਲੀਆਂ, ਵਿਧਵਾਵਾਂ ਅਤੇ ਕੁਆਰੀਆਂ।

(6) ਹੇ ਈਮਾਨ ਵਾਲਿਓ! ਆਪਣੇ ਆਪ ਨੂੰ ਅਤੇ ਆਪਣੇ ਘਰ ਵਾਲਿਆਂ ਨੂੰ ਉਸ ਅੱਗ ਤੋਂ ਬਚਾਉ। ਜਿਸ ਦਾ ਬਾਲਣ ਮਨੁੱਖ ਅਤੇ ਪੱਥਰ ਹੋਣਗੇ। ਉਸ ਤੇ ਸਖ਼ਤ ਸੁਭਾਅ ਦੇ ਬਲਵਾਨ ਫ਼ਰਿਸ਼ਤੇ ਨਿਯੁਕਤ ਹਨ। ਅੱਲਾਹ ਉਨ੍ਹਾਂ ਨੂੰ ਜਿਹੜਾ ਹੁਕਮ ਦੇਵੇ, ਉਹ ਉਸ ਦੀ ਉਲੰਘਣਾ ਨਹੀ ਕਰਦੇ ਹਨ। ਅਤੇ ਉਹ ਉਹ ਹੀ ਕਰਦੇ ਹਨ, ਜਿਸ ਦਾ ਉਨ੍ਹਾਂ ਨੂੰ ਹੁਕਮ ਮਿਲਦਾ ਹੈ। (7) ਹੇ ਇਨਕਾਰੀਓ! ਅੱਜ ਬਹਾਨੇ ਨਾ ਬਣਾਓ। ਤੁਸੀਂ ਉਹੀ ਬਦਲਾ ਪਾ ਰਹੇ ਹੋ ਜਿਹੜਾ ਤੁਸੀਂ ਕਰਦੇ ਸੀ।

(8) ਹੇ ਈਮਾਨ ਵਾਲਿਓ! ਅੱਲਾਹ ਦੇ ਸਾਹਮਣੇ ਸੱਚੀ ਤੌਬਾ ਕਰੋ। ਉਮੀਦ ਹੈ ਤੁਹਾਡਾ ਰੱਬ ਤੁਹਾਡੇ ਪਾਪ ਮੁਆਫ਼ ਕਰ ਦੇਵੇ ਅਤੇ ਤੁਹਾਨੂੰ ਅਜਿਹੇ ਬਾਗ਼ਾਂ ਵਿਚ ਦਾਖਿਲ ਕਰੇ, ਜਿਨ੍ਹਾਂ ਦੇ ਥੱਲੇ ਨਹਿਰਾਂ ਵਗਦੀਆਂ ਹੋਣਗੀਆਂ। ਜਿਸ ਦਿਨ ਅੱਲਾਹ, ਪੈਗੰਬਰ ਨੂੰ ਅਤੇ ਉਨ੍ਹਾਂ ਦੇ ਨਾਲ ਈਮਾਨ ਲਿਆਉਣ ਵਾਲਿਆਂ ਨੂੰ ਅਪਮਾਣਿਤ ਨਹੀਂ ਕਰੇਗਾ। ਉਨ੍ਹਾਂ ਦਾ ਪ੍ਰਕਾਸ਼ ਉਨ੍ਹਾਂ ਦੇ ਅੱਗੇ ਅਤੇ ਸੱਜੇ-ਖੱਬੇ ਦੌੜ ਰਿਹਾ ਹੋਵੇਗਾ, ਉਹ ਆਖ ਰਹੇ ਹੋਣਗੇ ਕਿ ਹੇ ਸਾਡੇ ਪਾਲਣਹਾਰ! ਸਾਡੇ ਲਈ ਸਾਡੇ ਪ੍ਰਕਾਸ਼ ਨੂੰ ਪੂਰਨ ਕਰ ਦੇਵੋ ਅਤੇ ਸਾਨੂੰ ਮੁਆਫ਼ ਕਰ ਦਿਉ। ਬੇਸ਼ੱਕ ਤੂੰ ਹਰ ਚੀਜ਼ ਦੀ ਸਮਰੱਥਾ ਰਖਦਾਂ ਹੈ।

(9) ਹੇ ਪੈਗੰਬਰ! ਅਵੱਗਿਆਕਾਰੀਆਂ ਅਤੇ ਧੋਖੇਬਾਜ਼ਾਂ ਨਾਲ ਯੁੱਧ ਕਰੋ। ਅਤੇ ਉਨ੍ਹਾਂ ਤੇ ਸਖ਼ਤੀ ਕਰੋ। ਉਨ੍ਹਾਂ ਦਾ ਟਿਕਾਣਾ ਨਰਕ ਹੈ ਅਤੇ ਇਹ ਬੁਰਾ ਟਿਕਾਣਾ ਹੈ। (10) ਅੱਲਾਹ, ਅਵੱਗਿਆਕਾਰੀਆਂ ਲਈ ਨੂਹ ਦੀ ਪਤਨੀ ਦੀ ਅਤੇ ਲੂਤ ਦੀ ਪਤਨੀ ਦੀ ਮਿਸਾਲ ਬਿਆਨ ਕਰਦਾ ਹੈ। ਦੋਵੇ ਸਾਡੇ ਬੰਦਿਆਂ ਵਿਚੋਂ ਨੇਕ ਬੰਦਿਆਂ ਦੀਆਂ ਪਤਨੀਆਂ ਸਨ। ਫਿਰ ਉਨ੍ਹਾਂ ਨੇ ਉਨ੍ਹਾਂ ਦੇ ਨਾਲ ਧੋਖਾ ਕੀਤਾ, ਤਾਂ ਉਹ ਦੋਵੇ ਅੱਲਾਹ ਦੇ ਮੁਕਾਬਲੇ ਵਿਚ ਉਨ੍ਹਾਂ ਦੇ ਕੁਝ ਕੰਮ ਨਾ ਆ ਸਕੇ। ਅਤੇ ਦੋਵਾਂ ਨੂੰ ਆਖ ਦਿੱਤਾ ਗਿਆ ਕਿ ਅੱਗ ਵਿਚ ਦਾਖ਼ਿਲ ਹੋ ਜਾਵੋ। ਦਾਖਿਲ ਹੋਣ ਵਾਲਿਆਂ ਦੇ ਨਾਲ।

(11) ਅਤੇ ਅੱਲਾਹ ਈਮਾਨ ਵਾਲਿਆਂ ਲਈ ਫਿਰਔਨ ਦੀ ਪਤਨੀ ਦੀ ਮਿਸਾਲ ਬਿਆਨ ਕਰਦਾ ਹੈ। ਜਦੋਂ ਉਸ ਨੇ ਆਖਿਆ ਕਿ ਹੇ ਮੇਰੇ ਪਾਲਣਹਾਰ! ਮੇਰੇ ਲਈ ਆਪਣੇ ਕੋਲ ਜੰਨਤ ਵਿਚ ਇੱਕ ਘਰ ਬਣਾ ਦੇ। ਅਤੇ ਮੈਨੂੰ ਫਿਰਔਨ ਅਤੇ ਉਸ ਦੇ ਕਰਮਾ ਤੋਂ ਬਚਾ। ਅਤੇ ਮੈਨੂੰ ਅੱਤਿਆਚਾਰੀ ਕੌਮ ਤੋਂ ਛੁਟਕਾਰਾ ਦਿਵਾ। (12) ਅਤੇ ਇਮਾਰਾਨ ਦੀ ਬੇਟੀ ਮਰੀਅਮ ਜਿਸ ਨੇ ਆਪਣੀ ਇੱਜ਼ਤ ਦੀ ਰਖਿਆ ਕੀਤੀ, ਫਿਰ ਅਸੀਂ ਉਸ ਵਿਚ ਆਪਣੀ ਆਤਮਾ ਫੂਕ ਦਿੱਤੀ ਅਤੇ ਉਸ ਨੇ ਆਪਣੇ ਰੱਬ ਦੀ ਬਾਣੀ ਦੀ ਅਤੇ ਉਸ ਦੀਆਂ ਕਿਤਾਬਾਂ ਦੀ ਪੁਸ਼ਟੀ ਕੀਤੀ ਅਤੇ ਉਹ ਆਗਿਆਕਾਰੀਆਂ ਵਿਚੋਂ ਸੀ।

# 67 ਸੂਰਤ ਅਲ-ਮੁਲਕ

### ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਉਹ ਬੜਾ ਬਰਕਤ ਵਾਲਾ ਹੈ, ਜਿਸ ਦੇ ਹੱਥ ਵਿਚ ਬਾਦਸ਼ਾਹੀ ਹੈ ਅਤੇ ਉਹ ਹਰ ਚੀਜ਼ ਦੇ ਸਮਰੱਥ ਹੈ। ਜਿਸ ਨੇ ਮੌਤ ਅਤੇ ਜੀਵਨ ਨੂੰ ਪੈਦਾ ਕੀਤਾ। ਤਾਂ ਕਿ ਉਹ ਤੁਹਾਨੂੰ ਪਰਖੇ ਕਿ ਤੁਹਾਡੇ ਵਿਚੋਂ ਕੌਣ ਚੰਗੇ ਕੰਮ ਕਰਦਾ ਹੈ। ਉਹ ਸ਼ਕਤੀਸ਼ਾਲੀ ਹੈ, ਮੁਆਫ਼ ਕਰਨ ਵਾਲਾ ਹੈ। (3) ਜਿਸ ਨੇ ਉੱਪਰ ਥੱਲੇ ਸੱਤ ਅਸਮਾਨ ਬਣਾਏ। ਤੁਸੀਂ ਰਹਿਮਾਨ ਦੀ ਸਿਰਜਨਾ ਵਿਚੋਂ ਕੋਈ ਦੋਸ਼ ਨਹੀਂ ਦੇਖੋਗੇ। ਫਿਰ ਨਜ਼ਰ ਲਾ ਕੇ ਦੇਖ ਲਵੋ, ਕਿਤੇ ਤੁਹਾਨੂੰ ਕੋਈ ਵਿਗਾੜ ਦਿਖਾਈ ਦਿੰਦਾ ਹੈ। (4) ਫਿਰ ਬਾਰ ਬਾਰ

ਨਜ਼ਰਾਂ ਲਾ ਕੇ ਦੇਖ ਲਵੋ, ਨਜ਼ਰਾਂ ਅਸਫ਼ਲ ਹੋ ਕੇ ਥੱਕ ਕੇ ਤੁਹਾਡੇ ਵੱਲ ਵਾਪਿਸ ਆ ਜਾਣਗੀਆਂ।

(5) ਅਤੇ ਅਸੀਂ ਨੇੜੇ ਦੇ ਆਕਾਸ਼ ਨੂੰ ਦੀਵਿਆਂ ਨਾਲ ਸਜਾਇਆ ਹੈ। ਅਤੇ ਅਸੀਂ ਇਨ੍ਹਾਂ ਨੂੰ ਸੈਤਾਨਾਂ ਨੂੰ ਮਾਰਨ ਦਾ ਜ਼ਰੀਆ ਬਣਾਇਆ ਹੈ ਅਤੇ ਅਸੀਂ ਉਨ੍ਹਾਂ ਲਈ ਨਰਕ ਦੀ ਸਜ਼ਾ ਤਿਆਰ ਕਰ ਰੱਖੀ ਹੈ। (6) ਅਤੇ ਜਿਨ੍ਹਾਂ ਲੋਕਾਂ ਨੇ ਆਪਣੇ ਰੱਬ ਨੂੰ ਝੁਠਲਾਇਆ, ਉਨ੍ਹਾਂ ਲਈ ਨਰਕ ਦੀ ਸਜ਼ਾ ਹੈ ਅਤੇ ਇਹ ਬੁਰਾ ਟਿਕਾਣਾ ਹੈ। (7) ਜਦੋਂ ਉਹ ਉਸ ਵਿਚ ਸੁੱਟੇ ਜਾਣਗੇ, ਤਾਂ ਉਹ ਉਸ ਨਰਕ ਦੀਆਂ ਚੀਕਾਂ ਸੁਨਣਗੇ। (8) ਅਤੇ ਉਹ (ਜੋਸ਼ ਨਾਲ) ਉਬਲਦੀ ਹੋਵੇਗੀ ਇਉਂ ਲੱਗੇਗਾ ਜਿਵੇਂ ਉਹ ਗੁੱਸੇ ਨਾਲ ਪਾਟ ਜਾਵੇਗੀ। ਜਦੋਂ ਉਸ ਵਿਚ ਕੋਈ ਗਰੋਹ ਸੁਟਿਆ ਜਾਵੇਗਾ, ਤਾਂ ਨਰਕ ਦੇ ਪਹਿਰੇਦਾਰ ਉਨ੍ਹਾਂ ਨੂੰ ਪੁੱਛਣਗੇ ਕਿ ਕੀ ਤੁਹਾਡੇ ਕੋਲ ਕੋਈ ਡਰਾਉਣ ਵਾਲਾ (ਸਮਝਾਉਣ ਵਾਲਾ) ਨਹੀਂ ਆਇਆ ਸੀ? (9) ਉਹ ਆਖਣਗੇ ਕਿ ਹਾਂ, ਸਾਡੇ ਕੋਲ ਡਰਾਉਣ ਵਾਲਾ ਆਇਆ ਸੀ। ਫਿਰ ਅਸੀਂ ਉਸ ਦੀ ਗੱਲ ਮੰਨਣ ਤੋਂ ਇਨਕਾਰ ਕਰ ਦਿੱਤਾ। ਅਤੇ ਅਸੀਂ ਕਿਹਾ ਕਿ ਅੱਲਾਹ ਨੇ ਕੋਈ ਚੀਜ਼ ਨਹੀਂ ਉਤਾਰੀ। ਤੁਸੀਂ ਲੋਕ ਤਾਂ ਭਾਰੀ ਕੁਰਾਹੇ ਪਏ ਹੋਏ ਹੋ। (10) ਅਤੇ ਉਹ ਆਖਣਗੇ ਕਿ ਜੇਕਰ ਅਸੀਂ ਸੁਣਦੇ ਜਾਂ ਸਮਝਦੇ ਤਾਂ ਅਸੀਂ ਨਰਕ ਵਾਲਿਆਂ ਵਿਚੋਂ ਨਾ ਹੁੰਦੇ। (11) ਸੋ ਉਹ ਆਪਣੇ ਪਾਪਾਂ ਨੂੰ ਸਵੀਕਾਰ ਕਰਨਗੇ। ਤਾਂ ਲਾਹਣਤ ਹੋਵੇ ਨਰਕ ਵਾਲਿਆਂ ਤੇ।

(12) ਜਿਹੜੇ ਲੋਕ ਬਿਨ੍ਹਾਂ ਦੇਖਿਆਂ ਆਪਣੇ ਰੱਬ ਤੋਂ ਡਰਦੇ ਹਨ, ਉਨ੍ਹਾਂ ਲਈ ਮੁਆਫ਼ੀ ਅਤੇ ਵੱਡਾ ਬਦਲਾ ਹੈ। (13) ਅਤੇ ਤੁਸੀਂ ਆਪਣੀ ਗੱਲ ਮਨ ਵਿਚ ਆਖੋ ਜਾਂ ਮੂੰਹੋਂ ਬੋਲ ਕੇ ਆਖੋ, ਉਹ ਦਿਲਾਂ ਦੀਆਂ ਗੱਲਾਂ ਜਾਣਦਾ ਹੈ। (14) ਕੀ ਉਹ ਨਾ ਜਾਣਦਾ ਹੋਵੇਗਾ, ਜਿਸ ਨੇ (ਸਭ ਕੁਝ) ਪੈਦਾ ਕੀਤਾ ਹੈ। ਉਹ ਹਰ ਰਾਜ਼ ਜਾਣਨ ਵਾਲਾ ਅਤੇ (ਹਰ ਤਰ੍ਹਾਂ ਦੀ) ਖ਼ਬਰ ਰੱਖਣ ਵਾਲਾ ਹੈ।

(15) ਉਹ ਹੀ ਹੈ ਜਿਸ ਨੇ ਧਰਤੀ ਨੂੰ ਤੁਹਾਡੇ ਲਈ ਬਰਾਬਰ ਕਰ ਦਿੱਤਾ ਤਾਂ ਕਿ ਤੁਸੀ ਉਸ ਦੇ ਰਾਹਾਂ ਤੇ ਤੁਰੋ ਅਤੇ ਉਸ (ਅੱਲਾਹ) ਦੇ ਦਿੱਤੇ ਰਿਜ਼ਕ ਵਿਚੋਂ ਖਾਉ ਅਤੇ ਉਸ ਵੱਲ ਹੀ ਵਾਪਿਸ ਮੁੜਨਾ ਹੈ। (16) ਕੀ ਤੁਸੀਂ ਉਸ ਤੋਂ ਬੇ-ਫ਼ਿਕਰੇ ਹੋ ਗਏ ਹੋ। ਜਿਹੜਾਂ ਆਕਾਸ਼ਾਂ ਵਿਚ ਹੈ ਕਿ ਤੁਹਾਨੂੰ ਧਰਤੀ ਵਿਚ ਧੱਸਾ ਦੇਵੇ ਫਿਰ ਉਹ ਕੰਬਣ ਲੱਗੇ। (17)) ਕੀ ਤੁਸੀਂ ਉਸ ਤੋਂ ਬੇ-ਫਿਕਰੇ ਹੋ ਗਏ ਹੋ ਜਿਹੜਾ ਆਕਾਸ਼

ਵਿਚ ਹੈ, ਕਿ ਉਹ ਤੁਹਾਡੇ ਤੇ ਪੱਥਰਾ ਕਰ ਦੇਣ ਵਾਲੀ ਹਵਾ ਭੇਜ ਦੇਵੇ। ਫਿਰ ਤੁਸੀਂ ਸਮਝ ਲਵੋਂਗੇ ਕਿ ਮੇਰਾ ਭੈਅ-ਭੀਤ ਕਰਨਾ ਕਿਹੋ ਜਿਹਾ ਹੈ। (18) ਅਤੇ ਉਨ੍ਹਾਂ ਨੇ ਝੁਠਲਾਇਆ, ਜਿਹੜੇ ਉਨ੍ਹਾਂ ਤੋਂ ਪਹਿਲਾਂ ਸਨ। ਤਾਂ ਕਿਹੋ ਜਿਹੀ ਹੋਈ ਮੇਰੀ ਫਿਟਕਾਰ।

(19) ਕੀ ਉਨ੍ਹਾਂ ਪੰਛੀਆਂ ਨੂੰ ਆਪਣੇ ਉੱਤੇ ਖੰਭ ਫੈਲਾਉਂਦੇ ਨਹੀਂ ਦੇਖਿਆ। ਅਤੇ ਉਹ ਉਨ੍ਹਾਂ (ਖੰਭਾਂ) ਨੂੰ ਸਮੇਟ ਵੀ ਲੈਂਦੇ ਹਨ। ਰਹਿਮਾਨ ਤੋਂ ਬਿਨਾ ਕੋਈ ਨਹੀਂ ਜਿਹੜਾ ਉਨ੍ਹਾਂ ਨੂੰ ਥੰਮ ਕੇ ਰੱਖਦਾ ਹੋਵੇ। ਬੇਸ਼ੱਕ ਉਹ ਹਰ ਚੀਜ਼ ਨੂੰ ਦੇਖ ਰਿਹਾ ਹੈ। (20) ਭਲਾ ਕਿਹੜਾ ਹੈ ਜਿਹੜਾ ਤੁਹਾਡੀ ਫੌਜ ਬਣਾ ਕੇ ਰਹਿਮਾਨ ਦੇ ਮੁਕਾਬਲੇ ਤੁਹਾਡੀ ਮਦਦ ਕਰੇ?ਇਨਕਾਰ ਕਰਨ ਵਾਲੇ ਭੁਲੇਖੇ ਵਿਚ ਪਏ ਹੋਏ ਹਨ। (21) ਭਲਾ ਕਿਹੜਾ ਹੈ ਜਿਹੜਾ ਤੁਹਾਨੂੰ ਰਿਜ਼ਕ ਦੇਵੇ, ਜਦੋਂ ਅੱਲਾਹ ਨੇ ਰਿਜ਼ਕ ਨੂੰ ਰੋਕ ਰੱਖਿਆ ਹੋਵੇ। ਸਗੋਂ ਇਹ ਬਗ਼ਾਵਤ ਅਤੇ ਈਰਖਾ ਵਿਚ ਫਸੇ ਪਏ ਹਨ।

(22) ਕੀ ਜਿਹੜਾ ਬੰਦਾ ਮੂੰਧੇ-ਮੂੰਹ ਤੁਰ ਰਿਹਾ ਹੈ, ਉਹ ਜ਼ਿਆਦਾ ਸੱਚਾ ਰਾਹ ਪ੍ਰਾਪਤ ਕਰਨ ਵਾਲਾ ਹੈ ਜਾਂ ਉਹ ਬੰਦਾ ਜਿਹੜਾ ਇੱਕ ਸਿੱਧੇ ਅਤੇ ਠੀਕ ਰਾਹ ਤੇ ਚੱਲ ਰਿਹਾ ਹੈ। (23) ਆਖੋ, ਕਿ ਉਹ ਹੀ ਹੈ ਜਿਸ ਨੇ ਤੁਹਾਨੂੰ ਪੈਦਾ ਕੀਤਾ ਅਤੇ ਤੁਹਾਡੇ ਲਈ ਅੱਖਾਂ, ਕੰਨ ਅਤੇ ਦਿਲ ਬਣਾਏ। ਤੁਸੀਂ ਲੋਕ ਬਹੁਤ ਘੱਟ ਸ਼ੁਕਰਗੁਜ਼ਾਰ ਹੁੰਦੇ ਹੋ। (24) ਆਖੋ, ਕਿ ਉਹ ਹੀ ਹੈ, ਜਿਸ ਨੇ ਤੁਹਾਨੂੰ ਧਰਤੀ ਤੇ ਫੈਲਾਇਆ ਅਤੇ ਤੁਸੀਂ ਉਸੇ ਵੱਲ ਹੀ ਇੱਕਠੇ ਕੀਤੇ ਜਾਵੋਗੇ।

(25) ਅਤੇ ਉਹ ਆਖਦੇ ਹਨ ਕਿ ਇਹ ਵਾਅਦਾ ਕਦੋਂ ਪੂਰਾ ਹੋਵੇਗਾ, ਜੇਕਰ ਤੁਸੀਂ ਸੱਚੇ ਹੋ। (26) ਆਖੋ, ਕਿ ਇਹ ਗਿਆਨ ਅੱਲਾਹ ਦੇ ਕੋਲ ਹੈ ਅਤੇ ਮੈਂ ਖੁੱਲ੍ਹੇ ਤੌਰ ਤੇ ਡਰਾਉਣ ਵਾਲਾ ਹਾਂ। (27) ਸੋ ਜਦੋਂ ਉਹ ਉਸ ਨੂੰ ਨੇੜੇ ਆਉਂਦਾ ਹੋਇਆ ਦੇਖਣਗੇ ਤਾਂ ਉਨ੍ਹਾਂ ਦੇ ਚਿਹਰੇ ਵਿਗੜ ਜਾਣਗੇ, ਜਿਨ੍ਹਾਂ ਨੇ ਅਵੱਗਿਆ ਕੀਤੀ ਅਤੇ ਕਿਹਾ ਜਾਵੇਗਾ ਕਿ ਇਹ ਹੀ ਹੈ ਉਹ ਚੀਜ਼ ਜਿਹੜੀ ਤੁਸੀਂ ਮੰਗਿਆ ਕਰਦੇ ਸੀ। (28) ਆਖੋ, ਕਿ ਜੇਕਰ ਅੱਲਾਹ ਮੈਨੂੰ ਅਤੇ ਮੇਰੇ ਨਾਲਦਿਆਂ ਨੂੰ ਹਲਾਕ ਕਰ ਦੇ ਦੇਵੇ ਜਾਂ ਸਾਡੇ ਉੱਪਰ ਰਹਿਮ ਕਰੇ ਤਾਂ ਅਵੱਗਿਆਕਾਰੀਆਂ ਨੂੰ ਦਰਦਨਾਕ ਸਜ਼ਾ ਤੋਂ ਕੌਣ ਬਚਾਵੇਗਾ। (29) ਆਖੋ, ਕਿ ਉਹ ਰਹਿਮਾਨ ਹੈ, ਅਸੀਂ ਉਸ ਤੇ ਈਮਾਨ ਲੈ ਆਏ ਅਤੇ ਉਸ ਤੇ ਹੀ ਅਸੀਂ ਭਰੋਸਾ ਕੀਤਾ। ਸੋ ਜਲਦੀ ਹੀ ਤੁਸੀਂ ਜਾਣ ਲਵੋਗੇ

ਕਿ ਸਪੱਸ਼ਟ ਕੁਰਾਹੇ ਤੇ ਕੌਣ ਹੈ। (30) ਆਖੋ, ਕਿ ਦੱਸੋ ਜੇਕਰ ਤੁਹਾਡਾ ਪਾਣੀ ਨੀਵਾਂ ਉੱਤਰ ਜਾਵੇ ਤਾਂ ਕਿਹੜਾ ਹੈ ਜਿਹੜਾ ਤੁਹਾਡੇ ਲਈ ਸਾਫ ਪਾਣੀ ਲੈ ਆਵੇ।

# 68 ਸੂਰਤ ਅਲ-ਕਲਮ

## ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਨੂਨ, ਕਲਮ ਦੀ ਅਤੇ ਜਿਹੜੇ (ਕਲਮਾਂ ਵਾਲੇ) ਲਿਖਦੇ ਹਨ, ਉਸ ਦੀ ਸੰਹੁ। (2) ਤੁਸੀਂ ਆਪਣੇ ਰੱਬ ਦੀ ਕਿਰਪਾ ਨਾਲ ਦੀਵਾਨੇ ਨਹੀਂ ਹੋ। (3) ਅਤੇ ਬੇਸ਼ੱਕ ਤੁਹਾਡੇ ਲਈ ਬਦਲਾ ਹੈ ਕਦੇ ਨਾ ਮੁੱਕਣ ਵਾਲਾ। (4) ਅਤੇ ਬੇਸ਼ੱਕ ਤੁਸੀਂ ਇੱਕ ਉੱਚੇ ਇਖ਼ਲਾਕ ਤੇ ਹੋ। (5) ਸੋ ਬਹੁਤ ਛੇਤੀ ਹੀ ਤੁਸੀਂ ਦੇਖੋਗੇ ਅਤੇ ਉਹ ਵੀ ਦੇਖਣਗੇ। (6) ਕਿ ਤੁਹਾਡੇ ਵਿਚੋਂ ਕਿਸ ਨੂੰ ਝੱਲਪੁਣਾ (ਦੀਵਾਨਾਪਣ) ਹੈ? (7) ਤੁਹਾਡਾ ਰੱਬ ਹੀ ਚੰਗੀ ਤਰਾਂ ਜਾਣਦਾ ਹੈ, ਜਿਹੜਾ ਉਸ ਦੇ ਰਾਹ ਤੋਂ ਭਟਕਿਆ ਹੋਇਆ ਹੈ ਅਤੇ ਉਹ ਰਾਹ ਤੇ ਚੱਲਣ ਵਾਲਿਆਂ ਨੂੰ ਵੀ ਚੰਗੀ ਤਰਾਂ ਜਾਣਦਾ ਹੈ।

(8) ਸੋ ਤੁਸੀਂ ਇਨ੍ਹਾਂ ਝੁਠਲਾਉਣ ਵਾਲਿਆਂ ਦਾ ਕਿਹਾ ਨਾ ਮੰਨੋ। (9) ਉਹ ਚਾਹੁੰਦੇ ਹਨ ਕਿ ਤੁਸੀਂ ਨਰਮ ਪੈ ਜਾਵੋ, ਤਾਂ ਉਹ ਵੀ ਨਰਮ ਪੈ ਜਾਣਗੇ। (10) ਅਤੇ ਤੁਸੀਂ ਅਜਿਹੇ ਬੰਦੇ ਦਾ ਕਹਿਣਾ ਨਾ ਮੰਨੋ, ਜਿਹੜਾ ਬਹੁਤਾ ਸਹੁੰਆਂ ਖਾਣ ਵਾਲਾ ਹੋਵੇ (11) ਅਤੇ ਬੇਕਦਰਾ ਹੋਵੇ, ਵਿਅੰਗ ਕਰਨ ਵਾਲਾ ਹੋਵੇ, ਚੁਗਲੀਆਂ ਕਰਦਾ ਫਿਰਦਾ ਹੋਵੇ। (12) ਚੰਗੇ ਕੰਮਾਂ ਤੋਂ ਰੋਕਣ ਵਾਲਾ ਹੋਵੇ, ਹੱਦਾਂ ਦਾ ਉਲਘੰਣ ਕਰਨ ਵਾਲਾ ਹੋਵੇ, ਬੇਈਮਾਨੀ ਕਰਨ ਵਾਲਾ ਹੋਵੇ। (13) ਪੱਥਰ ਦਿਲ ਹੋਵੇ ਅਤੇ ਇਸ ਤੋਂ ਵੱਧ ਕੇ ਬਦ ਜ਼ਾਤ ਹੋਵੇ। (14) ਇਸ ਲਈ ਕਿ ਉਹ ਦੌਲਤ ਅਤੇ ਔਲਾਦ ਵਾਲਾ ਹੈ। (15) ਜਦੋਂ ਉਸ ਨੂੰ ਸਾਡੀਆਂ ਆਇਤਾਂ ਪੜ੍ਹ ਕੇ ਸੁਣਾਈਆਂ ਜਾਂਦੀਆਂ ਹਨ, ਤਾਂ ਉਹ ਆਖਦਾ ਹੈ ਕਿ ਇਹ ਪਹਿਲਾਂ ਹੋ ਚੁੱਕਿਆਂ ਦੀਆਂ ਪ੍ਰਮਾਣਾਂ ਤੋਂ ਰਹਿਤ ਗੱਲਾਂ ਹਨ। (16) ਜਲਦੀ ਹੀ ਅਸੀਂ ਉਸ ਦੇ ਨੱਕ ਨੂੰ ਦਾਗੀ ਕਰਾਂਗੇ।

(17) ਅਸੀਂ ਉਨ੍ਹਾਂ ਨੂੰ ਇਮਤਿਹਾਨ ਵਿਚ ਪਾਇਆ, ਜਿਸ ਤਰਾਂ ਅਸੀਂ ਬਾਗ਼ ਵਾਲਿਆਂ ਨੂੰ ਇਮਤਿਹਾਨ ਵਿਚ ਪਾਇਆ ਸੀ। ਜਦੋਂ ਉਨ੍ਹਾਂ ਨੇ ਸਹੁੰ ਖਾਧੀ ਸੀ ਕਿ ਉਹ ਸਵੇਰੇ ਸ਼ਾਮ ਜ਼ਰੂਰ ਉਸ ਦਾ ਫ਼ਲ ਤੋੜ ਲੈਣਗੇ। (18) ਉਨ੍ਹਾਂ ਨੇ ਇੰਨਸ਼ਾਂ ਅੱਲਾਹ

(ਅੱਲਾਹ ਨੇ ਚਾਹਿਆ) ਨਹੀ ਕਿਹਾ। (19) ਸੋ ਉਸ ਬਾਗ਼ ਤੇ ਤੇਰੇ ਰੱਬ ਵੱਲੋਂ ਇੱਕ ਫਿਰਨ ਵਾਲਾ ਫਿਰ ਗਿਆ ਅਤੇ ਉਹ ਸੌਂ ਰਹੇ ਸੀ। (20) ਸੋ ਉਹ ਇਉਂ ਹੋ ਗਿਆ ਜਿਵੇਂ ਕੱਟੀ ਹੋਈ ਫ਼ਸਲ। (21) ਸੋ ਸਵੇਰੇ ਉਨ੍ਹਾਂ ਨੇ ਇੱਕ ਦੂਜੇ ਨੂੰ ਪੁਕਾਰਿਆ। (22) ਕਿ ਸਵੇਰੇ ਆਪਣੇ ਖੇਤ ਚੱਲੋ, ਜੇਕਰ ਤੁਸੀਂ ਫ਼ਲ ਤੋੜਨਾ ਹੈ। (23) ਫਿਰ ਉਹ ਚੱਲ ਪਏ ਅਤੇ ਹੌਲੀ ਹੌਲੀ ਕਹਿ ਰਹੇ ਸਨ। (24) ਕਿ ਅੱਜ ਕੋਈ ਕੰਗਾਲ ਤੁਹਾਡੇ ਕੋਲ ਬਾਗ਼ ਵਿਚ ਨਾ ਆ ਸਕੇ। (25) ਅਤੇ ਉਹ ਆਪਣੇ ਆਪ ਨੂੰ ਸਮਰੱਥ ਸਮਝ ਕੇ ਤੁਰੇ। (ਜਿਵੇਂ ਖੇਤੀ ਤੇ ਪੂਰਨ ਅਧਿਕਾਰ ਰੱਖਦੇ ਹੋਣ) (26) ਫਿਰ ਜਦੋਂ ਬਾਗ਼ ਨੂੰ (ਉਜੜਿਆ) ਦੇਖਿਆ ਤਾਂ ਆਖਣ ਲੱਗੇ ਕਿ ਅਸੀਂ ਰਾਹ ਭੁੱਲ ਗਏ। (27) ਸਗੋਂ ਅਸੀਂ ਵਾਂਝੇ ਗਏ। (28) ਉਨ੍ਹਾਂ ਵਿਚੋਂ ਜਿਹੜਾ ਬਿਹਤਰ ਬੰਦਾ ਸੀ, ਉਸ ਨੇ ਆਖਿਆ ਕਿ ਮੈਂ ਤੁਹਾਨੂੰ ਕਿਹਾ ਨਹੀਂ ਸੀ ਕਿ ਤੁਸੀਂ ਲੋਕ ਸਿਫ਼ਤ ਸਲਾਹ ਕਿਉਂ ਨਹੀਂ ਕਰਦੇ। (29) ਉਨ੍ਹਾਂ ਨੇ ਆਖਿਆ ਕਿ ਸਾਡਾ ਰੱਬ ਪਵਿੱਤਰ ਹੈ। ਬੇਸ਼ੱਕ ਅਸੀਂ ਜ਼ਾਲਿਮ ਸੀ। (30) ਫਿਰ ਉਹ ਆਪਿਸ ਵਿਚ ਇੱਕ ਦੂਜੇ ਤੇ ਦੋਸ਼ ਲਾਉਣ ਲੱਗੇ। (31) ਉਨ੍ਹਾਂ ਨੇ ਆਖਿਆ ਕਿ ਸਾਨੂੰ ਅਫਸੋਸ ਹੈ, ਬੇਸ਼ੱਕ ਅਸੀਂ ਹੱਦਾਂ ਦਾ ਉਲੰਘਣ ਕਰਨ ਵਾਲੇ ਸੀ। (32) ਉਮੀਦ ਹੈ ਕਿ ਸਾਡਾ ਰੱਬ ਸਾਨੂੰ ਇਸ ਤੋਂ ਵੀ ਵਧੀਆ ਬਾਗ਼ ਇਸ ਦੇ ਬਦਲੇ ਵਿਚ ਦੇ ਦੇਵੇ। ਅਸੀਂ ਉਸ ਵੱਲ ਹੀ ਮੁੜਦੇ ਹਾਂ। (33) ਆਫ਼ਤ ਇਸ ਤਰਾਂ ਹੀ ਆਉਂਦੀ ਹੈ ਅਤੇ ਪ੍ਰਲੋਕ ਦੀ ਸਜ਼ਾ ਇਸ ਤੋਂ ਵੀ ਵੱਡੀ ਹੈ। ਕਾਸ਼! ਇਹ ਲੋਕ ਜਾਣਦੇ।

(34) ਬੇਸ਼ੱਕ ਡਰਨ ਵਾਲਿਆਂ ਲਈ ਉਨ੍ਹਾਂ ਦੇ ਰੱਬ ਦੇ ਕੋਲ ਨਿਅਮਤਾਂ ਦੇ ਬਾਗ਼ ਹਨ। (35) ਕੀ ਅਸੀਂ ਆਗਿਆਕਾਰੀਆਂ ਨੂੰ ਅਵੱਗਿਆਕਾਰੀਆਂ ਦੇ ਬਰਾਬਰ ਕਰ ਦੇਵਾਂਗੇ? (36) ਤੁਹਾਨੂੰ ਕੀ ਹੋਇਆ ਤੁਸੀਂ ਕਿਹੋ ਜਿਹਾ ਫ਼ੈਸਲਾ ਕਰਦੇ ਹੋ। (37) ਕੀ ਤੁਹਾਡੇ ਕੋਲ ਕੋਈ ਕਿਤਾਬ ਹੈ। ਜਿਸ ਵਿਚੋਂ ਤੁਸੀਂ ਪੜ੍ਹਦੇ ਹੋ। (38) ਇਸ ਵਿਚ ਤੁਹਾਡੇ ਲਈ ਉਹ ਹੈ, ਜਿਸ ਨੂੰ ਤੁਸੀਂ ਪਸੰਦ ਕਰਦੇ ਹੋ। (39) ਕੀ ਤੁਸੀਂ ਸਾਡੇ ਤੋਂ ਕਸਮਾਂ ਲੈ ਰੱਖੀਆਂ ਹਨ, ਜਿਹੜੀਆਂ ਕਿਆਮਤ ਤੱਕ ਬਾਕੀ ਰਹਿਣਗੀਆਂ, ਕਿ ਤੁਹਾਡੇ ਲਈ ਉਹੀ ਕੁਝ ਹੈ। ਜਿਹੜਾ ਤੁਸੀਂ ਚਾਹੋਗੇ। (40) ਇਨ੍ਹਾਂ ਨੂੰ ਪੁੱਛੋ ਕਿ ਇਨ੍ਹਾਂ ਵਿਚੋ ਉਸ ਦਾ ਜ਼ਿੰਮੇਦਾਰ ਕੌਣ ਹੈ। (41) ਕੀ ਉਨ੍ਹਾਂ ਲਈ ਕੁਝ ਹੋਰ ਵੀ ਸ਼ਰੀਕ (ਭਾਈਵਾਲ) ਹਨ, ਤਾਂ ਉਹ ਆਪਣੇ ਸ਼ਰੀਕਾਂ ਨੂੰ ਲਿਆਉਣ, ਜੇਕਰ ਉਹ ਸੱਚੇ ਹੋਣ।

(42) ਜਿਸ ਦਿਨ ਅਸਲੀਅਤ ਤੋਂ ਪਰਦਾ ਚੁੱਕਿਆ ਜਾਵੇਗਾ। ਅਤੇ ਲੋਕ ਸਿਜਦੇ ਲਈ ਸੱਦੇ ਜਾਣਗੇ। ਤਾਂ ਉਹ ਸਿਜਦਾ ਨਾ ਕਰ ਸਕਣਗੇ। (43) ਉਨ੍ਹਾਂ ਦੀਆਂ ਨਜ਼ਰਾਂ ਝੁਕੀਆਂ ਹੋਣਗੀਆਂ। ਉਨ੍ਹਾਂ ਤੇ ਅਨਾਦਰ ਛਾਇਆ ਹੋਵੇਗਾ। ਅਤੇ ਉਹ ਸਿਜਦਾ ਲਈ ਸੱਦੇ ਜਾਂਦੇ ਸੀ। ਉਹ ਰਿਸ਼ਟ ਪੁਸ਼ਟ ਸਨ। (44) ਸੋ ਮੈਨੂੰ ਅਤੇ ਉਨ੍ਹਾਂ ਨੂੰ ਛੱਡੋ, ਜਿਹੜੇ ਇਸ ਬਾਣੀ ਨੂੰ ਝੁਠਲਾਉਂਦੇ ਹਨ, ਅਸੀਂ ਉਨ੍ਹਾਂ ਨੂੰ ਹੌਲੀ ਹੌਲੀ ਉਥੋਂ ਲਿਆ ਰਹੇ ਹਾਂ, ਜਿਥੋਂ ਉਹ ਨਹੀਂ ਜਾਣਦੇ। (45) ਅਤੇ ਮੈਂ ਉਨ੍ਹਾਂ ਨੂੰ ਮੌਕਾ ਦੇ ਰਿਹਾ ਹਾਂ, ਬੇਸ਼ੱਕ ਮੇਰੀ ਪਕੜ ਬਹੁਤ ਮਜ਼ਬੂਤ ਹੈ।

(46) ਕੀ ਤੁਸੀਂ ਇਨ੍ਹਾਂ ਤੋਂ ਕੁਝ ਸੇਵਾ ਫ਼ਲ (ਮਿਹਨਤਾਨਾ) ਮੰਗਦੇ ਹੋ। ਕਿ ਉਹ ਚੱਟੀ (ਤਾਵਾਨ) ਦੇ ਭਾਰ ਥੱਲੇ ਦੱਬੇ ਜਾ ਰਹੇ ਹਨ। (47) ਜਾਂ ਉਨ੍ਹਾਂ ਦੇ ਕੋਲ ਗਾਇਬ ਦੀ ਜਾਣਕਾਰੀ ਹੈ, ਜੋ ਉਹ ਲਿਖ ਰਹੇ ਹਨ? (48) ਸੋ ਆਪਣੇ ਰੱਬ ਦੇ ਫ਼ੈਸਲੇ ਤੱਕ ਹੌਸਲਾ ਰੱਖੋ ਅਤੇ ਮੱਛੀ (ਦੀ ਬੁਰਕੀ ਬਨਣ) ਵਾਲੇ (ਯੂਨਸ) ਦੀ ਤਰ੍ਹਾਂ ਨਾ ਬਣ ਜਾਉ, ਜਦੋਂ ਉਸ ਨੇ ਪੁਕਾਰਿਆ ਤਾਂ ਉਹ ਦੁੱਖ ਨਾਲ ਭਰਿਆ ਹੋਇਆ ਸੀ। (49) ਜੇਕਰ ਉਸ ਦੇ ਰੱਬ ਦੀ ਕਿਰਪਾ ਉਸ ਦੇ ਨਾਲ ਨਾ ਹੁੰਦੀ ਤਾਂ ਉਹ ਬੇਕਦਰਾ ਹੋ ਕੇ ਰੜੇ ਮੈਦਾਨ ਵਿਚ ਸੁੱਟ ਦਿੱਤਾ ਜਾਂਦਾ। (50) ਫਿਰ ਉਸ ਦੇ ਰੱਬ ਨੇ ਉਸ ਨੂੰ ਸਨਮਾਨਿਤ ਕੀਤਾ। ਸੋ ਉਸ ਨੂੰ ਸਦਾਚਾਰੀਆਂ ਵਿਚ ਸ਼ਾਮਿਲ ਕਰ ਦਿੱਤਾ ਗਿਆ। (51) ਅਤੇ ਇਹ ਅਵੱਗਿਆਕਾਰੀ ਲੋਕ ਜਦੋਂ ਉਪਦੇਸ਼ ਨੂੰ ਸੁਣਦੇ ਹਨ, ਤਾਂ ਇਸ ਤਰਾਂ ਤੁਹਾਨੂੰ ਦੇਖਦੇ ਹਨ, ਜਿਵੇ ਸਮਝੋ ਆਪਣੀ ਨਜ਼ਰ ਨਾਲ ਤੁਹਾਨੂੰ ਬਹਿਕਾ ਦੇਣਗੇ ਅਤੇ ਆਖਦੇ ਹਨ ਕਿ ਇਹ ਜ਼ਰੂਰ ਦੀਵਾਨਾ ਹੈ। (52) ਅਤੇ ਉਹ ਸੰਸਾਰ ਵਾਲਿਆਂ ਲਈ ਸਿਰਫ਼ ਇੱਕ ਉਪਦੇਸ਼ ਹੈ।

# 69 ਸੂਰਤ ਅਲ-ਹੱਾਕਾ

## ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਉਹ ਹੋਣ ਵਾਲੀ। (2) ਕੀ ਹੈ ਉਹ ਹੋਣ ਵਾਲੀ? (3) ਅਤੇ ਤੁਸੀਂ ਕੀ ਜਾਣੋ ਕਿ ਕੀ ਹੈ ਉਹ ਹੋਣ ਵਾਲੀ ਹੈ। (4) ਸਮੂਦ ਅਤੇ ਆਦ ਨੇ ਉਸ ਖੜਖੜਾਉਣ ਵਾਲੀ ਚੀਜ਼ ਨੂੰ ਝੁਠਲਾਇਆ। (5) ਸੋ ਸਮੂਦ ਤਾਂ ਇੱਕ ਭਿਆਨਕ ਦੁਰਘਟਨਾ

ਵਿਚ ਨਸ਼ਟ ਕਰ ਦਿੱਤੇ ਗਏ। (7) ਤੇ ਆਦ, ਉਹ ਤਾਂ ਇੱਕ ਤੇਜ਼ ਹਨੇਰੀ ਨਾਲ ਨਸ਼ਟ ਕਰ ਦਿੱਤੇ ਗਏ। (7) ਉਸ ਨੂੰ ਅੱਲਾਹ ਨੇ ਲਗਾਤਾਰ ਸੱਤ ਰਾਤਾਂ ਅਤੇ ਅੱਠ ਦਿਨ ਉਨ੍ਹਾਂ ਤੇ ਲਗਾਈ ਰੱਖਿਆ, ਤਾਂ ਤੁਸੀਂ ਦੇਖਦੇ ਹੋ ਕਿ ਉੱਤੇ ਉਹ ਇਸ ਤਰ੍ਹਾਂ ਡਿੱਗੇ ਪਏ ਹਨ, ਜਿਵੇਂ ਖਜੂਰ ਦੇ ਖੋਖਲੇ ਤਣੇ। (8) ਤਾਂ ਕੀ ਤੁਹਾਨੂੰ ਉਨ੍ਹਾਂ ਵਿਚੋਂ ਕੋਈ ਬਚਿਆ ਹੋਇਆ ਦਿਖਾਈ ਦਿੰਦਾ ਹੈ। (9) ਫਿਰਔਨ ਅਤੇ ਉਸ ਤੋਂ ਪਹਿਲਾਂ ਵਾਲਿਆਂ ਨੇ ਅਤੇ ਪੁਠੀਆਂ ਹੋਈ ਬਸਤੀਆਂ ਨੇ ਅਪਰਾਧ ਕੀਤਾ। (10) ਉਨ੍ਹਾਂ ਨੇ ਆਪਣੇ ਰੱਬ ਦੇ ਰਸੂਲ ਦੀ ਅਵੱਗਿਆ ਕੀਤੀ ਤਾਂ ਅੱਲਾਹ ਨੇ ਉਨ੍ਹਾਂ ਨੂੰ ਬਹੁਤ ਸਖ਼ਤੀ ਨਾਲ ਫੜ੍ਹਿਆ। (11) ਅਤੇ ਜਦੋਂ ਪਾਣੀ ਹੱਦੋਂ ਲੰਘ ਗਿਆ ਤਾਂ ਅਸੀਂ ਤੁਹਾਨੂੰ ਬੇੜੀ ਵਿਚ ਸਵਾਰ ਕਰਵਾਇਆ। (12) ਤਾਂ ਕਿ ਅਸੀਂ ਉਸ ਨੂੰ ਤੁਹਾਡੇ ਲਈ ਯਾਦਗਾਰ ਬਣਾ ਦੇਈਏ ਅਤੇ ਯਾਦ ਰੱਖਣ ਵਾਲੇ ਕੰਨ ਉਸ ਨੂੰ ਯਾਦ ਰੱਖਣ।

(13) ਸੋ ਜਦੋਂ ਬਿਗਲ ਵਿਚ ਅਚਾਨਕ ਇਕ ਫੂਕ ਮਾਰੀ ਜਾਵੇਗੀ। (14) ਅਤੇ ਧਰਤੀ ਅਤੇ ਪਹਾੜਾਂ ਨੂੰ ਉਠਾ ਕੇ ਇੱਕੋ ਬਾਰ ਵਿਚ ਚੂਰਾ ਚੂਰਾ ਕਰ ਦਿੱਤਾ ਜਾਵੇਗਾ। (15) ਤਾਂ ਉਸ ਦਿਨ ਘਟਨ ਵਾਲੀ ਘਟ ਜਾਵੇਗੀ। (16) ਅਤੇ ਆਕਾਸ਼ ਪਾਟ ਜਾਵੇਗਾ ਤਾਂ ਉਹ ਉਸ ਦਿਨ ਪੂਰਨ ਤੌਰ ਤੇ ਖ਼ਤਮ ਹੋ ਜਾਵੇਗਾ। (17) ਅਤੇ ਫ਼ਰਿਸ਼ਤੇ ਉਸ ਦੇ ਕਿਨਾਰਿਆਂ ਤੇ ਹੋਣਗੇ ਅਤੇ ਤੇਰੇ ਰੱਬ ਦੇ ਸਿੰਘਾਸਣ ਨੂੰ ਉਸ ਦਿਨ ਅੱਠ ਫ਼ਰਿਸ਼ਤਿਆਂ ਨੇ ਆਪਣੇ ਉੱਪਰ ਚੁੱਕਿਆ ਹੋਵੇਗਾ। (18) ਉਸ ਦਿਨ ਤੁਸੀਂ ਪੇਸ਼ ਕੀਤੇ ਜਾਵੋਗੇ। ਤੁਹਾਡੀ ਕੋਈ ਗੱਲ ਛਿਪੀ ਹੋਈ ਨਾ ਹੋਵੇਗੀ।

(19) ਤਾਂ ਜਿਸ ਬੰਦੇ ਨੂੰ ਉਸ ਦਾ ਕਰਮ ਪੱਤਰ ਉਸ ਦੇ ਸੱਜੇ ਹੱਥ ਵਿਚ ਦਿੱਤਾ ਜਾਵੇਗਾ ਤਾਂ ਉਹ ਆਖੇਗਾ ਕਿ ਲਉ ਮੇਰਾ ਕਰਮ ਪੱਤਰ ਪੜ੍ਹੋ। (20) ਮੈਂ ਕਲਪਣਾ ਕੀਤੀ ਸੀ ਕਿ ਮੈਨੂੰ ਮੇਰਾ ਹਿਸਾਬ ਦਿੱਤਾ ਜਾਣ ਵਾਲਾ ਹੈ। (21) ਤਾਂ ਉਹ ਇੱਕ ਪਸੰਦਾਦਾਇਕ ਸੁੱਖ ਮਈ ਜੀਵਨ ਵਿਚ ਹੋਵੇਗਾ। (22) ਉੱਚੇ ਬਾਗ਼ਾਂ ਵਿਚ। (23) ਉਸ ਦੇ ਫਲ ਝੁਕੇ ਪਏ ਰਹੇ ਹੋਣਗੇ। (24) ਅਨੰਦ ਪੂਰਬਕ ਖਾਉ ਅਤੇ ਪੀਉ, ਉਨ੍ਹਾਂ ਕਰਮਾਂ ਦੇ ਫ਼ਲਸਰੂਪ ਜਿਹੜੇ ਤੁਸੀਂ ਬੀਤੇ ਦਿਨਾ ਵਿਚ ਕੀਤੇ ਹਨ। (25) ਅਤੇ ਜਿਸ ਬੰਦੇ ਦਾ ਕਰਮ ਪੱਤਰ ਉਸ ਦੇ ਖੱਬੇ ਹੱਥ ਵਿਚ ਦਿੱਤਾ ਜਾਵੇਗਾ, ਤਾਂ ਉਹ ਆਖੇਗਾ ਕਿ ਕਾਸ਼! ਮੇਰਾ ਕਰਮ ਪੱਤਰ ਮੈਨੂੰ ਨਾਂ ਦਿੱਤਾ ਜਾਂਦਾ। (26) ਅਤੇ ਮੈਂ ਨਹੀਂ ਜਾਣਦਾ ਕਿ ਮੇਰਾ ਹਿਸਾਬ ਕੀ ਹੈ। (27) ਕਾਸ਼! ਉਹ ਮੌਤ ਹੀ ਆਖਰੀ ਹੁੰਦੀ। (28) ਮੇਰੀ ਜਾਇਦਾਦ ਮੇਰੇ ਕੰਮ ਨਾ ਆਈ। (29) ਮੇਰੀ ਹਕੂਮਤ ਖ਼ਤਮ ਹੋ ਗਈ।

(30) ਉਸ ਬੰਦੇ ਨੂੰ ਫੜੋ ਅਤੇ ਉਨ੍ਹਾਂ ਦੇ ਪਟਾ ਪਾਉ। (31) ਫਿਰ ਉਸ ਨੂੰ ਨਰਕ ਵਿਚ ਸੁੱਟ ਦੇਉ। (32) ਫ਼ਿਰ ਇੱਕ ਜ਼ੰਜੀਰ ਵਿਚ, ਜਿਸ ਦੀ ਲੰਬਾਈ ਸੱਤਰ (70) ਹੱਥ ਹੈ, ਉਸ ਨੂੰ ਘੁੱਟ ਦੇਵੋ। (33) ਇਹ ਬੰਦਾ ਅਜ਼ੀਮ ਰੱਬ (ਮਹਾਨ ਅੱਲਾਹ) ਤੇ ਵਿਬਵਾਸ਼ ਨਹੀਂ ਰੱਖਦਾ ਸੀ। (34) ਅਤੇ ਉਹ ਕੰਗਾਲਾਂ ਨੂੰ ਰੋਟੀ ਖਵਾਉਣ ਲਈ ਪ੍ਰੇਰਤ ਵੀ ਨਹੀਂ ਕਰਦਾ ਸੀ। (35) ਸੋ ਅੱਜ ਇਥੇ ਉਸ ਦੇ ਨਾਲ ਕੋਈ ਹਮਦਰਦੀ ਰੱਖਣ ਵਾਲਾ ਨਹੀਂ। (36) ਅਤੇ ਨਾ ਜ਼ਖਮਾਂ ਦੇ ਧੋਣ ਤੇ (ਨਿਕਲੀ ਪਾਕ) ਤੋਂ ਬਿਨਾ ਉਨ੍ਹਾਂ ਲਈ ਕੋਈ ਭੋਜਨ ਨਹੀਂ। (37) ਇਸ (ਭੋਜਨ) ਨੂੰ ਪਾਪੀਆਂ ਤੋਂ ਬਿਨਾ ਕੋਈ ਨਹੀਂ ਖਾਵੇਗਾ।

(38) ਤਾਂ ਨਹੀਂ ਮੈਂ ਸਹੁੰ ਖਾਂਦਾ ਹਾਂ, ਉਨ੍ਹਾਂ ਚੀਜ਼ਾਂ ਦੀ ਜਿਸ ਨੂੰ ਤੁਸੀਂ ਦੇਖਦੇ ਹੋ। (39) ਅਤੇ ਜਿਨ੍ਹਾਂ ਨੂੰ ਤੁਸੀਂ ਨਹੀਂ ਦੇਖਦੇ। (40) ਬੇਸ਼ੱਕ ਇਹ ਇੱਕ ਸਨਮਾਨਿਤ ਸੰਦੇਸ਼ ਵਾਹਕ ਬਾਣੀ ਹੈ। (41) ਅਤੇ ਇਹ ਕਿਸੇ ਕਵੀ ਦੀ ਰਚਨਾ ਨਹੀਂ, ਤੁਸੀਂ ਬਹੁਤ ਘੱਟ ਸ਼ਰਧਾਵਾਨ ਬਣਦੇ ਹੋ। ਇਹ ਕਿਸੇ ਜੋਤਸ਼ੀ ਦੀ ਬਾਣੀ ਨਹੀਂ, ਤੁਸੀਂ ਬਹੁਤ ਘੱਟ ਚਿੰਤਤ ਹੁੰਦੇ ਹੋ। (43) (ਇਹ ਕੁਰਆਨ) ਜਗਤ ਦੇ ਮਾਲਕ ਵੱਲੋਂ ਉਤਾਰਿਆ ਹੋਇਆ ਹੈ। (44) ਅਤੇ ਜੇਕਰ ਇਹ ਪੈਗ਼ੰਬਰ ਕੋਈ ਗੱਲ ਘੜ੍ਹ ਕੇ ਲਿਆਉਂਦੇ ਹਨ। (45) ਤਾਂ ਅਸੀਂ ਉਸ ਦਾ ਸੱਜਾ ਹੱਥ ਫੜ੍ਹ ਲੈਂਦੇ ਹਾਂ। (46) ਫਿਰ ਅਸੀਂ ਉਸ ਦੇ ਦਿਲ ਦੀ ਨਸ ਕੱਟ ਦਿੰਦੇ ਹਾਂ। (47) ਫਿਰ ਤੁਹਾਡੇ ਵਿਚੋਂ ਕੋਈ ਇਸ ਤੋਂ ਸਾਨੂੰ ਰੋਕਣ ਵਾਲਾ ਨਾ ਹੁੰਦਾ। (48) ਅਤੇ ਬੇਸ਼ੱਕ ਇਹ ਸੰਜਮੀਆਂ ਲਈ ਸਿੱਖਿਆ ਹੈ। (49) ਅਤੇ ਅਸੀਂ ਜਾਣਦੇ ਹਾਂ ਕਿ ਤੁਹਾਡੇ ਵਿਚੋਂ ਇਸ ਤੋਂ ਇਨਕਾਰ ਕਰਨ ਵਾਲੇ ਹਨ। (50) ਅਤੇ ਉਹ ਇਨਕਾਰ ਕਰਨ ਵਾਲਿਆਂ ਲਈ ਪਛਤਾਵਾ ਹੈ। (51) ਅਤੇ ਇਹ ਯਕੀਨਨ ਸੱਚ ਹੈ। (52) ਸੋ ਤੁਸੀਂ ਆਪਣੇ ਮਹਾਨ ਰੱਬ ਦੇ ਨਾਮ ਦੀ ਸਿਫ਼ਤ ਸਲਾਹ ਕਰੋ।

# 70 ਸੂਰਤ ਅਲ-ਮਆਰਿਜ

## ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਮੰਗਣ ਵਾਲੇ ਨੇ ਸਜ਼ਾ ਮੰਗੀ, ਜਿਹੜੀ (ਇਨਕਾਰ ਕਰਨ ਵਾਲਿਆਂ ਤੇ) ਵਾਪਰ ਕੇ ਰਹੇਗੀ। (2) ਅਵੱਗਿਆਕਾਰੀਆਂ ਦੇ ਲਈ ਕੋਈ ਉਸ ਨੂੰ ਰੋਕਣ ਵਾਲਾ

ਨਹੀਂ। (3) ਅੱਲਾਹ ਵੱਲੋਂ ਜਿਹੜਾ ਉੱਚੇ ਦਰਜਿਆਂ ਦਾ ਮਾਲਕ ਹੈ। (4) ਉਸ ਵੱਲ ਫ਼ਰਿਸ਼ਤੇ ਅਤੇ ਜਿਬਰੀਲ ਚੜ੍ਹ ਕੇ ਜਾਂਦੇ ਹਨ। ਇੱਕ ਅਜਿਹੇ ਦਿਨ ਜਿਸ ਦਾ ਸਮਾਂ ਪੰਜਾਹ ਹਜ਼ਾਰ ਸਾਲ ਦੇ ਬਰਾਬਰ ਹੈ। (5) ਸੋ ਤੁਸੀਂ ਧੀਰਜ ਰੱਖੋ, ਵਧੀਆਂ ਧੀਰਜ। (6) ਉਹ ਉਸ ਨੂੰ ਦੂਰ ਦੇਖਦੇ ਹਨ। (7) ਅਤੇ ਅਸੀਂ ਉਸ ਨੂੰ ਨੇੜੇ ਦੇਖਦੇ ਹਾਂ। (8) ਜਿਸ ਦਿਨ ਅਸਮਾਨ ਪਿਘਲੇ ਹੋਏ ਤਾਂਬੇ ਵਰਗਾ ਹੋ ਜਾਵੇਗਾ। (9) ਅਤੇ ਪਹਾੜ ਪਿੰਞੀ ਹੋਈ ਉੱਨ ਦੀ ਤਰ੍ਹਾਂ। (10) ਅਤੇ ਕੋਈ ਮਿੱਤਰ ਕਿਸੇ ਮਿੱਤਰ ਨੂੰ ਨਹੀਂ ਪੁੱਛੇਗਾ। (11) ਉਹ ਉਨ੍ਹਾਂ (ਇੱਕ ਦੂਜੇ) ਨੂੰ ਵੇਖ ਰਹੇ ਹੋਣਗੇ। ਅਪਰਾਧੀ ਚਾਹੇਗਾ ਕਿ ਕਾਸ਼! ਉਸ ਦਿਨ ਦੀ ਆਫ਼ਤ ਤੋਂ ਬਚਨ ਲਈ ਆਪਣੇ ਪੁੱਤਰਾਂ। (12) ਆਪਣੀ ਪਤਨੀ ਅਤੇ ਆਪਣੇ ਭਰਾ, (13) ਅਤੇ ਆਪਣੇ ਪਰਿਵਾਰ ਨੂੰ ਜਿਹੜਾ ਉਸ ਨੂੰ ਸ਼ਰਣ ਦੇਣ ਵਾਲਾ ਸੀ, (14) ਅਤੇ ਸਪੂੰਰਨ ਧਰਤੀ ਵਾਲਿਆਂ ਨੂੰ ਅਰਥ ਦੰਡ ਦੇ ਕੇ ਆਪਣੇ ਆਪ ਨੂੰ ਮੁਕਤ ਕਰਵਾ ਲਵੇ।

(15) ਕਦੇ ਵੀ ਨਹੀਂ, ਉਹ ਤਾਂ ਭੜਕਦੀ ਹੋਈ ਅੱਗ ਦੀ ਲਪਟ ਹੋਵੇਗੀ। (16) ਜਿਹੜੀ ਖੱਲ ਲਾਹ ਦੇਵੇਗੀ। (17) ਉਹ ਹਰੇਕ ਉਸ ਬੰਦੇ ਨੂੰ ਸੱਦੇਗੀ, ਜਿਸ ਨੇ (ਸੱਚੇ ਦੀਨ ਤੋਂ) ਪਿੱਠ ਅਤੇ ਮੂੰਹ ਮੋੜਿਆ। (18) ਦੌਲਤ ਇਕੱਠੀ ਕੀਤੀ ਅਤੇ ਸੈਂਤ ਕੇ ਰੱਖੀ। (19) ਨਿਰਸੰਦੇਹ! ਮਨੁੱਖ ਥੋੜ੍ਹੇ ਦਿਲ ਵਾਲਾ ਪੈਦਾ ਹੋਇਆ ਹੈ। (20) ਜਦੋਂ ਉਸ ਨੂੰ ਕਸ਼ਟ ਪਹੁੰਚਦਾ ਹੈ, ਤਾਂ ਉਹ ਘਬਰਾ ਉਠਦਾ ਹੈ। (21) ਅਤੇ ਜਦੋਂ ਉਸ ਨੂੰ ਖੁਸ਼ਹਾਲੀ ਮਿਲਦੀ ਹੈ ਤਾਂ ਬੜੀ ਕੰਜੂਸੀ ਕਰਨ ਲੱਗਦਾ ਹੈ। (22) ਪ੍ਰੰਤੂ ਉਹ ਨਮਾਜ਼ ਪੜ੍ਹਨ ਵਾਲੇ। (23) ਜਿਹੜੇ ਆਪਣੀ ਨਮਾਜ਼ ਨੂੰ ਮਰਿਯਾਦਾ ਪੂਰਬਕ ਪੜ੍ਹਦੇ ਹਨ। (24) ਅਤੇ ਜਿਨ੍ਹਾਂ ਦੀ ਪੂੰਜੀ ਵਿਚ (ਅਨਾਥਾਂ ਦਾ ਵੀ) ਅਧਿਕਾਰ ਹੈ। ਮੰਗਣ ਵਾਲਿਆਂ ਅਤੇ ਨਾ ਮੰਗਣ ਵਾਲਿਆਂ ਦਾ ਵੀ। (26) ਅਤੇ ਜਿਹੜੇ ਇਨਸਾਫ਼ ਦੇ ਦਿਨ ਤੇ ਵਿਸ਼ਵਾਸ਼ ਰੱਖਦੇ ਹਨ। (27) ਅਤੇ ਜਿਹੜੇ ਆਪਣੇ ਰੱਬ ਦੀ ਸਜ਼ਾ ਤੋਂ ਡਰਦੇ ਹਨ। (28) ਬੇਸ਼ੱਕ ਉਨ੍ਹਾਂ ਦੇ ਰੱਬ ਦੀ ਸਜ਼ਾ ਤੋਂ ਕਿਸੇ ਨੂੰ ਲਾਪ੍ਰਵਾਹ ਨਹੀਂ ਹੋਣਾ ਚਾਹੀਦਾ। (29) ਅਤੇ ਜਿਹੜੇ ਆਪਣੇ ਗੁਪਤ ਅੰਗਾਂ ਦੀ ਰੱਖਿਆ ਕਰਦੇ ਹਨ। (30) ਪਰੰਤੂ ਛੁੱਟ ਆਪਣੀਆਂ ਪਤਨੀਆਂ ਤੋਂ ਜਾਂ ਆਪਣੇ ਅਧਿਕਾਰ ਅਧੀਨ ਗੋਲੀਆਂ (ਵਿਆਹ ਤੋਂ ਬਾਅਦ) ਤੋਂ, ਉਨ੍ਹਾਂ ਕੋਲ ਜਾਣ ਤੋਂ ਕੋਈ ਮਨਾਹੀ ਨਹੀਂ। (31) ਪਰ ਜਿਹੜੇ ਬੰਦੇ ਇਸ ਤੋਂ ਬਿਨ੍ਹਾਂ ਕੁਝ ਹੋਰ ਮੰਗਣ ਤਾਂ ਉਹ ਲੋਕ ਹੱਦਾਂ ਦਾ ਉਲਘੰਣ ਕਰਨ ਵਾਲੇ ਹਨ। (32) ਅਤੇ ਜਿਹੜੇ ਆਪਣੀਆਂ

ਅਮਾਨਤਾਂ ਅਤੇ ਆਪਣੀ ਪ੍ਰਤਿੱਗਿਆ ਨੂੰ ਪੂਰਾ ਕਰਦੇ ਹਨ। (33) ਅਤੇ ਜਿਹੜੇ ਆਪਣੀਆਂ ਗਵਾਹੀਆਂ ਤੇ ਅਟੱਲ ਰਹਿੰਦੇ ਹਨ। (34) ਅਤੇ ਜਿਹੜੇ ਆਪਣੀ ਨਮਾਜ਼ ਦੀ ਰੱਖਿਆ ਕਰਦੇ ਹਨ। (35) ਇਹ ਲੋਕ ਹੀ ਜੰਨਤ ਵਿਚ ਇੱਜ਼ਤ ਨਾਲ (ਦਾਖ਼ਿਲ) ਹੋਣਗੇ।

(36) ਫਿਰ ਇਨ੍ਹਾਂ ਅਵੱਗਿਆਕਾਰੀਆਂ ਨੂੰ ਕੀ ਹੋ ਗਿਆ ਹੈ, ਕਿ ਇਹ ਤੁਹਾਡੇ ਵੱਲ ਭੱਜੇ ਆ ਰਹੇ ਹਨ। (37) ਸੱਜਿਓਂ ਅਤੇ ਖੱਬਿਓਂ, ਟੋਲਿਆਂ ਦੇ ਟੋਲੇ। (38) ਕੀ ਉਨ੍ਹਾਂ ਵਿਚੋਂ ਹਰ ਬੰਦਾ ਇਹ ਲਾਲਚ ਰੱਖਦਾ ਹੈ, ਕਿ ਉਹ ਨਿਅਮਤ ਦੇ ਬਾਗ਼ ਵਿਚ ਦਾਖ਼ਲ ਕਰ ਲਿਆ ਜਾਵੇਗਾ। (39) ਕਦੇ ਵੀ ਨਹੀਂ, ਅਸੀਂ ਉਨ੍ਹਾਂ ਨੂੰ ਉਸ ਚੀਜ਼ ਤੋਂ ਪੈਦਾ ਕੀਤਾ ਹੈ, ਜਿਸਨੂੰ ਉਹ ਜਾਣਦੇ ਹਨ। (40) ਸੋ ਨਹੀਂ, ਮੈਂ ਸਹੁੰ ਖਾਂਦਾ ਹਾਂ, ਚੜ੍ਹਦਿਆਂ ਅਤੇ ਲਹਿੰਦਿਆਂ ਦੇ (ਮਾਲਕ) ਰੱਬ ਦੀ, ਅਸੀਂ ਇਸ ਤੇ ਤਾਕਤ ਰੱਖਦੇ ਹਾਂ। (41) ਕਿ (ਇਨ੍ਹਾਂ ਲੋਕਾਂ ਨੂੰ) ਬਦਲ ਕੇ, ਇਨ੍ਹਾਂ ਤੋਂ ਚੰਗੇ ਲੈ ਆਈਏ। ਅਤੇ ਅਸੀਂ ਬੇਬੱਸ ਨਹੀਂ ਹਾਂ। (42) ਸੋ ਉਨ੍ਹਾਂ ਨੂੰ ਛੱਡ ਦੇਵੋ ਕਿ ਇਹ ਗੱਲਾਂ ਬਨਾਉਣ ਅਤੇ ਖੇਡ ਤਮਾਸ਼ਿਆਂ ਵਿਚ ਰੁੱਝੇ ਰਹਿਣ, ਇੱਥੋਂ ਤੱਕ ਇਹ ਆਪਣੇ ਉਸ ਦਿਨ ਦਾ ਸਾਹਮਣਾ ਕਰਨ, ਜਿਸ ਦਾ ਇਨ੍ਹਾਂ ਨਾਲ ਵਾਅਦਾ ਕੀਤਾ ਜਾ ਰਿਹਾ ਹੈ। (43) ਜਿਸ ਦਿਨ ਭੱਜਦੇ ਹੋਏ ਕਬਰਾਂ ਵਿਚੋਂ ਨਿਕਲ ਪੈਣਗੇ, ਜਿਵੇਂ ਉਹ ਕਿਸੇ (ਸ਼ਿਕਾਰੀ ਵਾਂਗ) ਜਿਹੜਾ ਕਿਸੇ ਨਿਸ਼ਾਨੇ (ਸ਼ਿਕਾਰ) ਵੱਲ ਭੱਜਦਾ ਹੈ। (44) ਉਨ੍ਹਾਂ ਦੀਆਂ ਨਜ਼ਰਾਂ ਨੀਵੀਆਂ ਹੋਣਗੀਆਂ, ਉਨ੍ਹਾਂ ਤੇ (ਪਾਪ ਦੀ) ਹੀਣਤਾ ਛਾਈ ਹੋਵੇਗੀ। ਇਹ ਹੈ ਉਹ ਦਿਨ ਜਿਸ ਦਾ ਉਨ੍ਹਾਂ ਨਾਲ ਵਾਅਦਾ ਸੀ।

# 71 ਸੂਰਤ ਨੂਹ

## ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਅਸੀਂ ਨੂਹ ਨੂੰ ਉਸ ਦੀ ਕੌਮ ਵੱਲ ਰਸੂਲ ਬਣਾ ਕੇ ਭੇਜਿਆ ਕਿ ਆਪਣੀ ਕੌਮ ਦੇ ਲੋਕਾਂ ਨੂੰ ਸਾਵਧਾਨ ਕਰ ਦੇਵੋ, ਇਸ ਤੋਂ ਪਹਿਲਾਂ ਕਿ ਉਨ੍ਹਾਂ ਉੱਤੇ ਇਕ ਦਰਦਨਾਕ ਆਫ਼ਤ ਆ ਜਾਵੇ। (2) ਉਸ ਨੇ ਆਖਿਆ ਕਿ ਹੇ ਮੇਰੀ ਕੌਮ ਦੇ! ਮੈਂ ਤੁਹਾਡੇ ਲਈ ਇੱਕ ਸਪੱਸ਼ਟ ਡਰਾਉਣ ਵਾਲਾ ਹਾਂ। (3) ਕਿ ਤੁਸੀਂ ਅੱਲਾਹ ਦੀ

ਇਬਾਦਤ ਕਰੋ ਅਤੇ ਉਸ ਤੋਂ ਡਰੋ ਅਤੇ ਮੇਰੀ ਆਗਿਆ ਦਾ ਪਾਲਣ ਕਰੋ। (4) ਅੱਲਾਹ ਤੁਹਾਡੇ ਪਾਪਾਂ ਨੂੰ ਮੁਆਫ਼ ਕਰ ਦੇਵੇਗਾ ਅਤੇ ਤੁਹਾਨੂੰ ਇੱਕ ਮਿੱਥੇ ਹੋਏ ਸਮੇਂ ਤੱਕ ਮੌਕਾ ਦੇਵੇਗਾ ਬੇਸ਼ੱਕ ਜਦੋਂ ਅੱਲਾਹ ਦਾ ਮਿੱਥਿਆ ਹੋਇਆ ਸਮਾਂ ਆ ਜਾਂਦਾ ਹੈ ਫਿਰ ਉਹ ਟਾਲਿਆ ਨਹੀਂ ਜਾਂਦਾ, ਕਾਸ਼! ਤੁਸੀਂ ਉਸ ਨੂੰ ਜਾਣਦੇ।

(5) ਨੂਹ ਨੇ ਆਖਿਆ ਕਿ ਹੇ ਮੇਰਿਆ ਰੱਬਾ! ਮੈਂ ਆਪਣੀ ਕੌਮ ਨੂੰ ਦਿਨ ਅਤੇ ਰਾਤ ਨੂੰ ਪੁਕਾਰਿਆ। (6) ਪਰੰਤੂ ਮੇਰੀ ਪੁਕਾਰ ਨੇ ਉਨ੍ਹਾਂ ਦੀ (ਮੇਰੇ ਤੋਂ) ਦੂਰੀ ਵਿਚ ਹੀ ਵਾਧਾ ਕੀਤਾ। (7) ਅਤੇ ਮੈਂ ਜਦੋਂ ਵੀ ਉਨ੍ਹਾਂ ਨੂੰ ਬੁਲਾਇਆ ਕਿ ਤੁਸੀਂ ਉਨ੍ਹਾਂ ਨੂੰ ਮੁਆਫ਼ ਕਰ ਦਿਉ ਤਾਂ ਉਨ੍ਹਾਂ ਨੇ ਆਪਣੇ ਕੰਨਾਂ ਵਿਚ ਉਂਗਲਾ ਪਾ ਲਈਆਂ ਅਤੇ ਆਪਣੇ ਉੱਪਰ ਆਪਣੇ ਕੱਪੜੇ ਲਪੇਟ ਲਏ ਅਤੇ ਜਿੱਦ ਤੇ ਅੜ ਗਏ ਅਤੇ ਬਹੁਤ ਹੀ ਹੰਕਾਰ ਕੀਤਾ। (8) ਫਿਰ ਮੈਂ ਉਨ੍ਹਾਂ ਨੂੰ ਖੁਲ੍ਹ ਕੇ ਪੁਕਾਰਿਆ। (9) ਫਿਰ ਮੈਂ ਉਨ੍ਹਾਂ ਵਿਚਕਾਰ ਸਮੂਹਕ ਤੌਰ ਤੇ ਪ੍ਰਚਾਰ ਕੀਤਾ ਅਤੇ ਉਨ੍ਹਾਂ ਨੂੰ ਹੌਲੀ ਜਿਹੀ ਸਮਝਾਇਆ। (10) ਮੈਂ ਕਿਹਾ ਕਿ ਆਪਣੇ ਰੱਬ ਤੋਂ ਮੁਆਫ਼ੀ ਮੰਗੋ ਬੇਸ਼ੱਕ ਉਹ ਬੜਾ ਮੁਆਫ਼ੀ ਦੇਣ ਵਾਲਾ ਹੈ। (11) ਉਹ ਤੁਹਾਡੇ ਤੇ ਅਸਮਾਨ ਵਿਚੋਂ ਕਾਫ਼ੀ ਪਾਣੀ ਵਰਸਾਏਗਾ। (12) ਅਤੇ ਤੁਹਾਡੀ ਜਾਇਦਾਦ ਅਤੇ ਤੁਹਾਡੀ ਔਲਾਦ ਵਿਚ ਵਾਧਾ ਕਰੇਗਾ ਅਤੇ ਤੁਹਾਡੇ ਲਈ ਬਾਗ਼ ਪੈਦਾ ਕਰੇਗਾ ਅਤੇ ਤੁਹਾਡੇ ਲਈ ਨਹਿਰਾਂ ਵਗਾ ਦੇਵੇਗਾ। (13) ਤੁਹਾਨੂੰ ਕੀ ਹੋ ਗਿਆ ਹੈ ਕਿ ਤੁਸੀਂ ਅੱਲਾਹ ਦੀ ਮਹਾਨਤਾ ਨੂੰ ਨਹੀਂ ਮੰਨਦੇ ਹੋ। (14) ਹਾਲਾਂਕਿ ਉਸ ਨੇ ਤੁਹਾਨੂੰ ਤਰ੍ਹਾਂ-ਤਰ੍ਹਾਂ ਨਾਲ ਬਣਾਇਆ। (15) ਕੀ ਤੁਸੀਂ ਦੇਖਿਆ ਨਹੀਂ ਕਿ ਅੱਲਾਹ ਨੇ ਕਿਸ ਤਰ੍ਹਾਂ ਇੱਕ ਤੇ ਇੱਕ ਸੱਤ ਅਸਮਾਨ ਬਣਾਏ। (16) ਅਤੇ ਉਸ ਨੇ ਚੰਨ ਨੂੰ ਪ੍ਰਕਾਸ਼ ਅਤੇ ਸੂਰਜ ਨੂੰ ਦੀਵਾ ਬਣਾਇਆ। (17) ਅਤੇ ਅੱਲਾਹ ਨੇ ਤੁਹਾਨੂੰ ਧਰਤੀ ਵਿੱਚੋਂ ਵਿਸ਼ੇਸ਼ ਢੰਗ ਨਾਲ ਪੈਦਾ ਕੀਤਾ। (18) ਫਿਰ ਉਹ ਤੁਹਾਨੂੰ ਧਰਤੀ ਵਿਚ ਵਾਪਿਸ ਲੈ ਜਾਵੇਗਾ ਅਤੇ ਫਿਰ ਉਸ ਵਿਚੋਂ ਤੁਹਾਨੂੰ ਬਾਹਰ ਲੈ ਆਵੇਗਾ। (19) ਅਤੇ ਅੱਲਾਹ ਨੇ ਤੁਹਾਡੇ ਲਈ ਧਰਤੀ ਨੂੰ ਪੱਧਰਾ ਬਣਾਇਆ ਹੈ। (20) ਤਾਂ ਕਿ ਤੁਸੀਂ ਉਸ ਦੇ ਚੌੜੇ ਰਸਤਿਆਂ ਤੇ ਚੱਲੋ।

(21) ਨੂਹ ਨੇ ਆਖਿਆ ਹੇ ਮੇਰਿਆ ਰੱਬਾ! ਇਨ੍ਹਾਂ ਨੇ ਮੇਰਾ ਆਖਿਆ ਨਹੀਂ ਮੰਨਿਆ ਅਤੇ ਅਜਿਹੇ ਬੰਦਿਆਂ ਦਾ ਪਾਲਣ ਕੀਤਾ ਜਿਨ੍ਹਾਂ ਦੀ ਜਾਇਦਾਦ ਅਤੇ ਔਲਾਦ ਨੇ ਉਨ੍ਹਾਂ ਦੇ ਨੁਕਸਾਨ ਵਿਚ ਹੀ ਵਾਧਾ ਕੀਤਾ। (22) ਅਤੇ ਇਨ੍ਹਾਂ ਨੇ ਬੜੇ

ਛਲ-ਕਪਟ ਕੀਤੇ। (23) ਅਤੇ ਇਨ੍ਹਾਂ ਨੇ ਕਿਹਾ ਕਿ ਤੁਸੀਂ ਆਪਣੇ ਪੂਜਨੀਕਾਂ ਨੂੰ ਕਦੇ ਵੀ ਨਾ ਛੱਡਿਉ। ਅਤੇ ਤੁਸੀਂ ਕਦੇ ਵੀ ਵੱਦ ਨੂੰ ਅਤੇ ਨਾ ਸਵਾਅ ਨੂੰ ਅਤੇ ਨਾ ਯਗੂਸ ਨੂੰ ਅਤੇ ਨਾ ਯਗੂਕ ਨੂੰ ਅਤੇ ਨਾ ਨਸਰ ਨੂੰ ਛੱਡਣਾ। (24) ਅਤੇ ਉਨ੍ਹਾਂ ਨੇ ਬਹੁਤ ਸਾਰੇ ਲੋਕਾਂ ਨੂੰ ਭਟਕਾ ਦਿੱਤਾ। ਅਤੇ ਹੁਣ ਤੂੰ ਇਨ੍ਹਾਂ ਕੁਰਾਹੀ ਲੋਕਾਂ ਦੀ ਗੁੰਮਰਾਹੀ ਵਿਚ ਵਾਧਾ ਕਰ। (25) ਆਪਣੇ ਪਾਪਾਂ ਦੇ ਕਾਰਨ ਉਹ ਡੋਬੇ ਗਏ ਅਤੇ ਫਿਰ ਅੱਗ ਵਿਚ ਸੁੱਟੇ ਗਏ। ਤਾਂ ਉਨ੍ਹਾਂ ਨੇ ਆਪਣੇ ਲਈ ਅੱਲਾਹ ਤੋਂ ਬਚਾਉਣ ਵਾਲਾ ਕੋਈ ਮਦਦਗਾਰ ਨਾ ਪਾਇਆ।

(26) ਅਤੇ ਨੂਹ ਨੇ ਆਖਿਆ ਕਿ ਹੇ ਮੇਰੇ ਪਾਲਣਹਾਰ! ਤੂੰ ਇਨ੍ਹਾਂ ਅਵੱਗਿਆਕਾਰੀਆਂ ਵਿਚੋਂ ਧਰਤੀ ਤੇ ਕੋਈ ਵੱਸਣ ਵਾਲਾ ਨਾ ਛੱਡ। (27) ਜੇਕਰ ਤੂੰ ਇਨ੍ਹਾਂ ਨੂੰ ਛੱਡ ਦਿੱਤਾ ਤਾਂ ਇਹ ਤੇਰੇ ਬੰਦਿਆਂ ਨੂੰ ਭਟਕਾਉਣਗੇ। ਅਤੇ ਇਨ੍ਹਾਂ ਦੇ ਵੰਸ਼ ਵਿਚ ਜਿਹੜਾ ਪੈਦਾ ਹੋਵੇਗਾ ਉਹ ਵਿਭਚਾਰੀ ਅਤੇ ਸਖ਼ਤ ਅਵੱਗਿਆਕਾਰੀ ਹੀ ਹੋਵੇਗਾ। (28) ਹੇ ਮੇਰੇ ਪਾਲਣਹਾਰ! ਮੈਨੂੰ ਮੁਆਫ਼ ਕਰ ਦੇ ਅਤੇ ਮੇਰੇ ਮਾਤਾ ਪਿਤਾ ਨੂੰ ਮੁਆਫ਼ ਕਰ ਦੇ। ਅਤੇ ਜਿਹੜਾ ਮੇਰੇ ਘਰ ਵਿਚ ਸ਼ਰਧਾਵਾਨ ਹੋ ਕੇ ਦਾਖਿਲ ਹੋਵੇ ਤੂੰ ਉਸ ਨੂੰ ਵੀ ਮੁਆਫ਼ ਕਰ ਦੇ। ਅਤੇ ਸਾਰੇ ਪਵਿੱਤਰ ਮਰਦਾਂ ਅਤੇ ਔਰਤਾਂ ਨੂੰ ਮੁਆਫ਼ ਕਰ ਦੇ। ਅਤੇ ਅੱਤਿਆਚਾਰੀਆਂ ਲਈ ਵਿਨਾਸ਼ ਤੋਂ ਬਿਨ੍ਹਾਂ ਕਿਸੇ ਚੀਜ਼ ਵਿਚ ਵਾਧਾ ਨਾ ਕਰ।

# 72 ਸੂਰਤ ਅਲ-ਜਿੰਨ

## ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਆਖੋ, ਕਿ ਮੈਨੂੰ ਵਹੀ (ਸੰਦੇਸ਼) ਕੀਤੀ ਗਈ ਹੈ ਕਿ ਜਿੰਨਾਂ ਦੇ ਇੱਕ ਸਮੂਹ ਨੇ ਕੁਰਆਨ ਨੂੰ ਸੁਣਿਆ ਤਾਂ ਉਨ੍ਹਾਂ ਨੇ ਆਖਿਆ ਕਿ ਅਸੀਂ ਇਕ ਅਜੀਬ ਕੁਰਆਨ ਸੁਣਿਆ ਹੈ। (2) ਜਿਹੜਾ ਮਾਰਗ ਦਰਸ਼ਨ ਹੈ। ਤਾਂ ਅਸੀਂ ਉਸ ਉੱਪਰ ਈਮਾਨ ਲਿਆਏ ਤਾਂ ਅਸੀਂ ਆਪਣੇ ਰੱਬ ਤੋਂ ਬਿਨ੍ਹਾਂ ਕਿਸੇ ਨੂੰ (ਉਸ ਅੱਲਾਹ ਦਾ) ਸ਼ਰੀਕ ਨਹੀਂ ਬਣਾਵਾਂਗੇ। (3) ਅਤੇ ਇਹ ਕਿ ਸਾਡੇ ਰੱਬ ਦੀ ਸ਼ਾਨ ਬਹੁਤ ਉੱਚੀ ਹੈ। ਉਸ ਨੇ ਨਾ ਕੋਈ ਪਤਨੀ ਬਣਾਈ ਹੈ ਅਤੇ ਨਾ ਕੋਈ ਔਲਾਦ। (4) ਅਤੇ ਇਹ ਕਿ ਸਾਡਾ

ਨਾ ਸਮਝ ਬੰਦਾ ਸਾਡੇ ਅੱਲਾਹ ਦੇ ਬਾਰੇ ਅਸਲੀਅਤ ਤੋਂ ਬਹੁਤ ਦੂਰ ਦੀਆਂ ਗੱਲਾਂ ਕਹਿੰਦਾ ਸੀ। (5) ਅਤੇ ਅਸੀਂ ਕਲਪਣਾ ਕੀਤੀ ਸੀ ਕਿ ਮਨੁੱਖ ਅਤੇ ਜਿੰਨ ਅੱਲਾਹ ਦੇ ਸਬੰਧ ਵਿਚ ਕਦੇ ਝੂਠੀ ਗੱਲ ਨਹੀਂ ਕਹਿਣਗੇ। (6) ਅਤੇ ਇਹ ਕਿ ਮਨੁੱਖਾਂ ਵਿਚ ਕੁਝ ਅਜਿਹੇ ਵੀ ਸਨ ਜਿਹੜੇ ਜਿੰਨਾਂ ਵਿਚੋਂ ਕੁਝ ਦੀ ਸ਼ਰਣ ਲੈਂਦੇ ਸੀ ਤਾਂ ਉਨ੍ਹਾਂ ਨੇ ਜਿੰਨਾਂ ਦਾ ਹੰਕਾਰ ਹੋਰ ਵਧਾ ਦਿੱਤਾ। (7) ਅਤੇ ਇਹ ਕਿ ਉਨ੍ਹਾਂ ਨੇ ਵੀ ਕਲਪਣਾ ਕੀਤੀ ਜਿਵੇਂ ਤੁਸੀਂ ਕਲਪਣਾ ਕੀਤੀ ਕਿ ਅੱਲਾਹ ਕਿਸੇ ਨੂੰ ਨਹੀਂ ਉਠਾਵੇਗਾ।

(8) ਅਤੇ ਅਸੀਂ ਅਸਮਾਨ ਦੀ ਪੜਤਾਲ ਕੀਤੀ ਤਾਂ ਅਸੀਂ ਦੇਖਿਆ ਕਿ ਉਹ ਸਖ਼ਤ ਪਹਿਰੇਦਾਰਾਂ ਨਾਲ ਭਰਿਆ ਪਿਆ ਹੈ ਅਤੇ ਅੰਗਿਆਰਾਂ ਦਾ ਮੀਂਹ ਵਰ੍ਹ ਰਿਹਾ ਹੈ। (9) ਅਤੇ ਅਸੀਂ ਉਸ ਦੇ ਕੁਝ ਟਿਕਾਣਿਆਂ ਤੇ ਸੁਣਨ ਲਈ ਬੈਠਿਆ ਕਰਦੇ ਸੀ ਤਾਂ ਹੁਣ ਵੀ ਜੇ ਕੋਈ ਸੁਨਣਾ ਚਾਹੁੰਦਾ ਹੈ ਤਾਂ ਉਹ ਆਪਣੇ ਲਈ ਇੱਕ ਤਿਆਰ ਅੰਗਿਆਰਾ ਪਾਉਂਦਾ ਹੈ। (10) ਅਤੇ ਅਸੀਂ ਨਹੀਂ ਜਾਣਦੇ ਕਿ ਇਹ ਧਰਤੀ ਵਾਲਿਆਂ ਲਈ ਕੋਈ ਬੁਰਾਈ ਚਾਹੀ ਗਈ ਹੈ ਜਾਂ ਉਨ੍ਹਾਂ ਦੇ ਰੱਬ ਨੇ ਉਨ੍ਹਾਂ ਦੇ ਨਾਲ ਨੇਕੀ ਦਾ ਇਰਾਦਾ ਕੀਤਾ ਹੈ। (11) ਅਤੇ ਇਹ ਕਿ ਸਾਡੇ ਵਿਚ ਕੁਝ ਚੰਗੇ ਹਨ ਅਤੇ ਕੁਝ ਵੱਖਰੀ ਤਰ੍ਹਾਂ ਦੇ। ਅਸੀਂ ਵੱਖਰੇ ਰਾਹਾਂ ਤੇ ਹਾਂ। (12) ਅਤੇ ਇਹ ਕਿ ਅਸੀਂ ਸਮਝ ਲਿਆ ਹੈ ਕਿ ਅਸੀਂ ਧਰਤੀ ਤੇ ਅੱਲਾਹ ਨੂੰ ਨਹੀਂ ਹਰਾ ਸਕਦੇ ਅਤੇ ਨਾ ਭੱਜ ਕੇ ਉਸ ਨੂੰ ਹਰਾ ਸਕਦੇ ਹਾਂ। (13) ਅਤੇ ਇਹ ਕਿ ਅਸੀਂ ਜਦੋਂ ਉਪਦੇਸ਼ ਦੀ ਗੱਲ ਸੁਣੀ ਤਾਂ ਅਸੀਂ ਉਸ ਤੇ ਈਮਾਨ ਲਿਆਏ। ਤਾਂ ਜਿਹੜਾ ਬੰਦਾ ਆਪਣੇ ਰੱਬ ਤੇ ਈਮਾਨ ਲਿਆਏਗਾ ਉਸ ਨੂੰ ਨਾ ਕਿਸੇ ਘਾਟੇ ਦਾ ਡਰ ਹੋਵੇਗਾ ਅਤੇ ਨਾ ਵਾਧੇ ਦਾ। (14) ਅਤੇ ਇਹ ਕਿ ਅਸੀਂ ਕੁਝ ਆਗਿਆਕਾਰੀ ਹਾਂ ਅਤੇ ਸਾਡੇ ਵਿਚੋਂ ਕੁਝ ਕੁਰਾਹੀਏ ਹਨ। ਸੋ ਜਿਸ ਨੇ ਆਗਿਆ ਦਾ ਪਾਲਣ ਕੀਤਾ ਤਾਂ ਉਨ੍ਹਾਂ ਨੇ ਨੇਕੀ ਦਾ ਰਾਹ ਲੱਭ ਲਿਆ। (15) ਅਤੇ ਜਿਹੜੇ ਲੋਕ ਕੁਰਾਹੇ ਪਏ ਹਨ, ਉਹ ਨਰਕ ਦਾ ਬਾਲਣ ਬਨਣਗੇ।

(16) ਅਤੇ ਮੈਨੂੰ ਵਹੀ ਕੀਤੀ ਗਈ ਕਿ ਇਹ ਲੋਕ ਜੇਕਰ ਰਾਹ ਤੇ ਅਟੱਲ ਹੋ ਜਾਂਦੇ ਹਨ ਤਾਂ ਅਸੀਂ ਇਨ੍ਹਾਂ ਨੂੰ ਬਹੁਤ ਸਾਰਾ ਪੀਣ ਵਾਲਾ ਪਾਣੀ ਦਿੰਦੇ। (17) ਤਾਂ ਕਿ ਉਸ ਰਾਹੀਂ ਉਨ੍ਹਾਂ ਦਾ ਇਮਤਿਹਾਨ ਲੈਂਦੇ ਅਤੇ ਜਿਹੜਾ ਬੰਦਾ ਆਪਣੇ ਰੱਬ ਦੀ ਯਾਦ ਤੋਂ ਮੂੰਹ ਮੋੜੇਗਾ ਤਾਂ ਉਹ ਉਸ ਨੂੰ ਸਖ਼ਤ ਸਜ਼ਾ ਦੇ ਵਿਚ ਸੁੱਟ ਦੇਵੇਗਾ। (18) ਅਤੇ ਇਹ ਕਿ ਮਸਜਿਦਾਂ ਅੱਲਾਹ ਲਈ ਹਨ ਤਾਂ ਤੁਸੀਂ ਅੱਲਾਹ ਦੇ ਬਰਾਬਰ ਕਿਸੇ

ਹੋਰ ਦੀ ਬੰਦਗੀ ਨਾ ਕਰੋ। (19) ਅਤੇ ਇਹ ਕਿ ਜਦੋਂ ਅੱਲਾਹ ਦਾ ਬੰਦਾਂ ਉਨ੍ਹਾਂ ਨੂੰ ਪੁਕਾਰਣ ਲਈ ਖੜ੍ਹਾ ਹੋਇਆ ਤਾਂ ਲੋਕ ਉਸ ਤੇ ਟੁੱਟ ਕੇ ਪੈਣ ਲਈ ਤਿਆਰ ਹੋ ਗਏ। (20) ਕਿਉਂਕਿ ਮੈਂ ਸਿਰਫ਼ ਆਪਣੇ ਰੱਬ ਨੂੰ ਪੁਕਾਰਦਾ ਹਾਂ ਅਤੇ ਉਸ ਦੇ ਬਰਾਬਰ ਕਿਸੇ ਨੂੰ ਸ਼ਰੀਕ ਨਹੀਂ ਮੰਨਦਾ। (21) ਆਖੋ, ਕਿ ਮੈਂ ਤੁਹਾਡੇ ਲੋਕਾਂ ਲਈ ਨਾ ਕਿਸੇ ਨੁਕਸਾਨ ਦਾ ਅਧਿਕਾਰ ਰੱਖਦਾ ਹਾਂ ਅਤੇ ਨਾ ਕਿਸੇ ਲੇਕੀ ਦਾ। (22) ਆਖੋ, ਕਿ ਮੈਨੂੰ ਅੱਲਾਹ ਤੋਂ ਕੋਈ ਬਚਾ ਨਹੀਂ ਸਕਦਾ ਅਤੇ ਨਾ ਮੈਂ ਉਸ (ਅੱਲਾਹ) ਤੋਂ ਬਿਨ੍ਹਾਂ ਕੋਈ ਸ਼ਰਣ ਪਾ ਸਕਦਾ ਹਾਂ। (23) ਸਿਰਫ਼ ਅੱਲਾਹ ਵੱਲੋਂ ਹੁਕਮਾਂ ਦਾ ਅਤੇ ਉਸ ਦੇ ਸੁਨੇਹਿਆਂ ਦਾ ਪਹੁੰਚਾ ਦੇਣਾ ਹੀ ਮੇਰੀ ਜ਼ਿੰਮੇਵਾਰੀ ਹੈ। ਜਿਹੜਾ ਬੰਦਾ ਅੱਲਾਹ ਅਤੇ ਉਸ ਦੇ ਰਸੂਲ ਦੀ ਅਵੱਗਿਆ ਕਰੇਗਾ ਉਸ ਲਈ ਨਰਕ ਦੀ ਅੱਗ ਹੈ ਜਿਸ ਵਿਚ ਉਹ ਹਮੇਸ਼ਾ ਰਹਿਣਗੇ।

(24) ਇੱਥੋਂ ਤੱਕ ਕਿ ਜਦੋਂ ਉਹ ਉਸ ਚੀਜ਼ ਨੂੰ ਦੇਖਣਗੇ ਜਿਸ ਦਾ ਉਨ੍ਹਾਂ ਨਾਲ ਵਾਅਦਾ ਕੀਤਾ ਜਾ ਰਿਹਾ ਹੈ ਤਾਂ ਉਸ ਸਮਝ ਲੈਣਗੇ ਕਿ ਕਿਸ ਦੇ ਸਾਥੀ ਕਮਜ਼ੋਰ ਹਨ ਅਤੇ ਕਿਹੜੇ ਗਿਣਤੀ ਵਿਚ ਘੱਟ ਹਨ। (25) ਆਖੋ, ਕਿ ਮੈਂ ਨਹੀਂ ਜਾਣਦਾ ਜਿਸ ਚੀਜ਼ ਦਾ ਤੁਹਾਡੇ ਨਾਲ ਵਾਅਦਾ ਕੀਤਾ ਜਾ ਰਿਹਾ ਹੈ। ਉਹ ਨੇੜੇ ਹੈ ਜਾਂ ਮੇਰੇ ਰੱਬ ਨੇ ਲੰਮਾਂ ਸਮਾਂ ਤਹਿ ਕਰ ਰੱਖਿਆ ਹੈ। (26) ਗੁੱਝੀਆਂ ਨੂੰ ਜਾਣਨ ਵਾਲਾ ਉਹ ਹੀ ਹੈ। ਉਹ ਆਪਣੀਆਂ ਗੁੱਝੀਆਂ ਗੱਲਾਂ ਲਈ ਕਿਸੇ ਨੂੰ ਸੂਚਿਤ ਨਹੀਂ ਕਰਦਾ। (27) ਬਿਨ੍ਹਾਂ ਉਸ ਰਸੂਲ ਦੇ ਜਿਸ ਨੂੰ ਉਸ (ਅੱਲਾਹ) ਨੇ ਪਸੰਦ ਕੀਤਾ ਹੋਵੇ। ਤਾਂ ਉਹ ਉਸ ਦੇ ਅੱਗੇ ਅਤੇ ਪਿੱਛੇ ਪਹਿਰੇਦਾਰ ਲੱਗਾ ਦਿੰਦਾ। (28) ਤਾਂ ਕਿ ਅੱਲਾਹ ਜਾਣ ਲਵੇ ਕਿ ਉਨ੍ਹਾਂ ਨੇ ਆਪਣੇ ਰੱਬ ਦੇ ਸੁਨੇਹੇ ਪਹੁੰਚਾ ਦਿੱਤੇ ਹਨ। ਅਤੇ (ਇਸ ਤਰ੍ਹਾਂ) ਉਸ ਨੇ ਉਨ੍ਹਾਂ ਦੇ ਆਲੇ-ਦੁਆਲੇ ਨੂੰ ਘੇਰਿਆ ਹੋਇਆ ਹੈ ਅਤੇ ਉਸ ਨੇ ਹਰ ਇੱਕ ਚੀਜ਼ ਨੂੰ ਗਿਣ ਰੱਖਿਆ ਹੈ।

# 73 ਸੂਰਤ ਅਲ-ਮੁੱਜ਼ੰਮਿਲ

## ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਹੇ (ਮੁਹੰਮਦ) ਕੱਪੜੇ ਨੂੰ (ਆਪਣੇ ਆਪ ਉੱਤੇ) ਲਪੇਟਣ ਵਾਲੇ! (2) ਰਾਤ ਨੂੰ ਖੜ੍ਹੇ ਹੋਵੋ ਪਰੰਤੂ ਥੋੜ੍ਹੀ ਰਾਤ (ਰਹਿੰਦੇ)। (3) ਅੱਧੀ ਰਾਤ ਜਾਂ ਉਸ ਤੋਂ ਵੀ ਕੁਝ

ਘੱਟ ਕਰ ਦੇਵੋ। (4) ਜਾਂ ਉਸ ਤੋਂ ਕੁਝ ਵਧਾ ਦੇਵੋ ਅਤੇ ਕੁਰਆਨ ਨੂੰ ਰੁਕ-ਰੁਕ ਕੇ ਪੜ੍ਹੋ। (5) ਅਸੀਂ ਤੁਹਾਡੇ ਉੱਪਰ ਭਾਰੀ ਹੁਕਮ ਉਤਾਰਨ ਵਾਲੇ ਹਾ।

(6) ਬੇਸ਼ੱਕ ਰਾਤ ਨੂੰ ਉੱਠਣਾ ਬੇਹੱਦ ਔਖਾ ਹੈ ਅਤੇ ਗੱਲ ਠੀਕ ਨਿਕਲਦੀ ਹੈ। (7) ਬੇਸ਼ੱਕ ਤੁਹਾਨੂੰ ਦਿਨੇ ਬਹੁਤ ਕੰਮ ਰਹਿੰਦਾ ਹੈ। (8) ਅਤੇ ਆਪਣੇ ਰੱਬ ਦਾ ਸਿਮਰਨ ਕਰੋ ਅਤੇ ਸਾਰਿਆਂ ਤੋਂ ਅੱਲਗ ਹੋ ਕੇ ਉਸ ਵੱਲ ਧਿਆਨ ਕੇਂਦਰਿਤ ਕਰ ਲਵੋ। (9) ਉਹ ਪੂਰਬ ਅਤੇ ਪੱਛਮ ਦਾ ਮਾਲਕ ਹੈ, ਉਸ ਤੋਂ ਬਿਨ੍ਹਾਂ ਕੋਈ ਪੂਜਨਯੋਗ ਨਹੀਂ। ਸੋ ਤੁਸੀਂ ਉਸ ਨੂੰ ਆਪਣਾ ਸਭ ਕੁਝ ਬਣਾ ਲਵੋ। (10) ਅਤੇ ਲੋਕ ਜਿਹੜਾ ਕੁਝ ਆਖਦੇ ਹਨ ਉਸ ਤੇ ਧੀਰਜ ਰੱਖੋ ਅਤੇ ਚੰਗੇ ਤਰੀਕੇ ਨਾਲ ਉਨ੍ਹਾਂ ਤੋਂ ਅਲੱਗ ਹੋ ਜਾਵੋ। (11) ਅਤੇ ਝੁਠਲਾਉਣ ਵਾਲੇ ਸੰਪੰਨ ਲੋਕਾਂ ਦਾ ਮਾਮਲਾ ਮੇਰੇ ਤੇ ਛੱਡ ਦਿਉ ਅਤੇ ਉਨ੍ਹਾਂ ਨੂੰ ਥੋੜ੍ਹੀ ਜਿਹੀ ਢਿੱਲ ਦੇ ਦੇਵੋ। (12) ਸਾਡੇ ਕੋਲ ਬੇੜੀਆਂ ਅਤੇ ਨਰਕ ਹੈ। (13) ਅਤੇ ਸੰਘ ਵਿਚ ਫਸਣ ਵਾਲਾ ਭੋਜਣ ਹੈ ਅਤੇ ਦੁੱਖਦਾਇਕ ਸਜ਼ਾ ਹੈ। (14) ਜਿਸ ਦਿਨ ਧਰਤੀ ਤੇ ਪਹਾੜ ਹਿੱਲਣ ਲੱਗਣਗੇ ਅਤੇ ਪਹਾੜ ਡਿੱਗਦੇ ਹੋਏ ਰੇਤ ਵਾਂਗ ਢੇਰ ਹੋ ਜਾਣਗੇ।

(15) ਅਸੀਂ ਤੁਹਾਡੇ ਵੱਲ ਇੱਕ ਰਸੂਲ ਭੇਜਿਆ ਹੈ, ਤੁਹਾਡੇ ਤੇ ਗਵਾਹ ਬਣਾ ਕੇ, ਜਿਵੇਂ ਅਸੀਂ ਫਿਰਔਨ ਵੱਲ ਇੱਕ ਰਸੂਲ ਭੇਜਿਆ ਸੀ। (16) ਫਿਰ ਫਿਰਔਨ ਨੇ ਰਸੂਲ ਦਾ ਕਹਿਣਾ ਨਾ ਮੰਨਿਆਂ ਤਾਂ ਅਸੀਂ ਉਸ ਨੂੰ ਸਖ਼ਤ ਪਕੜ ਨਾਲ ਫੜ੍ਹ ਲਿਆ। (17) ਤਾਂ ਜੇਕਰ ਤੁਸੀਂ ਇਨਕਾਰ ਕੀਤਾ ਤਾਂ ਉਸ ਦਿਨ ਦੀ ਸਜ਼ਾ ਤੋਂ ਕਿਵੇਂ ਬਚੋਂਗੇ ਜਿਹੜੀ ਬੱਚਿਆਂ ਨੂੰ ਬੁੱਢਾ ਬਣਾ ਦੇਵੇਗੀ। (18) ਜਿਸ ਵਿਚ ਅਸਮਾਨ ਪਾਟ ਜਾਏਗਾ ਬੇਸ਼ੱਕ ਉਸ (ਅੱਲਾਹ) ਦਾ ਵਾਅਦਾ ਪੂਰਾ ਹੋ ਕੇ ਰਹੇਗਾ। (19) ਇਹ ਇੱਕ ਸਿੱਖਿਆ ਹੈ, ਇਸ ਲਈ ਜੇ ਚਾਹੋ ਤਾਂ ਆਪਣੇ ਰੱਬ ਵੱਲ (ਜਾਣ ਵਾਲਾ) ਰਾਹ ਅਪਣਾ ਲਵੋ।

(20) ਬੇਸ਼ੱਕ ਤੁਹਾਡਾ ਰੱਬ ਜਾਣਦਾ ਹੈ ਕਿ ਤੁਸੀਂ ਲੱਗਭਗ ਦੋ ਤਿਆਹੀ ਰਾਤ ਜਾਂ ਅੱਧੀ ਰਾਤ ਜਾਂ ਇੱਕ ਤਿਆਹੀ ਰਾਤ (ਨਮਾਜ਼ ਲਈ) ਖੜੇ ਹੁੰਦੇ ਹੋ ਅਤੇ ਇੱਕ ਵਰਗ ਤੁਹਾਡੇ ਸਾਥੀਆਂ ਵਿਚੋਂ ਵੀ। ਅਤੇ ਅੱਲਾਹ ਹੀ ਰਾਤ ਅਤੇ ਦਿਨ ਦਾ ਪੈਮਾਨਾਂ ਤੈਅ ਕਰਦਾ ਹੈ। ਉਸ ਨੇ ਜਾਣਿਆਂ ਹੈ ਕਿ ਤੁਸੀਂ ਉਸ ਨੂੰ ਪੂਰਾ ਨਹੀਂ ਕਰ ਸਕੋਗੇ। ਅਤੇ ਉਸ ਨੇ ਤੁਹਾਡੇ ਉੱਪਰ ਕਿਰਪਾ ਕੀਤੀ ਹੈ ਹੁਣ ਕੁਰਆਨ ਵਿੱਚੋਂ ਪੜ੍ਹੋ ਜਿੰਨ੍ਹਾ

ਤੁਹਾਨੂੰ ਸੌਖਾ ਲੱਗੇ। ਉਸ ਨੇ ਜਾਣਿਆ ਹੈ ਕਿ ਤੁਹਾਡੇ ਵਿਚੋਂ ਰੋਗੀ ਹੋਣਗੇ ਅਤੇ ਕਿੰਨੇ ਲੋਕ ਅੱਲਾਹ ਦੀ ਖੋਜ ਵਿਚ ਧਰਤੀ ਤੇ ਸਫ਼ਰ ਕਰਨਗੇ ਅਤੇ ਦੂਜੇ ਅਜਿਹੇ ਲੋਕ ਵੀ ਹੋਣਗੇ ਜਿਹੜੇ ਅੱਲਾਹ ਦੇ ਰਾਹ ਵਿਚ ਜਿਹਾਦ ਕਰਨਗੇ। ਤਾਂ ਇਸ ਕੁਰਆਨ ਵਿਚੋਂ ਪੜ੍ਹੋ ਜਿੰਨ੍ਹਾ ਤੁਹਾਨੂੰ ਸੌਖਾ ਲੱਗੇ ਅਤੇ ਨਮਾਜ਼ ਸਥਾਪਿਤ ਕਰੋ ਅਤੇ ਜ਼ਕਾਤ ਅਦਾ ਕਰੋ। ਅਤੇ ਅੱਲਾਹ ਨੂੰ ਕਰਜ਼ਾ ਦੇਵੋ, ਵਧੀਆ ਕਰਜ਼ਾ। ਅਤੇ ਜਿਹੜੀ ਨੇਕੀ ਤੁਸੀਂ ਅੱਗੇ ਭੇਜੋਗੇ ਉਸ ਨੂੰ ਅੱਲਾਹ ਦੇ ਕੋਲ ਹਾਜ਼ਿਰ ਦੇਖੋਗੇ। ਉਹ ਉਤਮ ਹੈ ਅਤੇ ਪੁੰਨ ਵਿਚ ਵੱਧ ਹੈ। ਅੱਲਾਹ ਤੋਂ ਮੁਆਫ਼ੀ ਮੰਗੋਂ ਬੇਸ਼ੱਕ ਅੱਲਾਹ ਮੁਆਫ਼ ਕਰਨ ਵਾਲਾ ਰਹਿਮ ਵਾਲਾ ਹੈ।

# 74 ਸੂਰਤ ਅਲ-ਮੁੱਦੱਸਿਰ

## ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਹੇ (ਮੁਹੰਮਦ) ਕੱਪੜੇ ਵਿਚ ਲਿਪਟਣ ਵਾਲੇ! (2) ਉੱਠ ਅਤੇ ਲੋਕਾਂ ਨੂੰ ਡਰਾ (3) ਅਤੇ ਆਪਣੇ ਰੱਬ ਦੀ ਵਡਿਆਈ ਬਿਆਨ ਕਰ। (4) ਅਤੇ ਆਪਣੇ ਕੱਪੜਿਆਂ ਨੂੰ ਪਵਿੱਤਰ ਰੱਖ। (5) ਅਤੇ ਗੰਦਗੀ ਨੂੰ ਛੱਡ ਦੇ (6) ਅਤੇ ਅਜਿਹਾ ਨਾ ਕਰੋ, ਕਿ ਉਪਕਾਰ ਕਰੋ ਅਤੇ ਫ਼ਲ ਦੀ ਇੱਛਾ ਬਹੁਤੀ ਰੱਖੋ। (7) ਅਤੇ ਆਪਣੇ ਰੱਬ ਲਈ ਧੀਰਜ ਰੱਖੋ।

(8) ਫਿਰ ਜਦੋਂ ਬਿਗਲ ਵਜਾਇਆ ਜਾਵੇਗਾ। (9) ਤਾਂ ਉਹ ਬਹੁਤ ਸਖ਼ਤ ਦਿਨ ਹੋਵੇਗਾ। (10) ਅਵੱਗਿਆਕਾਰੀਆਂ ਲਈ ਅਸਾਨ ਨਹੀਂ ਹੋਵੇਗਾ। (11) ਮੈਨੂੰ ਛੱਡ ਦੇਵੋ ਅਤੇ ਉਸ ਬੰਦੇ ਨੂੰ ਵੀ ਜਿਸ ਨੂੰ ਮੈਂ ਇਕੱਲਾ ਪੈਦਾ ਕੀਤਾ ਹੈ। (12) ਅਤੇ ਉਸ ਨੂੰ ਬਹੁਤ ਸਾਰਾ ਮਾਲ ਦਿੱਤਾ। (13) ਅਤੇ ਨੇੜੇ ਰਹਿਣ ਵਾਲੇ ਪੁੱਤਰ। (14) ਅਤੇ ਹਰ ਤਰ੍ਹਾਂ ਦਾ ਸਮਾਨ ਉਨ੍ਹਾਂ ਲਈ ਹਾਜ਼ਿਰ ਕਰ ਦਿੱਤਾ ਹੈ। (15) ਫਿਰ ਉਹ ਲਾਲਸਾ ਰੱਖਦਾ ਹੈ ਕਿ ਮੈਂ ਉਸ ਨੂੰ ਹੋਰ ਦੇਂਵਾ। (16) ਕਦੇ ਵੀ ਨਹੀਂ, ਉਹ ਮੇਰੀਆਂ ਆਇਤਾਂ ਦਾ ਵਿਰੋਧੀ ਹੈ। (17) ਜਲਦੀ ਹੀ ਮੈਂ ਉਸ ਨੂੰ ਇੱਕ ਔਖੀ ਚੜ੍ਹਾਈ ਤੇ ਚੜ੍ਹਾਂਵਾਂਗਾ।

(18) ਉਸ ਨੇ ਸੋਚਿਆ ਅਤੇ ਗੱਲ ਬਣਾ ਨਹੀਂ। (19) ਸੋ ਉਹ ਨਸ਼ਟ ਹੋਇਆ, ਉਸ ਨੇ ਕਿਹੋ ਜਿਹੀ ਗੱਲ ਬਣਾਈ। (20) ਫਿਰ ਉਹ ਹਲਾਕ ਹੋ ਜਾਵੇ, ਉਸ ਨੇ ਕਿਹੋ ਜਿਹੀ ਗੱਲ ਬਣਾਈ। (21) ਫਿਰ ਉਸ ਨੇ ਦੇਖਿਆ। (22) ਫਿਰ ਉਸ ਨੇ ਤਿਉੜੀ ਚੜ੍ਹਾਈ ਅਤੇ ਮੂੰਹ ਬਣਾਇਆ। (23) ਫਿਰ ਪਿੱਠ ਫੇਰੀ ਅਤੇ ਹੰਕਾਰ ਕੀਤਾ। (24) ਫਿਰ ਬੋਲਿਆ ਇਹ ਤਾਂ ਸਿਰਫ਼ ਇੱਕ ਜਾਦੂ ਹੈ ਜਿਹੜਾ ਪਹਿਲਾਂ ਤੋਂ ਚੱਲਿਆ ਆ ਰਿਹਾ ਹੈ। (25) ਇਹ ਤਾਂ ਸਿਰਫ਼ ਮਨੁੱਖ ਦੀ ਬਾਣੀ ਹੈ।

(26) ਮੈਂ ਉਸ ਨੂੰ ਜਲਦੀ ਹੀ ਨਰਕ ਵਿਚ ਸੁੱਟ ਦੇਵਾਂਗਾ। (27) ਅਤੇ ਤੁਸੀਂ ਕੀ ਜਾਣੋ, ਕਿ ਨਰਕ ਕੀ ਹੈ। (28) ਨਾ ਬਾਕੀ ਰਹਿਣ ਦੇਵੇਗੀ ਅਤੇ ਨਾ ਛੱਡੇਗੀ। (29) ਚਮੜੀ ਨੂੰ ਝੁਲਸਾ ਦੇਣ ਵਾਲੀ। (30) ਉਸ ਤੇ ਉਨੀਂ (19) ਫ਼ਰਿਸ਼ਤੇ ਹਨ। (31) ਅਸੀਂ ਨਰਕ ਦੇ ਕਰਮਚਾਰੀ ਸਿਰਫ਼ ਫ਼ਰਿਸ਼ਤਿਆਂ ਨੂੰ ਬਣਾਇਆ ਅਤੇ ਅਸੀਂ ਉਨ੍ਹਾਂ ਦੀ ਜਿਹੜੀ ਗਿਣਤੀ ਰੱਖੀ ਹੈ ਉਹ ਸਿਰਫ਼ ਅਵੱਗਿਆਕਾਰੀਆਂ ਨੂੰ ਪਰਖਣ ਲਈ ਹੈ। ਤਾਂ ਕਿ ਉਹ ਲੋਕ ਵਿਸ਼ਵਾਸ਼ ਹਾਸਲ ਕਰਨ ਜਿਨ੍ਹਾਂ ਨੂੰ ਕਿਤਾਬ ਦਿੱਤੀ ਗਈ। ਅਤੇ ਈਮਾਨ ਵਾਲੇ ਆਪਣੇ ਈਮਾਨ ਨੂੰ ਵਧਾਉਣ ਅਤੇ ਕਿਤਾਬ ਵਾਲੇ (ਯਹੂਦੀ ਤੇ ਇਸਾਈ) ਅਤੇ ਮੋਮਿਨ ਸ਼ੱਕ ਨਾ ਕਰਨ, ਤਾਂ ਕਿ ਜਿਨ੍ਹਾਂ ਲੋਕਾਂ ਦੇ ਦਿਲ ਵਿਚ ਰੋਗ ਹੈ ਉਹ ਅਤੇ ਅਵੱਗਿਆਕਾਰੀ ਲੋਕ ਆਖਣਗੇ, ਕਿ ਇਸ ਨਾਲ ਅੱਲਾਹ ਦਾ ਕੀ ਮਤਲਬ ਹੈ। ਇਸ ਤਰ੍ਹਾਂ ਅੱਲਾਹ ਜਿਸ ਨੂੰ ਚਾਹੁੰਦਾ ਹੈ ਭਟਕਾ ਦਿੰਦਾ ਹੈ ਅਤੇ ਜਿਸ ਨੂੰ ਚਾਹੁੰਦਾ ਹੈ ਨਸੀਹਤ ਪ੍ਰਦਾਨ ਕਰਦਾ ਹੈ। ਤੇਰੇ ਰੱਬ ਦੀਆਂ ਫੌਜਾਂ ਨੂੰ ਸਿਰਫ਼ ਉਹੀ ਜਾਣਦਾ ਹੈ। ਇਹ ਤਾਂ ਬੱਸ ਲੋਕਾਂ ਨੂੰ ਸਮਝਾਉਣਾ ਹੈ।

(32) ਕਦੇ ਵੀ ਨਹੀਂ, ਸਹੁੰ ਹੈ ਚੰਨ ਦੀ (33) ਅਤੇ ਰਾਤ ਦੀ ਜਦੋਂ ਉਹ ਜਾਣ ਲੱਗੇ। (34) ਅਤੇ ਸਵੇਰ ਦੀ ਜਦੋਂ ਉਹ ਚੜ੍ਹ ਜਾਵੇ। (35) ਬੇਸ਼ੱਕ ਨਰਕ ਵੱਡੀਆਂ ਚੀਜ਼ਾਂ ਵਿਚੋਂ ਹੈ। (36) ਮਨੁੱਖ ਲਈ ਡਰਾਵਾ। (37) ਉਨ੍ਹਾਂ ਲਈ ਜਿਹੜੇ ਤੁਹਾਡੇ ਵਿਚੋਂ ਅੱਗੇ ਵੱਲ ਵਧੇ ਜਾਂ ਪਿੱਛੇ ਵੱਲ ਮੁੜੇ। (38) ਹਰੇਕ ਬੰਦਾ ਆਪਣੇ ਕਰਮਾਂ ਦੇ ਬਦਲੇ ਗਹਿਣੇ (ਗਿਰਵੀ) ਹੈ। (39) ਬਿਨ੍ਹਾਂ ਸੱਜੇ ਵਾਲਿਆਂ ਦੇ। (40) ਉਹ ਬਾਗ਼ਾਂ ਵਿਚ ਪੁੱਛਦੇ ਹੋਏ ਹੋਣਗੇ। (41) ਅਪਰਾਧੀਆਂ ਤੋਂ। (42) ਕਿ ਤੁਹਾਨੂੰ ਨਰਕ ਵਿਚ ਕਿਹੜੀ ਚੀਜ਼ ਲੈ ਗਈ। (43) ਉਹ ਕਹਿਣਗੇ, ਅਸੀਂ ਨਮਾਜ਼ ਪੜ੍ਹਣ ਵਾਲਿਆਂ ਵਿਚੋਂ ਨਹੀਂ ਸੀ। (44) ਅਤੇ ਅਸੀਂ ਅਨਾਥਾਂ ਨੂੰ ਭੋਜਨ ਨਹੀਂ ਖਵਾਉਂਦੇ ਸੀ। (45)

ਅਤੇ ਅਸੀਂ ਵਿਚਾਰ ਕਰਨ ਵਾਲਿਆਂ ਨਾਲ ਬਹਿਸ ਕਰਦੇ। (46) ਅਤੇ ਅਸੀਂ ਇਨਸਾਫ਼ ਦੇ ਦਿਨ ਤੋਂ ਮੁਨਕਰ ਸੀ। (47) ਇੱਥੋਂ ਤੱਕ ਕਿ ਉਹ ਯਕੀਨਨੀ ਗੱਲ ਸਾਡੇ ਤੇ ਆ ਗਈ। (48) ਤਾਂ ਉਨ੍ਹਾਂ ਨੂੰ ਸਿਫ਼ਾਰਿਸ਼ ਕਰਨ ਵਾਲਿਆਂ ਦੀ ਸਿਫ਼ਾਰਿਸ਼ ਕੋਈ ਵੀ ਲਾਭ ਨਹੀਂ ਦੇਵੇਗੀ।

(49) ਫਿਰ ਉਨ੍ਹਾਂ ਨੂੰ ਕੀ ਹੋ ਗਿਆ ਕਿ ਉਹ ਉਪਦੇਸ਼ ਤੋਂ ਮੂੰਹ ਮੋੜਦੇ ਹਨ। (50) ਜਿਵੇਂ, ਕਿ ਉਹ ਜੰਗਲੀ ਗਧੇ ਹੋਣ। (51) ਜਿਹੜੇ ਸ਼ੇਰ ਦੇ ਅੱਗੇ ਭੱਜੇ ਜਾ ਰਹੇ ਹਨ। (52) ਸਗੋਂ ਉਨ੍ਹਾਂ ਵਿਚੋਂ ਹਰੇਕ ਬੰਦਾ ਇਹ ਚਾਹੁੰਦਾ ਹੈ, ਕਿ ਉਸ ਨੂੰ ਖੁੱਲ੍ਹੀ ਹੋਈ ਕਿਤਾਬ ਦਿੱਤੀ ਜਾਵੇ। (53) ਕਦੇ ਵੀ ਨਹੀਂ, ਸਗੋਂ ਇਹ ਲੋਕ ਪ੍ਰਲੋਕ ਤੋਂ ਨਹੀਂ ਡਰਦੇ। (54) ਕਦੇ ਵੀ ਨਹੀਂ। ਇਹ ਤਾਂ ਇੱਕ ਉਪਦੇਸ਼ ਹੈ। (55) ਸੋ ਜਿਸ ਦਾ ਜੀਅ ਚਾਹੇ (ਉਹ) ਉਸ ਤੋਂ ਉਪਦੇਸ਼ ਪ੍ਰਾਪਤ ਕਰੇ। (56) ਅਤੇ ਉਹ ਉਸ ਤੋਂ ਉਪਦੇਸ਼ ਪ੍ਰਾਪਤ ਨਹੀਂ ਕਰਨਗੇ ਪਰੰਤੂ ਇਹ ਕਿ ਜੇ ਅੱਲਾਹ ਚਾਹੇ। ਉਹ ਹੀ ਹੈ ਜਿਸ ਤੋਂ ਡਰਨਾ ਚਾਹੀਦਾ ਹੈ ਅਤੇ ਉਹ ਹੀ ਮੁਆਫ਼ੀ ਦੇਣ ਦੇ ਯੋਗ ਹੈ।

# 75 ਸੂਰਤ ਅਲ-ਕਿਆਮਾ

### ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਨਹੀਂ, ਮੈਂ ਕਿਆਮਤ ਦੇ ਦਿਨ ਦੀ ਸਹੁੰ ਖਾਂਦਾ ਹਾਂ। (2) ਅਤੇ ਨਹੀਂ, ਮੈਂ ਨਿੰਦਿਆ ਕਰਨ ਵਾਲੀ ਆਤਮਾਂ ਦੀ ਸਹੁੰ ਖਾਂਦਾ ਹਾਂ। (3) ਕੀ ਮਨੁੱਖ ਸਮਝਦਾ ਹੈ ਕਿ ਅਸੀਂ ਉਸ ਦੀਆਂ ਹੱਡੀਆਂ ਨੂੰ ਇਕੱਠਾਂ ਨਹੀਂ ਕਰਾਂਗੇ। (4) ਕਿਉਂ ਨਹੀਂ ਅਸੀਂ ਇਸ ਦੇ ਸਮਰੱਥ ਹਾਂ ਕਿ ਉਸ ਦੀਆਂ ਉਂਗਲੀਆਂ ਦੇ ਪੋਟੇ ਪੋਟੇ ਨੂੰ ਠੀਕ ਕਰ ਦੇਈਏ। (5) ਸਗੋਂ ਮਨੁੱਖ ਚਾਹੁੰਦਾ ਹੈ ਕਿ ਉਹ ਉਸ ਦੇ ਸਾਹਮਣੇ ਹੱਠ ਕਰੇ। (6) ਉਹ ਪੁੱਛਦਾ ਹੈ ਕਿ ਕਿਆਮਤ ਦਾ ਦਿਨ ਕਦੋਂ ਆਵੇਗਾ? (7) ਤਾਂ ਜਦੋਂ ਅੱਖਾਂ ਚੁੰਧਿਆ ਜਾਣਗੀਆਂ। (8) ਅਤੇ ਚੰਦ ਪ੍ਰਕਾਸ਼ਹੀਣ ਹੋ ਜਾਵੇਗਾ। (8) ਅਤੇ ਸੂਰਜ ਤੇ ਚੰਦ ਇਕੱਠੇ ਕਰ ਦਿੱਤੇ ਜਾਣਗੇ। (10) ਉਸ ਦਿਨ ਮਨੁੱਖ ਆਖੇਗਾ ਕਿ (ਮੈਂ) ਕਿੱਥੇ ਭੱਜਾ। (11) ਕਦੇ ਵੀ ਨਹੀਂ, ਕਿਤੇ ਸ਼ਰਣ ਨਹੀਂ। (12) ਉਸ ਦਿਨ ਤੇਰੇ ਰੱਬ ਕੋਲ ਹੀ ਟਿਕਾਣਾ ਹੈ। (13) ਉਸ ਦਿਨ ਮਨੁੱਖ ਨੂੰ ਦੱਸਿਆ ਜਾਵੇਗਾ ਕਿ ਉਸ

ਨੇ ਅੱਗੇ ਕੀ ਭੇਜਿਆ ਅਤੇ ਪਿੱਛੇ ਕੀ ਛੱਡਿਆ। (14) ਸਗੋਂ ਮਨੁੱਖ ਖ਼ੁਦ ਆਪਣੇ ਆਪ ਨੂੰ ਚੰਗੀ ਤਰ੍ਹਾਂ ਜਾਣਦਾ ਹੈ। (15) ਭਾਵੇਂ ਉਹ ਕਿੰਨੇ ਹੀ ਬਹਾਨੇ ਪੇਸ਼ ਕਰੇ। (16) ਤੁਸੀਂ ਉਸ ਦੇ ਪੜ੍ਹਣ ਤੇ ਆਪਣੀ ਜ਼ੁਬਾਨ ਨਾ ਚਲਾਉ (ਕਾਹਲੀ ਨਾਲ) ਕਿ ਤੁਸੀਂ ਉਸ ਨੂੰ ਜਲਦੀ ਸਿਖ ਲਵੋ। (17) ਸਾਡੇ ਉੱਪਰ (ਜ਼ਿੰਮੇਵਾਰੀ) ਹੈ ਉਸ ਨੂੰ ਇਕੱਠਾ ਕਰਨਾ ਅਤੇ ਉਸ ਨੂੰ ਸੁਣਾਉਣਾ। (18) ਤਾਂ ਜਦੋਂ ਅਸੀਂ ਉਸ ਨੂੰ ਸੁਣਾਈਏ ਤਾਂ ਤੁਸੀਂ ਉਸ ਸੁਣੇ ਹੋਏ ਦਾ ਪਾਲਣ ਕਰੋ। (19) ਫਿਰ ਸਾਡੇ ਉੱਪਰ (ਜ਼ਿੰਮੇ) ਹੈ ਉਸ ਨੂੰ ਬਿਆਨ ਕਰਨਾ।

(20) ਕਦੇ ਵੀ ਨਹੀਂ ਸਗੋਂ ਤੁਸੀਂ ਚਾਹੁੰਦੇ ਹੋ ਜਿਹੜੀ ਜਲਦੀ ਆਵੇ। (21) ਅਤੇ ਤੁਸੀਂ ਛੱਡਦੇ ਹੋ ਜਿਹੜੀ ਦੇਰ ਨਾਲ ਆਵੇ। (22) ਉਸ ਦਿਨ ਕੁਝ ਚੇਹਰੇ ਖਿੜੇ ਹੋਣਗੇ। (23) ਆਪਣੇ ਰੱਬ ਵੱਲ ਵੇਖ ਰਹੇ ਹੋਣਗੇ। (24) ਅਤੇ ਉਸ ਦਿਨ ਕੁਝ ਚਿਹਰੇ ਉਦਾਸ ਹੋਣਗੇ। (25) ਸੋਚ ਰਹੇ ਹੋਣਗੇ ਕਿ ਉਨ੍ਹਾਂ ਦੇ ਨਾਲ ਲੱਕ ਤੋੜਣ ਵਾਲਾ ਫੈਸਲਾ ਕੀਤਾ ਜਾਵੇਗਾ। (26) ਕਦੇ ਵੀ ਨਹੀਂ ਜਦੋਂ ਪ੍ਰਾਣ (ਗਲੇ ਦੀ) ਸੰਘੀ ਤੱਕ ਪਹੁੰਚ ਜਾਣਗੇ। (27) ਅਤੇ ਕਿਹਾ ਜਾਵੇਗਾ ਕਿ ਝਾੜ ਫੂਕ ਕਰਨ ਵਾਲਾ ਕੌਣ ਹੈ। (28) ਅਤੇ ਉਹ ਸਮਝ ਲੈਣਗੇ ਕਿ ਇਹ ਵਿਛੜਣ ਦਾ ਸਮਾਂ ਹੈ। (29) ਅਤੇ ਪਿੰਨੀ (ਪਿੰਝਣੀ) ਤੇ ਪਿੰਨੀ ਚੜ ਜਾਵੇਗੀ। (30) ਉਹ ਦਿਨ ਤੇਰੇ ਰੱਬ ਵੱਲ ਜਾਣ ਦਾ ਹੋਵੇਗਾ।

(31) ਤਾਂ ਉਸ ਨੇ ਸੱਚ ਨਾ ਮੰਨਿਆਂ ਅਤੇ ਨਾ ਨਮਾਜ਼ ਪੜ੍ਹੀ। (32) ਸਗੋਂ ਝੁਠਲਾਇਆ ਅਤੇ ਮੂੰਹ ਮੋੜਿਆ। (33) ਫਿਰ ਆਕੜਦਾ ਹੋਇਆ ਆਪਣੇ ਲੋਕਾਂ ਵੱਲ ਚਲਾ ਗਿਆ। (34) ਅਫਸੋਸ ਹੈ, ਤੇਰੇ ਉੱਪਰ ਅਫਸੋਸ ਹੈ। (35) ਫਿਰ ਅਫਸੋਸ ਹੈ, ਤੇਰੇ ਤੇ ਅਫਸੋਸ ਹੈ। (36) ਕੀ ਮਨੁੱਖ ਸਮਝਦਾ ਹੈ ਕਿ ਉਸ ਨੂੰ ਐਵੇਂ ਹੀ ਛੱਡ ਦਿੱਤਾ ਜਾਵੇਗਾ। (37) ਕੀ ਉਹ (ਗਰਭ ਵਿੱਚ) ਟਪਕਾਏ ਹੋਏ ਵੀਰਜ ਦੀ ਇੱਕ ਬੂੰਦ ਨਹੀਂ ਸੀ? (38) ਫਿਰ ਉਹ ਖ਼ੂਨ ਦੀ ਇੱਕ ਲੋਥੜਾ (ਜੰਮਿਆਂ ਲਹੂ) ਹੋ ਗਿਆ ਫਿਰ ਅੱਲਾਹ ਨੇ ਸਿਰਜਿਆ ਤੇ ਫਿਰ ਅੰਗ ਠੀਕ ਕੀਤੇ। (39) ਫਿਰ ਉਸ ਦੀਆਂ ਦੋ ਕਿਸਮਾਂ ਕਰ ਦਿੱਤੀਆਂ। (ਇੱਕ) ਆਦਮੀਂ ਅਤੇ (ਇੱਕ) ਔਰਤ। (40) ਕੀ ਉਹ ਇਸ ਦੇ ਸਮਰੱਥ ਨਹੀਂ ਸੀ ਕਿ ਮ੍ਰਿਤਕਾਂ ਨੂੰ ਜੀਵਤ ਕਰ ਦੇਵੇ।

# 76 ਸੂਰਤ ਅਦ-ਦਹਰ

## ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਕਦੇ ਮਨੁੱਖ ਤੇ ਬੀਤੇ ਸਮੇਂ ਵਿਚ ਇੱਕ ਅਜਿਹਾ ਸਮਾਂ ਵੀ ਆਇਆ ਹੈ ਜਦੋਂ ਉਹ ਕੋਈ ਬਿਆਨ ਕਰਨ ਵਾਲੀ ਵਸਤੂ ਨਹੀਂ ਸੀ। (2) ਅਸੀਂ ਮਨੁੱਖ ਨੂੰ ਇੱਕ ਰਲੀ-ਮਿਲੀ ਬੂੰਦ ਤੋਂ ਪੈਦਾ ਕੀਤਾ ਅਤੇ ਅਸੀਂ ਉਸ ਨੂੰ ਪਲਟਦੇ ਰਹੇ। ਫਿਰ ਅਸੀਂ ਉਸ ਨੂੰ ਸੁਣਨ ਵਾਲਾ ਅਤੇ ਦੇਖਣ ਵਾਲਾ ਬਣਾ ਦਿੱਤਾ। (3) ਅਸੀਂ ਹੀ ਉਸ ਨੂੰ ਰਾਹ ਸਮਝਾਇਆ, ਚਾਹੇ ਉਹ ਸ਼ੁਕਰ ਕਰਨ ਵਾਲਾ ਬਣੇ ਜਾਂ ਨਾ-ਸ਼ੁਕਰਾ।

(4) ਅਸੀਂ ਅੱਵਗਿਆਕਾਰੀਆਂ ਲਈ ਬੇੜੀਆਂ ਅਤੇ ਤੌਕ (ਗਲੇ ਦਾ ਪਟਾ) ਅਤੇ ਭੜਕਦੀ ਹੋਈ ਅੱਗ ਤਿਆਰ ਕਰ ਰੱਖੀ ਹੈ। (5) ਨੇਕ ਲੋਕ ਅਜਿਹੇ ਪਿਆਲਿਆਂ ਨਾਲ (ਸ਼ਰਾਬ) ਪੀਣਗੇ ਜਿਨ੍ਹਾਂ ਵਿਚ ਕਫ਼ੂਰ ਵਾਲੇ ਪਾਣੀ ਦਾ ਮਿਸ਼ਰਨ ਹੋਵੇਗਾ। (6) ਉਸ (ਵੱਗਦੇ ਹੋਏ) ਝਰਨੇ ਵਿੱਚੋਂ ਅੱਲਾਹ ਦੇ ਬੰਦੇ ਪੀਣਗੇ। ਉਹ ਉਸ ਵਿਚੋਂ ਸ਼ਾਖਾਂਵਾ (ਛੋਟੀਆਂ ਨਹਿਰਾਂ) ਕੱਢ ਲੈਣਗੇ। (7) ਉਹ ਲੋਕ ਜ਼ਰੂਰੀ ਕੰਮਾਂ ਨੂੰ ਪੂਰਾ ਕਰਦੇ ਹਨ ਅਤੇ ਅਜਿਹੇ ਦਿਨਾਂ ਤੋਂ ਡਰਦੇ ਹਨ ਜਿਸ ਦੀ ਸਖ਼ਤੀ ਬੜੀ ਵਿਆਪਕ ਹੋਵੇਗੀ। (8) ਅਤੇ ਉਸ ਦੇ ਪ੍ਰੇਮ ਵਿਚ ਫ਼ਕੀਰਾਂ, ਅਨਾਥਾਂ ਅਤੇ ਕੈਦੀਆਂ ਨੂੰ ਭੋਜਨ ਖਵਾਉਂਦੇ ਹਨ। (9) ਅਸੀਂ ਜਿਹੜਾ ਤੁਹਾਨੂੰ ਖਵਾਉਂਦੇ ਹਾਂ, ਉਹ ਅੱਲਾਹ ਦੀ ਖੁਸ਼ੀ ਲੈਣ ਲਈ ਹੈ। ਅਸੀਂ ਤੁਹਾਡੇ ਤੋਂ ਨਾ ਕੋਈ ਮੁਆਵਜ਼ਾ ਚਾਹੁੰਦੇ ਹਾਂ ਅਤੇ ਨਾ ਸ਼ੁਕਰਗੁਜ਼ਾਰੀ ਦੀ ਇੱਛਾ। (10) ਬੇਸ਼ੱਕ ਅਸੀਂ ਆਪਣੇ ਰੱਬ ਤੋਂ ਉਸ ਦਿਨ ਦਾ ਖ਼ੌਫ਼ ਰਖਦੇ ਹਾਂ ਜਿਹੜਾ ਵਲੋਂ ਇੱਕ ਸਖ਼ਤ ਅਤੇ ਕੌੜਾ ਦਿਨ ਹੋਵੇਗਾ। (11) ਤਾਂ ਅੱਲਾਹ ਨੇ ਉਸ ਨੂੰ ਉਸ ਦਿਨ ਦੀ ਸਖ਼ਤੀ ਤੋਂ ਬਚਾ ਲਿਆ ਅਤੇ ਉਨ੍ਹਾਂ ਨੂੰ ਤਾਜ਼ਗੀ ਅਤੇ ਖੁਸ਼ੀ ਪ੍ਰਦਾਨ ਕੀਤੀ। (12) ਅਤੇ ਉਨ੍ਹਾਂ ਦੇ ਸਬਰ ਦੇ ਬਦਲੇ ਉਨ੍ਹਾਂ ਨੂੰ ਜੰਨਤ ਅਤੇ ਰੇਸ਼ਮੀ ਕੱਪੜੇ ਬਖਸ਼ੇ। (13) ਉਹ ਤਖ਼ਤਾਂ ਤੇ (ਸਿਰਾਹਣਿਆਂ) ਨੂੰ ਢੋਅ ਲਾ ਕੇ ਬੈਠੇ ਹੋਣਗੇ। ਉੱਤੇ ਨਾ ਉਹ ਗਰਮੀ ਦਾ ਸਾਹਮਣਾ ਕਰਨਗੇ ਅਤੇ ਨਾ ਸਰਦੀ ਦਾ। (14) ਜੰਨਤਾਂ ਦੀ ਛਾਂ ਉਨ੍ਹਾਂ ਤੇ ਝੁਕੀ ਹੋਈ ਹੋਵੇਗੀ ਅਤੇ ਉਸ ਦੇ ਫ਼ਲ ਉਨ੍ਹਾਂ ਦੀ ਪਹੁੰਚ ਵਿਚ ਹੋਣਗੇ। (15) ਉਨ੍ਹਾਂ ਦੇ ਅੱਗੇ ਚਾਂਦੀ ਦੇ ਭਾਂਡੇ ਅਤੇ ਕੱਚ ਦੇ ਪਿਆਲੇ

ਘੁੰਮ ਰਹੇ ਹੋਣਗੇ। (16) ਸ਼ੀਸ਼ੇ ਵੀ ਚਾਂਦੀ ਦੇ ਹੋਣਗੇ, ਜਿੰਨ੍ਹਾ ਨੂੰ ਪਿਲਾਉਣ ਵਾਲਿਆਂ ਨੇ ਠੀਕ ਅੰਦਾਜ਼ੇ ਅਨੁਸਾਰ ਭਰਿਆ ਹੋਵੇਗਾ।

(17) ਅਤੇ ਉੱਥੇ ਉਨ੍ਹਾਂ ਨੂੰ ਇੱਕ ਹੋਰ ਜਾਮ ਪਿਆਇਆ ਜਾਵੇਗਾ ਜਿਸ ਵਿਚ ਅਦਰਕ ਦਾ ਮਿਸ਼ਰਨ ਹੋਵੇਗਾ। (18) ਇਹ ਉਸ ਵਿਚ ਇੱਕ ਝਰਨਾਂ ਹੈ ਜਿਸ ਨੂੰ 'ਸਲਸਬੀਲ' ਕਿਹਾ ਜਾਂਦਾ ਹੈ। (19) ਅਤੇ ਉਨ੍ਹਾਂ ਦੇ ਕੋਲ ਅਜਿਹੇ ਬੱਚੇ ਘੁੰਮ ਰਹੇ ਹੋਣਗੇ ਜਿਹੜੇ ਹਮੇਸ਼ਾਂ (ਨੌਜਵਾਨ) ਬੱਚੇ ਹੀ ਰਹਿਣਗੇ। ਤੁਸੀਂ ਉਨ੍ਹਾਂ ਨੂੰ ਦੇਖੋ ਤਾਂ ਜਾਣੋ ਕਿ ਇਹ ਉਹ ਮੋਤੀ ਹਨ, ਜਿਹੜੇ ਖਿੰਡਾ ਦਿੱਤੇ ਗਏ ਹਨ। (20) ਅਤੇ ਤੁਸੀਂ ਜਿੱਥੇ ਵੀ ਦੇਖੋਗੇ (ਉੱਥੇ) ਉਹ ਹੀ ਮਹਾਨ ਨਿਅਮਤ ਵਾਲਾ ਅਤੇ ਅਜ਼ੀਮ ਪਾਤਸ਼ਾਹੀ ਦੇਖੋਗੇ। (21) ਉਨ੍ਹਾਂ ਦੇ ਉੱਪਰ ਪਤਲੇ ਰੇਸ਼ਮ ਦੇ ਹਰੇ ਕੱਪੜੇ ਹੋਣਗੇ ਅਤੇ ਮੋਟੇ ਰੇਸ਼ਮ ਦੇ ਵੀ ਅਤੇ ਉਨ੍ਹਾਂ ਨੂੰ ਚਾਂਦੀ ਦੇ ਕੜੇ (ਕੰਗਨ) ਪਹਿਣਾਏ ਜਾਣਗੇ ਅਤੇ ਉਨ੍ਹਾਂ ਦਾ ਰੱਬ ਉਨ੍ਹਾਂ ਨੂੰ ਪਵਿੱਤਰ (ਸ਼ਰਾਬ) ਪਿਆਵੇਗਾ। (22) ਬੇਸ਼ੱਕ ਇਹ ਤੁਹਾਡਾ ਬਦਲ ਹੈ ਅਤੇ ਤੁਹਾਡੀ ਘਾਲ ਕਮਾਈ ਸਵੀਕਾਰ ਹੋਈ।

(23) ਅਸੀਂ ਤੁਹਾਡੇ ਉੱਪਰ ਥੋੜ੍ਹਾ ਥੋੜ੍ਹਾ ਕਰਕੇ ਕੁਰਆਨ ਉਤਾਰਿਆ। (24) ਸੋ ਤੁਸੀਂ ਆਪਣੇ ਰੱਬ ਤੇ ਹੁਕਮ ਤੇ ਧੀਰਜ ਰੱਖੋ ਅਤੇ ਉਸ ਵਿਚ ਕਿਸੇ ਪਾਪੀ ਜਾਂ ਨਾ ਸ਼ੁਕਰੇ ਦੀ ਗੱਲ ਨਾ ਮੰਨੋ। (25) ਅਤੇ ਸੁਬ੍ਹਾ ਸ਼ਾਮ ਆਪਣੇ ਰੱਬ ਦਾ ਨਾਮ ਯਾਦ ਕਰੋ। (26) ਅਤੇ ਉਸ ਨੂੰ ਰਾਤ ਨੂੰ ਵੀ ਸਿਜਦਾ ਕਰੋ ਅਤੇ ਰਾਤ ਦੇ ਲੰਮੇ ਹਿੱਸੇ ਵਿਚ ਵੀ ਉਸ ਦੀ ਸਿਫ਼ਤ ਸਲਾਹ ਕਰੋ। (27) ਇਹ ਲੋਕ ਜਲਦੀ ਮਿਲਣ ਵਾਲੀ ਚੀਜ਼ ਚਾਹੁੰਦੇ ਹਨ ਅਤੇ ਇਨ੍ਹਾਂ ਨੇ ਆਪਣੇ ਪਿੱਛੇ ਇੱਕ ਭਾਰੀ ਦਿਨ ਨੂੰ ਛੱਡ ਰੱਖਿਆ ਹੈ। (28) ਅਸੀਂ ਹੀ ਉਨ੍ਹਾਂ ਨੂੰ ਪੈਦਾ ਕੀਤਾ ਅਤੇ ਅਸੀਂ ਹੀ ਉਨ੍ਹਾਂ ਦੇ ਢਾਂਚੇ ਨੂੰ ਪੱਕਾ ਕੀਤਾ ਅਤੇ ਜਦੋਂ ਅਸੀਂ ਚਾਹਾਂਗੇ ਤਾਂ ਉਨ੍ਹਾਂ ਦੇ ਬਦਲੇ ਉਨ੍ਹਾਂ ਵਰਗੇ ਹੋਰ ਲੋਕ ਲੈ ਆਵਾਂਗੇ। (29) ਇਹ ਇੱਕ ਉਪਦੇਸ਼ ਹੈ ਤਾਂ ਜਿਹੜਾ ਬੰਦਾ ਚਾਹੇ ਆਪਣੇ ਰੱਬ ਵੱਲ (ਜਾਣ ਵਾਲਾ) ਰਾਹ ਅਪਣਾ ਲਵੇ। (30) ਅਤੇ ਤੁਸੀਂ ਨਹੀਂ ਚਾਹ ਸਕਦੇ ਪਰੰਤੂ ਇਹ ਕਿ ਜਿਹੜਾ ਅੱਲਾਹ ਨੂੰ ਮਨਜ਼ੂਰ ਹੋਵੇ। ਬੇਸ਼ੱਕ ਅੱਲਾਹ ਜਾਣਨ ਵਾਲਾ ਅਤੇ ਬਿਬੇਕ ਵਾਲਾ ਹੈ। (31) ਉਹ ਜਿਸ ਨੂੰ ਚਾਹੁੰਦਾ ਹੈ ਆਪਣੀ ਰਹਿਮਤ ਵਿਚ ਦਾਖ਼ਿਲਾ ਦਿੰਦਾ ਹੈ ਅਤੇ ਉਸ ਨੇ ਅੱਤਿਆਚਾਰੀਆਂ ਲਈ ਦੁੱਖਦਾਇਕ ਸਜ਼ਾ ਤਿਆਰ ਕਰ ਰੱਖੀ ਹੈ।

# 77 ਸੂਰਤ ਅਲ-ਮੁਰਸਲਾਤ

## ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਉਨ੍ਹਾਂ ਹਵਾਵਾਂ ਦੀ ਸਹੁੰ ਜਿਹੜੀ ਛੱਡ ਦਿੱਤੀਆਂ ਜਾਂਦੀਆਂ ਹਨ। (2)
ਫਿਰ ਉਹ ਤੂਫਾਨੀ ਰਫਤਾਰ ਨਾਲ ਚੱਲਦੀਆਂ ਹਨ। (3) ਅਤੇ ਬੱਦਲਾਂ ਨੂੰ ਚੁੱਕ ਕੇ
ਫੈਲਾਉਂਦੀਆਂ ਹਨ। (4) ਫਿਰ ਮਾਮਲਿਆਂ ਨੂੰ ਅਲੱਗ ਕਰਦੀਆਂ ਹਨ। (5) ਫਿਰ
ਫ਼ਰਸ਼ਿਤਿਆਂ ਦੀ ਸੌਂਹ ਜਿਹੜੇ ਵਹੀ ਲਿਆਉਂਦੇ ਹਨ। (6) ਬਹਾਨੇ ਦੇ ਰੂਪ ਵਿਚ
ਜਾਂ ਡਰਾਵੇ ਦੇ ਰੂਪ ਵਿੱਚ। (7) ਜਿਹੜਾ ਵਾਅਦਾ ਤੁਹਾਡੇ ਨਾਲ ਕੀਤਾ ਜਾ ਰਿਹਾ
ਹੈ, ਉਹ ਜ਼ਰੂਰ ਵਾਪਰਨ ਵਾਲਾ ਹੈ।

(8) ਸੋ ਜਦੋਂ ਤਾਰੇ ਮੱਧਮ ਪੈ ਜਾਣਗੇ। (8) ਅਤੇ ਜਦੋਂ ਅਸਮਾਨ ਪਾਟ
ਜਾਵੇਗਾ। (10) ਅਤੇ ਜਦੋਂ ਪਹਾੜ ਚੂਰ-ਚੂਰ ਕਰ ਦਿੱਤੇ ਜਾਣਗੇ। (11) ਅਤੇ ਜਦੋਂ
ਨਿਰਧਾਰਿਤ ਸਮੇਂ ਤੇ ਪੈਗੰਬਰ ਇਕੱਠੇ ਕੀਤੇ ਜਾਣਗੇ। (12) ਕਿਸ ਦਿਨ ਲਈ ਮੌਕਾ
ਦਿੱਤਾ ਗਿਆ। (13) ਫ਼ੈਸਲੇ ਦੇ ਦਿਨ ਲਈ। (14) ਅਤੇ ਤੁਹਾਨੂੰ ਕੀ ਪਤਾ ਕਿ
ਫੈਸਲੇ ਦਾ ਦਿਨ ਕੀ ਹੈ। (15) ਉਸ ਦਿਨ ਨੂੰ ਝੁਠਲਾਉਣ ਵਾਲਿਆਂ ਲਈ ਵਿਨਾਸ਼
ਹੈ। (16) ਕੀ ਅਸੀਂ ਪਿੱਛਲਿਆਂ ਨੂੰ ਨਸ਼ਟ ਨਹੀਂ ਕੀਤਾ। (17) ਫਿਰ ਅਸੀਂ
ਉਨ੍ਹਾਂ ਦੇ ਪਿੱਛੇ, ਪਿਛਲਿਆਂ ਨੂੰ ਭੇਜਦੇ ਹਾਂ। (18) ਅਸੀਂ ਅਪਰਾਧੀਆਂ ਦੇ ਨਾਲ
ਅਜਿਹਾ ਹੀ ਕਰਦੇ ਹਾਂ।

(19) ਉਸ ਦਿਨ ਨੂੰ ਝੁਠਲਾਉਣ ਵਾਲਿਆਂ ਲਈ ਵਿਨਾਸ਼ ਹੈ। (20) ਕੀ
ਅਸੀਂ ਤੁਹਾਨੂੰ ਤੁੱਛ ਪਾਣੀ ਤੋਂ ਪੈਦਾ ਨਹੀਂ ਕੀਤਾ। (21) ਫਿਰ ਉਸ ਨੂੰ ਇੱਕ
ਸੁਰੱਖਿਅਤ ਸਥਾਨ ਤੇ ਰੱਖਿਆ। (22) ਇੱਕ ਮਿੱਥੇ ਹੋਏ ਸਮੇਂ ਤੱਕ। (23) ਫਿਰ
ਅਸੀਂ ਇੱਕ ਅੰਦਾਜ਼ਾ ਨੀਯਤ ਕੀਤਾ, ਅਸੀਂ ਕਿੰਨਾ ਵਧੀਆ ਅੰਦਾਜ਼ਾਂ ਲਾਉਣ ਵਾਲੇ
ਹਾਂ। (24) ਉਸ ਦਿਨ ਨੂੰ ਝੁਠਲਾਉਣ ਵਾਲਿਆਂ ਲਈ ਵਿਨਾਸ਼ ਹੈ। (25) ਕੀ
ਅਸੀਂ ਧਰਤੀ ਨੂੰ ਇੱਕਠਾ ਕਰਨ ਵਾਲਾ ਨਹੀਂ ਬਣਾਇਆ। (26) ਜੀਵਿਤ ਅਤੇ
ਮ੍ਰਿਤਕ ਲੋਕਾਂ ਲਈ। (27) ਅਤੇ ਅਸੀਂ ਉਸ ਵਿਚ ਉੱਚੇ ਪਹਾੜ ਬਣਾਏ ਅਤੇ
ਤੁਹਾਨੂੰ ਮਿੱਠਾ ਪਾਣੀ ਪਿਆਇਆ। (28) ਉਸ ਦਿਨ ਨੂੰ ਝੁਠਲਾਉਣ ਵਾਲਿਆਂ ਲਈ
ਵਿਨਾਸ਼ ਹੈ। (29) ਚੱਲੋ ਉਸ ਚੀਜ਼ ਵੱਲ ਜਿਸ ਤੋਂ ਤੁਸੀਂ ਇਨਕਾਰ ਕਰਦੇ ਸੀ।

(30) ਚੱਲੋ ਤਿੰਨ ਸ਼ਾਖਾਵਾਂ ਵਾਲੀਆਂ ਛਾਵਾਂ ਵੱਲ। (31) ਜਿਸ ਵਿਚ ਨਾ ਛਾਂ ਹੈ, ਨਾ ਉਹ ਗਰਮੀ ਤੋਂ ਬਚਾਉਂਦਾ ਹੈ। (32) ਅਤੇ ਅੰਗਾਰੇ ਵਰ੍ਹਾਏ ਜਿਵੇਂ ਕਿ ਉੱਚੇ ਭਵਨ। (33) ਪੀਲੇ ਊਠਾਂ ਦੀ ਤਰ੍ਹਾਂ। (34) ਉਸ ਦਿਨ ਨੂੰ ਝੁਠਲਾਉਣ ਵਾਲਿਆਂ ਲਈ ਵਿਨਾਸ਼ ਹੈ। (35) ਅਤੇ ਇਹ ਉਹ ਦਿਨ ਹੈ ਜਿਸ ਵਿਚ ਲੋਕ ਬੋਲ ਨਾ ਸਕਣਗੇ। (36) ਅਤੇ ਨਾ ਉਨ੍ਹਾਂ ਨੂੰ ਆਗਿਆ ਹੋਵੇਗੀ ਕਿ ਉਹ ਕੋਈ ਤਰਕ ਪੇਸ਼ ਕਰਨ। (37) ਉਸ ਦਿਨ ਨੂੰ ਝੁਠਲਾਉਣ ਵਾਲਿਆਂ ਲਈ ਵਿਨਾਸ਼ ਹੈ। (38) ਇਹ ਫ਼ੈਸਲੇ ਦਾ ਦਿਨ ਹੈ, ਅਸੀਂ ਤੁਹਾਨੂੰ ਅਤੇ ਪਹਿਲਾਂ ਵਾਲੇ ਲੋਕਾਂ ਨੂੰ ਇਕੱਠਾ ਕਰ ਲਿਆ ਹੈ। (39) ਤਾਂ ਜੇ ਕੋਈ ਤਦਬੀਰ (ਬਹਾਨਾ) ਸੁੱਝਦੀ ਹੋਵੇ ਤਾਂ ਮੇਰੇ ਤੇ ਤਦਬੀਰ ਚਲਾਉ। (40) ਉਸ ਦਿਨ ਨੂੰ ਝੁਠਲਾਉਣ ਵਾਲਿਆਂ ਲਈ ਵਿਨਾਸ਼ ਹੈ।

(41) ਬੇਸ਼ੱਕ ਡਰਨ ਵਾਲੇ ਛਾਂ ਅਤੇ ਝਰਨਿਆਂ ਵਿਚ ਹੋਣਗੇ। (42) ਅਤੇ ਫ਼ਲਾਂ ਵਿਚ ਜਿਹੜੇ ਉਹ ਚਾਹੁਣ। (43) ਉਸ ਕਰਮ ਦੇ ਬਦਲੇ ਜਿਹੜਾ ਤੁਸੀਂ ਕਰਦੇ ਸੀ, ਅਨੰਦ ਨਾਲ ਖਾਉ ਅਤੇ ਪੀਉ। (44) ਅਸੀਂ ਨੇਕ ਲੋਕਾਂ ਨੂੰ ਅਜਿਹਾ ਹੀ ਫ਼ਲ ਦਿੰਦੇ ਹਾਂ। (45) ਉਸ ਦਿਨ ਝੁਠਲਾਉਣ ਵਾਲਿਆਂ ਲਈ ਵਿਨਾਸ਼ ਹੈ। (46) ਖਾਉ ਅਤੇ ਸੁਖ ਲਉ ਥੋੜ੍ਹੇ ਦਿਨ ਬੇਸ਼ੱਕ ਤੁਸੀਂ ਪਾਪੀ ਹੋ। (47) ਉਸ ਦਿਨ ਨੂੰ ਝੁਠਲਾਉਣ ਵਾਲਿਆਂ ਲਈ ਵਿਨਾਸ਼ ਹੈ। (48) ਅਤੇ ਜਦੋਂ ਉਨ੍ਹਾਂ ਨੂੰ ਕਿਹਾ ਜਾਂਦਾ ਹੈ ਕਿ ਝੁਕੋ ਤਾਂ ਉਹ ਝੁਕਦੇ ਨਹੀਂ। (49) ਉਸ ਦਿਨ ਨੂੰ ਝੁਠਲਾਉਣ ਵਾਲਿਆਂ ਲਈ ਵਿਨਾਸ਼ ਹੈ। (50) ਹੁਣ ਇਸ ਤੋਂ ਬਾਅਦ ਉਹ ਕਿਸ ਚੀਜ਼ ਤੇ ਈਮਾਨ ਲਿਆਉਣਗੇ।

# 78 ਸੂਰਤ ਅਨ-ਨਬਾ

## ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਲੋਕ ਕਿਸ ਚੀਜ਼ ਬਾਰੇ ਪੁੱਛ ਰਹੇ ਹਨ। (2) ਉਸ ਵੱਡੀ ਸੂਚਨਾ ਬਾਰੇ। (3) ਜਿਸ ਬਾਰੇ ਇਹ ਲੋਕ ਮੱਤਭੇਦ ਕਰਦੇ ਹਨ। (4) ਕਦੇ ਵੀ ਨਹੀਂ, ਜਲਦੀ ਹੀ ਉਹ ਜਾਣ ਲੈਣਗੇ। (5) ਕਦੇ ਵੀ ਨਹੀਂ, ਜਲਦੀ ਹੀ ਉਹ ਜਾਣ ਲੈਣਗੇ। (6) ਕੀ ਅਸੀਂ ਧਰਤੀ ਨੂੰ ਫਰਸ਼ ਨਹੀਂ ਬਣਾਇਆ। (7) ਅਤੇ ਪਹਾੜਾਂ ਨੂੰ ਮੇਖਾਂ (ਸਹਾਰਾ ਦੇਣ ਵਾਲੇ ਖੰਬੇ)। (8) ਅਤੇ ਤੁਹਾਨੂੰ ਅਸੀਂ ਜੋੜੇ-ਜੋੜੇ ਬਣਾਇਆ। (9) ਅਤੇ

ਨੀਂਦ ਨੂੰ ਤੁਹਾਡੀ ਥਕਾਨ ਦੂਰ ਕਰਨ ਲਈ ਬਣਾਇਆ। (10) ਅਤੇ ਰਾਤ ਨੂੰ ਪਰਦਾ
ਬਣਾਇਆ। (11) ਅਤੇ ਅਸੀਂ ਦਿਨ ਨੂੰ ਰੋਜ਼ੀ ਕਮਾਉਣ ਦਾ ਸਮਾਂ ਬਣਾਇਆ।
(12) ਅਤੇ ਅਸੀਂ ਤੁਹਾਡੇ ਉੱਪਰ ਸੱਤ ਪੱਕੇ ਅਸਮਾਨ ਬਣਾਏ। (13) ਅਤੇ ਅਸੀਂ
ਉਨ੍ਹਾਂ ਵਿਚ ਇੱਕ ਚਮਕਦਾ ਹੋਇਆ ਦੀਵਾ ਰੱਖ ਦਿੱਤਾ। (14) ਅਤੇ ਅਸੀਂ ਪਾਣੀ
ਨਾਲ ਭਰੇ ਬੱਦਲਾਂ ਰਾਹੀਂ ਮੋਹਲੇਧਾਰ ਮੀਂਹ ਵਰਸਾਇਆ। (15) ਤਾਂ ਕਿ ਅਸੀਂ ਉਸ
ਦੇ ਰਾਹੀਂ ਅਨਾਜ ਅਤੇ ਸਬਜ਼ੀਆਂ ਉਗਾਈਏ। (16) ਅਤੇ ਸੰਘਣੇ ਬਾਗ਼। (17)
ਬੇਸ਼ੱਕ ਫ਼ੈਸਲੇ ਦੇ ਦਿਨ ਦਾ ਸਮਾਂ ਨਿਸ਼ਚਿਤ ਹੈ।

(18) ਜਿਸ ਦਿਨ ਸੂਰ ਵਿਚ ਬਿਗਲ ਵਜਾਇਆ ਜਾਵੇਗਾ, ਫਿਰ ਤੁਸੀਂ ਝੁੰਡਾਂ
ਦੇ ਝੁੰਡ ਆਵੋਗੇ। (19) ਅਤੇ ਅਸਮਾਨ ਖੋਲ੍ਹ ਦਿੱਤਾ ਜਾਵੇਗਾ, ਫਿਰ ਉਸ ਵਿਚ
ਦਰਵਾਜ਼ੇ ਹੀ ਦਰਵਾਜ਼ੇ ਹੋ ਜਾਣਗੇ। (20) ਅਤੇ ਪਹਾੜ ਚਲਾ ਦਿੱਤਾ ਜਾਣਗੇ ਉਹ
ਰੇਤ ਵਰਗੇ ਹੋ ਜਾਣਗੇ। (21) ਬੇਸ਼ੱਕ ਨਰਕ ਘਾਤ ਵਿਚ ਹੈ। (22) ਬਾਗ਼ੀਆਂ ਦਾ
ਟਿਕਾਣਾ। (23) ਉਸ ਵਿਚ ਉਹ ਲੰਮੇਂ ਸਮੇਂ ਤੱਕ ਪਏ ਰਹਿਣਗੇ। (24) ਉਸ
ਵਿਚ ਨਾ ਉਹ ਕਿਸੇ ਠੰਡਕ ਨੂੰ ਚੱਖਣਗੇ ਅਤੇ ਨਾ ਪੀਣ ਵਾਲੀ ਚੀਜ਼ ਨੂੰ। (25)
ਪਰੰਤੂ ਖੌਲ੍ਹਦਾ ਪਾਣੀ ਅਤੇ (ਜ਼ਖ਼ਮਾਂ ਦੀ) ਪੀਕ। (26) ਉਨ੍ਹਾਂ ਦੇ ਕਰਮ ਅਨੁਸਾਰ
ਬਦਲਾ ਹੈ। (27) ਉਹ ਹਿਸਾਬ ਦਾ ਡਰ ਨਹੀਂ ਰੱਖਦੇ ਸਨ। (28) ਅਤੇ ਉਨ੍ਹਾਂ ਨੇ
ਸਾਡੀਆਂ ਆਇਤਾਂ ਨੂੰ ਸੰਪੂਰਨ ਝੁਠਲਾ ਦਿੱਤਾ। (29) ਅਤੇ ਅਸੀਂ ਹਰ ਚੀਜ਼ ਨੂੰ
ਲਿਖ ਕੇ ਉਸ ਦੀ ਗਿਣਤੀ ਕਰ ਰੱਖੀ ਹੈ। (30) ਤਾਂ ਚੱਖੋ। ਅਸੀਂ ਤੁਹਾਡੀ ਸਜ਼ਾ
ਵਧਾਉਂਦੇ ਜਾਂਵਾਗੇ।

(31) ਬੇਸ਼ੱਕ ਡਰਨ ਵਾਲਿਆਂ ਲਈ ਸਫ਼ਲਤਾ ਹੈ। (32) ਬਾਗ਼ ਅਤੇ ਅੰਗੂਰ
(33) ਅਤੇ ਬਰਾਬਰ ਉਮਰ ਵਾਲੀਆਂ ਨੌਜਵਾਨ ਲੜਕੀਆਂ। (34) ਅਤੇ ਭਰੇ ਹੋਏ
ਜਾਮ। (35) ਉੱਥੇ ਉਹ ਮਿਥਿਆ ਅਤੇ ਝੂਠੀਆਂ ਗੱਲਾਂ ਨਹੀਂ ਸੁਨਣਗੇ। (36)
ਤੇਰੇ ਰੱਬ ਵੱਲੋਂ ਉਨ੍ਹਾਂ ਦੇ ਕਰਮਾਂ ਦੇ ਅਨੁਸਾਰ ਬਦਲਾ ਹੋਵੇਗਾ। (37) ਰਹਿਮਾਨ
ਵੱਲੋਂ ਜਿਹੜਾ ਆਕਾਸ਼ ਅਤੇ ਧਰਤੀ ਅਤੇ ਉਨ੍ਹਾਂ ਦੇ ਵਿਚਕਾਰ ਦੀਆਂ ਚੀਜ਼ਾਂ ਦਾ
ਪਾਲਣਹਾਰ ਹੈ। ਕੋਈ ਤਾਕਤ ਨਹੀਂ ਰੱਖਦਾ ਕਿ ਉਸ ਨਾਲ ਗੱਲ ਕਰੇ। (38) ਜਿਸ
ਦਿਨ ਜਿਬਰੀਲ ਅਤੇ ਫ਼ਰਿਸ਼ਤੇ ਕਤਾਰਾਂ ਬਣਾ ਕੇ ਖੜ੍ਹੇ ਹੋਣਗੇ, (ਉਸ ਵੇਲੇ) ਕੋਈ
ਨਹੀਂ ਬੋਲੇਗਾ। ਪਰੰਤੂ (ਉਸ ਤੋਂ ਬਿਨ੍ਹਾਂ) ਜਿਸ ਨੂੰ ਰਹਿਮਾਨ ਆਗਿਆ ਦੇਵੇ ਅਤੇ

ਉਹ ਯੋਗ ਗੱਲ ਕਹੇਗਾ। (39) ਇਹ ਦਿਨ ਨਿਸ਼ਚਿਤ ਹੈ, ਸੋ ਜਿਹੜਾ ਚਾਹੇ ਆਪਣੇ ਰੱਬ ਵੱਲ (ਆਪਣਾ) ਟਿਕਾਣਾ ਬਣਾ ਲਵੇ। (40) ਅਸੀਂ ਤੁਹਾਨੂੰ ਨੇੜੇ ਆ ਜਾਣ ਵਾਲੀ ਸਜ਼ਾ ਤੋਂ ਡਰਾ ਦਿੱਤਾ ਹੈ। ਜਿਸ ਦਿਨ ਮਨੁੱਖ ਉਸ ਨੂੰ ਦੇਖ ਲਵੇਗਾ, ਜਿਹੜਾ ਉਸ ਦੇ ਹੱਥਾਂ ਨੇ ਅੱਗੇ ਭੇਜਿਆ ਹੈ ਤਾਂ ਅਵੱਗਿਆਕਾਰੀ ਆਖੇਗਾ ਕਿ ਕਾਸ਼! ਮੈਂ ਮਿੱਟੀ ਹੁੰਦਾ।

# 79 ਸੂਰਤ ਅਨ-ਨਾਜ਼ਿਆਤ

## ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਸਹੁੰ ਹੈ ਜੜਾਂ ਤੋਂ ਪੁੱਟਣ ਵਾਲੀਆਂ ਹਵਾਵਾਂ ਦੀ। (2) ਅਤੇ ਸਹੁੰ ਹੈ, ਮੱਧਮ ਚੱਲਣ ਵਾਲੀਆਂ ਹਵਾਵਾਂ ਦੀ। (3) ਅਤੇ ਸਹੁੰ ਹੈ, ਤੈਰਨ ਵਾਲੇ ਬੱਦਲਾਂ ਦੀ। (4) ਫਿਰ ਅੱਗੇ ਵਧਣ ਵਾਲਿਆਂ ਦੀ (5) ਫਿਰ ਮਾਮਲਿਆਂ ਦਾ ਉਪਾਅ ਕਰਨ ਵਾਲਿਆਂ ਦੀ। (6) ਜਿਸ ਦਿਨ ਹਿਲਾ ਦੇਣ ਵਾਲੀ ਹਿਲਾ ਦੇਵੇਗੀ। (7) ਉਸ ਤੋਂ ਮਗਰੋਂ ਇੱਕ ਹੋਰ ਆਉਣ ਵਾਲੀ ਚੀਜ਼ ਆਵੇਗੀ। (8) ਕਿੰਨੇ ਦਿਲ ਉਸ ਤੋਂ ਕੰਬ ਰਹੇ ਹੋਣਗੇ। (9) ਉਨ੍ਹਾਂ ਦੀਆਂ ਅੱਖਾਂ ਝੁਕ ਰਹੀਆਂ ਹੋਣਗੀਆਂ। (10) ਉਹ ਕਹਿੰਦੇ ਹਨ ਕਿ ਕੀ ਅਸੀਂ ਪਹਿਲੀ ਹਾਲਤ ਵਿਚ ਵਾਪਿਸ ਜਾਂਵਾਗੇ। (11) ਕਿ ਜਦੋਂ ਸਾਡੀਆਂ ਹੱਡੀਆਂ ਗਲ ਸੜ ਜਾਣਗੀਆਂ। (12) ਉਨ੍ਹਾਂ ਨੇ ਆਖਿਆ ਕਿ ਇਹ ਵਾਪਸੀ ਤਾਂ ਬੜੇ ਘਾਟੇ ਵਾਲੀ ਹੋਵੇਗੀ। (13) ਉਹ ਤਾਂ ਬੱਸ ਇੱਕ ਝਿੜਕ ਹੋਵੇਗੀ। (14) ਫਿਰ ਤੁਰੰਤ ਉਹ ਮੈਦਾਨ ਵਿਚ ਹਾਜ਼ਿਰ ਹੋਣਗੇ।

(15) ਕੀ ਤੁਹਾਡੇ ਕੋਲ ਮੂਸਾ ਦੀ ਗੱਲ ਪਹੁੰਚੀ ਹੈ। (16) ਜਦੋਂ ਕਿ ਉਸ ਦੇ ਰੱਬ ਨੇ ਉਸ ਨੂੰ ਤੁਵਾ ਦੀ ਪਵਿੱਤਰ ਘਾਟੀ ਵਿਚ ਪੁਕਾਰਿਆ। (17) ਫਿਰਔਨ ਦੇ ਕੋਲ ਜਾਉ ਉਹ ਬਾਗ਼ੀ ਹੋ ਗਿਆ ਹੈ। (18) ਫਿਰ ਉਸ ਨੂੰ ਪੁੱਛੋ, ਕਿ ਕੀ ਤੈਨੂੰ ਇਸ ਗੱਲ ਦੀ ਇੱਛਾ ਹੈ ਕਿ ਤੂੰ ਸੁਧਰ ਜਾਵੇਂ। (19) ਅਤੇ ਮੈਂ ਤੈਨੂੰ ਤੇਰੇ ਰੱਬ ਦਾ ਰਾਹ ਦਿਖਾਵਾਂ, ਫਿਰ ਤੂੰ ਡਰੇ। (20) ਸੋ ਮੂਸਾ ਨੇ ਉਸ ਨੂੰ ਵੱਡੀ ਨਿਸ਼ਾਨੀ ਦਿਖਾਈ। (21) ਫਿਰ ਉਸ ਨੇ ਝੁਠਲਾਇਆ ਅਤੇ ਨਾ ਮੰਨਿਆ। (22) ਫਿਰ ਉਹ ਪਲਟਿਆ, ਯਤਨ ਕਰਦੇ ਹੋਏ। (23) ਫਿਰ ਉਸ ਨੇ ਇਕੱਠਾ ਕੀਤਾ, ਫਿਰ ਉਸ ਨੇ ਪੁਕਾਰਿਆ। (24) ਸੋ ਉਸ ਨੇ ਆਖਿਆ ਕਿ ਮੈਂ ਤੁਹਾਡਾ ਸਭ ਤੋਂ ਵੱਡਾ ਰੱਬ ਹਾਂ।

(25) ਤਾਂ ਅੱਲਾਹ ਨੇ ਉਸ ਨੂੰ ਪ੍ਰਲੋਕ ਅਤੇ ਸੰਸਾਰ ਦੀ ਸਜ਼ਾ ਵਿਚ ਫੜ੍ਹਿਆ। (26) ਬੇਸ਼ੱਕ ਇਸ ਵਿਚ ਹਰੇਕ ਉਸ ਬੰਦੇ ਲਈ ਸਿੱਖਿਆ ਹੈ, ਜਿਹੜਾ (ਅੱਲਾਹ ਤੋਂ) ਡਰੇ।

(27) ਕੀ ਤੁਹਾਡਾ ਬਣਾਉਣਾ ਜ਼ਿਆਦਾ ਔਖਾ ਹੈ ਜਾਂ ਆਕਾਸ਼ ਦਾ, ਅੱਲਾਹ ਨੇ ਉਸ ਨੂੰ ਬਣਾਇਆ। (28) ਉਸ ਦੀ ਛੱਤ ਨੂੰ ਉੱਚਾ ਕੀਤਾ, ਫਿਰ ਉਸ ਨੂੰ ਠੀਕ ਕੀਤਾ। (29) ਫਿਰ ਉਸ ਦੀ ਰਾਤ ਨੂੰ ਹਨੇਰੀ ਬਣਾਇਆ ਅਤੇ ਉਸ ਦੇ ਦਿਨ ਨੂੰ ਪ੍ਰਕਾਸ਼ਵਾਨ ਕੀਤਾ। (30) ਅਤੇ ਉਸ ਤੋਂ ਬਾਅਦ ਧਰਤੀ ਨੂੰ ਫੈਲਾਇਆ। (31) ਇਸ ਵਿੱਚੋਂ ਉਸ ਦਾ ਪਾਣੀ ਅਤੇ ਚਾਰਾ ਕੱਢਿਆ। (32) ਅਤੇ ਪਹਾੜਾਂ ਨੂੰ ਸਥਾਪਿਤ ਕੀਤਾ। (33) ਤੁਹਾਡੇ ਲਈ ਅਤੇ ਤੁਹਾਡੇ ਪਸ਼ੂਆਂ ਲਈ ਜੀਵਨ ਸਮੱਗਰੀ ਦੇ ਰੂਪ ਵਿਚ (ਪੈਦਾ ਕੀਤਾ)।

(34) ਫਿਰ ਜਦੋਂ ਉਹ ਵੱਡੀ ਆਫ਼ਤ ਆਵੇਗੀ। (35) ਜਿਸ ਦਿਨ ਮਨੁੱਖ ਆਪਣੇ ਕੀਤੇ ਨੂੰ ਯਾਦ ਕਰੇਗਾ। (36) ਅਤੇ ਦੇਖਣ ਵਾਲਿਆਂ ਦੇ ਸਾਹਮਣੇ ਨਰਕ ਪ੍ਰਗਟ ਕਰ ਦਿੱਤਾ ਜਾਵੇਗਾ। (37) ਤਾਂ ਜਿਸ ਨੇ ਬਗਾਵਤ ਕੀਤੀ। (38) ਅਤੇ ਸੰਸਾਰਿਕ ਜੀਵਨ ਨੂੰ ਪਹਿਲ ਦਿੱਤੀ। (39) ਤਾਂ ਉਨ੍ਹਾਂ ਦਾ ਟਿਕਾਣਾ ਨਰਕ ਹੋਵੇਗਾ। (40) ਅਤੇ ਜਿਹੜਾ ਬੰਦਾ ਆਪਣੇ ਰੱਬ ਦੇ ਸਾਹਮਣੇ ਖੜ੍ਹੇ ਹੋਣ ਤੋਂ ਡਰਿਆ ਅਤੇ ਆਪਣੇ ਮਨ ਨੂੰ ਬੁਰੀਆਂ ਇੱਛਾਵਾਂ ਤੋਂ ਰੋਕਿਆ। (41) ਤਾਂ ਉਸ ਦਾ ਟਿਕਾਣਾ ਜੰਨਤ ਹੋਵੇਗਾ। (42) ਉਹ ਕਿਆਮਤ ਦੇ ਸਬੰਧ ਵਿਚ ਪੁੱਛਦੇ ਹਨ ਕਿ ਇਹ ਕਦੋਂ ਵਾਪਰੇਗੀ। (43) ਉਸ ਦੀ ਚਰਚਾ ਨਾਲ ਤੁਹਾਡਾ ਕੀ ਸਬੰਧ ਹੈ। (44) ਇਹ ਮਾਮਲਾ ਤੇਰੇ ਰੱਬ ਨਾਲ ਸਬੰਧਿਤ ਹੈ। (45) ਤਾਂ ਤੁਸੀਂ ਸਿਰਫ਼ ਉਸ ਬੰਦੇ ਨੂੰ ਡਰਾਉਣ ਵਾਲੇ ਹੋ, ਜਿਹੜਾ ਡਰੇ। (46) ਜਿਸ ਦਿਨ ਇਹ ਉਸ ਨੂੰ (ਤਾਂ ਅਜਿਹਾ ਖਿਆਲ ਕਰਨਗੇ) ਦੇਖਣਗੇ ਤਾਂ ਜਾਣੋ ਉਹ ਸੰਸਾਰ ਵਿਚ ਠਹਿਰੇ ਹੀ ਨਹੀਂ। ਜਿਵੇਂ (ਦੁਨੀਆਂ ਵਿਚ ਸਿਰਫ਼) ਇੱਕ ਸ਼ਾਮ ਜਾਂ ਇੱਕ ਸਵੇਰ ਬਤੀਤ ਕੀਤੀ ਹੋਵੇ।

# 80 ਸੂਰਤ ਅਲ-ਅਬਸ

## ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਉਸ ਨੇ ਮੱਥੇ ਤਿਉੜੀਆਂ ਚੜ੍ਹਾਈਆਂ ਅਤੇ ਮੂੰਹ ਫੇਰ ਲਿਆ। (2) ਇਸ ਗੱਲ ਲਈ ਕਿ ਉਸ ਦੇ ਕੋਲ ਅੰਨ੍ਹਾਂ ਆਇਆ। (3) ਅਤੇ ਤੁਹਾਨੂੰ ਕੀ ਪਤਾ ਕਿ

ਉਹ ਸੁਧਰ ਜਾਵੇ। (4) ਜਾਂ ਉਹ ਉਪਦੇਸ਼ ਨੂੰ ਸੁਣੇ ਅਤੇ ਉਪਦੇਸ਼ ਉਸ ਦੇ ਕੰਮ ਆ ਜਾਵੇ। (5) ਜਿਹੜਾ ਬੰਦਾ ਲਾਪਰਵਾਹੀ ਵਰਤਦਾ ਹੈ। (6) ਤੁਸੀਂ ਉਸ ਦੀ ਚਿੰਤਾ ਵਿਚ ਪਏ ਰਹਿੰਦੇ ਹੋ। (7) ਹਾਲਾਂਕਿ ਜੇਕਰ ਉਹ ਨਾ ਸੁਧਰੇ ਤਾਂ ਤੁਹਾਡੇ ਉੱਤੇ ਉਸ ਦੀ ਕੋਈ ਜ਼ਿੰਮੇਵਾਰੀ ਨਹੀਂ। (8) ਅਤੇ ਜਿਹੜਾ ਬੰਦਾ ਤੁਹਾਡੇ ਕੋਲ ਭੱਜਦਾ ਹੋਇਆ ਆਉਂਦਾ ਹੈ। (9) ਅਤੇ ਉਹ ਡਰਦਾ ਹੈ। (10) ਤਾਂ ਤੁਸੀਂ ਉਸ ਨਾਲ ਲਾਪਰਵਾਹੀ ਵਰਤਦੇ ਹੋ। (11) ਕਦੇ ਵੀ ਨਹੀਂ, ਇਹ ਤਾਂ ਇੱਕ ਉਪਦੇਸ਼ ਹੈ। (12) ਸੋ ਜਿਹੜਾ ਚਾਹੇ ਉਸ ਨੂੰ ਯਾਦ ਕਰੇ। (13) ਉਹ ਅਜਿਹੇ ਸਤਿਕਾਰਯੋਗ ਸਹੀਫ਼ਿਆਂ (ਗ੍ਰੰਥਾਂ) ਵਿਚ ਹੈ। (14) ਜਿਹੜੇ ਸ੍ਰੇਸ਼ਟ ਅਤੇ ਪਵਿੱਤਰ ਹਨ। (15) ਲਿਖਣ ਵਾਲਿਆਂ ਦੇ ਹੱਥਾਂ ਵਿੱਚ। (16) ਇੱਜ਼ਤਦਾਰ ਅਤੇ ਨੇਕ।

(17) ਬੁਰਾ ਹੋਵੇ ਮਨੁੱਖ ਦਾ, ਉਹ ਕਿਹੋ ਜਿਹਾ ਅਕ੍ਰਿਤਘਣ (ਨਾ-ਸ਼ੁਕਰਾ) ਹੈ। (18) ਉਸ ਨੂੰ ਅੱਲਾਹ ਨੇ ਕਿਸ ਚੀਜ਼ ਤੋਂ ਪੈਦਾ ਕੀਤਾ ਹੈ। (19) ਇੱਕ ਬੂੰਦ ਤੋਂ ਉਸ ਨੂੰ ਪੈਦਾ ਕੀਤਾ, ਫਿਰ ਉਸ ਲਈ ਅੰਦਾਜ਼ਾ ਠਹਿਰਾਇਆ। (20) ਫਿਰ ਉਸ ਲਈ ਰਸਤਾ ਸੌਖਾ ਕਰ ਦਿੱਤਾ। (21) ਫਿਰ ਉਸ ਨੂੰ ਮੌਤ ਦਿੱਤੀ, ਫਿਰ ਉਸ ਨੂੰ ਕਬਰ ਵਿਚ ਲੈ ਗਿਆ। (22) ਫਿਰ ਜਦੋਂ ਉਹ ਚਾਹੇਗਾ ਤਾਂ ਉਸ ਨੂੰ ਮੁੜ ਜੀਵਿਤ ਕਰ ਦੇਵੇਗਾ। (23) ਕਦੇ ਵੀ ਨਹੀਂ ਉਸ ਨੇ ਉਹ ਪੂਰਾ ਨਹੀਂ ਕੀਤਾ, ਜਿਸ ਦਾ ਅੱਲਾਹ ਨੇ ਉਸ ਨੂੰ ਹੁਕਮ ਕੀਤਾ ਸੀ। (24) ਸੋ ਮਨੁੱਖ ਨੂੰ ਚਾਹੀਦਾ ਹੈ ਕਿ ਉਹ ਆਪਣੇ ਭੋਜਨ ਨੂੰ ਦੇਖੇ। (25) ਅਸੀਂ ਚੰਗੀ ਤਰ੍ਹਾਂ ਪਾਣੀ ਵਰਸਾਇਆ। (26) ਫਿਰ ਅਸੀਂ ਧਰਤੀ ਨੂੰ ਖਾਸ ਤੌਰ ਤੇ ਪਾੜਿਆ। (27) ਫਿਰ ਉਸ ਵਿਚ ਅਨਾਜ ਉਗਾਇਆ। (28) ਅੰਗੂਰ ਅਤੇ ਤਰਕਾਰੀਆਂ। (29) ਜ਼ੈਤੂਨ ਅਤੇ ਖੰਜੂਰ। (30) ਅਤੇ ਸੰਘਣੇ ਬਾਗ਼। (31) ਫ਼ਲ ਅਤੇ ਹਰਿਆਲੀ। (32) ਤੁਹਾਡੇ ਅਤੇ ਤੁਹਾਡੇ ਪਸ਼ੂਆਂ ਲਈ ਜੀਵਨ ਸਮੱਗਰੀ ਦੇ ਰੂਪ ਵਿਚ (ਇਹ ਸਾਰਾ ਕੁਝ ਪੈਦਾ ਕੀਤਾ)।

(33) ਸੋ ਜਦੋਂ (ਕਿਆਮਤ ਦਾ) ਕੰਨਾਂ ਨੂੰ ਬੋਲਾ ਕਰ ਦੇਣ ਵਾਲਾ ਉਹ ਸ਼ੋਰ ਹੋਵੇਗਾ। (34) ਜਿਸ ਦਿਨ ਮਨੁੱਖ ਆਪਣੇ ਭਰਾਵਾਂ ਤੋਂ (ਦੂਰ) ਭੱਜੇਗਾ। (35) ਅਤੇ ਆਪਣੀ ਮਾਂ ਤੋਂ ਅਤੇ ਆਪਣੇ ਪਿਉ ਤੋਂ। (36) ਅਤੇ ਆਪਣੀ ਪਤਨੀ ਅਤੇ ਆਪਣੇ ਪੁੱਤਰਾਂ ਤੋਂ। (37) ਉਨ੍ਹਾਂ ਵਿਚੋਂ ਹਰੇਕ ਬੰਦਾ ਨੂੰ ਉਸ ਦਿਨ ਅਜਿਹਾ ਫਿਕਰ ਹੋਵੇਗਾ, ਜਿਹੜਾ ਉਨ੍ਹਾਂ ਨੂੰ ਦੂਸਰਿਆਂ ਤੋਂ ਬੇਪਰਵਾਹ ਕਰ ਦੇਵੇਗਾ। (38) ਕੁਝ ਚਿਹਰੇ ਉਸ

ਦਿਨ ਚਮਕ ਰਹੇ ਹੋਣਗੇ। (39) ਹੱਸਦੇ ਹੋਏ ਅਤੇ ਖੁਸ਼ੀਆਂ ਮਾਣਦੇ ਹੋਏ। (40) ਅਤੇ ਉਸ ਦਿਨ ਕੁਝ ਚਿਹਰਿਆਂ ਤੇ ਧੂੜ ਮਿੱਟੀ ਉੱਡ ਰਹੀ ਹੋਵੇਗੀ। (41) ਉਨ੍ਹਾਂ ਉੱਤੇ ਕਾਲਖ਼ ਛਾਈ ਹੋਈ ਹੋਵੇਗੀ। (42) ਇਹ ਹੀ ਲੋਕ ਢੀਠ ਅਵੱਗਿਆਕਾਰੀ ਹਨ।

# 81 ਸੂਰਤ ਅਤ-ਤਕਵੀਰ

## ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਜਦੋਂ ਸੂਰਜ ਨੂੰ ਲਪੇਟ ਦਿੱਤਾ ਜਾਵੇਗਾ। (2) ਅਤੇ ਜਦੋਂ ਤਾਰੇ ਪ੍ਰਕਾਸ਼ਹੀਣ ਹੋ ਜਾਣਗੇ। (3) ਅਤੇ ਜਦੋਂ ਪਹਾੜ ਚਲਾਏ ਜਾਣਗੇ। (4) ਅਤੇ ਜਦੋਂ ਦਸ ਮਹੀਨਿਆਂ ਦੀਆਂ ਗੱਭਣ ਊਠਨੀਆਂ ਅਵਾਰਾ ਫਿਰਣਗੀਆਂ। (5) ਅਤੇ ਜਦੋਂ ਸਾਰੇ ਜੰਗਲੀ ਜਾਨਵਰ ਇੱਕਠੇ ਕੀਤੇ ਜਾਣਗੇ। (6) ਅਤੇ ਜਦੋਂ ਸਮੁੰਦਰ (ਅੱਗ ਨਾਲ) ਭਟਕਾ ਦਿੱਤੇ ਜਾਣਗੇ। (7) ਅਤੇ ਜਦੋਂ ਇੱਕੋ ਤਰ੍ਹਾਂ ਦੇ ਲੋਕ ਇਕੱਠੇ ਕੀਤੇ ਜਾਣਗੇ। (8) ਅਤੇ ਜਿਉਂਦੀ ਦਫ਼ਨ ਕੀਤੀ ਲੜਕੀ ਤੋਂ ਪੁੱਛਿਆ ਜਾਵੇਗਾ। (9) ਕਿ ਉਹ ਕਿਸ ਦੋਸ਼ ਵਿਚ ਮਾਰੀ ਗਈ। (10) ਅਤੇ ਜਦੋਂ ਕਰਮ ਪੱਤਰ ਖੋਲ੍ਹੇ ਜਾਣਗੇ। (11) ਅਤੇ ਜਦੋਂ ਅਸਮਾਨ ਖੁੱਲ੍ਹ ਜਾਵੇਗਾ। (12) ਅਤੇ ਨਰਕ ਦੀ ਅੱਗ ਭਟਕਾਈ ਜਾਵੇਗੀ। (13) ਅਤੇ ਜੰਨਤ ਨੂੰ ਨੇੜੇ ਲਿਆਂਦਾ ਜਾਵੇਗਾ। (14) ਹਰ ਇੱਕ ਬੰਦਾ ਜਾਣ ਲਵੇਗਾ ਕਿ ਉਹ ਕੀ ਲੈ ਕੇ ਆਇਆ ਹੈ।

(15) ਮੈਂ ਸਹੁੰ ਖਾਂਦਾ ਹਾਂ ਉਨ੍ਹਾਂ ਪਿੱਛੇ ਹਟਣ ਵਾਲੇ ਤਾਰਿਆਂ ਦੀ। (16) ਚਲਣ ਅਤੇ ਛਿੱਪ ਜਾਣ ਵਾਲੇ ਤਾਰਿਆਂ ਦੀ। (17) ਅਤੇ ਰਾਤ ਦੀ (ਸਹੁੰ) ਜਦੋਂ ਉਹ ਜਾਣ ਲੱਗੇ। (18) ਅਤੇ ਸਵੇਰ ਦੀ ਜਦੋਂ ਉਹ ਆਉਣ ਲੱਗੇ। (19) ਕਿ ਇਹ ਇੱਕ ਸਨਮਾਣਯੋਗ ਸੰਦੇਸ਼ਵਾਹਕ 'ਤੇ ਹੋਈ ਬਾਣੀ ਹੈ। (20) ਤਾਕਤ ਵਾਲੇ, ਅਰਸ਼ਾਂ ਦੇ ਮਾਲਕ ਦੇ ਕੋਲ ਉੱਚੇ ਦਰਜੇ ਵਾਲਾ। (21) ਉਸ ਦੀ ਗੱਲ ਮੰਨੀ ਜਾਂਦੀ ਹੈ। ਉਹ ਭਰੋਸੇ ਵਾਲਾ ਹੈ। (22) ਅਤੇ ਤੁਹਾਡਾ ਸਾਥੀ ਮਸਤਾਨਾ ਨਹੀਂ ਹੈ। (23) ਅਤੇ ਉਸ ਨੇ ਉਸ (ਫਰਿਸ਼ਤੇ) ਨੂੰ (ਅਸਮਾਨ 'ਤੇ) ਪ੍ਰਤੱਖ (ਪੂਰਬੀ ਕੰਢੇ ਤੇ) ਵੇਖਿਆ ਹੈ। (24) ਅਤੇ ਉਹ ਗੁਪਤ ਗੱਲਾਂ ਲਈ ਜ਼ਿਆਦਾ ਉਤਸੁਕ ਨਹੀਂ। (25) ਅਤੇ ਇਹ

ਫਿਟਕਾਰੇ ਹੋਏ ਸ਼ੈਤਾਨ ਦਾ ਬੋਲ ਨਹੀਂ। (26) ਫਿਰ ਤੁਸੀਂ ਕਿੱਧਰ ਜਾ ਰਹੇ ਹੋ? (27) ਇਹ ਤਾ ਸਿਰਫ਼ ਸੰਸਾਰ ਵਾਲਿਆਂ ਲਈ ਇੱਕ ਉਪਦੇਸ਼ ਹੈ। (28) ਉਸ ਲਈ ਜਿਹੜਾ ਤੁਹਾਡੇ ਵਿਚੋਂ ਸਿੱਧਾ ਚੱਲਣਾ ਚਾਹੇ। (29) ਅਤੇ ਤੁਸੀਂ ਕੁਝ ਨਹੀਂ ਕਰ ਸਕਦੇ, ਪਰੰਤੂ ਇਹ ਕਿ ਸੰਸਾਰ ਦਾ ਪਾਲਣਹਾਰ ਅੱਲਾਹ ਚਾਹੇ।

# 82 ਸੂਰਤ ਅਲ-ਇਨਫ਼ਿਤਾਰ

## ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਜਦੋਂ ਅਸਮਾਨ ਪਾਟ ਜਾਵੇਗਾ। (2) ਅਤੇ ਤਾਰੇ ਖਿੱਲਰ ਜਾਣਗੇ। (3) ਅਤੇ ਜਦੋਂ ਸਮੁੰਦਰ (ਇਕੱਠੇ ਹੋ ਕੇ) ਵਗ ਪੈਣਗੇ। (4) ਅਤੇ ਜਦੋਂ ਕਬਰਾਂ ਖੋਲ੍ਹ ਦਿੱਤੀਆਂ ਜਾਣਗੀਆਂ। (5) ਹਰੇਕ ਬੰਦਾ ਜਾਣ ਲਵੇਗਾ ਕਿ ਉਸਨੇ ਅੱਗੇ ਕੀ ਭੇਜਿਆ ਅਤੇ ਪਿੱਛੇ ਕੀ ਛੱਡਿਆ। (6) ਹੇ ਮਨੁੱਖ! ਤੁਹਾਨੂੰ ਕਿਹੜੀ ਚੀਜ਼ ਨੇ ਆਪਣੇ ਰੱਬ ਵੱਲੋਂ ਧੋਖੇ ਵਿਚ ਪਾ ਰੱਖਿਆ ਹੈ। (7) ਜਿਸ ਨੇ ਤੁਹਾਨੂੰ ਪੈਦਾ ਕੀਤਾ, ਫਿਰ ਤੇਰੇ ਅੰਗਾਂ ਨੂੰ ਠੀਕ ਕੀਤਾ, ਫਿਰ ਤੁਹਾਨੂੰ ਸਤੁੰਲਤ ਵਿਚ ਰੱਖਿਆ। (8) ਫਿਰ ਜਿਸ ਰੂਪ ਵਿਚ ਚਾਹਿਆ ਤੁਹਾਨੂੰ ਆਕਾਰ ਦੇ ਦਿੱਤਾ। (9) ਕਦੇ ਵੀ ਨਹੀਂ, ਸਗੋਂ ਤੁਸੀਂ ਇਨਸਾਫ਼ ਦੇ ਦਿਨ ਤੋਂ ਇਨਕਾਰ ਕਰਦੇ ਹੋ। (10) ਹਾਲਾਂਕਿ ਅਸੀਂ ਤੁਹਾਡੇ ਤੇ ਨਿਗਰਾਨ ਨਿਯੁਕਤ ਕਰਨ ਵਾਲੇ ਹਾਂ। (11) ਉੱਚੇ ਰੁਤਬੇ ਅਤੇ (ਤੁਹਾਡੀਆਂ ਗੱਲਾਂ) ਲਿਖਣ ਵਾਲੇ। (12) ਉਹ ਜਾਣਦੇ ਹਨ ਜੋ ਤੁਸੀਂ ਕਰਦੇ ਹੋ। (13) ਬੇਸ਼ੱਕ ਨੇਕ ਲੋਕ ਆਰਾਮ ਵਿਚ ਹੋਣਗੇ। (14) ਅਤੇ ਬੇਸ਼ੱਕ ਅਪਰਾਧੀ ਨਰਕ ਵਿਚ। (15) ਇਨਸਾਫ਼ ਦੇ ਦਿਨ ਉਹ ਉਸ ਵਿਚ ਸੁੱਟੇ ਜਾਣਗੇ। (16) ਉਹ ਉਸ ਤੋਂ ਅਲੱਗ ਹੋਣ ਵਾਲੇ ਨਹੀਂ। (17) ਅਤੇ ਤੁਹਾਨੂੰ ਕੀ ਪਤਾ ਕਿ ਇਨਸਾਫ਼ ਦਾ ਦਿਨ ਕੀ ਹੈ। (19) ਉਸ ਦਿਨ ਕੋਈ ਪ੍ਰਾਣੀ ਕਿਸੇ ਦੂਜੇ ਪ੍ਰਾਣੀ ਲਈ ਕੁਝ ਨਹੀਂ ਕਰ ਸਕੇਗਾ। ਅਤੇ ਮਾਮਲਾ ਉਸ ਦਿਨ ਅੱਲਾਹ ਦੇ ਹੀ ਅਧਿਕਾਰ ਵਿਚ ਹੋਵੇਗਾ।

# 83 ਸੂਰਤ ਅਲ-ਮੁਤੱਫ਼ਿਫ਼ੀਨ

## ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਨਾਪ ਤੋਲ ਵਿਚ ਕਮੀ ਕਰਨ ਵਾਲਿਆਂ ਲਈ ਵਿਨਾਸ਼ ਹੈ। (2) ਜਿਹੜੇ
ਲੋਕਾਂ ਤੋਂ ਨਾਪ ਕੇ ਲੈਣ ਤਾਂ ਪੂਰਾ ਲੈਣ। (3) ਅਤੇ ਜਦੋਂ ਉਨ੍ਹਾਂ ਨੂੰ ਨਾਪ ਕੇ ਜਾਂ
ਤੋਲ ਕੇ ਦੇਣ ਤਾਂ ਘਟਾ ਕੇ ਦੇਣ। (4) ਕੀ ਇਹ ਲੋਕ ਨਹੀਂ ਸਮਝਦੇ ਕਿ ਉਹ ਚੁੱਕੇ
ਜਾਣ ਵਾਲੇ ਹਨ। (5) ਇੱਕ ਵੱਡੇ ਦਿਨ ਨੂੰ। (6) ਜਿਸ ਦਿਨ ਸਾਰੇ ਲੋਕ ਸੰਸਾਰ
ਦੇ ਮਾਲਕ ਦੇ ਸਾਹਮਣੇ ਖੜ੍ਹੇ ਹੋਣਗੇ। (7) ਕਦੇ ਵੀ ਨਹੀਂ, ਬੇਸ਼ੱਕ ਪਾਪੀਆਂ ਦਾ
ਅਮਲਨਾਮਾ ਸਿੱਜੀਨ (ਨਰਕ ਦਾ ਇੱਕ ਭਾਗ) ਵਿਚ ਹੋਵੇਗਾ। (8) ਅਤੇ ਤੁਸੀਂ ਕੀ
ਸਮਝੋ ਕਿ ਸਿੱਜੀਨ ਕੀ ਹੈ। (9) ਇਹ ਇੱਕ ਲਿਖਿਆ ਹੋਇਆ ਦਫ਼ਤਰ ਹੈ। (10)
ਉਸ ਦਿਨ ਇਨਕਾਰ ਕਰਨ ਵਾਲਿਆਂ ਲਈ ਵਿਨਾਸ਼ ਹੈ। (11) ਜਿਹੜੇ ਇਨਸਾਫ਼
ਦੇ ਦਿਨ ਤੋਂ ਇਨਕਾਰ ਕਰਦੇ ਹਨ। (12) ਅਤੇ ਉਸ ਤੋਂ ਉਹ ਹੀ ਬੰਦਾ ਇਨਕਾਰ
ਕਰਦਾ ਹੈ, ਜਿਹੜਾ ਹੱਦਾਂ ਦਾ ਉਲੰਘਣ ਕਰਨ ਵਾਲਾ ਹੋਵੇ, ਪਾਪੀ ਹੋਵੇ। (13) ਜਦੋਂ
ਉਸ ਨੂੰ ਸਾਡੀਆਂ ਆਇਤਾ ਸੁਣਾਈਆਂ ਜਾਂਦੀਆਂ ਹਨ, ਤਾਂ ਉਹ ਆਖਦਾ ਹੈ ਕਿ
ਇਹ ਪਿਛਲਿਆਂ (ਹੋ ਚੁੱਕਿਆਂ) ਦੀਆਂ ਕਹਾਣੀਆਂ ਹਨ। (14) ਕਦੇ ਵੀ ਨਹੀਂ,
ਸਗੋਂ ਉਨ੍ਹਾਂ ਦੇ ਦਿਲਾਂ ਤੇ ਉਨ੍ਹਾਂ ਦੇ ਕਰਮਾਂ ਦਾ ਜ਼ੰਗ ਚੜ੍ਹ ਗਿਆ। (15) ਕਦੇ ਵੀ
ਨਹੀਂ, ਸਗੋਂ ਉਸ ਦਿਨ ਉਹ ਆਪਣੇ ਰੱਬ ਵੱਲੋਂ ਓਟ ਵਿਚ ਰੱਖੇ ਜਾਣਗੇ। (16)
ਫਿਰ ਉਹ ਨਰਕ ਵਿਚ ਦਾਖ਼ਿਲ ਹੋਣਗੇ। (17) ਫਿਰ ਆਖਿਆ ਜਾਵੇਗਾ ਕਿ ਉਹ
ਚੀਜ਼ ਹੈ, ਜਿਸ ਨੂੰ ਤੁਸੀਂ ਝੁਠਲਾਉਂਦੇ ਸੀ।

(18) ਕਦੇ ਵੀ ਨਹੀਂ, ਬੇਸ਼ੱਕ ਨੇਕ ਲੋਕਾਂ ਦਾ ਕਰਮ ਪੱਤਰ (ਅਮਲ) ਇੱਲੀਯੀ
(ਨੇਕ ਲੋਕਾਂ ਦੇ ਅਮਲ ਰੱਖਣ ਦੀ ਥਾਂ) ਵਿਚ ਹਨ। (19) ਅਤੇ ਤੁਸੀਂ ਕੀ ਜਾਣੋ
ਕਿ ਇੱਲੀਯੀ ਕੀ ਹੈ। (20) ਲਿਖਿਆ ਹੋਇਆ ਦਫ਼ਤਰ ਹੈ। (21) ਜਿਸ ਦੇ
ਨਜ਼ਦੀਕ ਉੱਚ ਕੋਟੀ ਦੇ ਫ਼ਰਿਸ਼ਤੇ ਹਾਜ਼ਿਰ ਰਹਿੰਦੇ ਹਨ। (22) ਬੇਸ਼ੱਕ ਨੇਕ ਲੋਕ
ਆਰਾਮ ਵਿਚ ਹੋਣਗੇ। (23) ਉਹ ਤਖ਼ਤਾਂ ਤੇ ਬੈਠੇ ਦੇਖਦੇ ਹੋਣਗੇ। (24) ਉਨ੍ਹਾਂ ਦੇ
ਚਿਹਰਿਆਂ ਵਿਚ ਤੁਸੀਂ ਆਰਾਮ ਦੀ ਤਾਜ਼ਗੀ ਮਹਿਸੂਸ ਕਰੋਗੇ। (25) ਉਨ੍ਹਾਂ ਨੂੰ
ਸ਼ੁੱਧ ਮੋਹਰ ਬੰਦ ਸ਼ਰਾਬ ਪਿਲਾਇਆ ਜਾਵੇਗਾ। (26) ਜਿਸ ਤੇ ਮੁਸ਼ਕ ਦੀ ਮੋਹਰ

ਹੋਵੇਗੀ। ਅਤੇ ਇਹ ਚੀਜ਼ ਹੈ ਜਿਸ ਦੀ ਕਾਮਨਾ ਕਰਨ ਵਾਲਿਆਂ ਨੂੰ ਕਾਮਨਾ ਕਰਨੀ ਚਾਹੀਦੀ ਹੈ। (27) ਅਤੇ ਉਸ ਸ਼ਰਾਬ ਵਿਚ ਤਸਨੀਮ (ਜੰਨਤ ਦੀ ਇੱਕ ਨਹਿਰ) ਦੀ ਮਿਲਾਵਟ ਹੋਵੇਗੀ। (28) ਇੱਕ ਅਜਿਹਾ ਝਰਨਾ ਜਿਸ ਵਿਚੋਂ (ਅੱਲਾਹ ਦੇ) ਨਜ਼ਦੀਕੀ ਲੋਕ ਪੀਣਗੇ। (29) ਬੇਸ਼ੱਕ ਜਿਹੜੇ ਲੋਕ ਅਪਰਾਧੀ ਸਨ, ਉਹ ਈਮਾਨ ਵਾਲਿਆਂ ਤੇ ਹੱਸਦੇ ਸਨ। (30) ਅਤੇ ਜਦੋਂ ਉਹ ਉਨ੍ਹਾਂ ਦੇ ਸਾਹਮਣਿਓ ਲੰਘਦੇ ਹਨ, ਤਾਂ ਉਹ ਆਪਿਸ ਵਿਚ ਅੱਖਾਂ ਦੇ ਇਸ਼ਾਰੇ ਕਰਦੇ ਸਨ। (31) ਅਤੇ ਜਦੋਂ ਉਹ ਆਪਣੇ ਲੋਕਾਂ ਵਿਚ ਵਾਪਿਸ ਆਉਂਦੇ ਹਨ ਤਾਂ ਮੌਜਾਂ ਕਰਦੇ ਆਉਂਦੇ ਹਨ। (32) ਅਤੇ ਜਦੋਂ ਉਹ ਉਨ੍ਹਾਂ ਨੂੰ ਦੇਖਦੇ ਹਨ, ਤਾਂ ਆਖਦੇ ਹਨ ਕਿ ਇਹ ਭਟਕੇ ਹੋਏ ਲੋਕ ਹਨ। (33) ਜਦੋਂ ਕਿ ਉਹ ਉਨ੍ਹਾਂ ਤੇ ਪਹਿਰੇਦਾਰ ਬਣਾ ਕੇ ਨਹੀਂ ਭੇਜੇ ਗਏ ਸਨ। (34) ਸੋ ਅੱਜ ਈਮਾਨ ਵਾਲੇ ਅਵੱਗਿਆਕਾਰੀਆਂ ਤੇ ਹੱਸਦੇ ਹੋਣਗੇ। (35) ਉਹ ਤਖ਼ਤਾਂ ਤੇ ਬੈਠੇ ਦੇਖ ਰਹੇ ਹੋਣਗੇ। (36) ਬੇਸ਼ੱਕ ਵਿਚ ਅਵੱਗਿਆਕਾਰੀਆਂ ਨੂੰ ਉਨ੍ਹਾਂ ਦੇ ਕੀਤੇ ਦਾ ਖ਼ੂਬ ਬਦਲਾ ਮਿਲਿਆ।

# 84 ਸੂਰਤ ਅਲ-ਇਨਸ਼ਿਕਾਕ

## ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਜਦੋਂ ਅਸਮਾਨ ਪਾਟ ਜਾਵੇਗਾ। (2) ਉਹ ਆਪਣੇ ਰੱਬ ਦਾ ਹੁਕਮ ਸੁਣ ਲਵੇਗਾ ਅਤੇ ਉਸ ਲਈ ਜ਼ਰੂਰੀ ਵੀ ਇਹੋ ਹੈ। (3) ਅਤੇ ਜਦੋਂ ਧਰਤੀ ਪੱਧਰ ਕਰ ਦਿੱਤੀ ਜਾਵੇਗੀ। (4) ਅਤੇ ਉਹ ਆਪਣੇ ਅੰਦਰ ਦੀਆਂ ਚੀਜ਼ਾਂ ਨੂੰ ਉਗਲ ਦੇਵੇਗੀ ਅਤੇ ਖਾਲੀ ਹੋ ਜਾਵੇਗੀ। (5) ਅਤੇ ਉਹ ਆਪਣੇ ਰੱਬ ਦਾ ਹੁਕਮ ਸੁਣ ਲਵੇਗੀ ਅਤੇ ਉਹ ਇਸ ਦੇ ਲਾਇਕ ਹੈ। (6) ਹੇ ਮਨੁੱਖ! ਤੂੰ ਆਪਣੇ ਪਾਲਣਹਾਰ ਵੱਲ ਖਿਚਦਾ ਚਲਿਆ ਜਾ ਰਿਹਾ ਹੈ, ਫਿਰ ਤੂੰ ਉਸ ਨੂੰ ਮਿਲਣ ਵਾਲਾ ਹੈ। (7) ਤਾਂ ਜਿਸ ਨੂੰ ਉਸ ਦਾ ਕਰਮ ਪੱਤਰ (ਅਮਲ) ਉਸ ਦੇ ਸੱਜੇ ਹੱਥ ਵਿਚ ਦਿੱਤਾ ਜਾਵੇਗਾ। (8) ਉਸ ਤੋਂ ਅਸਾਨੀ ਨਾਲ ਹਿਸਾਬ ਲਿਆ ਜਾਵੇਗਾ। (9) ਅਤੇ ਉਹ ਆਪਣੇ ਲੋਕਾਂ ਦੇ ਪਾਸ ਖ਼ੁਸ਼ੀ ਖ਼ੁਸ਼ੀ ਆਵੇਗਾ। (10) ਅਤੇ ਜਿਸ ਦਾ ਕਰਮ ਪੱਤਰ (ਅਮਲ) ਉਸ ਦੀ ਪਿੱਠ ਦੇ ਪਿਛਿਉਂ ਦਿੱਤਾ ਜਾਵੇਗਾ। (11) ਉਹ ਮੌਤ ਨੂੰ ਅਵਾਜ਼ਾਂ ਮਾਰੇਗਾ। (12) ਅਤੇ ਨਰਕ ਵਿਚ ਦਾਖ਼ਿਲ ਹੋਵੇਗਾ। (13) ਉਹ ਆਪਣੇ ਲੋਕਾਂ ਵਿਚ ਚਿੰਤਾ ਮੁਕਤ ਰਹਿੰਦਾ

ਸੀ। (14) ਉਸ ਨੇ ਸਮਝਿਆ ਸੀ ਕਿ ਉਸ ਨੇ ਵਾਪਿਸ ਨਹੀਂ ਜਾਣਾ। (15) ਕਿਉਂ ਨਹੀਂ, ਉਸ ਦਾ ਰੱਬ ਉਸ ਨੂੰ ਦੇਖ ਰਿਹਾ ਸੀ। (16) ਤਾਂ ਨਹੀਂ, ਮੈਂ ਸਹੁੰ ਖਾਂਦਾ ਹਾਂ, ਸ਼ਫਕ (ਸੂਰਜ ਡੁੱਬਣ ਵੇਲੇ ਦੀ ਲਾਲੀ) ਦੀ। (17) ਅਤੇ ਰਾਤ ਦੀਆਂ ਉਨ੍ਹਾਂ ਚੀਜ਼ਾਂ ਦੀ ਜਿਨ੍ਹਾਂ ਨੂੰ ਉਹ ਸਮੇਟ ਲੈਂਦੀ ਹੈ। (18) ਅਤੇ ਚੰਨ ਦੀ ਜਦੋਂ ਉਹ ਪੂਰਾ ਹੋ ਜਾਵੇ। (19) ਕਿ ਤੁਸੀਂ ਜ਼ਰੂਰ ਇੱਕ ਦਰਜੇ ਤੋਂ ਬਾਅਦ ਦੂਜੇ ਦਰਜੇ ਤੇ ਪਹੁੰਚੋਗੇ। (20) ਤਾਂ ਇਨ੍ਹਾਂ ਨੂੰ ਕੀ ਹੋ ਗਿਆ ਕਿ ਇਹ ਈਮਾਨ ਨਹੀਂ ਲਿਆਉਂਦੇ। (21) ਅਤੇ ਜਦੋਂ ਉਨ੍ਹਾਂ ਦੇ ਸਾਹਮਣੇ ਕੁਰਆਨ ਪੜ੍ਹਿਆ ਜਾਂਦਾ ਹੈ, ਤਾਂ ਉਹ ਅੱਲਾਹ ਵੱਲ ਨਹੀਂ ਝੁਕਦੇ। (22) ਸਗੋਂ ਉਹ ਅਵੱਗਿਆਕਾਰੀ ਝੁਠਲਾ ਰਹੇ ਹਨ। (23) ਅਤੇ ਅੱਲਾਹ ਜਾਣਦਾ ਹੈ ਜਿਹੜਾ ਕੁਝ ਉਹ ਇਕੱਠਾ ਕਰ ਰਹੇ ਹਨ। (24) ਸੋ ਉਨ੍ਹਾਂ ਨੂੰ ਇੱਕ ਦਰਦਨਾਕ ਸਜ਼ਾ ਦੀ ਖ਼ੁਸ਼ਖ਼ਬਰੀ ਦੇ ਦੇਵੋ। (25) ਪਰੰਤੂ ਜਿਹੜੇ ਲੋਕ ਈਮਾਨ ਲਿਆਏ ਅਤੇ ਉਨ੍ਹਾਂ ਨੇ ਚੰਗੇ ਕਰਮ ਕੀਤੇ, ਉਨ੍ਹਾਂ ਲਈ ਕਦੇ ਨਾ ਖ਼ਤਮ ਹੋਣ ਵਾਲਾ ਬਦਲਾ ਹੈ।

# 85 ਸੂਰਤ ਅਲ-ਬੁਰੂਜ

## ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਸਹੁੰ ਹੈ ਬੁਰਜਾਂ (ਤਾਰਾ ਮੰਡਲ) ਵਾਲੇ ਅਸਮਾਨ ਦੀ। (2) ਅਤੇ ਵਾਅਦੇ ਵਾਲੇ ਦਿਨ ਦੀ। (3) ਅਤੇ ਦੇਖਣ ਵਾਲੇ ਦੀ ਅਤੇ ਜਿਹੜਾ ਦੇਖਿਆ ਗਿਆ। (4) ਨਾਸ਼ ਹੋਏ ਖਾਈ ਵਾਲੇ। (5) ਜਿਨ੍ਹਾਂ ਵਿਚ ਭਟਕਦੇ ਹੋਏ ਬਾਲਣ ਦੀ ਅੱਗ ਸੀ। (6) ਜਦੋਂ ਕਿ ਉਹ ਉਸ ਤੇ ਬੈਠੇ ਹੋਏ ਸਨ। (7) ਅਤੇ ਜੋ ਕੁਝ ਉਹ ਈਮਾਨ ਲਿਆਉਣ ਵਾਲਿਆਂ ਨਾਲ ਕਰ ਰਹੇ ਸਨ। ਉਹ ਉਸ ਨੂੰ ਦੇਖ ਰਹੇ ਸੀ। (8) ਅਤੇ ਉਨ੍ਹਾਂ ਨਾਲ ਉਸ ਦਾ ਵੈਰ ਇਸ ਤੋਂ ਬਿਨਾ ਹੋਰ ਕਿਸੇ ਕਾਰਨ ਨਹੀਂ ਸੀ, ਕਿ ਉਹ ਉਸ ਅੱਲਾਹ ਉੱਪਰ ਈਮਾਨ ਲਿਆਏ, ਜਿਹੜਾ ਤਾਕਤਵਰ ਅਤੇ ਪ੍ਰਸੰਸਾ ਵਾਲਾ ਹੈ। (9) ਧਰਤੀ ਅਤੇ ਅਸਮਾਨਾਂ ਵਿਚ ਉਸ ਦਾ ਹੀ ਸਾਮਰਾਜ ਹੈ ਅਤੇ ਅੱਲਾਹ ਹਰ ਚੀਜ਼ ਨੂੰ ਦੇਖ ਰਿਹਾ ਹੈ। (10) ਜਿਨ੍ਹਾਂ ਲੋਕਾਂ ਨੇ ਮੋਮਿਨ ਮਰਦਾਂ ਅਤੇ ਮੋਮਿਨ ਔਰਤਾਂ ਨੂੰ ਦੁੱਖ ਦਿੱਤੇ, ਫਿਰ ਤੌਬਾ ਨਾ ਕੀਤੀ, ਤਾਂ ਉਨ੍ਹਾਂ ਲਈ ਨਰਕ ਦੀ ਸਜ਼ਾ ਹੈ। (11) ਅਤੇ ਉਨ੍ਹਾਂ ਲਈ ਸੜਨ ਦੀ ਸਜ਼ਾ ਹੈ। ਬੇਸ਼ੱਕ ਜਿਹੜੇ ਲੋਕ ਈਮਾਨ ਲਿਆਏ ਅਤੇ ਚੰਗੇ ਕਰਮ

ਕੀਤੇ, ਉਨ੍ਹਾਂ ਲਈ (ਉਹ) ਬਾਗ਼ ਹਨ, ਜਿਨ੍ਹਾਂ ਦੇ ਥੱਲੇ ਨਹਿਰਾਂ ਵਗਦੀਆਂ ਹੋਣਗੀਆਂ ਅਤੇ ਇਹ ਵੱਡੀ ਸਫ਼ਲਤਾ ਹੈ। (12) ਬੇਸ਼ੱਕ ਤੇਰੇ ਰੱਬ ਦੀ ਪਕੜ ਬੜੀ ਸਖ਼ਤ ਹੈ। (13) ਉਹ ਹੀ ਆਰੰਭ ਕਰਦਾ ਹੈ ਅਤੇ ਉਹ ਹੀ ਦੂਜੀ ਵਾਰ ਜਿਉਂਦਾ ਕਰੇਗਾ। (14) ਅਤੇ ਉਹ ਹੀ ਮੁਆਫ਼ੀ ਦੇਣ ਵਾਲਾ ਹੈ। ਪ੍ਰੇਮ ਕਰਨ ਵਾਲਾ ਹੈ। (15) ਉੱਚੇ ਸਿੰਘਾਸਨਾਂ ਦਾ ਮਾਲਕ। (16) ਜੋ ਚਾਹੁੰਦਾ ਹੈ ਕਰ ਦਿੰਦਾ ਹੈ। (17) ਕੀ ਤੁਹਾਨੂੰ ਫੌਜਾਂ ਦੀ ਖ਼ਬਰ ਪੁੱਜੀ ਹੈ। (18) ਫਿਰਔਨ ਅਤੇ ਸਮੂਦ ਦੀ। (19) ਸਗੋਂ ਇਹ ਅਵੱਗਿਆਕਾਰੀ ਝੁਠਲਾਉਣ ਲੱਗੇ ਹੋਏ ਹਨ। (20) ਅਤੇ ਅੱਲਾਹ ਨੇ ਉਸ ਨੂੰ ਚਾਰੇ ਪਾਸਿਆਂ ਤੋਂ ਘੇਰਿਆ ਹੋਇਆ ਹੈ। (21) ਸਗੋਂ ਉਹ ਇੱਕ ਗੌਰਵਸ਼ਾਲੀ ਕੁਰਆਨ ਹੈ। (22) ਲੋਹ-ਏ-ਮਹਿਫ਼ੂਜ਼ ਵਿਚ ਲਿਖਿਆ ਹੋਇਆ ਹੈ।

# 86 ਸੂਰਤ ਅਤ-ਤਾਰਿਕ

## ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਸਹੁੰ ਹੈ, ਅਸਮਾਨ ਦੀ ਅਤੇ ਰਾਤ ਨੂੰ ਪ੍ਰਗਟ ਹੋਣ ਵਾਲੇ ਦੀ। (2) ਅਤੇ ਤੁਸੀ ਕੀ ਜਾਣੋ ਕਿ ਉਹ ਰਾਤ ਨੂੰ ਪ੍ਰਗਟ ਹੋਣ ਵਾਲਾ ਕੀ ਹੈ। (3) ਚਮਕੀਲਾ ਤਾਰਾ। (4) ਕੋਈ ਬੰਦਾ ਅਜਿਹਾ ਨਹੀਂ ਹੈ ਜਿਸ ਦੇ ਉੱਪਰ ਨਿਗਰਾਨ ਨਾ ਹੋਵੇ। (5) ਤਾਂ ਮਨੁੱਖ ਨੂੰ ਦੇਖਣਾ ਚਾਹੀਦਾ ਹੈ ਕਿ ਉਹ ਕਿਸ ਚੀਜ਼ ਤੋਂ ਪੈਦਾ ਕੀਤਾ ਗਿਆ ਹੈ। (6) ਉਹ ਇੱਕ ਉੱਛਲਦੇ ਹੋਏ ਪਾਣੀ ਤੋਂ ਪੈਦਾ ਕੀਤਾ ਗਿਆ ਹੈ। (7) ਜਿਹੜਾ ਨਿਕਲਦਾ ਹੈ ਪਿੱਠ ਅਤੇ ਛਾਤੀ ਦੇ ਵਿਚੋਂ। (8) ਬੇਸ਼ੱਕ ਉਹ (ਅੱਲਾਹ) ਉਸ ਨੂੰ ਮੁੜ ਜਨਮ ਦੇਣ ਦੀ ਤਾਕਤ ਰੱਖਦਾ ਹੈ। (9) ਜਿਸ ਦਿਨ ਗੁਪਤ ਗੱਲਾਂ ਦੀ ਪਰਖ ਹੋਵੇਗੀ। (10) ਉਸ ਵੇਲੇ ਮਨੁੱਖ ਦੇ ਕੋਲ ਨਾ ਕੋਈ ਬਲ ਹੋਵੇਗਾ ਅਤੇ ਨਾ ਕੋਈ ਸਹਾਇਕ। (11) ਸਹੁੰ ਹੈ ਅਸਮਾਨ ਦੇ ਚੱਕਰ ਮਾਰਨ ਵਾਲੇ ਦੀ। (12) ਅਤੇ ਫਟਣ ਵਾਲੀ ਧਰਤੀ ਦੀ। (13) ਬੇਸ਼ੱਕ ਇਹ ਪੱਕੀ ਗੱਲ ਹੈ। (14) ਅਤੇ ਇਹ ਮਜ਼ਾਕ ਦੀ ਗੱਲ ਨਹੀਂ। (15) ਇਹ ਹੁਜਤਾਂ ਕਰਨ ਵਿਚ ਲੱਗੇ ਹੋਏ ਹਨ। (16) ਅਤੇ ਮੈਂ ਵੀ ਯੋਜਨਾ ਬਣਾਉਣ ਵਿਚ ਲੱਗਿਆ ਹੋਇਆ ਹਾਂ। (17) ਤਾਂ ਤੁਸੀਂ ਅਵੱਗਿਆਕਾਰੀਆਂ ਨੂੰ ਕੁਝ ਢਿੱਲ ਦੇਵੋ, ਬਸ ਕੁਝ ਦਿਨਾਂ ਦੀ ਹੀ ਢਿੱਲ ਦੇਵੋ।

# 87 ਸੂਰਤ ਅਲ-ਆਲਾ

## ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਆਪਣੇ ਪਾਲਣਹਾਰ ਦੇ ਨਾਮ ਦੀ ਪਵਿੱਤਰਤਾ ਦਾ ਵਰਨਣ ਕਰੋ, ਜਿਹੜਾ ਸਭ ਤੋਂ ਸ੍ਰੇਸ਼ਟ ਹੈ। (2) ਜਿਸ ਨੇ ਪੈਦਾ ਕੀਤਾ ਫਿਰ ਸਵਾਰਿਆ। (3) ਜਿਸ ਨੇ (ਸਮਝ ਦਿੱਤੀ) ਠਹਿਰਾਇਆ ਅਤੇ ਫਿਰ ਰਾਹ ਵਿਖਾਇਆ। (4) ਜਿਸ ਨੇ ਘਾਹ (ਚਾਰਾ) ਪੈਦਾ ਕੀਤਾ। (5) ਫਿਰ ਉਸ ਨੂੰ ਕਾਲੇ ਰੰਗ ਦਾ ਕੂੜਾ ਬਣਾ ਦਿੱਤਾ। (6) ਅਸੀਂ ਤੁਹਾਨੂੰ ਪੜ੍ਹਾਵਾਂਗੇ, ਫਿਰ ਤੁਸੀਂ ਨਹੀਂ ਭੁਲੋਗੇ। (7) ਪਰੰਤੂ ਜੋ ਅੱਲਾਹ ਚਾਹੇ, ਉਹ ਜਾਣਦਾ ਹੈ, ਗੁੱਝੀਆਂ ਵੀ ਅਤੇ ਪ੍ਰਗਟ ਵੀ। (8) ਅਤੇ ਅਸੀਂ ਤੁਹਾਨੂੰ ਸੌਖੇ ਰਾਹ ਤੇ ਲੈ ਚਲਾਂਗੇ। (9) ਤਾਂ ਸਿੱਖਿਆ ਦੇਵੋ, ਜੇਕਰ ਸਿੱਖਿਆ ਲਾਭ ਦੇਵੇ। (10) ਉਹ ਬੰਦਾ ਉਪਦੇਸ਼ ਸਵੀਕਾਰ ਕਰੇਗਾ ਜਿਹੜਾ ਡਰਦਾ ਹੈ। (11) ਉਹ ਜਿਹੜਾ ਅਭਾਗਾ ਹੋਵੇਗਾ, ਉਸ ਤੋਂ ਮੂੰਹ ਮੋੜੇਗਾ। (12) ਉਹ ਵੱਡੀ ਅੱਗ ਵਿਚ ਡਿੱਗੇਗਾ। (13) ਉਹ ਨਾ ਉਸ ਵਿਚ ਮਰੇਗਾ ਅਤੇ ਨਾਂ ਜਿਉਂਦਾ ਰਹੇਗਾ। (14) ਉਹ ਸਫ਼ਲ ਹੋਇਆ ਜਿਸ ਨੇ ਆਪਣੇ ਆਪ ਨੂੰ ਪਵਿੱਤਰ ਕੀਤਾ। (15) ਅਤੇ ਅਪਣੇ ਰੱਬ ਦਾ ਨਾਮ ਲਿਆ, ਫਿਰ ਨਮਾਜ਼ ਪੜ੍ਹੀ। (16) ਸਗੋਂ ਤੁਸੀਂ ਦੁਨਿਆਵੀ ਜੀਵਨ ਨੂੰ ਅਹਮੀਅਤ ਦਿੰਦੇ ਹੋ। (17) ਅਤੇ ਪ੍ਰਲੋਕ ਬਿਹਤਰ ਹੈ ਅਤੇ ਸਥਾਈ ਹੈ। (18) ਇਹ ਪਹਿਲੇ ਸਹੀਫ਼ਿਆਂ (ਗ੍ਰੰਥਾਂ) ਵਿਚ ਵੀ ਹੈ। (19) ਮੂਸਾ ਅਤੇ ਇਬਰਾਹੀਮ ਦੇ ਸਹੀਫ਼ਿਆਂ ਵਿਚ।

# 88 ਸੂਰਤ ਅਲ-ਗ਼ਾਸ਼ੀਆ

## ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਕੀ ਤੁਹਾਨੂੰ ਉਸ ਛਾ ਜਾਣ ਵਾਲੀ ਦੀ ਸੂਚਨਾ ਪਹੁੰਚੀ ਹੈ। (2) ਕੁਝ ਚਿਹਰੇ ਉਸ ਦਿਨ ਬੇਇੱਜ਼ਤ ਹੋਣਗੇ। (3) ਸਖ਼ਤ ਮਿਹਨਤ ਕਰਨ ਵਾਲੇ ਥੱਕੇ ਹੋਏ। (4) ਉਹ ਭੜਕਦੀ ਹੋਈ ਅੱਗ ਵਿਚ ਪੈਣਗੇ। (5) ਉਬਲਦੇ ਹੋਏ ਝਰਨਿਆ ਵਿਚੋਂ ਪਾਣੀ ਪਿਲਾਇਆ ਜਾਵੇਗਾ। (6) ਉਨ੍ਹਾਂ ਲਈ ਕੰਡਿਆਂ ਵਾਲੇ ਝਾੜ ਤੋਂ ਬਿਨਾਂ

ਹੋਰ ਕੋਈ ਭੋਜਨ ਨਹੀਂ ਹੋਵੇਗਾ। (7) ਜਿਹੜਾ ਨਾ ਰਾਜ਼ੀ ਕਰੇਗਾ ਅਤੇ ਨਾ ਭੁੱਖ ਮਿਟਾਏਗਾ। (8) ਕੁਝ ਚਿਹਰੇ ਉਸ ਦਿਨ ਖੁਸ਼ ਹੋਣਗੇ। (9) ਆਪਣੀ ਕਮਾਈ ਤੇ ਖੁਸ਼ ਹੋਣਗੇ। (10) ਉੱਚੇ ਬਾਗ਼ਾਂ ਵਿਚ। (11) ਉਹ ਉਨ੍ਹਾਂ ਵਿਚ ਕੋਈ ਬੇਕਾਰ ਗੱਲ ਨਹੀਂ ਸੁਨਣਗੇ। (12) ਉਸ ਵਿਚ ਵਗਦੇ ਹੋਏ ਝਰਨੇ ਹੋਣਗੇ। (13) ਉਸ ਵਿਚ ਉੱਚੇ ਤਖਤ ਵਿਛੇ ਹੋਏ ਹੋਣਗੇ। (14) ਅਤੇ ਆਬਖੋਰੇ (ਪਿਆਲੇ) ਸਾਹਮਣੇ ਰੱਖੇ ਹੋਣਗੇ। (15) ਅਤੇ ਗੱਦੇ (ਸਿਰਹਾਣੇ) ਪੰਕਤੀਆਂ ਵਿਚੱ ਲੱਗੇ (ਹੋਣਗੇ) ਹੋਏ। (16) ਅਤੇ ਹਰੇਕ ਦਿਸ਼ਾ ਵਿਚ ਪਏ ਹੋਏ ਗ਼ਲੀਚੇ। (17) ਕੀ ਇਹ ਲੋਕ ਊਠ ਨੂੰ ਨਹੀਂ ਦੇਖਦੇ ਕਿ ਕਿਵੇਂ ਪੈਦਾ ਕੀਤਾ ਗਿਆ ਹੈ। (18) ਅਤੇ ਆਕਾਸ਼ ਨੂੰ ਕਿ ਇਹ ਕਿਵੇਂ ਉੱਚਾ ਕੀਤਾ ਗਿਆ ਹੈ। (19) ਅਤੇ ਪਹਾੜਾਂ ਨੂੰ ਵੀ ਕਿ ਉਹ ਕਿਸ ਤਰਾਂ ਖੜ੍ਹੇ ਕੀਤੇ ਗਏ ਹਨ। (20) ਅਤੇ ਧਰਤੀ ਨੂੰ, ਕਿ ਉਹ ਕਿਸ ਤਰ੍ਹਾਂ ਵਿਛਾਈ ਗਈ ਹੈ। (21) ਸੋ ਤੁਸੀਂ ਯਾਦ ਕਰਾ ਦੇਵੋ, ਤੁਸੀਂ ਸਿਰਫ਼ ਯਾਦ ਕਰਾਉਣ ਵਾਲੇ ਹੋ। (22) ਤੁਸੀਂ ਉਨ੍ਹਾਂ ਤੇ ਦਰੋਗਾ ਨਹੀਂ। (23) ਪਰੰਤੂ ਜਿਸ ਨੇ ਮੂੰਹ ਮੋੜਿਆ ਅਤੇ ਇਨਕਾਰ ਕੀਤਾ। (24) ਤਾਂ ਅੱਲਾਹ ਉਸ ਨੂੰ ਵੱਡਾ ਦੰਡ ਦੇਵੇਗਾ। (25) ਸਾਡੇ ਵੱਲ ਹੀ ਉਨ੍ਹਾਂ ਦੀ ਵਾਪਸੀ ਹੈ। (26) ਫਿਰ ਸਾਡੇ ਜ਼ਿੰਮੇ ਹੈ, ਉਨ੍ਹਾਂ ਦਾ ਹਿਸਾਬ ਲੈਣਾ ਹੈ।

# 89 ਸੂਰਤ ਅਲ-ਫ਼ਜਰ

## ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਫ਼ਜਰ (ਅੰਮ੍ਰਿਤ ਵੇਲਾ) ਦੀ ਸਹੁੰ ਹੈ। (2) ਅਤੇ ਦਸ ਰਾਤਾਂ ਦੀ। (3) ਅਤੇ ਜਿਸਤ ਅਤੇ ਟਾਂਕ ਦੀ। (4) ਅਤੇ ਰਾਤ ਦੀ ਜਦੋਂ ਉਹ ਜਾਣ ਲੱਗੇ। (5) ਕਿਉਂ, ਇਸ ਵਿਚ ਤਾਂ ਬੁੱਧੀਮਾਨਾਂ ਲਈ ਕਾਫ਼ੀ ਪ੍ਰਮਾਣ ਹਨ। (6) ਤੁਸੀਂ ਨਹੀਂ ਦੇਖਿਆ? ਤੁਹਾਡੇ ਰੱਬ ਨੇ ਆਦ (ਕੌਮ-ਏ-ਆਦ) ਦੇ ਨਾਲ ਕੀ ਕੀਤਾ। (7) ਖੰਭਿਆਂ ਵਾਲੇ ਇਰਮ (ਵੱਡੇ ਕੱਦਾਂ ਵਾਲੇ) ਦੇ ਨਾਲ। (8) ਜਿਨ੍ਹਾਂ ਵਰਗੀ ਕੋਈ ਕੌਮ ਦੇਸ਼ਾਂ ਵਿਚ ਪੈਦਾ ਨਹੀਂ ਕੀਤੀ ਗਈ। (9) ਅਤੇ ਸਮੂਦ ਦੇ ਨਾਲ, ਜਿਨ੍ਹਾਂ ਨੇ (ਕਰਾ ਦੀਆਂ) ਘਾਟੀਆਂ ਵਿਚ ਚਟਾਨਾਂ ਤਰਾਸ਼ੀਆਂ (ਅਤੇ ਘਰ ਬਣਾਏ)। (10) ਅਤੇ ਮੇਖਾਂ ਵਾਲੇ ਫਿਰਔਨ ਦੇ ਨਾਲ। (11) ਜਿਨ੍ਹਾਂ ਨੇ ਦੇਸ਼ਾਂ ਵਿਚ ਬਗ਼ਾਵਤ ਕੀਤੀ। (12) ਫਿਰ ਉਨ੍ਹਾਂ ਵਿਚ ਬਹੁਤ ਫਸਾਦ ਫ਼ੈਲਾਇਆ। (13) ਤਾਂ ਤੁਹਾਡੇ ਰੱਬ ਨੇ ਉਨ੍ਹਾਂ ਤੇ

ਸਜ਼ਾ ਦਾ ਕੋੜਾ ਵਰਸਾਇਆ। (14) ਬੇਸ਼ੱਕ ਤੁਹਾਡਾ ਰੱਬ ਘਾਤ ਵਿਚ ਹੈ। (15) ਸੋ ਮਨੁੱਖ ਦਾ ਮਾਮਲਾ ਇਹ ਹੈ ਕਿ ਜਦੋਂ ਉਸ ਦਾ ਰੱਬ ਉਸ ਦਾ ਇਮਤਿਹਾਨ ਲੈਂਦਾ ਹੈ ਅਤੇ ਉਸ ਨੂੰ ਇੱਜ਼ਤ ਅਤੇ ਨਿਅਮਤ ਬਖ਼ਸ਼ਦਾ ਹੈ, ਤਾਂ ਉਹ ਆਖਦਾ ਹੈ ਕਿ ਮੇਰੇ ਰੱਬ ਨੇ ਮੈਨੂੰ ਸਨਮਾਨ ਦਿੱਤਾ ਹੈ। (16) ਅਤੇ ਜਦੋਂ ਉਹ ਉਸ ਦਾ ਇਮਤਿਹਾਨ ਲੈਂਦਾ ਹੈ ਅਤੇ ਉਸ ਦਾ ਰਿਜ਼ਕ ਤੰਗ ਕਰ ਦਿੰਦਾ ਹੈ। ਤਾਂ ਉਹ ਆਖਦਾ ਹੈ ਕਿ ਮੇਰੇ ਰੱਬ ਨੇ ਮੈਨੂੰ ਬੇ-ਇੱਜ਼ਤ ਕਰ ਦਿੱਤਾ। (17) ਕਦੇ ਵੀ ਨਹੀਂ, ਸਗੋਂ ਤੁਸੀਂ ਅਨਾਥਾਂ ਦਾ ਸਨਮਾਨ ਨਹੀਂ ਕਰਦੇ। (18) ਅਤੇ ਨਾ ਤੁਸੀਂ ਮਿਸਕੀਨ (ਨਿਰਧਨ) ਨੂੰ ਭੋਜਨ ਖਿਲਾਉਣ ਲਈ ਇੱਕ ਦੂਜੇ ਨੂੰ ਪ੍ਰੇਰਿਤ ਕਰਦੇ ਹੋ। (19) ਅਤੇ ਤੁਸੀਂ ਵਿਰਾਸਤ (ਵਿਚ ਮਿਲੀ ਦੋਲਤ) ਨੂੰ ਇਕੱਠਾ ਕਰਕੇ ਖਾ ਜਾਂਦੇ ਹੋ। (20) ਅਤੇ ਤੁਸੀਂ ਆਪਣੀ ਜਾਇਦਾਦ ਨਾਲ ਬਹੁਤ ਪਿਆਰ ਕਰਦੇ ਹੋ। (21) ਕਦੇ ਵੀ ਨਹੀਂ, ਜਦੋਂ ਧਰਤੀ ਨੂੰ ਤੋੜ ਕੇ ਰੇਜ਼ਾ-ਰੇਜ਼ਾ (ਕਣ) ਕਰ ਦਿੱਤਾ ਜਾਵੇਗਾ। (22) ਅਤੇ ਤੁਹਾਡਾ ਰੱਬ ਆਵੇਗਾ (ਤੇ ਰੰਗ ਵਿਖਾਵੇਗਾ), ਤੇ ਫ਼ਰਿਸ਼ਤੇ ਕਤਾਰਾਂ ਬੰਨ੍ਹ ਕੇ ਆ ਆਉਣਗੇ। (23) ਅਤੇ ਉਸ ਦਿਨ ਨਰਕ ਹਾਜ਼ਿਰ ਕਰ ਦਿੱਤੀ ਜਾਵੇਗੀ। ਉਸ ਦਿਨ ਮਨੁੱਖ ਨੂੰ ਸਮਝ ਆਵੇਗੀ, ਪਰ ਉਸ ਵੇਲੇ ਸਮਝਣ ਦਾ ਮੌਕਾ ਕਿਥੇ? (24) ਉਹ ਆਖੇਗਾ ਕਿ ਕਾਸ਼! ਮੈਂ ਆਪਣੇ ਜੀਵਨ ਵਿਚ ਕੁਝ ਅੱਗੇ ਭੇਜਦਾ। (25) ਸੋ ਉਸ ਦਿਨ ਨਾ ਤਾਂ ਅੱਲਾਹ ਦੇ ਬਰਾਬਰ ਕੋਈ ਸਜ਼ਾ ਦੇਵੇਗਾ। (26) ਅਤੇ ਨਾ ਉਸ ਦੇ ਬੰਨ੍ਹਣ ਵਾਂਗ ਕੋਈ ਬੰਨ੍ਹ ਸਕੇਗਾ। (27) ਹੇ ਸਤੁੰਸ਼ਟ ਆਤਮਾ! (28) ਚੱਲ ਆਪਣੇ ਰੱਬ ਵੱਲ। ਤੂੰ ਉਸ ਤੋਂ ਖੁਸ਼ ਅਤੇ ਉਹ ਤੇਰੇ ਤੋਂ ਖੁਸ਼। (29) ਸੋ ਮੇਰੇ ਬੰਦਿਆਂ ਵਿਚ ਸ਼ਾਮਿਲ ਹੋ। (30) ਅਤੇ ਮੇਰੀ ਜੰਨਤ ਵਿਚ ਦਾਖ਼ਿਲ ਹੋ।

## 90 ਸੂਰਤ ਅਲ-ਬਲਦ

### ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਨਹੀਂ, ਮੈਂ ਸਹੁੰ ਖਾਂਦਾ ਹਾਂ ਇਸ ਸ਼ਹਿਰ (ਮੱਕਾ) ਦੀ। (2) ਅਤੇ ਤੁਸੀਂ ਇਸ ਵਿਚ ਵਸਦੇ ਹੋ। (3) ਅਤੇ ਸਹੁੰ ਹੈ ਪਿਤਾ (ਆਦਮ) ਅਤੇ ਉਸ ਦੀ ਔਲਾਦ ਦੀ। (4) ਅਸੀਂ ਮਨੁੱਖ ਨੂੰ ਮਿਹਨਤ ਅਤੇ ਮੁਸ਼ਕਲਾਂ (ਵਿਚ ਰਹਿਣ ਲਈ) ਬਣਾਇਆ ਹੈ। (5) ਕੀ ਉਹ ਸਮਝਦਾ ਹੈ ਕਿ ਉਸ 'ਤੇ ਕਿਸੇ ਦਾ ਜ਼ੋਰ ਨਹੀਂ। (6)

ਆਖਦਾ ਹੈ ਕਿ ਮੈਂ ਬਹੁਤ ਸਾਰਾ ਮਾਲ ਖ਼ਰਚ ਕਰ ਦਿੱਤਾ। (7) ਕੀ ਉਹ ਸਮਝਦਾ ਹੈ ਕਿ ਕਿਸੇ ਨੇ ਉਸ ਨੂੰ ਨਹੀਂ ਦੇਖਿਆ। (8) ਕੀ ਅਸੀਂ ਉਨ੍ਹਾਂ ਨੂੰ ਦੋ ਅੱਖਾਂ ਨਹੀਂ ਦਿੱਤੀਆਂ? (9) ਇੱਕ ਜੀਭ ਅਤੇ ਦੋ ਬੁੱਲ੍ਹ। (10) ਅਤੇ ਅਸੀਂ ਉਨ੍ਹਾਂ ਨੂੰ ਦੋ ਰਾਹ ਦੱਸ ਦਿੱਤੇ। (11) ਫਿਰ ਉਹ ਘਾਟੀ ਤੇ ਨਹੀਂ ਚੜ੍ਹਿਆ। (12) ਤੁਸੀਂ ਕੀ ਸਮਝੋ ਕਿ ਇਹ ਘਾਟੀ ਕੀ ਹੈ। (13) (ਗੁਲਾਮੀ ਤੋਂ) ਕਿਸੇ ਦੀ ਗਰਦਨ ਨੂੰ ਛਡਾਉਣਾ। (14) ਜਾਂ ਭੁੱਖੇ ਨੂੰ ਭੋਜਨ ਖਵਾਉਣਾ। (15) ਅਨਾਥ ਰਿਸ਼ਤੇਦਾਰ ਨੂੰ। (16) ਜਾਂ ਮਿੱਟੀ ਵਿਚ ਰੁਲੇ ਬੇਸਹਾਰਾ ਨੂੰ। (17) ਫਿਰ ਉਹ ਉਨ੍ਹਾਂ ਲੋਕਾਂ ਵਿਚੋਂ ਹੋਵੇ, ਜਿਹੜਾ ਈਮਾਨ ਲਿਆਵੇ ਅਤੇ ਇੱਕ-ਦੂਜੇ ਨੂੰ ਧੀਰਜ ਅਤੇ ਹਮਦਰਦੀ ਦੀ ਨਸੀਹਤ ਕੀਤੀ। (18) ਇਹ ਲੋਕ ਹੀ ਭਾਗਾਂ ਵਾਲੇ ਹਨ। (19) ਅਤੇ ਜਿਹੜੇ ਆਇਤਾਂ ਤੋਂ ਇਨਕਾਰ ਕਰਨ ਵਾਲੇ ਹਨ, ਉਹ ਬਦ-ਕਿਸਮਤ ਹਨ। (20) ਉਨ੍ਹਾਂ ਤੇ ਅੱਗ ਛਾਈ ਹੋਈ ਹੋਵੇਗੀ।

# 91 ਸੂਰਤ ਅਸ਼-ਸ਼ਮਸ

## ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਸੰਹੁ ਹੈ ਸੂਰਜ ਦੀ ਅਤੇ ਉਸ ਦੀ ਧੁੱਪ ਦੀ। (2) ਅਤੇ ਚੰਨ ਦੀ ਜਦੋਂ ਉਹ ਸੂਰਜ ਦੇ ਪਿੱਛੇ ਨਿਕਲੇ। (3) ਅਤੇ ਦਿਨ ਦੀ, ਜਦੋਂ ਉਹ ਉਸ ਨੂੰ ਪ੍ਰਕਾਸ਼ਮਈ ਕਰ ਦੇਵੇ। (4) ਅਤੇ ਰਾਤ ਦੀ ਜਦੋਂ ਉਹ ਉਸ ਨੂੰ ਛਿਪਾ ਲਵੇ। (5) ਅਤੇ ਆਕਾਸ਼ ਦੀ, ਅਤੇ (ਉਸ ਦੀ) ਜਿਸ ਨੇ ਉਸ ਨੂੰ ਪੈਦਾ ਕੀਤਾ। (6) ਅਤੇ ਧਰਤੀ ਦੀ ਅਤੇ (ਉਸ ਦੀ) ਜਿਸ ਨੇ ਇਸ ਨੂੰ ਫ਼ੈਲਾਇਆ। (7) ਅਤੇ ਜਾਨ ਦੀ ਅਤੇ (ਉਸ ਦੀ) ਜਿਸ ਨੇ ਇਸ ਨੂੰ ਠੀਕ ਕੀਤਾ। (8) ਫਿਰ ਇਸ ਨੂੰ ਅਕਲ ਦਿੱਤੀ। ਉਸ ਦੀ ਬੁਰਾਈ ਦੀ ਅਤੇ ਭਲਾਈ ਦੀ। (9) ਸਫ਼ਲ ਹੋਇਆ, ਜਿਸਨੇ ਉਸ (ਰੂਹ) ਨੂੰ ਪਵਿੱਤਰ ਕੀਤਾ। (10) ਅਤੇ ਅਸਫ਼ਲ ਹੋਇਆ, ਜਿਸ ਨੇ ਉਸ ਨੂੰ ਮੈਲਾ ਕੀਤਾ। (11) ਸਮੂਦ ਨੇ ਆਪਣੇ ਬਾਗ਼ੀਪੁਣੇ ਕਾਰਣ ਝੁਠਲਾਇਆ। (12) ਜਦੋਂ ਉਨ੍ਹਾਂ ਵਿਚੋਂ ਇੱਕ ਬਹੁਤ ਮੰਦਭਾਗਾ ਉੱਠ ਖੜ੍ਹਾ ਹੋਇਆ। (13) ਤਾਂ ਅੱਲਾਹ ਦੇ ਰਸੂਲ ਨੇ ਉਨ੍ਹਾਂ ਨੂੰ ਆਖਿਆ, ਕਿ ਅੱਲਾਹ ਦੀ ਊਠਨੀ ਅਤੇ ਉਸ ਦੇ ਪਾਣੀ ਪੀਣ ਤੋ ਸਾਵਧਾਨ ਹੋ ਜਾਵੋ। (14) ਤਾਂ ਉਨ੍ਹਾਂ ਨੇ ਉਸ ਨੂੰ ਝੁਠਲਾਇਆ, ਫਿਰ ਊਠਨੀ ਨੂੰ ਮਾਰ ਦਿੱਤਾ। ਫਿਰ ਉਨ੍ਹਾਂ ਦੇ ਰੱਬ ਨੇ ਉਨ੍ਹਾਂ ਦੇ ਪਾਪਾਂ ਦੇ ਕਾਰਨ ਉਨ੍ਹਾਂ ਤੇ ਆਫ਼ਤ ਭੇਜੀ। ਫਿਰ

ਸਾਰਿਆਂ ਨੂੰ ਤਬਾਹ ਕਰ ਦਿੱਤਾ। ਫਿਰ ਸਭ ਨੂੰ ਬਰਾਬਰ ਕਰ ਦਿੱਤਾ। (15) ਉਹ ਨਹੀਂ ਡਰਦਾ, ਕਿ ਉਸ ਤੋਂ ਪਿਛੋਂ ਕੀ ਹੋਵੇਗਾ।

# 92 ਸੂਰਤ ਅਲ-ਲੈਲ

## ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਸਹੁੰ ਹੈ ਰਾਤ ਦੀ, ਜਦੋਂ ਉਹ (ਦਿਨ ਤੇ) ਛਾ ਜਾਵੇ। (2) ਅਤੇ ਦਿਨ ਦੀ
ਜਦੋਂ ਉਹ ਪ੍ਰਕਾਸ਼ਮਾਨ ਹੋ ਜਾਵੇ। (3) ਅਤੇ ਉਸ ਦੇ ਪੈਦਾ ਕੀਤੇ ਨਰ ਅਤੇ ਮਾਦਾ
ਦੀ (ਸਹੁੰ)। (4) ਕਿ ਤੁਹਾਡੇ ਯਤਨ ਵੱਖਰੇ-ਵੱਖਰੇ ਹਨ। (5) ਤਾਂ ਜਿਸ ਨੇ (ਅੱਲਾਹ
ਦੇ ਰਾਹ ਵਿਚ ਧਨ) ਦਿੱਤਾ ਅਤੇ ਉਹ ਡਰਿਆ। (6) ਅਤੇ ਉਸ ਨੇ ਭਲਾਈ ਨੂੰ
ਸੱਚ ਮੰਨਿਆ। (7) ਤਾਂ ਉਸ ਨੂੰ ਅਸੀਂ ਸੌਖੇ ਰਾਹ ਲਈ ਸਹੂਲਤ ਦੇਵਾਂਗੇ। (8)
ਅਤੇ ਜਿਸ ਨੇ ਕੰਜੂਸੀ ਕੀਤੀ ਅਤੇ ਲਾਪ੍ਰਵਾਹ ਰਿਹਾ। (9)। ਅਤੇ ਭਲਾਈ ਤੋਂ
ਇਨਕਾਰ ਕੀਤਾ। (10) ਤਾਂ ਅਸੀਂ ਉਸ ਨੂੰ ਔਖੇ ਰਾਹ ਤੇ ਪਾਵਾਂਗੇ। (11) ਅਤੇ
ਜਦੋਂ ਉਹ ਖਾਈ (ਨਰਕ) ਵਿਚ ਡਿੱਗੇਗਾ ਤਾਂ ਉਸ ਦੀ ਜਾਇਦਾਦ ਉਸ ਦੇ ਕੰਮ ਨਹੀਂ
ਆਵੇਗੀ। (12) ਬੇਸ਼ੱਕ ਸਾਡੀ ਜ਼ਿੰਮੇਵਾਰੀ ਹੈ ਰਾਹ ਦੱਸਣਾ। (13) ਅਤੇ ਬੇਸ਼ੱਕ
ਸਾਡੇ ਅਧਿਕਾਰ ਵਿਚ ਹੈ, ਪ੍ਰਲੋਕ ਅਤੇ ਸੰਸਾਰ। (14) ਸੋ ਮੈਂ ਤੁਹਾਨੂੰ ਭੜਕਦੀ
ਹੋਈ ਅੱਗ ਤੋਂ ਡਰਾ ਦਿੱਤਾ। (15) ਉਸ ਵਿਚ ਉਹ ਹੀ ਡਿੱਗੇਗਾ ਜਿਹੜਾ ਬੜਾ
ਮੰਦਭਾਗਾ ਹੈ। (16) ਜਿਸ ਨੇ ਝੁਠਲਾਇਆ ਅਤੇ ਮੂੰਹ ਮੋੜਿਆ। (17) ਜ਼ਿਆਦਾ
ਡਰਨ ਵਾਲਿਆਂ ਨੂੰ ਉਸ ਤੋਂ ਸੁਰੱਖਿਅਤ ਰੱਖਿਆ ਜਾਵੇਗਾ। (18) ਜਿਹੜਾ ਪਵਿੱਤਰ
ਹੋਣ ਲਈ ਆਪਣੀ ਜਾਇਦਾਦ ਦਿੰਦਾ ਹੈ। (19) ਅਤੇ ਉਸ ਦਾ ਕਿਸੇ ਤੇ, ਕੋਈ
ਉਪਕਾਰ ਨਹੀਂ?ਜਿਸ ਦਾ ਬਦਲਾ ਉਸ ਨੇ ਲੈਣਾ ਹੋਵੇ। (20) ਪ੍ਰਤੂੰ ਸਿਰਫ਼ ਆਪਣੇ
ਅਜ਼ੀਮ ਅੱਲਾਹ ਦੀ ਖੁਸ਼ੀ ਲਈ। (21) ਅਤੇ ਜਲਦੀ ਹੀ ਉਹ ਪ੍ਰਸੰਨ ਹੋ ਜਾਵੇਗਾ।

# 93 ਸੂਰਤ ਅਜ਼-ਜ਼ੁਹਾ

## ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਸਹੁੰ ਹੈ, ਪ੍ਰਕਾਸ਼ਮਈ ਦਿਨ ਦੀ। (2) ਅਤੇ ਰਾਤ ਦੀ ਜਦੋਂ ਉਹ (ਦਿਨ ਤੇ) ਛਾ ਜਾਵੇ। (3) ਤੁਹਾਡੇ ਰੱਬ ਨੇ ਤੁਹਾਨੂੰ ਨਹੀਂ ਛੱਡਿਆ ਅਤੇ ਨਾ ਉਹ ਤੁਹਾਡੇ ਤੋਂ ਬੇਮੁੱਖ ਹੋਇਆ ਹੈ। (4) ਅਤੇ ਨਿਸਚਿਤ ਰੂਪ ਨਾਲ ਪ੍ਰਲੋਕ ਤੁਹਾਡੇ ਲਈ ਸੰਸਾਰ ਤੋਂ ਬਿਹਤਰ ਹੈ। (5) ਅਤੇ ਜਲਦੀ ਹੀ ਅੱਲਾਹ ਤੁਹਾਨੂੰ ਦੇਵੇਗਾ। ਫਿਰ ਤੂੰ ਸਤੁੰਸ਼ਟ ਹੋ ਜਾਵੇਗਾ। (6) ਕੀ ਅੱਲਾਹ ਨੇ ਤੁਹਾਨੂੰ ਅਨਾਥ ਨਹੀਂ ਦੇਖਿਆ, ਫਿਰ ਉਸ ਨੇ ਤੁਹਾਨੂੰ ਟਿਕਾਣਾ ਦਿੱਤਾ। (7) ਅਤੇ ਤੁਹਾਨੂੰ ਲੱਭਣ ਵਾਲਾ ਦੇਖਿਆ, ਤਾਂ ਉਸ ਨੇ ਤੁਹਾਨੂੰ ਰਾਹ ਦਿਖਾਇਆ। (8) ਅਤੇ ਤੁਹਾਨੂੰ ਧਨ ਹੀਨ ਦੇਖਿਆ, ਤਾਂ ਤੁਹਾਨੂੰ (ਧਨ ਦੌਲਤ ਨਾਲ) ਸੰਪੰਨ ਕਰ ਦਿੱਤਾ। (9) ਤਾਂ ਤੁਸੀਂ ਅਨਾਥਾਂ ਤੇ ਸਖ਼ਤੀ ਨਾ ਕਰੋ। (10) ਅਤੇ ਤੁਸੀਂ ਭਿਖਾਰੀਆਂ ਨੂੰ ਨਾ ਝਿੜਕੋ। (11) ਅਤੇ ਤੁਸੀਂ ਆਪਣੇ ਰੱਬ ਦੇ ਉਪਕਾਰਾਂ ਦੀ ਉਸਤਤ ਕਰੋ।

# 94 ਸੂਰਤ ਅਲ-ਇਨਸ਼ਿਰਾਹ

## ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਕੀ ਅਸੀਂ ਤੁਹਾਡਾ ਸੀਨਾ (ਦਿਲ) ਤੁਹਾਡੇ ਲਈ ਨਹੀਂ ਖੋਲ੍ਹ ਦਿੱਤਾ ਹੈ। (2) ਅਤੇ ਤੁਹਾਡਾ ਉਹ ਭਾਰ ਲਾਹ ਦਿੱਤਾ। (3) ਜਿਸ ਨੇ ਤੁਹਾਡੀ ਪਿੱਠ ਝੁਕਾ ਦਿੱਤੀ ਸੀ। (4) ਅਤੇ ਅਸੀਂ ਤੁਹਾਡੇ ਨਾਮ ਨੂੰ ਉੱਚਾ ਕਰ ਦਿੱਤਾ। (5) ਤਾਂ ਔਖ ਦੇ ਨਾਲ ਸੌਖ ਵੀ ਹੈ। (6) ਬੇਸ਼ੱਕ ਔਖ ਦੇ ਨਾਲ ਸੌਖ ਵੀ ਹੈ। (7) ਫਿਰ ਤੁਸੀਂ ਵਿਹਲੇ ਹੋ ਜਾਵੋ ਅਤੇ (ਬੰਦਗੀ ਲਈ) ਮਿਹਨਤ ਕਰਿਆ ਕਰੋ। (8) ਅਤੇ ਆਪਣੇ ਰੱਬ ਵੱਲ ਆਪਣਾ ਧਿਆਨ ਲਗਾਉ।

# 95 ਸੂਰਤ ਅਤ-ਤੀਨ

## ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਇੰਜੀਰ ਅਤੇ ਜ਼ੈਤੂਨ ਦੀ ਸਹੁੰ ਹੈ। (2) ਅਤੇ ਸੀਨਾ ਪਹਾੜ ਦੀ। (3) ਅਤੇ ਇਸ ਸ਼ਾਂਤੀ ਵਾਲੇ ਨਗਰ (ਮੱਕਾ) ਦੀ। (4) ਅਸੀਂ ਮਨੁੱਖ ਨੂੰ ਸੋਹਣੀ ਸ਼ਕਲ ਵਾਲਾ ਪੈਦਾ ਕੀਤਾ। (5) ਫਿਰ ਉਸ ਨੂੰ ਸਾਰਿਆਂ ਤੋਂ ਥੱਲੇ ਸੁੱਟ ਦਿੱਤਾ। (6) ਪਰੰਤੂ ਜਿਹੜੇ ਲੋਕ ਈਮਾਨ ਲਿਆਏ ਅਤੇ ਚੰਗੇ ਕੰਮ ਕੀਤੇ, ਤਾਂ ਉਨ੍ਹਾਂ ਲਈ ਕਦੇ ਨਾ ਖ਼ਤਮ ਹੋਣ ਵਾਲਾ ਬਦਲਾ (ਜੰਨਤ) ਹੈ। (7) ਤਾਂ ਹੁਣ ਕੀ ਹੈ, ਜਿਸ ਤੋਂ ਤੁਸੀਂ ਬਦਲਾ ਮਿਲਣ ਤੋਂ ਇਨਕਾਰ ਕਰਦੇ ਹੋ। (8) ਕੀ ਅੱਲਾਹ ਸਾਰੇ ਹਾਕਮਾਂ ਤੋਂ ਵੱਡਾ ਹਾਕਮ ਨਹੀਂ?

# 96 ਸੂਰਤ ਅਲ-ਅਲਕ

## ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਪੜ੍ਹੋ, ਆਪਣੇ ਰੱਬ ਦੇ ਨਾਮ ਨਾਲ, ਜਿਸ ਨੇ ਪੈਦਾ ਕੀਤਾ ਹੈ। (2) ਮਨੁੱਖ ਨੂੰ ਅਲਕ (ਜੰਮੇ ਹੋਏ ਲਹੂ) ਤੋਂ ਪੈਦਾ ਕੀਤਾ। (3) ਪੜ੍ਹੋ, ਤੇਰਾ ਰੱਬ ਬਹੁਤ ਕਰੀਮ ਹੈ। (4) ਜਿਸ ਨੇ ਕਲਮ ਨਾਲ ਗਿਆਨ ਸਿਖਾਇਆ। (5) ਮਨੁੱਖ ਨੂੰ ਉਹ ਕੁਝ ਸਿਖਾਇਆ ਜਿਹੜਾ ਉਹ ਜਾਣਦਾ ਨਹੀਂ ਸੀ। (6) ਕਦੇ ਵੀ ਨਹੀਂ, ਮਨੁੱਖ ਬਗ਼ਾਵਤ ਕਰਦਾ ਹੈ। (7) ਇਸ ਅਧਾਰ ਤੇ, ਕਿ ਉਹ ਆਪਣੇ ਆਪ ਨੂੰ ਆਤਮ-ਨਿਰਭਰ ਦੇਖਦਾ ਹੈ। (8) ਬੇਸ਼ੱਕ ਤੇਰੇ ਰੱਬ ਵੱਲ ਹੀ ਵਾਪਿਸ ਮੁੜਨਾ ਹੈ। (9) ਕੀ ਤੁਸੀਂ ਉਸ ਬੰਦੇ ਨੂੰ ਦੇਖਿਆ, ਜੋ ਮਨ੍ਹਾ ਕਰਦਾ ਹੈ। (10) ਇੱਕ ਬੰਦੇ ਨੂੰ ਜਦੋਂ ਉਹ ਨਮਾਜ਼ ਪੜ੍ਹਦਾ ਹੋਵੇ। (11) ਤੁਹਾਡਾ ਕੀ ਵਿਚਾਰ ਹੈ, ਜੇਕਰ ਉਹ ਸਿੱਧੇ ਰਾਹ ਤੇ ਹੋਵੇ। (12) ਜਾਂ ਭੈਅ ਦੀਆਂ ਗੱਲਾਂ ਸਿਖਾਉਂਦਾ ਹੋਵੇ। (13) ਤੁਹਾਡਾ ਕੀ ਵਿਚਾਰ ਹੈ, ਜੇਕਰ ਉਸ ਨੇ ਝੁਠਲਾਇਆ ਅਤੇ ਮੂੰਹ ਮੋੜਿਆ। (14) ਕੀ ਉਸ ਨੇ ਨਹੀਂ ਸਮਝਿਆ ਕਿ ਅੱਲਾਹ ਦੇਖ ਰਿਹਾ ਹੈ। (15) ਕਦੇ ਵੀ ਨਹੀਂ ਜੇਕਰ ਉਹ ਨਹੀਂ ਮੰਨਿਆ, ਤਾਂ ਅਸੀਂ ਮੱਥੇ ਦੇ ਵਾਲ ਪਕੜ ਕੇ ਉਸ ਨੂੰ ਖਿੱਚਾਂਗੇ। (16) ਉਸ ਮੱਥੇ ਨੂੰ

ਜਿਹੜਾ ਪਾਪੀ ਅਤੇ ਝੂਠਾ ਹੈ। (17) ਹੁਣ ਉਹ ਬੁਲਾ ਲੈਣ ਆਪਣੇ ਸਮਰੱਥਕਾਂ ਨੂੰ। (18) ਅਸੀਂ ਵੀ ਨਰਕ ਦੇ ਫ਼ਰਿਸ਼ਤਿਆਂ ਨੂੰ ਸੱਦਾਂਗੇ। (19) ਕਦੇ ਵੀ ਉਸ ਦੀ ਗੱਲ ਨਾ ਮੰਨਣਾ, ਅਤੇ ਸਿਜਦਾ ਕਰ ਅਤੇ (ਅੱਲਾਹ) ਦੇ ਨੇੜੇ ਹੋ ਜਾ।

# 97 ਸੂਰਤ ਅਲ-ਕਦਰ

## ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਅਸੀਂ ਇਸ ਨੂੰ ਕਦਰ (ਭਾਗਾਂ ਵਾਲੀ, ਅਮੋਲਕ) ਦੀ ਰਾਤ ਨੂੰ ਉਤਾਰਿਆ ਹੈ। (2) ਅਤੇ ਤੁਸੀਂ ਕੀ ਜਾਣੋ, ਕਿ ਕਦਰ ਦੀ ਰਾਤ ਕੀ ਹੈ। (3) ਕਦਰ ਦੀ ਰਾਤ ਹਜ਼ਾਰ ਮਹੀਨਿਆਂ ਨਾਲੋਂ ਉੱਤਮ ਹੈ। (4) ਫ਼ਰਿਸ਼ਤੇ ਅਤੇ ਰੂਹ (ਜਿਬਰੀਲ) (ਇਸ ਰਾਤ) ਨੂੰ ਆਪਣੇ ਰੱਬ ਦੀ ਆਗਿਆ ਨਾਲ ਉੱਤਰਦੇ ਹਨ। ਹਰੇਕ ਹੁਕਮ ਲੈ ਕੇ। (5) ਇਹ ਰਾਤ ਪਹੁ-ਫੁਟਾਲੇ ਤੱਕ ਸੰਪੂਰਨ ਸਲਾਮਤੀ ਵਾਲੀ ਹੈ।

# 98 ਸੂਰਤ ਅਲ-ਬੱਯਨਾ

## ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਕਿਤਾਬਾਂ ਵਾਲੇ (ਯਹੂਦੀ ਅਤੇ ਈਸਾਈ) ਅਤੇ ਮੁਸ਼ਰਿਕੀਨਾ (ਸ਼ਰੀਕ ਮੰਨਣ ਵਾਲੇ) ਵਿਚੋਂ ਜਿਨ੍ਹਾਂ ਲੋਕਾਂ ਨੇ ਇਨਕਾਰ ਕੀਤਾ, ਉਹ ਮੰਨਣ ਵਾਲੇ ਨਹੀਂ। ਜਦੋਂ ਤੱਕ ਉਨ੍ਹਾਂ ਦੇ ਕੋਲ ਸਪੱਸ਼ਟ ਪ੍ਰਮਾਣ ਨਾ ਆ ਜਾਵੇ। (2) ਅੱਲਾਹ ਵੱਲੋਂ ਇੱਕ ਰਸੂਲ ਜਿਹੜਾ ਪਵਿੱਤਰ ਸਹੀਫ਼ੇ (ਗ੍ਰੰਥ) ਪੜ੍ਹਕੇ ਸੁਣਾਵੇ। (3) ਜਿਨ੍ਹਾਂ ਵਿਚ ਠੀਕ ਵਿਸ਼ੇ ਲਿਖੇ ਹੋਣ। (4) ਅਤੇ ਜਿਹੜੇ ਲੋਕ ਕਿਤਾਬ ਵਾਲੇ ਸਨ, ਉਹ ਸਪੱਸ਼ਟ ਪ੍ਰਮਾਣ ਆ ਜਾਣ ਦੇ ਬਾਅਦ ਹੀ ਵੱਖ-ਵੱਖ ਹੋ ਗਏ। (5) ਹਾਲਾਂਕਿ ਉਨ੍ਹਾਂ ਨੂੰ ਇਹ ਹੀ ਹੁਕਮ ਦਿੱਤਾ ਗਿਆ ਸੀ, ਕਿ ਉਹ ਅੱਲਾਹ ਦੀ ਇਬਾਦਤ ਕਰਨ। ਉਸ ਲਈ ਦੀਨ ਨੂੰ ਇਕਾਗ਼ਰ ਹੋ ਕੇ ਸ਼ੁੱਧ ਕਰ ਦੇਣ ਅਤੇ ਨਮਾਜ਼ ਸਥਾਪਿਤ ਕਰਨ ਅਤੇ ਜ਼ਕਾਤ ਅਦਾ ਕਰਨ। ਇਹ ਹੀ ਸੱਚਾ ਦੀਨ ਹੈ। (6) ਬੇਸ਼ੱਕ ਕਿਤਾਬ ਵਾਲੇ ਅਤੇ ਮੁਸ਼ਰਿਕੀਨਾਂ (ਸ਼ਰੀਕ ਮੰਨਣ ਵਾਲੇ) ਵਿਚੋਂ ਜਿਨ੍ਹਾਂ ਲੋਕਾਂ ਨੇ ਅਵੱਗਿਆ ਕੀਤੀ, ਉਹ ਨਰਕ ਦੀ ਅੱਗ ਵਿਚ

ਪੈਣਗੇ। ਉਹ ਉਸ ਵਿਚ ਹਮੇਸ਼ਾ ਰਹਿਣਗੇ। ਇਹ ਲੋਕ ਹੀ ਸਭ ਤੋਂ ਬੁਰੇ ਜੀਵ ਹਨ। (7) ਉਹ ਹੀ ਲੋਕ ਜਿਹੜੇ ਇਮਾਨ ਲਿਆਏ ਅਤੇ ਉਨ੍ਹਾਂ ਨੇ ਚੰਗੇ ਕੰਮ ਕੀਤੇ। ਇਹ ਲੋਕ ਹੀ ਸਭ ਤੋਂ ਚੰਗੇ (ਉੱਤਮ) ਜੀਵ ਹਨ। (8) ਉਨ੍ਹਾਂ ਦਾ ਬਦਲਾ ਉਨ੍ਹਾਂ ਦੇ ਰੱਬ ਕੋਲ ਹਮੇਸ਼ਾ ਰਹਿਣ ਵਾਲਾ ਬਾਗ਼ ਹੈ, ਜਿਨ੍ਹਾਂ ਦੇ ਥੱਲੇ ਨਹਿਰਾਂ ਵਗਦੀਆਂ ਹੋਣਗੀਆਂ, ਉਹ ਉਨ੍ਹਾਂ ਵਿਚ ਹਮੇਸ਼ਾ ਰਹਿਣਗੇ। ਅੱਲਾਹ ਉਨ੍ਹਾਂ ਤੋਂ ਖ਼ੁਸ਼ ਅਤੇ ਉਹ ਅੱਲਾਹ ਤੋਂ ਖ਼ੁਸ਼। ਇਹ ਉਸ ਬੰਦੇ ਲਈ ਹੈ, ਜਿਹੜਾ ਆਪਣੇ ਰੱਬ ਤੋਂ ਡਰੇ।

## 99 ਸੂਰਤ ਅਲ-ਜ਼ਿਲਜ਼ਾਲ

### ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਜਦੋਂ ਧਰਤੀ ਜ਼ੋਰ ਨਾਲ ਹਿਲਾ ਦਿੱਤੀ ਜਾਵੇਗੀ। (2) ਅਤੇ ਧਰਤੀ ਆਪਣਾ ਬੋਝ ਕੱਢ ਕੇ ਬਾਹਰ ਸੁੱਟ ਦੇਵੇਗੀ। (3) ਅਤੇ ਮਨੁੱਖ ਆਖੇਗਾ ਕਿ ਇਸ ਨੂੰ ਕੀ ਹੋਇਆ। (4) ਉਸ ਦਿਨ ਧਰਤੀ ਆਪਣੇ ਹਾਲਾਤਾਂ ਦਾ ਵਰਨਣ ਕਰੇਗੀ। (5) ਕਿਉਂਕਿ ਤੁਹਾਡੇ ਰੱਬ ਦਾ ਉਸ ਨੂੰ ਇਹ ਹੀ ਹੁਕਮ ਹੋਵੇਗਾ। (6) ਉਸ ਦਿਨ ਲੋਕ ਅਲੱਗ-ਅਲੱਗ ਨਿਕਲਣਗੇ। ਤਾਂ ਕਿ ਉਨ੍ਹਾਂ ਦੇ ਕਰਮ ਉਨ੍ਹਾਂ ਨੂੰ ਦਿਖਾਏ ਜਾਣ। (7) ਤਾਂ ਜਿਸ ਬੰਦੇ ਨੇ ਤਿਣਕੇ ਬਰਾਬਰ ਵੀ ਨੇਕੀ ਕੀਤੀ ਹੋਵੇਗੀ। ਉਹ ਉਸ ਨੂੰ ਦੇਖ ਲਵੇਗਾ। (8) ਅਤੇ ਜਿਸ ਬੰਦੇ ਨੇ ਤਿਣਕੇ ਬਰਾਬਰ ਬੁਰਾਈ ਕੀਤੀ ਹੋਵੇਗੀ, ਉਹ ਉਸ ਨੂੰ ਦੇਖ ਲਵੇਗਾ।

## 100 ਸੂਰਤ ਅਲ-ਆਦੀਯਾਤ

### ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਸਹੁੰ ਹੈ, ਉਨ੍ਹਾਂ ਘੋੜਿਆਂ ਦੀ ਜਿਹੜੇ ਹੱਫਦੇ ਹੋਏ ਦੌੜਦੇ ਹਨ। (2) ਫਿਰ ਤੇ ਖੁਰ ਮਾਰ ਕੇ ਚੰਗਿਆੜੀ ਕੱਢਣ ਵਾਲੇ। (3) ਫਿਰ ਅੰਮ੍ਰਿਤ ਵੇਲੇ ਛਾਪਾ ਮਾਰਨ ਵਾਲੇ। (4) ਫਿਰ ਉਸ ਵਿਚ ਧੂੜ ਉਡਾਉਣ ਵਾਲੇ। (5) ਫਿਰ ਉਸ ਸਮੇ ਫੌਜਾਂ ਵਿਚ ਦਾਖ਼ਿਲ ਹੋਣ ਵਾਲੇ। (6) ਬੇਸ਼ੱਕ ਮਨੁੱਖ ਆਪਣੇ ਰੱਬ ਦਾ ਨਾ-ਸ਼ੁਕਰਾ ਹੈ। (7) ਅਤੇ

ਉਹ ਖੁਦ ਇਸ ਦਾ ਗਵਾਹ ਹੈ। (8) ਅਤੇ ਉਹ ਧਨ ਦੇ ਮੋਹ ਵਿਚ ਬੇਹੱਦ ਜਕੜਿਆ ਹੋਇਆ ਹੈ। (9) ਕੀ ਉਹ ਉਸ ਸਮੇ ਨੂੰ ਨਹੀਂ ਜਾਣਦਾ, ਜਦੋਂ ਉਹ ਕਬਰਾਂ ਵਿਚੋਂ ਕੱਢਿਆ ਜਾਵੇਗਾ। (10) ਅਤੇ ਕੱਢਿਆ ਜਾਵੇਗਾ, ਜਿਹੜਾ (ਭੇਦ) ਦਿਲਾਂ ਵਿਚ ਹੈ। (11) ਬੇਸ਼ੱਕ ਉਸ ਦਿਨ ਉਨ੍ਹਾਂ ਦਾ ਰੱਬ ਉਨ੍ਹਾਂ ਤੋਂ ਚੰਗੀ ਤਰਾਂ ਜਾਣੂ ਹੋਵੇਗਾ।

# 101 ਸੂਰਤ ਅਲ-ਕਾਰੀਆ

## ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਖੜ-ਖੜਾਉਣ ਵਾਲੀ। (2) ਕੀ ਹੈ ਖੜ-ਖੜਾਉਣ ਵਾਲੀ। (3) ਅਤੇ ਤੁਸੀਂ ਕੀ ਜਾਣੋ, ਕਿ ਕੀ ਹੈ, ਉਹ ਖੜ-ਖੜਾਉਣ ਵਾਲੀ। (4) ਜਿਸ ਦਿਨ ਲੋਕ ਪਤੰਗਿਆ ਦੀ ਤਰਾਂ ਖਿਲ੍ਹਰੇ ਹੋਏ ਹੋਣਗੇ। (5) ਅਤੇ ਪਹਾੜ ਪਿੰਜੀ ਹੋਈ ਰੰਗਲੀ ਉੱਨ ਦੀ ਤਰਾਂ ਹੋ ਜਾਣਗੇ। (6) ਫਿਰ ਜਿਸ ਬੰਦੇ ਦਾ ਪਲੜਾ ਭਾਰੀ ਹੋਵੇਗਾ। (7) ਉਹ ਮਨ ਭਾਉਂਦੇ ਆਰਾਮ ਵਿਚ ਹੋਵੇਗਾ। (8) ਅਤੇ ਜਿਸ ਬੰਦੇ ਦਾ ਪਲੜਾ ਹੌਲਾ ਹੋਵੇਗਾ। (9) ਤਾਂ ਉਸ ਦਾ ਟਿਕਾਣਾ ਖਾਈ (ਨਰਕ) ਹੈ। (10) ਅਤੇ ਤੁਸੀਂ ਕੀ ਜਾਣੋ, ਕਿ ਉਹ ਕੀ ਹੈ। (11) ਭਟਕਦੀ ਹੋਈ ਅੱਗ।

# 102 ਸੂਰਤ ਅਲ-ਤਕਾਸੁਰ

## ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਜ਼ਿਆਦਾ ਦੇ ਲਾਲਚ ਨੇ ਤੁਹਾਨੂੰ ਭੁਲਾ ਰੱਖਿਆ ਹੈ। (2) ਇੱਥੋਂ ਤੱਕ ਕਿ ਤੁਸੀਂ ਕਬਰਾਂ ਵਿਚ ਜਾ ਪੁੱਜੇ। (3) ਕਦੇ ਵੀ ਨਹੀਂ, ਤੁਸੀਂ ਬਹੁਤ ਜਲਦੀ ਜਾਣ ਲਵੋਗੇ। (4) ਫਿਰ ਕਦੇ ਵੀ ਨਹੀਂ, ਤੁਸੀਂ ਬਹੁਤ ਜਲਦੀ ਜਾਣ ਲਵੋਗੇ। (5) ਕਦੇ ਵੀ ਨਹੀਂ, ਜੇਕਰ ਤੁਸੀਂ ਵਿਸ਼ਵਾਸ਼ ਦੇ ਨਾਲ ਜਾਣਦੇ। (6) ਕਿ ਤੁਸੀਂ ਨਰਕ ਨੂੰ ਜ਼ਰੂਰ ਦੇਖੋਗੇ। (7) ਫਿਰ ਤੁਸੀਂ ਉਸ ਨੂੰ ਵਿਸ਼ਵਾਸ਼ ਦੀ ਅੱਖ ਨਾਲ ਦੇਖੋਗੇ। (8) ਫਿਰ ਉਸ ਦਿਨ ਯਕੀਨਨ ਤੁਹਾਡੇ ਤੋਂ ਨਿਆਮਤਾਂ ਦੇ ਸੰਬੰਧੀ ਜ਼ਰੂਰ ਪੁੱਛ ਹੋਵੇਗੀ।

# 103 ਸੂਰਤ ਅਲ-ਅਸਰ

## ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਸਹੁੰ ਹੈ, ਜ਼ਮਾਨੇ ਦੀ। (2) ਬੇਸ਼ੱਕ ਮਨੁੱਖ ਘਾਟੇ ਵਿਚ ਹਨ। (3) ਪਰੰਤੂ ਜਿਹੜੇ ਲੋਕ ਈਮਾਨ ਲਿਆਏ ਅਤੇ ਚੰਗੇ ਕਰਮ ਕੀਤੇ ਅਤੇ ਉਨ੍ਹਾਂ ਨੇ ਇੱਕ ਦੂਜੇ ਨੂੰ ਸੱਚਾਈ ਦਾ ਉਪਦੇਸ਼ ਦਿੱਤਾ। ਅਤੇ ਉਨ੍ਹਾਂ ਨੇ ਇੱਕ ਦੂਜੇ ਨੂੰ ਧੀਰਜ ਰੱਖਣ ਦਾ ਉਪੇਦਸ਼ ਦਿੱਤਾ।

# 104 ਸੂਰਤ ਅਲ-ਹੁਮਾਜ਼ਾ

## ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਵਿਨਾਸ਼ ਹੈ ਹਰੇਕ ਵਿਅੰਗ ਕੱਸਣ ਵਾਲੇ ਅਤੇ ਨੁਕਸ ਕੱਢਣ ਵਾਲੇ ਲਈ। (2) ਜਿਸ ਨੇ ਜਾਇਦਾਦ ਨੂੰ ਇਕੱਠਾ ਕੀਤਾ ਅਤੇ ਗਿਣ-ਗਿਣ ਕੇ ਰੱਖਿਆ। (3) ਉਹ ਸੋਚਦਾ ਹੈ ਕਿ ਉਸ ਦੀ ਜਾਇਦਾਦ ਹਮੇਸ਼ਾ ਉਸ ਦੇ ਨਾਲ ਰਹੇਗੀ। (4) ਕਦੇ ਵੀ ਨਹੀਂ, ਉਹ ਰੌਂਦਣ ਵਾਲੀ ਜਗ੍ਹਾ ਵਿਚ ਸੁੱਟਿਆ ਜਾਵੇਗਾ। (5) ਅਤੇ ਤੁਸੀਂ ਕੀ ਜਾਣੋ ਕਿ ਉਹ ਰੌਂਦਣ ਵਾਲੀ ਜਗ੍ਹਾ ਕੀ ਹੈ। (6) ਅੱਲਾਹ ਦੀ ਭਟਕਾਈ ਹੋਈ ਅੱਗ। (7) ਜਿਹੜੀ ਦਿਲਾਂ ਤੱਕ ਪੁੱਜੇਗੀ। (8) ਉਹ ਉਨ੍ਹਾਂ ਲਈ ਬੰਦ ਕਰ ਦਿੱਤੀ ਜਾਵੇਗੀ। (9) ਉੱਚੇ-ਉੱਚੇ ਖੰਬਿਆਂ ਵਿਚ।

# 105 ਸੂਰਤ ਅਲ-ਫ਼ੀਲ

## ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਕੀ ਤੁਸੀਂ ਨਹੀਂ ਦੇਖਿਆ, ਕੀ ਤੁਹਾਡੇ ਰੱਬ ਨੇ ਹਾਥੀ ਵਾਲਿਆਂ ਦੇ ਨਾਲ ਕੀ ਕੀਤਾ। (2) ਕੀ ਉਸ ਨੇ ਉਨ੍ਹਾਂ ਦੀ ਸਕੀਮ ਨੂੰ ਅਸਫ਼ਲ ਨਹੀਂ ਕਰ ਦਿੱਤਾ? (3) ਅਤੇ ਉਨ੍ਹਾਂ ਤੇ ਝੁੰਡਾਂ ਦੇ ਝੁੰਡ ਚਿੜੀਆਂ ਦੇ(ਅਬਾ-ਬੀਲ) ਭੇਜੇ। (4) ਜਿਹੜੀਆਂ

ਉਨ੍ਹਾਂ ਤੇ ਕੰਕਰਾਂ ਦੀਆਂ ਪੱਥਰੀਆਂ ਸੁੱਟਦੀਆਂ ਸਨ। (5) ਫਿਰ ਅੱਲਾਹ ਨੇ ਉਨ੍ਹਾਂ ਨੂੰ ਖਾਧੇ ਹੋਏ ਘਾਹ-ਚਾਰੇ ਦੀ ਤਰਾਂ ਕਰ ਦਿੱਤਾ।

# 106 ਸੂਰਤ ਕੁਰੈਸ਼

## ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਇਸ ਲਈ ਕਿ ਕੁਰੈਸ਼ ਆਦੀ ਹੋ ਗਏ। (2) ਸਰਦੀ ਅਤੇ ਗਰਮੀ ਦੇ ਸਫ਼ਰ ਦੇ। (3) ਤਾਂ ਉਨ੍ਹਾਂ ਨੂੰ ਚਾਹੀਦਾ ਹੈ ਕਿ ਉਹ ਇਸ ਘਰ ਦੇ ਰੱਬ ਦੀ ਬੰਦਗੀ ਕਰਨ। (4) ਜਿਸ ਨੇ ਉਨ੍ਹਾਂ ਨੂੰ ਭੁੱਖਿਆਂ ਨੂੰ ਭੋਜਨ ਦਿੱਤਾ ਅਤੇ ਭੈਅ ਤੋਂ ਉਨ੍ਹਾਂ ਨੂੰ ਅਮਨ ਦਿੱਤਾ।

# 107 ਸੂਰਤ ਅਲ-ਮਾਊਨ

## ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਕੀ ਤੁਸੀਂ ਉਸ ਬੰਦੇ ਨੂੰ ਨਹੀਂ ਦੇਖਿਆ ਜਿਹੜਾ ਇਨਸਾਫ ਦੇ ਦਿਨ ਤੋਂ ਇਨਕਾਰ ਕਰਦਾ ਹੈ। (2) ਉਹ ਹੀ ਹੈ, ਜਿਹੜਾ ਆਨਾਥਾਂ ਨੂੰ ਧੱਕੇ ਮਾਰਦਾ ਹੈ। (3) ਅਤੇ ਨਿਰਧਨਾ ਨੂੰ ਭੋਜਨ ਖਵਾਉਣ ਦੀ ਪ੍ਰੇਰਨਾ ਨਹੀਂ ਦਿੰਦਾ। (4) ਤਾਂ ਉਨ੍ਹਾਂ ਨਮਾਜ਼ ਪੜ੍ਹਨ ਵਾਲਿਆਂ ਲਈ ਵਿਨਾਸ਼ ਹੈ। (5) ਜਿਹੜੇ ਆਪਣੀ ਨਮਾਜ਼ ਤੋਂ ਲਾਪ੍ਰਵਾਹ ਹਨ। (6) ਉਹ ਜਿਹੜੇ ਦਿਖਾਵਾ ਕਰਦੇ ਹਨ। (7) ਜਿਹੜੇ ਆਮ ਲੋੜਾਂ ਦੀਆਂ ਵਸਤੂਆਂ ਵੀ ਨਹੀਂ ਦਿੰਦੇ।

# 108 ਸੂਰਤ ਅਲ-ਕੌਸਰ

## ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਅਸੀਂ ਤੁਹਾਨੂੰ ਕੌਸਰ (ਜੰਨਤ ਦੀ ਨਹਿਰ) ਬਖਸ਼ ਦਿੱਤੀ। (2) ਤਾਂ ਆਪਣੇ ਰੱਬ ਲਈ ਨਮਾਜ਼ ਪੜ੍ਹੋ ਅਤੇ ਕੁਰਬਾਨੀ (ਤਿਆਗ) ਕਰੋ। (3) ਬੇਸ਼ੱਕ

ਤੁਹਾਡਾ ਵੈਰੀ ਹੀ ਬੇ-ਔਲਾਦ ਰਹੇਗਾ। (ਭਾਵ ਉਸ ਦਾ ਨਿਸ਼ਾਨ ਬਾਕੀ ਨਹੀਂ ਰਹੇਗਾ)।

# 109 ਸੂਰਤ ਅਲ-ਕਾਫ਼ਿਰੂਨ

## ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਆਖੋ, ਕਿ ਹੇ ਅਵੱਗਿਆਕਾਰੀਓ! (2) ਮੈਂ ਉਨ੍ਹਾਂ ਦੀ ਇਬਾਦਤ (ਬੁੱਤ ਪ੍ਰਸਤੀ) ਨਹੀਂ ਕਰਾਂਗਾ, ਜਿਨ੍ਹਾਂ ਦੀ ਉਪਾਸਨਾ (ਬੁੱਤ-ਪ੍ਰਸਤੀ) ਤੁਸੀਂ ਕਰਦੇ ਹੋ। (3) ਅਤੇ ਨਾ ਤੁਸੀਂ ਉਸ (ਅੱਲਾਹ) ਦੀ ਇਬਾਦਤ ਕਰਨ ਵਾਲੇ ਹੋ, ਜਿਸ ਦੀ ਇਬਾਦਤ ਮੈਂ ਕਰਦਾ ਹਾਂ। (4) ਅਤੇ ਮੈਂ ਉਨ੍ਹਾਂ ਦੀ ਇਬਾਦਤ ਕਰਨ ਵਾਲਾ ਨਹੀਂ ਹਾਂ, ਜਿਨ੍ਹਾਂ ਦੀ ਇਬਾਦਤ ਤੁਸੀਂ ਕੀਤੀ ਹੈ। (5) ਅਤੇ ਨਾ ਤੁਸੀਂ ਉਸ ਦੀ ਇਬਾਦਤ ਕਰਨ ਵਾਲੇ ਹੋ, ਜਿਸ ਦੀ ਇਬਾਦਤ ਮੈਂ ਕਰਦਾ ਹਾਂ। (6) ਤੁਹਾਡੇ ਲਈ ਤੁਹਾਡਾ ਦੀਨ ਅਤੇ ਮੇਰੇ ਲਈ ਮੇਰਾ ਦੀਨ।

# 110 ਸੂਰਤ ਅਨ-ਨਸਰ

## ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਜਦੋਂ ਅੱਲਾਹ ਦੀ ਮਦਦ ਆ ਗਈ ਅਤੇ ਜਿੱਤ (ਹੋ ਗਈ)। (2) ਅਤੇ ਤੁਸੀਂ ਦੇਖੋਗੇ ਕਿ ਲੋਕ ਜਥਿਆਂ ਦੇ ਜੱਥੇ ਅੱਲਾਹ ਦੇ ਦੀਨ ਵਿਚ ਸ਼ਾਮਿਲ ਹੋ ਰਹੇ ਹਨ। (3) ਤਾਂ ਆਪਣੇ ਰੱਬ ਦੀ ਸਿਫ਼ਤ ਸਲਾਹ ਕਰੋ, ਉਸ ਦੀ ਪ੍ਰਸੰਸਾ ਦੇ ਨਾਲ ਅਤੇ ਉਸ ਤੋਂ ਮੁਆਫ਼ੀ ਮੰਗੋ। ਬੇਸ਼ੱਕ ਉਹ ਮੁਆਫ਼ ਕਰਨ ਵਾਲਾ ਹੈ।

# 111 ਸੂਰਤ ਅਲ-ਲਹਬ

## ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਅਬੂ ਲਹਬ ਦੇ ਹੱਥ ਟੁੱਟ ਜਾਣ ਅਤੇ ਉਹ ਖ਼ਤਮ ਹੋ ਜਾਵੇ। (2) ਨਾ ਉਸ ਦੀ ਜਾਇਦਾਦ ਉਸ ਦੇ ਕੰਮ ਆਈ ਅਤੇ ਨਾ ਉਹ ਜਿਹੜਾ ਉਸ ਨੇ ਕਮਾਇਆ। (3) ਉਹ ਛੇਤੀ ਹੀ ਭਟਕਦੀ ਹੋਈ ਅੱਗ ਵਿਚ ਡਿੱਗੇਗਾ। (4) ਉਸ ਦੀ ਪਤਨੀ ਵੀ ਜਿਹੜੀ ਸਿਰ ਤੇ ਬਾਲਣ ਚੁੱਕੀ ਫਿਰਦੀ ਹੈ। (5) ਉਸ ਦੀ ਗਰਦਨ ਵਿਚ ਵੱਟੀ ਹੋਈ ਰੱਸੀ ਹੈ।

# 112 ਸੂਰਤ ਅਲ-ਇਖ਼ਲਾਸ

## ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਆਖੋ, ਕਿ ਉਹ ਅੱਲਾਹ ਇੱਕ ਹੈ। (2) ਅੱਲਾਹ ਕਿਸੇ ਚੀਜ਼ ਦਾ ਲੋੜਵੰਦ ਨਹੀਂ। (3) ਨਾ ਉਸ ਦੀ ਕੋਈ ਔਲਾਦ ਹੈ ਅਤੇ ਨਾ ਉਹ ਕਿਸੇ ਦੀ ਔਲਾਦ। (4) ਅਤੇ ਕੋਈ ਉਸ ਦੇ ਬਰਾਬਰ ਨਹੀਂ।

# 113 ਸੂਰਤ ਅਲ-ਫ਼ਲਕ

## ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਆਖੋ, ਮੈਂ ਸ਼ਰਣ ਮੰਗਦਾ ਹਾਂ, ਸਵੇਰ ਦੇ ਰੱਬ ਦੀ। (2) ਹਰ ਚੀਜ਼ ਦੀ ਬੁਰਾਈ ਤੋਂ ਜਿਹੜੀ ਉਸ ਨੇ ਪੈਦਾ ਕੀਤੀ। (3) ਹਨੇਰੇ ਦੀ ਬੁਰਾਈ ਤੋਂ ਜਦੋਂ ਉਹ (ਹਨੇਰਾ) ਛਾ ਜਾਵੇ। (4) ਅਤੇ ਗੰਢਾਂ ਤੇ (ਪੜ੍ਹ-ਪੜ੍ਹ ਕੇ) ਫੂਕਾਂ ਮਾਰਨ ਵਾਲਿਆਂ ਦੀ ਬੁਰਾਈ ਤੋਂ। (5) ਅਤੇ ਈਰਖਾ ਕਰਨ ਵਾਲੇ ਦੀ ਬੁਰਾਈ ਤੋਂ, ਜਦੋਂ ਉਹ ਈਰਖਾ ਕਰੇ।

# 114 ਸੂਰਤ ਅਨ-ਨਾਸ

## ਸ਼ੁਰੂ ਅੱਲਾਹ ਦੇ ਨਾਮ ਨਾਲ ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

(1) ਆਖੋ, ਮੈਂ ਸ਼ਰਣ ਮੰਗਦਾ ਹਾਂ, ਲੋਕਾਂ ਦੇ ਰੱਬ ਦੀ। (2) ਲੋਕਾਂ ਦੇ ਪਾਤਸ਼ਾਹ ਦੀ। (3) ਲੋਕਾਂ ਦੇ ਪੂਜਨੀਕ ਦੀ। (4) (ਸ਼ੈਤਾਨ) ਵਸਵਸਾ (ਮਾੜਾ ਖ਼ਿਆਲ) ਪਾਉਣ ਵਾਲੇ ਦੀ ਬੁਰਾਈ ਤੋਂ, ਜਿਹੜਾ (ਅੱਲਾਹ ਦਾ ਨਾਮ ਸੁਣ ਕੇ) ਲੁਕ ਜਾਂਦਾ ਹੈ। (5) ਜਿਹੜਾ ਲੋਕਾਂ ਦੇ ਦਿਲਾਂ ਵਿਚ ਵਸਵਸਾ (ਮਾੜਾ ਖਿਆਲ) ਪਾਉਂਦਾ ਹੈ। (6) ਜਿੰਨਾਂ ਵਿਚੋਂ ਜਾਂ ਮਨੁੱਖਾਂ ਵਿਚੋਂ।

ਨੋਟ: ਅੱਲਾਹ ਦੀ ਮਿਹਰ ਨਾਲ ਸੰਪੂਰਨ ਕੀਤੀ।

# ਪਵਿੱਤਰ ਕੁਰਆਨ

ਕੁਰਆਨ ਅੱਲਾਹ ਦੀ ਕਿਤਾਬ ਹੈ। ਇਹ ਮੂਲ ਅਰਬੀ ਭਾਸ਼ਾ 'ਚ ਪੂਰਨ ਰੂਪ ਵਿਚ ਸੁਰੱਖਿਅਤ ਹੈ। ਅਜਿਹੀ ਇਲਹਾਮੀ ਕਿਤਾਬ ਦਾ ਅਨੁਵਾਦ ਕਦੇ ਵੀ ਮੂਲ ਕਿਤਾਬ ਦਾ ਬਦਲ ਨਹੀਂ ਬਣ ਸਕਦਾ। ਕੁਰਆਨ ਦੇ ਅਨੁਵਾਦ ਦਾ ਉਦੇਸ਼ ਉਸ ਨੂੰ ਸਮਝਣ ਯੋਗ ਬਣਾਉਣਾ ਹੈ। ਪਰ ਇਸ ਦਾ ਇਹ ਅਰਥ ਨਹੀਂ ਕਿ ਜਿਹੜਾ ਬੰਦਾ ਅਰਬੀ ਭਾਸ਼ਾ ਨਾ ਜਾਣਦਾ ਹੋਵੇ, ਉਹ ਕੁਰਆਨ ਨੂੰ ਸਮਝ ਹੀ ਨਹੀਂ ਸਕਦਾ। ਕੁਰਆਨ ਅਰਬੀ ਭਾਸ਼ਾ ਨਾ ਸਮਝਣ ਵਾਲੇ ਲਈ ਵੀ ਇੱਕ ਸਮਝਣ ਯੋਗ ਕਿਤਾਬ ਹੈ। ਕੁਰਆਨ ਪ੍ਰਤੱਖ ਅਰਬੀ ਭਾਸ਼ਾ ਵਿਚ ਹੈ। ਪਰ ਅਸਲੀਅਤ ਇਹ ਹੈ ਕਿ ਇਹ ਪ੍ਰਕਿਰਤੀ ਦੀ ਭਾਸ਼ਾ ਵਿਚ ਹੈ। ਭਾਵ ਉਹ ਭਾਸ਼ਾ ਜਿਸ ਵਿਚ ਅੱਲਾਹ ਨੇ ਰਚਨਾ ਦੇ ਸਮੇ ਸਾਰੇ ਮਨੁੱਖਾਂ ਨੂੰ ਪ੍ਰਤੱਖ ਸੰਬੋਧਨ ਕੀਤਾ ਸੀ। ਇਹ ਸੰਬੋਧਨ ਹਰੇਕ ਔਰਤ ਅਤੇ ਮਰਦ ਦੇ ਅੰਦਰ ਸਹਿਜ ਰੂਪ ਵਿਚ ਸਦਾ ਹੀ ਮੌਜੂਦ ਰਹਿੰਦਾ ਹੈ। ਇਸ ਲਈ ਕੁਰਆਨ ਹਰੇਕ ਮਨੁੱਖ ਲਈਂ ਇੱਕ ਸਮਝਣ ਯੋਗ ਕਿਤਾਬ ਹੈ। ਕਿਸੇ ਲਈ ਚੇਤਨ ਰੂਪ ਵਿਚ ਅਤੇ ਕਿਸੇ ਲਈ ਅਚੇਤਨ ਰੂਪ ਵਿਚ।

GOODWORD
www.goodwordbooks.com
www.cpsglobal.org

ISBN 978-93-5179-179-9

